ਅੰਤਰ-ਭਾਰਤੀ ਪੁਸਤਕਮਾਲਾ

# ਯਸ਼ਪਾਲ ਦੀਆਂ ਚੋਣਵੀਆਂ ਕਹਾਣੀਆਂ

ਸੰਪਾਦਕ

**ਰਾਜਿੰਦਰ ਯਾਦਵ**

ਅਨੁਵਾਦਕ

**ਡਾ. ਕੁਲਜੀਤ ਸਿੰਘ**




**ਨੈਸ਼ਨਲ ਬੁਕ ਟਰੱਸਟ, ਇੰਡੀਆ**

# ਤਤਕਰਾ

# ਭੂਮਿਕਾ

ਸੰਨ 1966 ਦੇ ਪਹਿਲੇ ਦਿਨ ਮੈਂ ਕੋਚੀਨ ਸਾਂ - ਸਰਬ ਭਾਰਤੀ ਲੇਖਕ ਸੰਮੇਲਨ ਵਿਚ। ਕੁਝ ਦੋਸਤਾਂ ਨੇ ਉਥੋਂ ਕੰਨਿਆਕੁਮਾਰੀ ਜਾਣ ਦਾ ਪ੍ਰੋਗਰਾਮ ਬਣਾਇਆ ਸੀ। ਇਥੋਂ ਡੇਢ ਸੌ ਕਿਲੋਮੀਟਰ ਪੈਰੀ ਸੀ। ਦਿਲ ਨੇ ਆਪਮੁਹਾਰੇ ਫੈਸਲਾ ਕੀਤਾ ਕਿ ਨਹੀਂ ਜਾਣਾ। ਰਮੇਸ਼ ਤੇ ਹੋਰ ਦੋਸਤਾਂ ਨੇ ਦੱਸਿਆ ਕਿ ਕੰਨਿਆਕੁਮਾਰੀ ਹੁਣ ਬੜੀ ਚੰਗੀ ਵੇਖਣ ਵਾਲੀ ਥਾਂ ਬਣ ਗਈ ਹੈ। ਵਿਵੇਕਾਨੰਦ ਸ਼ਿਲਾ ਉਪਰ ਵਧੀਆ ਮੰਦਰ ਬਣ ਗਿਆ ਹੈ। ਚਾਰੇ ਪਾਸੇ ਬਾਜ਼ਾਰ ਤੇ ਪਾਰਕ ਹਨ। ਮੈਨੂੰ ਲਗਿਆ ਕਿ ਸ਼ਾਇਦ ਮੈਂ ਇਹੀ ਬਰਦਾਸ਼ਤ ਨਹੀਂ ਕਰ ਸਕਾਂਗਾ। ਮੇਰੇ ਦਿਲ ਵਿਚ 51-52 ਦਾ ਗ਼ੈਰ ਬਨਾਵਟੀ ਅੰਤਦੀਪ ਸੀ। ਡਾ. ਰਾਮਵਿਲਾਸ ਸ਼ਰਮਾ, ਅੰਮ੍ਰਿਤ ਲਾਲ ਨਾਗਰ ਅਤੇ ਮੈਂ – ਅਸੀਂ ਤਿੰਨੇ ਹੀ ਪੱਛਮ ਵਲੋਂ ਦੱਖਣ ਦੀ ਯਾਤਰਾ ਤੇ ਗਏ ਸਾਂ ਅਤੇ ਇਕ ਦਿਨ ਤੇ ਇਕ ਰਾਤ ਕੇਪ ਹੋਟਲ ਵਿਚ ਰੁਕੇ ਸਾਂ। ਚਾਰੇ ਪਾਸੇ ਰੇਤ ਹੀ ਰੇਤ, ਲਾਲ-ਚਿੱਟੀਆਂ ਧਾਰੀਆਂ ਵਾਲਾ ਪਰਕੋਟਾ ਤੇ ਮੰਦਰ, ਸਾਹਮਣੇ ਸਮੁੰਦਰ ਦੇ ਵਿਚ ਵਿਵੇਕਾਨੰਦ-ਸ਼ਿਲਾ, ਤੇਜ਼ ਸਮੁੰਦਰੀ ਹਵਾਵਾਂ ਵਿਚ ਉਡਦੀ ਰੇਤ, ਤਿੰਨੇ ਪਾਸੇ ਫੈਲੇ ਸਾਗਰ ਦੀ ਗੂੰਜ ਪੰਦਰਾਂ ਸਾਲਾਂ ਤੋਂ ਦਿਲ ਵਿਚ ਬੈਠੀ ਇਸ 'ਕੰਨਿਆਕੁਮਾਰੀ' ਨੂੰ ਅੱਜ ਦੇ ਆਧੁਨਿਕ ਮੇਕਅਪ ਵਾਲੇ ਪਿਕਨਿਕ ਸਪਾਟ ਵਿਚ ਬਦਲਿਆ ਦੇਖਣਾ ਸ਼ਾਇਦ ਇਕ ਜਜ਼ਬਾਤੀ ਧੱਕਾ ਹੋਵੇਗਾ।

ਉਸ ਵੇਲੇ ਲਗ ਰਿਹਾ ਸੀ ਕਿ ਮੈਂ ਕਿਧਰੇ ਅਨਜਾਣੇ ਹੀ ਯਸ਼ਪਾਲ ਦੀ ਇਕ ਕਹਾਣੀ ਕਹਿ ਰਿਹਾ ਹਾਂ, ਪ੍ਰੇਮਿਕਾ, ਜਾਂ ਵਾਗਦੱਤਾ ਦੇ ਛੈਲ-ਛਬੀਲੇ ਨੌਜਵਾਨ ਨੂੰ ਦਿੱਲ ਵਿਚ ਵਸਾਇਆ ਹੋਇਆ ਹੈ, ਪਰ ਜਦੋਂ ਉਹੀ ਦਸ-ਵੀਹ ਸਾਲ ਬਾਅਦ ਪਰਦੇਸ ਵਿਚ ਉਥੋਂ ਦੀ ਕਿਸੇ ਜੇਲ੍ਹ ਵਿਚ ਬੰਦ ਸੀ, ਪਰਤਦਾ ਹੈ ਤਾਂ ਇਸ 'ਅਧੇੜ' ਦੇ 'ਦਰਸ਼ਨ' ਨੂੰ ਉਹ ਬਰਦਾਸ਼ਤ ਨਹੀਂ ਕਰ ਸਕਦੀ। ਕੀ ਇਸੇ 'ਅਧਖੜ' ਲਈ ਮੈਂ ਆਪਣੀ ਜ਼ਿੰਦਗੀ ਬਰਬਾਦ ਕੀਤੀ? ਪਿਆਰ ਦਾ ਮੁੱਲ!

ਅਤੇ ਇਹੀ ਡਰ ਸੀ ਚਾਲੀ-ਪੰਤਾਲੀ ਸਾਲਾ ਬਾਅਦ ਆਪ ਯਸ਼ਪਾਲ ਦੀਆਂ ਕਹਾਣੀਆ ਦੇ ਸਾਰੇ ਸੰਗ੍ਰਿਹਾਂ ਨੂੰ ਇਕੱਠਿਆਂ ਪੜ੍ਹਦਿਆਂ – ਹੁਣ ਕਿਹੋ ਜਹੀਆਂ ਲਗਣਗੀਆਂ? ਅਠਾਰਾਂ-ਵੀਹ ਸਾਲ ਦੀ ਉਮਰ ਵਿਚ ਯਸ਼ਪਾਲ ਦੀਆਂ ਰਚਨਾਵਾਂ ਸਾਡੇ ਲਈ ਗੀਤਾ ਸਨ। ਲਾਲ-ਸੂਹੇ ਕਵਰ ਵਾਲੀਆਂ ਕਿਤਾਬਾਂ ਦੇ ਨਾਲ ਹੋਣਾ ਕਰਾਂਤੀ ਦੇ ਲਈ 'ਬੰਬ' ਨਾਲ ਲੈ ਕੇ ਘੁੰਮਣ ਵਾਂਗ ਰੁਮਾਂਟਿਕ ਸੀ - ਕਹਾਣੀਆਂ ਤੇ ਨਾਵਲਾਂ ਤੋਂ ਵਧ ਛਾਈ ਹੋਈ ਸੀ ਯਸ਼ਪਾਲ ਦੀ ਆਪਣੀ ਸ਼ਖ਼ਸੀਅਤ. . ਚੰਦਰ ਸ਼ੇਖਰ, ਭਗਤ ਸਿੰਘ ਦੇ ਸਾਥੀ ਹੋਣ ਦਾ ਪ੍ਰਭਾਵ, ਮੁਕਾਬਲੇ ਵੇਲੇ ਆਖ਼ਰੀ ਗੋਲੀ ਤੋਂ ਬਾਅਦ ਫੜੇ ਜਾਣ ਦਾ ਮੌਕਾ, ਫਾਂਸੀ ਦੀ ਸਜ਼ਾ ਦੇ ਬਾਵਜੂਦ ਜੇਲ੍ਹ ਵਿਚ ਹੀ ਪ੍ਰਕਾਸ਼ਵਤੀ ਜੀ ਨਾਲ ਵਿਆਹ ਕਰਨ ਦਾ ਰੁਮਾਂਸ. . .ਫਿਰ ਲਿਖਣ ਦੇ ਜ਼ੋਰ ਨਾਲ ਹੀ ਇਜ਼ਤ ਨਾਲ ਲਖਨਊ ਵਿਚ 'ਕੋਠੀ' ਲੈ ਕੇ ਆਪਣੀਆਂ ਕਿਰਤਾਂ

ਜਾਂ ਸੰਗ੍ਰਿਹਾਂ ਦਾ ਛਪਣਾ. . .ਸਾਹਿਬਾਂ ਵਾਂਗੂ ਕੋਟ-ਪੈਂਟ-ਟਾਈ ਅਤੇ ਰੋਹਬ ਵਾਲਾ ਅਫਸਰ – ਕ੍ਰਿਸ਼ਨਾ ਸੋਬਤੀ ਦੇ ਸ਼ਬਦ ਉਧਾਰ ਲਵਾਂ ਤਾਂ ਕਹਾਂਗਾ ਕਿ ਹਿੰਦੀ ਦਾ ਪਾਨ ਚਬਾਊ 'ਧੋਤੀਬਾਜ਼ ਰਘੂਪਤੀਆ' ਲੇਖਕ ਅਤੇ ਕਿਥੇ ਇਹ ਕ੍ਰਿਸਚਨ-ਸਾਹਬ ਦੀ ਸੱਜ-ਧੱਜ. . .ਜ਼ਿੰਦਗੀ ਦੇ ਹਰ ਮੋਰਚੇ ਉਪਰ ਵਿਦ੍ਰੋਹੀ. . .ਅਤੇ ਉਸੇ ਦੀਆਂ ਰਚਨਾਵਾਂ ਸਾਨੂੰ ਦੱਸ ਰਹੀਆਂ ਸਨ ਕਰਾਂਤੀਕਾਰਾਂ ਦਾ ਇਤਿਹਾਸ, ਮਾਰਕਸਵਾਦੀ ਦਰਸ਼ਨ ਅਤੇ ਸੁਪਨਿਆਂ ਦਾ ਸ਼ੋਸ਼ਣ-ਵਿਹੂਣਾ ਸਮਾਜ. . .ਰਾਹੁਲ ਜੀ ਦੇ 'ਵੋਲਗਾ ਸੇ ਗੰਗਾ' ਅਤੇ 'ਭਾਗੋ ਨਹੀਂ, ਦੁਨੀਆ ਕੋ ਬਦਲੋ' ਦੇ ਨਾਲ. . .ਬਾਅਦ ਵਿਚ ਇਸ ਸੂਚੀ ਵਿਚ ਬੜੇ ਲੋਕ ਜੁੜੇ - ਜੈਨੇਂਦਰ, ਅਗੇਯ, ਭਾਗਵਤਸ਼ਰਣ ਉਪਾਧਿਆ, ਇਲਾਚੰਦਰ ਜੋਸ਼ੀ. . .ਪਰ ਉਸ ਵੇਲੇ ਸਿਰਫ ਦੋ ਲੇਖਕ ਨੌਜਵਾਨ-ਦਿਲ ਦੇ 'ਹੀਰੋ' ਸਨ - ਯਸ਼ਪਾਲ ਤੇ ਰਾਹੁਲ ਸੰਕ੍ਰਤਾਇਨ. . .ਸੱਤਾ ਤੇ ਪ੍ਰਬੰਧ ਦੋਹਾਂ ਨੂੰ ਵੰਗਾਰ ਦੇਣ ਵਾਲੀ ਹਿੰਮਤੀ ਵਿਚਾਰਕ. . .''ਐਡਵੇਂਚਰ'' ਸ਼ਬਦ ਹੀ ਸ਼ਾਇਦ ਸਾਨੂੰ ਉਹਨਾਂ ਨਾਲ ਜੋੜਦਾ ਸੀ। ਡੇਢ ਮਹੀਨੇ ਦੀ ਦੱਖਣ-ਯਾਤਰਾ ਦੇ ਪਿੱਛੇ ਵੀ ਕਿਧਰੇ ਰਾਹੁਲ ਦਾ ਘੁੰਮਕੜਪੁਣਾ ਨਹੀਂ ਸੀ?

ਪਰ ਹੁਣ ਯਸ਼ਪਾਲ ਦੀਆਂ ਸਾਰੀਆਂ ਕਹਾਣੀਆਂ ਨੂੰ ਪੜ੍ਹਨਾ ਇਕ ਵਖਰਾ ਅਨੁਭਵ ਸੀ। ਪੁਰਾਣੀ 'ਛਾਪ' ਅਤੇ ਨਵੇਂ 'ਪ੍ਰਤੀਕਰਮਾਂ ਵਿਚਾਲੇ ਤਾਲਮੇਲ ਬਿਠਾਣ ਵਿਚ ਨਿਸਚੇ ਹੀ ਮੁਸ਼ਕਲ ਹੋਈ। ਲਗਿਆ, ਯਸ਼ਪਾਲ ਬੜੇ ਬੌਧਿਕ ਹਨ, ਇਕ ਇਹੋ ਜਿਹੇ ਚੇਤੰਨ ਤੇ ਚੌਕਸ ਲੇਖਕ ਜਿਸ ਵਿਚ ਸੰਵੇਦਨਾ ਤੋਂ ਵਧ ਦਲੀਲ ਹੈ। ਉਹਨਾਂ ਦੇ ਸਮਕਾਲੀ ਜੈਨੇਂਦਰ ਤੇ ਅਗੇਯ ਵੀ ਘਟ ਬੌਧਿਕ ਨਹੀਂ ਹਨ, ਪਰ ਯਸ਼ਪਾਲ ਇਹਨਾਂ ਦੋਹਾਂ ਤੋਂ ਵਧੇਰੇ 'ਰੁੱਖੇ' ਹਨ। ਜੈਨੇਂਦਰ ਵਿਚ ਇਕ ਅਜੀਬ ਨੰਗੀ ਮਸੂਮੀਅਤ ਹੈ, ਉਹ ਭਟਕੇ ਲਗਦੇ ਹਨ। ਰਾਹ ਭਾਲਣ ਦਾ ਭੁਲੇਖਾ ਦਿੰਦੇ ਹਨ, ਪਰ ਜਿਥੇ ਹਨ, ਉਥੇ ਹੀ ਅਰਥਾਂ ਦੀ ਪ੍ਰਾਪਤੀ ਲਈ ਕੋਸ਼ਿਸ਼ ਕਰਦੇ ਹਨ। ਸਹਿਜਤਾ ਤੇ ਸੂਖਮ ਸੰਵੇਦਨਾ ਹੀ ਉਹਨਾਂ ਦੀ ਤਾਕਤ ਹੈ। ਇਸਨੂੰ ਉਹ ਬਾਹਰੋਂ ਲਏ ਹਥਿਆਰ ਵਾਂਗ ਨਹੀਂ, ਅੰਦਰੂਨੀ ਤਾਕਤ ਬਣਾ ਕੇ ਚਲਦੇ ਹਨ। ਹਾਲਤ ਸਾਹਮਣੇ ਸਮਰਪਿਤ ਲੋਕਾਂ ਨਾਲ ਉਹਨਾਂ ਦੇ ਪਾਤਰਾਂ ਦੀ ਦੁਨੀਆ ਵਸੀ ਹੈ। ਕਹਿ ਸਕਦੇ ਹਾਂ ਕਿ ਉਹ ਹੋਣੀ ਨੂੰ ਸਵੀਕਾਰ ਕਰਨ ਵਾਲੇ ਕਹਾਣੀਕਾਰ ਹਨ। ਕਦੀ ਕਦੀ ਝੁੰਝਲਾਹਟ ਵੀ ਹੁੰਦੀ ਹੈ ਕਿ ਉਸਦੀਆਂ ਨਾਇਕਾਵਾਂ ਸਾਰਾ ਕੁਝ ਬਿਨਾਂ ਸ਼ਿਕਾਇਤ ਕਿਉਂ ਸਹਿੰਦੀਆਂ ਰਹਿੰਦੀਆਂ ਹਨ. ਵਿਦਰੋਹ ਜਾਂ ਉਲਟ-ਪ੍ਰਤੀਕਰਮ ਕਿਉਂ ਨਹੀਂ ਕਰਦੀਆਂ? ਬਾਅਦ ਦੇ ਚਿੰਤਨ ਤੇ ਨਾਵਲਾਂ ਵਿਚ ਤਾਂ ਉਹਨਾਂ ਨੇ ਇਸ ਵਿਦਰੋਹ ਜਾਂ ਪ੍ਰਤੀਕਰਮ ਨਾ ਕਰਨ ਨੂੰ ਹੀ ਆਪਣਾ 'ਦਰਸ਼ਨ' ਬਣਾ ਲਿਆ। ਉਹਨਾਂ ਦੇ ਪਾਤਰਾਂ ਦਾ ਦੁੱਖ ਅੱਜ ਵੀ ਦਿਲ ਵਿਚ ਤਰਲਤਾ ਪੈਦਾ ਕਰਦਾ ਹੈ। ਇਹ ਸਫਰਿੰਗ ਦੋਸਤੋਵਸਕੀ ਨੂੰ ਧਰਮ ਦੀਆ ਹੱਦਾਂ ਦੇ ਅਖੀਰ ਤਕ ਲੈ ਜਾਂਦੀ ਹੈ, ਜੈਨੇਂਦਰ ਰਹੱਸਵਾਦ ਦੀਆਂ ਸਰਹੱਦਾਂ ਤੋਂ ਪਰਤ ਆਉਂਦੇ ਹਨ। ਉਹ ਜਟਿਲ ਤੇ ਪਰਖ-ਪੜਚੋਲ ਕਰਨ ਵਾਲੇ ਕਥਾਕਾਰ ਹਨ. ਇਕੋ ਵੇਲੇ ਕਈ-ਕਈ ਪਹਿਲੂ ਝਲਕਾਣ ਵਾਲੇ, ਤਰਾਸ਼ੇ ਹੀਰੇ ਦੀਆਂ ਪਰਤਾਂ ਵਾਲੇ ਕਥਾਕਾਰ-ਸਫਰਿੰਗ ਲਈ ਉਹਨਾਂ ਨੇ ਆਮ ਤੌਰ ਤੇ ਤੀਵੀਂ ਨੂੰ ਹੀ ਚੁਣਿਆ ਹੈ - ਦੋਸਤੋਵਸਕੀ ਤੋਂ ਉਲਟ। 'ਤਿਆਗਪੱਤਰ' ਉਹਨਾਂ ਦੀ ਲੰਬੀ ਕਹਾਣੀ ਦਾ ਹੀ ਨਹੀਂ. ਸ਼ਾਇਦ ਉਹਨਾਂ ਦੇ ਸਾਰੇ ਆਰੰਭਲੇ ਕਥਾ-ਸਾਹਿਤ ਦਾ ਸਿਰਲੇਖ ਹੈ। ਹੋ ਸਕਦੈ ਇਹ ਵਿਦਰੋਹ ਸਮਰਪਣ ਉਹਨਾਂ ਨੂੰ ਗਾਂਧੀਵਾਦ ਤੋਂ ਮਿਲਿਆ ਹੋਵੇ।

ਸਮਾਜਕ ਹਾਲਤਾਂ ਨੂੰ ਹੋਣੀ ਮੰਨ ਕੇ ਸਫਰਿੰਗ ਨੂੰ ਲਗਭਗ ਗਲੋਰੀਫਾਈ ਕਰਨ ਜਾਂ

ਬਾਅਦ ਵਿਚ ਡੂੰਘੀਆਂ ਦਲੀਲਾਂ ਨਾਲ ਜਿਉਂ ਦਾ ਤਿਉਂ ਸਵੀਕਾਰ ਕਰਨ ਦੀ ਇਸ ਜੈਨੇਂਦਰੀ ਪ੍ਰਵਿਰਤੀ ਨੂੰ ਮੋਹਰੀ ਹੋ ਕੇ ਯਸ਼ਪਾਲ ਰੱਦ ਕਰਦੇ ਹਨ ਤੇ ਅੱਗੇ ਦੌੜ ਜਾਣਾ ਚਾਹੁੰਦੇ ਹਨ। ਉਹ ਬਰਾਬਰ ਦੇ ਕਵੀ ਹਨ ਇਸ ਲਈ ਸੁੰਦਰਤਾ ਦੇ ਅਜਾਣ ਰੂਪਾਂ ਤੇ ਰਹੱਸਾਂ ਵਲ ਖਿੱਚੇ ਜਾਂਦੇ ਹਨ। ਅਜਾਣਤਾ ਤੇ ਵਿਲੱਖਣਤਾ ਦੀ ਭਾਲ ਉਹਨਾਂ ਨੂੰ ਭਟਕਾਉਂਦੀ ਵੀ ਹੈ ਅਤੇ ਵੰਨ-ਸੁਵੰਨਤਾ ਵੀ ਦਿੰਦੀ ਹੈ। ਉਹ ਸੰਵੇਦਨਾਵਾਂ, ਰਿਸ਼ਤਿਆਂ, ਹਾਲਤਾਂ ਅਤੇ ਅੱਗੇ ਜਾ ਕੇ ਵਿਚਾਰਾਂ ਵਿਚ ਬੇਲਗਾਮ ਅਵਾਰਾ ਘੁੰਮਦੇ ਹਨ। ਉਹਨਾਂ ਦੀਆਂ ਕਹਾਣੀਆਂ ਇਹਨਾਂ ਹੀ ਸਫਰਾਂ ਵਿਚ ਇਕੱਠੇ ਕੀਤੇ ਨਮੂਨੇ ਹਨ। ਕਦੀ ਇਹ ਨਮੂਨੇ ਸਾਨੂੰ ਖਿਚਦੇ ਤੇ ਹੈਰਾਨ ਕਰਦੇ ਹਨ, ਕਦੀ ਨਹੀਂ ਵੀ, ਪਰ ਉਹ ਹਮੇਸ਼ਾ, ਜਿਗਿਆਸਾ, ਉਤਸੁਕਤਾ ਤੇ ਪਰਖ ਦੀ ਮੰਗ ਕਰਦੇ ਹਨ – ਘਟੋ ਘਟ ਉਹਨਾਂ ਨੂੰ ਬੇਕਾਰ ਕਹਿ ਕੇ ਇਕ ਪਾਸੇ ਨਹੀਂ ਕੀਤਾ ਜਾ ਸਕਦਾ। ਜੈਨੇਂਦਰ ਉਦਾਸੀ ਦੇ ਕਥਾਕਾਰ ਹਨ; ਚੈਖਵ ਵਾਂਗ, ਅਗੇਯ ਥ੍ਰਿਲ ਤੇ ਸਫੂਰਤੀ ਦੇ 'ਹੋਰ ਵੀ ਬੜਾ ਕੁਝ ਹੈ ਜਿਥੋਂ ਤਕ ਜਾਣਾ ਜਾਂ ਉਸਨੂੰ ਪ੍ਰਾਪਤ ਕਰਨਾ ਹੈ ਦੀ ਚੇਤਨਾ ਦੇ। ਸ਼ਾਇਦ ਪ੍ਰੇਰਣਾ ਦੇ ਨਹੀਂ। ਨਾਵਲਾਂ ਤੋਂ ਉਲਟ, ਅਗੇਯ ਦੀਆਂ ਕਹਾਣੀਆਂ ਵਿਚ ਗਤੀ ਦਾ ਭੁਲੇਖਾ ਪੈਂਦਾ ਹੈ, ਹਾਲਾਂਕਿ **ਰੋਜ਼** ਜਾਂ **ਗੈਂਗਰੀਨ** ਵਿਚ ਉਹ ਜੈਨੇਂਦਰ ਦੀ ਗਤੀਹੀਣਤਾ ਦੇ ਵਧੇਰੇ ਨੇੜੇ ਹਨ।

ਇਹਨਾਂ ਦੋਹਾਂ ਦੇ ਮੁਕਾਬਲੇ ਵਧੇਰੇ ਠਹਿਰੀ ਹੋਈ ਜ਼ਮੀਨ ਹੈ ਯਸ਼ਪਾਲ। ਇਹਨਾਂ ਦੀ ਸ਼ਾਇਦ ਇਕੋ ਇਕ ਕਹਾਣੀ **ਮਕਰੀਲ** ਹੈ ਜਿਹੜੀ ਅਗੇਯ ਦੀ ਸੰਵੇਦਨਾ ਦੇ ਵਧੇਰੇ ਨੇੜੇ ਹੈ। ਆਪਣੀ ਸਥਿਤੀਆਂ, ਸੰਬੰਧਾਂ, ਜਾਣਕਾਰੀਆਂ ਅਤੇ ਸੈੱਟ-ਅਪ ਵਿਚ ਯਸ਼ਪਾਲ ਇਹਨਾਂ ਵਿਚੋਂ ਸਭ ਤੋਂ ਵਧੇਰੇ ਸਮੇਂ ਨਾਲ ਬੱਝੇ ਕਹਾਣੀਕਾਰ ਹਨ। ਜੈਨੇਂਦਰ ਤੇ ਅਗੇਯ ਆਪਣੇ ਪਰਿਵੇਸ਼ ਦੇ ਸਮੇਂ ਦੋਹਾਂ ਦੀ ਵਧੇਰੇ ਵਰਤੋਂ ਕਰਦੇ ਹਨ। ਯਸ਼ਪਾਲ ਨੂੰ ਪੜ੍ਹਦਿਆਂ ਅੱਜ ਵੀ ਉਸ ਵੇਲੇ ਦੇ ਸਮਾਜ ਨੂੰ ਹਮੇਸ਼ਾ ਧਿਆਨ ਵਿਚ ਰਖਣਾ ਪੈਂਦਾ ਹੈ। ਇਥੋਂ ਮੈਨੂੰ ਉਹ ਪ੍ਰੇਮ ਚੰਦ ਦੇ ਵਧੇਰੇ ਨੇੜੇ ਲਗਦੇ ਹਨ। ਹਾਲਾਂਕਿ ਪ੍ਰੇਮ ਚੰਦ ਦਾ ਸ਼ੁਰੂਆਤੀ ਕੱਚਾਪਣ, ਖਾਸ ਕਰਕੇ ਉਹਨਾਂ ਦੀਆਂ ਹੁਣ ਖੋਜੀਆਂ ਕਹਾਣੀਆਂ ਵਰਗਾ; ਇਹਨਾਂ ਤਿੰਨਾਂ ਕਹਾਣੀਕਾਰਾਂ ਵਿਚ ਨਹੀਂ ਹੈ। ਜਾਂ ਤਾਂ ਇਹ ਸ਼ੁਰੂ ਤੋਂ ਹੀ ਪ੍ਰੋੜ, ਰਹੇ ਹਨ ਤੇ ਜਾਂ ਫਿਰ ਪ੍ਰੋੜ ਹੋ ਕੇ ਹੀ ਕਹਾਣੀਆਂ ਵਿਚ ਆਏ। ਅਗੇਯ ਦੀਆਂ **ਵਿਪਥਗਾ** ਯੁਗ ਦੀਆਂ ਕਹਾਣੀਆਂ ਭਾਵੇਂ ਕੱਚੀਆਂ ਹੋਣ, ਬਚਗਾਨੀਆਂ ਨਹੀਂ ਹਨ। ਘਟੋ ਘੱਟ ਮੈਨੂੰ ਨਹੀਂ ਲਗਦੀਆ।

ਪ੍ਰੇਮ ਚੰਦ ਤੇ ਯਸ਼ਪਾਲ ਦੀਆ ਕਹਾਣੀਆਂ ਤਤਕਾਲੀ ਸਮਾਜ ਤੇ ਮਾਨਸਿਕਤਾ ਦੀਆਂ ਦਸਤਾਵੇਜ਼ੀ ਕਹਾਣੀਆਂ ਹਨ। ਦੋਵੇਂ ਹੀ ਸਾਹਿਤ ਰਾਹੀਂ ਸਮਾਜ ਦੀ ਮਾਨਸਿਕਤਾ ਬਦਲਣਾ ਚਾਹੁੰਦੇ ਹਨ। ਇਕ ਕੋਲ ਗਾਂਧੀਵਾਦੀ ਦ੍ਰਿਸ਼ਟੀ ਹੈ ਤੇ ਦੂਜੇ ਕੋਲ ਮਾਰਕਸਵਾਦੀ। ਕਹਾਣੀਆ ਉਹਨਾਂ ਦੇ ਸਮਾਜਕ ਕੰਮਾਂ ਦਾ ਹਥਿਆਰ ਹਨ, ਸ਼ਿੰਗਾਰ ਜਾਂ ਅਲੰਕਾਰ ਨਹੀਂ। ਦੋਹਾਂ ਦਾ ਸਰੋਕਾਰ ਹਨ ਸਾਮੰਤੀ ਸਮਾਜ ਤੇ ਉਪਨਿਵੇਸ਼ੀ ਤਾਕਤ। ਯਸ਼ਪਾਲ ਬਣੇ ਹੋਏ ਤੇ ਮੰਨੇ ਜਾ ਰਹੇ ਪ੍ਰਬੰਧ ਤੇ ਹਾਲਤਾਂ ਨੂੰ ਤੋੜਦਾ ਹੈ, ਪ੍ਰੇਮ ਚੰਦ ਇਧਰ-ਓਧਰ ਭਟਕਣ ਤੋਂ ਬਾਅਦ ਵਾਪਸ ਪਰਤ ਆਉਂਦੇ ਹਨ, ਕੱਫਨ, ਸੱਦਗਤੀ, ਸਵਾ ਸੇਰ ਗੇਹੂੰ, ਠਾਕੁਰ ਕਾ ਕੂੰਆਂ, ਪੂਸ ਕੀ ਰਾਤ ਆਦਿ। ਆਮ ਤੌਰ ਤੇ ਉਹਨਾਂ ਦੀਆਂ ਕਹਾਣੀਆਂ ਦਾ ਵਿਆਕਰਣ ਬੜਾ ਸਿੱਧਾ ਹੈ. ਹਾਲਾਤ ਤੇ ਮਾਨਸਿਕਤਾ ਦੇ ਤਣਾਓ ਨਾਲ ਵਿਅਕਤੀ ਤੇ ਪਰਿਵਾਰ ਵਿਚਾਲੇ ਸੰਘਰਸ਼ ਹੁੰਦਾ ਹੈ, ਹਾਲਤ ਟੁੱਟਣ ਤਕ ਆ ਜਾਂਦੀ ਹੈ, ਪਰ ਫਿਰ ਅਚਾਨਕ 'ਸਦਬੁੱਧੀ' ਆ ਕੇ ਸਾਰਾ ਕੁਝ ਸੰਭਾਲ ਲੈਂਦੀ ਹੈ। ਆਲੋਚਕਾਂ ਨੇ ਇਸਨੂੰ 'ਹਿਰਦੇ-ਪਰਿਵਰਤਨ' ਕਿਹਾ ਹੈ।

ਚਾਹੀਏ ਤਾਂ ਇਥੇ ਜੈਨ-ਕਥਾਵਾਂ ਦੇ ਯਕਸ਼ ਜਾਂ ਸ਼ੈਤਾਨ ਰਾਹੀਂ ਵਿਅਕਤੀ ਨੂੰ ਰਾਹ ਤੋਂ ਭਟਕਣ ਅਤੇ ਬਾਅਦ ਵਿਚ 'ਸਚ ਦੀ ਜਿੱਤ' ਦੇ ਵਿਸ਼ਵਾਸ ਦੀਆਂ ਰੇਖਾਵਾਂ ਵੀ ਵੇਖੀਆਂ ਜਾ ਸਕਦੀਆਂ ਹਨ। ਪ੍ਰੇਮ ਚੰਦ ਕਿਸਾਨਾਂ ਤੇ ਅਛੂਤਾਂ ਦੇ ਸ਼ੋਸ਼ਣ ਤੋਂ ਦੁਖੀ ਜ਼ਰੂਰ ਹਨ; ਪਰ ਸਾਮੰਤੀ ਪ੍ਰਬੰਧ ਦੇ ਮੁੱਲ-ਬੋਧ ਨੂੰ ਹੀ ਭਾਰਤੀਅਤਾ ਮੰਨਦੇ ਹਨ। ਘਟੇ-ਘਟ ਪਰਿਵਾਰਕ ਰਿਸ਼ਤਿਆਂ ਵਿਚ। ਸੁਆਰਥ ਤੇ ਲਾਲਚ ਆਪਸੀ ਰਿਸ਼ਤਿਆਂ ਵਿਚ ਗਲਤਫਹਿਮੀ ਪੈਦਾ ਕਰਦੇ ਹਨ, ਪਰ ਜਜ਼ਬਾਤੀ ਤੇ ਸੰਸਕਾਰੀ ਤੂਫਾਨਾਂ ਤੋਂ ਲੰਘ ਕੇ ਉਹਨਾਂ ਦੇ ਪਾਤਰ ਨਾਟਕੀਅਤਾ ਨਾਲ ਵਾਪਸ ਪਰਤ ਆਉਂਦੇ ਹਨ। ਸਾਰਾ ਜਜ਼ਬਾਤੀ ਚੌਖਟਾ ਅਤੇ ਰਿਸ਼ਤਿਆਂ ਦੇ ਸਰੂਪ ਫਿਰ ਉਥੇ ਦੇ ਉਥੇ ਪਹੁੰਚ ਜਾਂਦੇ ਹਨ। ਇਥੇ ਹਾਲਤਾਂ ਦੇ ਸਰੂਪ, ਬਨਾਵਟ, ਵਿਕਾਸ ਤੇ ਨਾਟਕੀਅਤਾ ਨੂੰ ਬਦਲਣ ਜਾਂ ਤੋੜੇ ਜਾਣ ਦੀਆਂ ਜ਼ਰੂਰਤਾਂ ਵਿਚ ਨਹੀਂ ਵੇਖਿਆ ਜਾਂਦਾ। ਇਸ ਸਾਰੇ ਕੁਝ ਨੂੰ ਬਚਾਣ ਤੇ ਬਣਾਈ ਰਖਣ ਦੀ ਸਦਭਾਵਨਾ ਵਿਚ ਰੂੜੀਆਂ ਤੇ ਸੰਸਕਾਰਾਂ ਨੂੰ ਵੀ ਮਨੁੱਖੀ ਮੁੱਲਾਂ ਜਾਂ 'ਸ਼ਿਵ' ਦੇ ਬਦਲ ਦੇ ਰੂਪ ਵਿਚ ਮੰਨ ਲਿਆ ਜਾਂਦਾ ਹੈ। ਇਸੇ ਤਰ੍ਹਾਂ ਸ਼ਰਤਚੰਦਰ ਵਾਂਗ ਪ੍ਰੇਮ ਚੰਦ ਦਾ ਆਦਰਸ਼ਵਾਦ ਸਾਮੰਤੀ ਮੁੱਲਾਂ ਦੀ ਰੱਖਿਆ ਤੇ ਹਿਮਾਇਤ ਦਾ ਦੂਜਾ ਨਾਮ ਹੈ - ਹਾਲਾਂ ਕਿ ਉਹ ਸਾਮੰਤੀ ਸਮਾਜ ਦੇ ਵਿਰੋਧੀ ਹਨ। ਮੈਨੂੰ ਲਗਦਾ ਹੈ ਕਿ ਸਮਾਜ-ਪ੍ਰਬੰਧ ਤੇ ਉਸਨੂੰ ਨਿਸਚਿਤ ਕਰਨ ਵਾਲੇ ਮੁੱਲਾਂ ਦੀ ਦਵੰਦਾਤਮਕ ਅੰਤਰ-ਨਿਰਭਰਤਾ ਸ਼ਾਇਦ ਉਹਨਾਂ ਦੇ ਸਾਹਮਣੇ ਸਪਸ਼ਟ ਨਹੀਂ ਹੈ। ਸਮਾਜ ਵਿਗੜ ਗਿਆ ਹੈ, ਪਰ ਮੁੱਲ ਸਹੀ ਹਨ। ਸਗੋਂ ਵਿਗੜਿਆ ਹੀ ਇਸੇ ਲਈ ਹੈ ਕਿ ਸਮਾਜ 'ਸੱਚੇ' ਮੁੱਲਾਂ ਉਪਰ ਨਹੀਂ ਚਲਦਾ। ਅੱਜ ਵੀ ਜੇ ਵਾਸਤਵਿਕ ਨੈਤਿਕ ਮੁੱਲਾਂ ਨੂੰ ਜ਼ਿੰਦਗੀ ਵਿਚ ਉਤਾਰ ਲਈਏ ਤਾਂ ਸਾਰੀਆਂ ਗੜਬੜਾਂ ਠੀਕ ਹੋ ਜਾਣ, ਤਾਂ ਆਦਰਸ਼ ਵਿਅਕਤੀ, ਪਰਿਵਾਰ ਤੇ ਸਮਾਜ ਦੀ ਸਥਾਪਨਾ ਹੋ ਜਾਵੇ। ਸ਼ਾਇਦ ਇਹੀ ਗਾਂਧੀਵਾਦ ਹੈ। ਉਪਰ ਗਿਣਾਈਆਂ ਕੁਝ ਕੁ ਕਹਾਣੀਆਂ ਦੇ ਦਲਿਤ ਪਾਤਰ ਹਾਲਤਾਂ ਤੇ ਪ੍ਰਬੰਧਾਂ ਨਾਲ ਲੜਦੇ ਨਹੀਂ, ਹਾਂ, ਉਹਦੇ ਰਾਹੀਂ ਦਬਾਏ ਤੇ ਲਤਾੜੇ ਜਾਂਦੇ ਹਨ। ਇਹ ਦਲਿਤ ਤੇ ਸਾਧਾਰਣ ਪਾਤਰ ਵਰਣ ਤੇ ਵਰਗ-ਪ੍ਰਬੰਧ ਦੇ ਉਸ ਸਭ ਤੋਂ ਹੇਠਲੇ ਬਿੰਦੂ ਤੇ ਪਹੁੰਚਾ ਦਿਤੇ ਗਏ ਹਨ, ਜਿਥੇ ਆਤਮਹੱਤਿਆ ਜਾਂ ਆਤਮਘਾਤ ਤੋਂ ਬਿਨਾ ਦੂਜਾਂ ਕੋਈ ਚਾਰਾ ਨਹੀਂ। ਉਹ ਡੀਹੂਮਨਾਈਜ਼ੇਸ਼ਨ ਜਾਂ ਅਮਾਨਵੀਕਰਣ ਅਤੇ ਬ੍ਰੂਟਲਾਈਜ਼ੇਸ਼ਨ ਜਾਂ ਪਸ਼ੂ ਬਣਾਏ ਜਾਣ ਦੇ ਉਦਾਹਰਣ ਹਨ। ਇਹ ਅਮਾਨਵੀ ਤੇ ਸੰਸਕਾਰਾਂ ਵਿਚ ਬੱਝੇ ਪਾਤਰਾ ਦੀਆਂ ਤਰਸ ਭਰੀਆਂ ਹਾਲਤਾਂ ਹੀ ਪ੍ਰਬੰਧ ਲਈ ਗੁੱਸਾ ਪੈਦਾ ਕਰਦੀਆਂ ਹਨ।

ਅਤੇ ਇਹਨਾਂ ਮੁੱਲਾਂ, ਵਿਸ਼ਵਾਸਾਂ ਤੇ ਹਾਲਤਾਂ ਨੂੰ ਨਾ ਮੰਨਣ ਤੋਂ ਸ਼ੁਰੂ ਹੁੰਦੀ ਹੈ ਯਸ਼ਪਾਲ ਦੀ ਕਥਾ-ਯਾਤਰਾ। ਉਹ ਮੰਨਦੇ ਹਨ ਕਿ ਹਾਲਾਤ ਬਦਲਣ ਨਾਲ ਮੁੱਲ ਵੀ ਬਦਲਦੇ ਹਨ ਅਤੇ ਮਾਨਸਿਕਤਾ ਵੀ। ਪ੍ਰਗਤੀ ਰੋਕਦੇ ਹਨ ਸੰਸਕਾਰ। ਨਵੇਂ ਸਮਾਜ ਨੂੰ ਲਿਆਣ ਲਈ ਇਹਨਾਂ ਸੰਸਕਾਰਾਂ ਨਾਲ ਲੜਨਾ ਪਵੇਗਾ। ਇਸ ਅਰਥ ਵਿਚ ਯਸ਼ਪਾਲ ਵੀ 'ਆਦਰਸ਼ਵਾਦੀ' ਹਨ, ਕਿਉਂਕਿ ਪ੍ਰੇਮ ਚੰਦ ਦਾ ਆਦਰਸ਼ ਜੇ ਇਕ ਖਾਸ ਸ਼੍ਰੇਣੀ ਤੇ ਇਸ ਹਾਲਤ ਵਿਚ ਮੰਨੀਆਂ ਪਰ ਆਮ ਕਹਿ ਕੇ ਪੂਜੀਆਂ ''ਸੱਤ, ਸ਼ਿਵ, ਸੁੰਦਰ'' ਦੀਆਂ ਪੁਨਰ-ਸਥਾਪਨਾਵਾਂ ਹਨ, ਤਾਂ ਯਸ਼ਪਾਲ ਦਾ 'ਆਦਰਸ਼' ਹੈ ਮਾਰਕਸਵਾਦੀ ਵਿਚਾਰਧਾਰਾ ਉਪਰ ਆਧਾਰਿਤ ਸ਼੍ਰੇਣੀ-ਵਿਹੂਣੇ, ਸ਼ੋਸ਼ਣ-ਵਿਹੂਣੇ ਸਮਾਜ ਦੀ ਵਕਾਲਤ। ਮਨੁੱਖ ਦੇ ਮੂਲਭੂਤ 'ਸ਼ਿਵ' ਵਿਚ ਵਿਸ਼ਵਾਸ ਰੱਖਦਿਆਂ ਪ੍ਰੇਮ ਚੰਦ ਬਣੀਆਂ ਬਣਾਈਆਂ ਹਾਲਤਾਂ ਭਾਵ ਪੁਰਾਣੇ ਮੁੱਲ-ਪ੍ਰਬੰਧਾਂ ਨੂੰ ਕੁਝ ਸੁਧਾਰਾਂ ਨਾਲ ਵਾਪਸ ਲਿਆਉਣਾ ਚਾਹੁੰਦੇ ਹਨ ਤਾਂ ਯਸ਼ਪਾਲ ਉਹਨਾਂ ਨੂੰ ਸਾਮੰਤੀ,

ਸ਼ੋਸ਼ਣ-ਕੇਂਦਰਿਤ, ਅਵਿਗਿਆਨਕ ਤੇ ਤਰਕਹੀਣ ਕਹਿ ਕੇ ਉਹਨਾਂ ਉਪਰ ਤਿੱਖਾ ਹਮਲਾ ਕਰਦੇ ਹਨ, ਤਾਂ ਜੋ ਨਵੇਂ ਸਮਾਜ ਲਈ ਰਾਹ ਸਾਫ ਹੋ ਸਕੇ ਅਤੇ ਇਹ ਤਬਦੀਲੀ ਦੀ ਮਾਨਸਿਕਤਾ ਨੂੰ ਸਮਝ ਕੇ ਹੀ ਹੋ ਸਕਦਾ ਹੈ।

ਅਤੇ ਇਸੇ ਵਾਸਤੇ ਮੈਨੂੰ ਯਸ਼ਪਾਲ ਸਮਾਜਕ ਬਹਿਸ ਦੀਆਂ ਕਹਾਣੀਆਂ ਦੇ ਲੇਖਕ ਵਧੇਰੇ ਲਗਦੇ ਹਨ। ਉਹ ਆਮ ਤੌਰ ਤੇ ਹਰ ਥਾਂ ਹਾਲਤਾਂ ਨਾਲ ਸਮਝੌਤਾ ਕਰਨ ਵਾਲਿਆਂ ਨਾਲ ਬਹਿਸ ਦੀ ਪਰਸ਼ੂਰਾਮੀ ਸ਼ੈਲੀ ਵਿਚ ਹਨ। ਆਪਣੀਆਂ ਦਲੀਲਾਂ ਦੀ ਪਰਪੱਕਤਾ ਤੇ ਹਾਲਤਾਂ ਨਾਲ ਸਮਝੌਤਾ ਕਰਨ ਵਾਲਿਆਂ ਦੇ ਅੰਤਰ-ਵਿਰੋਧਾਂ ਵਲੋਂ ਉਹ ਇੰਨੇ ਆਸਵੰਦ ਹਨ ਕਿ ਉਹਨਾਂ ਦੇ ਹੀ ਖੱਡਿਆਂ ਵਿਚ ਜਾ ਕੇ ਉਹਨਾਂ ਨੂੰ ਲਲਕਾਰਦੇ ਹਨ। ਪੁਰਾਣ-ਕਥਾਵਾਂ ਉਪਰ ਆਧਾਰਿਤ ਲਗਭਗ ਦਰਜਨ ਕੁ ਕਹਾਣੀਆਂ ਇਸਦੀ ਉਦਾਹਰਣ ਹਨ। ਆਪਣੇ ਵੇਲੇ ਉਹਨਾਂ ਬਾਰੇ ਬੜੇ ਭਿਆਨਕ ਵਿਵਾਦ ਵੀ ਖੜੇ ਹੋਏ ਹਨ। ਇਥੇ ਉਹਨਾਂ ਦੀਆਂ ਕਹਾਣੀਆਂ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ - ਪੁਰਾਣਕ ਕਾਲ ਦੀਆਂ ਕਹਾਣੀਆਂ, ਸ਼ਹਿਰੀ ਮੱਧ-ਵਰਗ ਦੀਆਂ ਕਹਾਣੀਆਂ ਅਤੇ ਪਿੰਡਾਂ ਕਸਬਿਆਂ ਖਾਸ ਕਰਕੇ ਕਬੀਲਿਆਂ ਅਤੇ ਪਹਾੜੀ ਜ਼ਿੰਦਗੀ ਦੀਆਂ ਕਹਾਣੀਆਂ। ਪ੍ਰੇਮ ਚੰਦ ਤੋਂ ਬਾਅਦ ਸ਼ਾਇਦ ਉਹ ਹਿੰਦੀ ਦੇ ਅਖੀਰਲੇ ਕਹਾਣੀਕਾਰ ਹਨ ਜਿਹਨਾਂ ਨੇ ਮੁਸਲਮਾਨਾਂ ਤੇ ਇਸਾਈਆਂ ਦੀ ਜ਼ਿੰਦਗੀ ਉਪਰ ਇਮਾਨਦਾਰੀ ਨਾਲ ਲਿਖਣ ਦੀ ਕੋਸ਼ਿਸ਼ ਕੀਤੀ ਹੈ।

ਆਪਣੀ ਇਸ ਬਹਿਸ ਵਿਚ ਯਸ਼ਪਾਲ ਕੁਝ ਮੂਲ ਪ੍ਰਸ਼ਨ ਖੜੇ ਕਰਦੇ ਹਨ ਜਿਹਨਾਂ ਉਪਰ ਹਾਲਾਤ ਨਾਲ ਸਮਝੌਤਾ ਕਰਨ ਵਾਲੇ ਜਾਂ ਤਾਂ ਚੁੱਪ ਹਨ ਤੇ ਜਾਂ ਉਹਨਾਂ ਨੂੰ ਅਬਦਲ ਮੰਨ ਕੇ ਸੰਤੁਸ਼ਟ। ਕੁਝ ਸੁਆਲਾਂ ਦੀ ਸ਼ੁਰੂਆਤ ਮਨੁੱਖੀ ਹੋਂਦ ਨਾਲ ਜੁੜੀ ਹੋਈ ਹੈ। ਇਹਨਾ ਉਪਰ ਕਿਸੇ ਵੀ ਤਰ੍ਹਾਂ ਦਾ ਸ਼ਕ ਕੀਤਾ ਜਾਵੇ, ਇਹ ਕੋਈ ਵੀ ਵਿਵਸਥਾ-ਪੋਸ਼ਕ ਬਰਦਾਸ਼ਤ ਨਹੀਂ ਕਰਦਾ। ਕਹਿਣਾ ਚਾਹੀਦਾ ਹੈ ਕਿ ਇਹਨਾਂ ਉਪਰ ਬਹਿਸ ਜਾਂ ਪੁਨਰ ਵਿਚਾਰ ਦੀ ਮੰਗ ਕਰਨ ਵਾਲੀਆਂ ਰਚਨਾਵਾਂ ਹੀ ਕਰਾਂਤੀਕਾਰੀ ਜਾਂ ਇਤਰਾਜ਼ਯੋਗ ਮੰਨੀਆਂ ਗਈਆਂ ਹਨ। ਆਪਣੇ 'ਹੋਣ' ਦੇ ਨਾਲ ਹੀ ਆਦਮੀ ਤਿੰਨ ਥਾਵਾਂ ਤੇ 'ਬਾਹਰੋਂ' ਜੁੜਦਾ ਹੈ। ਤੀਵੀਂ ਦੇ ਨਾਲ, ਕੁਦਰਤ ਨਾਲ ਅਤੇ ਬਾਕੀ ਸਮਾਜ ਨਾਲ। ਇਹਨਾਂ ਵਿਚੋਂ ਪਹਿਲੇ ਤੇ ਪਿਛੋਂ ਕੌਣ ਹੈ? ਇਹ ਆਂਡਾ ਤੇ ਕੁਕੜੀ ਵਾਲੀ ਬਹਿਸ ਹੈ। ਹਾਂ, ਇਹ ਸਪਸ਼ਟ ਹੈ ਕਿ ਇਹਨਾ ਤਿੰਨਾਂ ਦੇ ਨਾਲ ਹੀ ਰਿਸ਼ਤੇ ਬਣਾਨ ਵਿਚ ਅਧਿਆਤਮ, ਨੈਤਿਕਤਾ ਅਤੇ ਰਾਜਨੀਤੀ ਦਾ ਵਿਕਾਸ ਹੁੰਦਾ ਹੈ। ਆਪਣੇ 'ਹੋਣ' ਜਾਂ 'ਨਾ ਹੋਣ' ਦੇ ਪ੍ਰਸ਼ਨਾਂ ਅਤੇ ਬਾਕੀ ਪ੍ਰਕਿਰਤੀ ਦੀਆਂ ਭੇਦ ਭਰੀਆਂ ਖੇਡਾਂ ਦੇ ਦਰਸ਼ਨ ਜਾਂ ਉਤਸੁਕਤਾ ਨੇ ਅਧਿਆਤਮ, ਪੂਜਾ ਅਤੇ ਦੈਵੀ ਸ਼ਕਤੀਆਂ ਦੇ ਮਨੁੱਖੀਕਰਣ ਦਾ ਵਿਕਾਸ ਕੀਤਾ, ਜਿਸਦੇ ਨਤੀਜੇ ਵਜੋਂ ਦਰਸ਼ਨ ਤੇ ਧਰਮ ਦਾ ਚਿੰਤਨ ਹੋਇਆ। ਪੈਦਾ ਕਰਨਾ, ਸੁਰੱਖਿਆ ਤੇ ਸੁਰੱਖਿਅਤ ਕਰਨ ਨੇ ਤੀਵੀਂ-ਮਰਦ ਵਿਚਲੇ ਰਿਸ਼ਤਿਆਂ ਨੂੰ 'ਪਰਿਵਾਰ' ਨਾਮੀ ਸੰਸਥਾ ਤਕ ਪਹੁੰਚਾ ਦਿੱਤਾ ਅਤੇ ਆਪਸੀ ਮਦਦ, ਸੁਰੱਖਿਆ, ਸੰਤੁਲਨ ਜਾਂ ਸ਼ਾਂਤੀ ਦੀ ਜ਼ਰੂਰਤ ਨੇ ਦੂਜਿਆਂ ਦੇ ਨਾਲ ਸਮਾਜਕ ਅਤੇ ਵਿਹਾਰਕ ਰਿਸ਼ਤਿਆਂ ਨੂੰ ਬਣਾਇਆ। ਮੋਟੇ ਤੌਰ ਤੇ ਧਰਮ, ਨੈਤਿਕਤਾ ਤੇ ਰਾਜਨੀਤੀ-ਇਹਨਾਂ ਤਿੰਨ ਮੂਲ ਸੁਆਲਾਂ ਨਾਲ ਜੂਝਦਿਆਂ ਹੀ ਆਦਮੀ ਨੇ ਆਪਣੀ ਸਾਰੀ ਸੰਸਕ੍ਰਿਤੀ ਤੇ ਸਭਿਅਤਾ ਦਾ ਵਿਕਾਸ ਕੀਤਾ ਹੈ। ਜਿਸਨੂੰ ਅਸੀਂ ਪ੍ਰਬੰਧ ਕਹਿੰਦੇ ਹਾਂ ਉਹ ਇਹਨਾਂ ਤਿੰਨਾਂ ਤੱਤਾਂ ਨਾਲ ਬਣਿਆ ਹੈ। ਸਪਸ਼ਟ ਹੈ ਕਿ ਮਨੁੱਖੀ ਵਿਕਾਸ ਵਿਚ ਸਾਡੇ ਰਿਸ਼ਤੇ ਨਾ ਪ੍ਰਕਿਰਤੀ ਨਾਲ ਉਹੀ ਬਣੇ ਰਹਿ ਸਕਦੇ ਹਨ ਜੋ ਹਜ਼ਾਰਾਂ ਸਾਲ ਪਹਿਲਾਂ ਸਨ, ਨਾ ਤੀਵੀ ਤੇ ਪਰਿਵਾਰ

ਨਾਲ ਤੇ ਨਾ ਬਾਕੀ ਸਮਾਜ ਨਾਲ। ਤਬਦੀਲੀ, ਵਿਕਾਸ ਤੇ ਵਿਗਾੜ ਦੀ ਪ੍ਰਕਿਰਿਆ ਵਿਚ ਇਹਨਾਂ ਦੇ ਸਰੂਪ ਤੇ ਘਟਨਾਵਾਂ ਬਦਲੀਆਂ ਹਨ, ਖੇਤਰ ਤੇ ਹੱਦਾਂ ਬਦਲੀਆਂ ਹਨ, ਕਈ ਅਤੇ ਤਰਕਹੀਣ ਸ਼ਾਖਾਵਾਂ ਤੇ ਉਪਸ਼ਾਖਾਵਾਂ ਵੀ ਬਦਲੀਆਂ ਹਨ ਤੇ ਉਹਨਾਂ ਦਾ ਵਿਸਤਾਰ ਵੀ ਹੋਇਆ ਹੈ। ਸੁਰੱਖਿਆ ਤੇ ਸ਼ਾਂਤੀ ਦੀ ਇੱਛਾ ਨਾਲ, ਪ੍ਰਬੰਧ ਬਣਾਈ ਰਖਣ ਲਈ ਜਿਹੜੀਆਂ ਗੱਲਾਂ ਨੂੰ ਨੇਮਾਂ ਵਿਚ ਬੰਨਿਆ ਗਿਆ ਉਹਨਾਂ ਨੂੰ ਨਿਸਚਿਤ ਤੇ ਕਾਰਜਸ਼ੀਲ ਕਰਨ ਲਈ ਬਣੀਆਂ ਪੰਚਾਇਤਾਂ, ਧਰਮ-ਸੰਸਥਾਵਾਂ, ਰਾਜ ਤੇ ਸਾਮਰਾਜ। ਜਿਉਂ-ਜਿਉਂ ਆਦਮੀ ਆਪਣੀ ਹੋਂਦ ਦੀਆਂ ਸਮੱਸਿਆਵਾਂ ਨੂੰ ਆਪਣੇ ਵਿਚੋਂ ਵਧੇਰੇ ਠੋਸ ਹੱਥਾਂ ਵਿਚ ਦਿੰਦਾ ਹੈ, ਸੁਆਰਥ ਤੇ ਤਾਕਤ ਦੇ ਕੇਂਦਰ ਉਭਰਦੇ ਹਨ। ਪਹਿਲਾਂ ਰਹੱਸਮਈ ਅਧਿਆਤਮਕ ਤਾਕਤਾਂ ਦੇ ਮਾਲਕ ਧਰਮ-ਗੁਰੂਆਂ ਨੇ ਆਪ, ਫਿਰ ਪਿਛੋਂ ਆਪਣੇ ਚੇਲਿਆਂ ਨਾਲ ਮਿਲ ਕੇ, ਸੁਰੱਖਿਆ ਦੇਣ ਦੇ ਭਰੋਸੇ ਨਾਲ ਆਦਮੀ ਦੀ ਸਾਰੀ ਜ਼ਿੰਦਗੀ, ਅਚਾਰ, ਵਿਹਾਰ, ਤੇ ਸੋਚ ਨੂੰ ਕਾਬੂ ਕਰਕੇ ਚਲਾਣ ਲਈ ਯਾਦਾਂ, ਸ਼ਾਸ਼ਤਰਾਂ ਤੇ ਹਥਿਆਰਾਂ ਦੀ ਚਰਚਾ ਕੀਤੀ ਤਾਂ ਜੋ ਪ੍ਰਬੰਧ ਨੂੰ ਬਿਨਾਂ ਕਿਸੇ ਕਿਸਮ ਦੇ ਵਿਘਨ ਤੋਂ ਖੜਾ ਕੀਤਾ ਜਾ ਸਕੇ। ਹੁਕਮ ਤੇ ਲੋੜਾਂ ਸ਼ੁਰੂ ਦੇ ਅਭਿਆਸ ਵਿਚ ਆਈਆਂ ਤੇ ਫਿਰ ਹੌਲੀ ਹੌਲੀ ਸੰਸਕਾਰ ਬਣ ਗਈਆਂ। ਇਸ ਵਾਸਤੇ ਜ਼ਰੂਰੀ ਨਹੀਂ ਕਿ ਹਾਲਾਤ ਅਨੁਸਾਰੀ ਬਣਾਈ ਰਖਣ ਵਾਲੇ ਹਮੇਸ਼ਾ ਤਾਕਤ ਤੇ ਰਾਜ ਵਿਚ ਹੀ ਰਹੇ ਹੋਣ, ਉਹ ਤਾਕਤ ਦੇ ਕੇਂਦਰਾਂ ਤੋਂ ਗੈਰਹਾਜ਼ਰ ਰਹਿੰਦੇ ਵੀ ਉਹਨਾਂ ਵਿਧੀਆਂ ਤੇ ਮਨਾਹੀਆਂ ਦੇ ਸੰਸਕਾਰਾਂ ਨਾਲ ਸੰਤੁਲਿਤ ਹੁੰਦੇ ਰਹੇ ਜੋ ਉਹਨਾਂ ਦੀ ਅੰਦਰਲੀ ਦੁਨੀਆ ਦਾ ਜ਼ਰੂਰੀ ਹਿੱਸਾ ਬਣ ਚੁਕੇ ਸਨ – ਲਗਭਗ ਅੰਧ ਵਿਸ਼ਵਾਸਾਂ ਵਾਂਗ ਤੇ ਗੁਲਾਮਾਂ ਦੇ ਹੱਥਾਂ ਨੂੰ ਬੰਨ੍ਹੀ ਰਖਣ ਵਾਲੀ ਹਥਕੜੀ, ਹਜ਼ਾਰਾਂ ਸਾਲਾਂ ਵਿਚ ਬਦਲ ਕੇ ਚੂੜੀ ਤੇ ਸਿੰਗਾਰ ਬਣ ਗਈ ਸਗੋਂ ਸੰਸਕਾਰਾਂ ਨੇ ਚੂੜੀ ਨੂੰ ਸੁਹਾਗ ਜਾ 'ਮਾਲਿਕਵਾਨ' ਹੋਣ ਦੀ ਹਾਮੀ ਤੇ ਲੋੜ ਦੇ ਰੂਪ ਵਿਚ ਸ਼ੁਭ ਮੰਨਿਆ।

ਹਜ਼ਾਰਾਂ ਸਾਲਾਂ ਤੋਂ ਇਹਨਾਂ ਤਿੰਨਾਂ ਮੂਲ ਧਾਰਣਾਵਾਂ ਨੂੰ ਤੋੜਨ ਤੇ ਝੰਜੋੜਨ ਵਾਲੇ ਕਈ ਚਿੰਤਕ ਰਹੇ ਹਨ, ਪਰ ਸਭ ਤੋਂ ਪ੍ਰਮੁੱਖ ਹਨ - ਡਾਰਵਿਨ, ਫਰਾਇਡ ਤੇ ਮਾਰਕਸ. . .ਪਹਿਲਾਂ ਅਸੀਂ ਦੇਵਤੇ ਸਾਂ ਤੇ ਹੁਣ ਮੁਕਾਬਲਤਨ ਬੌਣੇ ਤੇ ਨੀਵੇਂ ਹੋ ਰਹੇ ਹਾਂ। ਇਸ ਵਿਸ਼ਵਾਸ ਨੂੰ ਰੱਦ ਕੀਤਾ ਡਾਰਵਿਨ ਦੇ ਵਿਕਾਸਵਾਦ ਨੇ: ਸਾਡੇ ਅੰਦਰ ਆਤਮਾ ਤੇ ਪਰਮਾਤਮਾ ਨਹੀਂ. ਅਸਫਲ ਸੁਪਨੇ ਅਤੇ ਕਾਮ ਇਛਾਵਾਂ ਹੀ ਖੰਡਰਾਂ ਭਰੀ ਉਹ ਰਾਹ ਹੈ ਜਿਥੋਂ ਨਿਕਲਣਾ ਔਖਾ ਹੈ. ਇਹਨਾਂ ਨੂੰ ਲੈ ਕੇ ਸਾਡੇ ਤੇ ਜ਼ੋਰੀਂ ਲੱਦੀਆਂ ਮਨਾਹੀਆ ਹਨ ਜਿਹੜੀਆਂ ਮਾਨਸਿਕ ਵਿਗਾੜ ਤੇ ਪਤਨ ਲਈ ਜ਼ਿੰਮੇਵਾਰ ਹਨ. ਇਹ ਦੱਸਿਆ ਹੈ ਫਰਾਇਡ ਨੇ ਅਤੇ ਮਨੁੱਖੀ ਸਮੱਸਿਆਵਾ ਦਾ ਵਿਕਾਸ ਬੇਦਲੀਲ, ਆਪ ਹੁਦਰੇ ਤਰੀਕੇ ਨਾਲ ਨਹੀਂ ਹੁੰਦਾ – ਉਹਨਾਂ ਦੇ ਪਿੱਛੇ ਕੁਝ ਤਾਕਤਾਂ, ਦਵੰਦ ਤੇ ਪੈਟਰਨ ਹੁੰਦੇ ਹਨ, ਇਹ ਸਥਾਪਨਾ ਮਾਰਕਸ ਨੇ ਆਪਣੇ ਦਵੰਦਾਤਮਕ ਭੌਤਿਕਵਾਦ ਰਾਹੀਂ ਕੀਤੀ। ਸਪੱਸ਼ਟ ਹੈ ਹਾਲਾਤ ਨੇ ਇਹਨਾਂ ਤਿੰਨੋ ਮੂਲ ਸਤੰਭਾਂ ਨੂੰ ਤੋੜਣ ਵਾਲੇ ਵਿਚਾਰਕ ਹੀ ਵੱਡੇ ਕਰਾਂਤੀਕਾਰੀ ਮੰਨੇ ਗਏ ਅਤੇ ਸਾਰਿਆਂ ਨੇ 'ਅਤੀਤ ਦੇ ਸਵਰਗ' ਨੂੰ ਰੱਦ ਕੀਤਾ। ਇਹੋ ਜੇਹੀਆਂ ਰਚਨਾਵਾਂ ਨੂੰ ਭਿਆਨਕ ਰੂਪ ਨਾਲ ਇਤਰਾਜ਼ਯੋਗ ਜਾਂ 'ਜ਼ਬਤ ਕਰਨ ਵਾਲੀਆਂ' ਦੱਸਿਆ ਗਿਆ। ਯਸ਼ਪਾਲ ਦੇ ਸਾਰੇ ਚਿੰਤਨ ਤੇ ਕਥਾ-ਦ੍ਰਿਸ਼ਟੀ ਨੂੰ ਸਮਝਣ ਲਈ ਆਧੁਨਿਕਤਾ ਦੀ ਇਸ ਪਿੱਠਭੂਮੀ ਨੂੰ ਸਮਝਣਾ ਜ਼ਰੂਰੀ ਹੈ, ਕਿਉਂਕਿ ਹਿੰਦੀ ਕਥਾ-ਸਾਹਿਤ ਨੂੰ ਵਿਚਾਰਕ ਆਧੁਨਿਕਤਾ ਦੇਣ ਵਾਲਿਆਂ ਵਿਚ ਉਹ ਪਹਿਲੇ ਬੇਬਾਕ ਵਿਅਕਤੀ ਹਨ।

ਯਸ਼ਪਾਲ ਮਾਰਕਸਵਾਦ ਦੇ ਐਲਾਨੀ ਬੁਲਾਰੇ ਹਨ। ਇਸ ਪਾਸੇ ਉਹਨਾਂ ਨੇ ਆਪਣੇ ਸਾਥੀ ਸਰਦਾਰ ਭਗਤ ਸਿੰਘ ਦੇ ਚਿੰਤਨ ਨੂੰ ਹੀ ਵਧੇਰੇ ਸਾਰ ਤੇ ਵਿਸ਼ਲੇਸ਼ਣ ਦਿੱਤਾ ਹੈ। ਉਹਨਾਂ ਨੇ ਸਮਾਜਕ ਤਬਦੀਲੀ ਦੀ ਮਾਨਸਿਕਤਾ ਘੜਣ ਲਈ ਕਥਾ ਦੇ ਮਾਧਿਅਮ ਨੂੰ ਚੁਣਿਆ। ਪ੍ਰਚਾਰਕ ਹੋਣ ਦਾ ਦੋਸ਼ ਉਹ ਬੜੀ ਖ਼ੁਸ਼ੀ ਨਾਲ ਸਵੀਕਾਰ ਕਰਦੇ ਹਨ। ਉਹਨਾਂ ਦਾ ਵਿਸ਼ਵਾਸ ਹੈ ਕਿ ਜਿਸ ਕੋਲ ਆਪਣਾ ਵਿਚਾਰ ਹੈ ਉਹ ਉਸਨੂੰ ਦੂਜਿਆਂ ਤਕ ਪਹੁੰਚਾਏਗਾ ਹੀ। ਪ੍ਰਚਾਰਹੀਣਤਾ ਹੀ ਵਿਚਾਰਹੀਣਤਾ ਵੀ ਹੈ। ਹਾਂ, ਹੋ ਸਕਦੈ ਕਿ ਵਿਚਾਰਕ ਧਰਾਤਲ ਤੇ ਉਹ ਆਪਣੇ ਪੁਰਾਣੇ ਆਰੀਆ-ਸਮਾਜੀ ਸ਼ਾਸਤਰਾਂ ਤੇ ਉਹਨਾਂ ਦੇ ਰਚਨਹਾਰਿਆਂ ਤੋਂ ਹੀ ਪ੍ਰੇਰਿਤ ਰਹੇ ਹੋਣ। ਖੰਡਨ-ਮੰਡਨ ਦਾ ਉਹਨਾਂ ਦਾ ਤਰੀਕਾ ਉਹੀ ਹੈ।

ਉਪਨਿਵੇਸ਼ ਤਾਕਤ ਜਾਂ ਅੰਗਰੇਜ਼ੀ ਸਾਮਰਾਜਵਾਦ ਦਾ ਵਿਰੋਧ ਉਹਨਾਂ ਨੇ '**ਸਾਗ**' (ਠੀਕ ਇਸੇ ਥੀਮ ਬਾਰੇ ਮੈਂ ਤੀਹ ਸਾਲ ਪਿਛੋਂ ਮਹਾਸ਼ਵੇਤਾ ਦੇਵੀ ਦੀ ਇਕ ਕਹਾਣੀ ਪੜ੍ਹੀ ਸੀ) **ਅੰਗਰੇਜ਼ ਦਾ ਘੁੰਗਰੂ** ਵਰਗੀ ਇਕ-ਅਧ ਕਹਾਣੀ ਨੂੰ ਛੱਡ ਕੇ ਆਪਣੇ ਨਾਵਲਾਂ ਵਿਚ ਕੀਤਾ ਹੈ। **ਦਾਦਾ ਕਾਮਰੇਡ**, **ਦੇਸ਼ ਧਰੋਹੀ**, '**ਮੇਰੀ ਤੇਰੀ ਉਸ ਕੀ ਬਾਤ**' ਦੇ ਨਾਇਕ ਅੰਗ੍ਰੇਜ਼ੀ ਰਾਜ ਨਾਲ ਲੋਹਾ ਲੈਂਦੇ ਲੋਕ ਹਨ। ਕਹਾਣੀਆਂ ਵਿਚ ਸਾਮੰਤਵਾਦੀ ਵਿਸ਼ਵਾਸਾਂ ਤੇ ਮੁੱਲਾਂ ਦੀ ਪਛਾਣ ਤੇ ਵਿਰੋਧ ਹੀ ਆਮ ਤੌਰ ਤੇ ਉਹਨਾਂ ਦੇ ਪਲਾਟ ਹਨ। ਪੌਰਾਣਿਕ ਯੁਗ, ਸ਼ਹਿਰੀ ਮੱਧ-ਸ਼੍ਰੇਣੀ ਅਤੇ ਪਹਾੜਾਂ ਜਾਂ ਕਬੀਲਿਆਂ ਦੇ ਗਰੀਬ ਲੋਕਾਂ ਨਾਲ ਵਸੀ ਹੈ ਉਹਨਾਂ ਦੀ ਕਥਾ-ਦੁਨੀਆ। ਸ਼ਾਇਦ ਉਹ ਮੰਨਦੇ ਹਨ ਕਿ ਸਾਮੰਤੀ ਸੋਚ, ਤੀਵੀਂ-ਮਰਦ ਰਿਸ਼ਤਿਆਂ ਦੀ ਜੜ੍ਹ-ਨੈਤਿਕਤਾ ਦੇ ਰੂਪ ਵਿਚ ਸਾਡੇ ਰੋਮ ਰੋਮ ਵਿਚ ਧੱਸੀ ਹੋਈ ਹੈ ਅਤੇ ਉਸ ਨੇ ਸੰਸਕਾਰਾਂ ਦਾ ਰੂਪ ਲੈ ਲਿਆ ਹੈ। ਆਦਮੀ ਦੀ ਅੰਤਰ-ਚੇਤਨਾ ਵਿਚ ਧਰਮ ਤੇ ਨੈਤਿਕਤਾ ਲਗਭਗ ਇੱਕਮਿੱਕ ਹੋ ਗਏ ਹਨ। ਸ਼ਾਇਦ ਇਸੇ ਲਈ ਅਕਸਰ ਉਹਨਾਂ ਦੇ ਹਮਲੇ ਦਾ ਮੁਖ ਨਿਸ਼ਾਨਾ ਸੈਕਸ-ਨੈਤਿਕਤਾ, ਉਸਦੇ ਵੱਖੋ-ਵੱਖਰੇ ਰੂਪ ਅਤੇ ਉਹਨਾਂ ਨੂੰ ਦਬਾਉਣ ਨਾਲ ਪੈਦਾ ਹੋਏ ਵਿਗਾੜ ਜਾਂ ਮੱਧ-ਸ਼੍ਰੇਣੀ ਦਾ ਬਨਾਵਟੀ-ਵਿਹਾਰ ਹੈ। ਇਥੇ ਉਹ ਸਭ ਤੋਂ ਵਧ ਬੇਬਾਕ ਤੇ ਜ਼ਿਹਾਦ ਕਰਨ ਵਾਲੇ ਹਨ। ਰਾਮਵਿਲਾਸ ਸ਼ਰਮਾ ਨੇ ਉਸਨੂੰ ਸੈਕਸ-ਵਿਗਾੜਾਂ ਦਾ ਕਹਾਣੀਕਾਰ ਕਹਿ ਕੇ ਤਿੱਖੀ ਆਲੋਚਨਾ ਕੀਤੀ ਹੈ। ਬਦਲੇ ਵਿਚ ਯਸ਼ਪਾਲ ਉਹਨਾਂ ਨੂੰ 'ਆਰੀਆ-ਸਮਾਜੀ' ਮਾਨਸਿਕਤਾ ਦਾ ਆਲੋਚਕ ਮੰਨਦੇ ਹਨ ਅਤੇ ਇਸੇ ਦੇ ਖਿਲਾਫ ਹੀ ਉਹਨਾਂ ਦੀ ਅਸਲ ਲੜਾਈ ਹੈ। ਸੈਕਸ. ਪ੍ਰੇਮ ਚੰਦ ਵਿਚ ਬਿਲਕੁਲ ਮਨ੍ਹਾ ਹੈ ਅਤੇ ਪਹਾੜੀ ਤੇ ਇਲਾਚੰਦਰ ਜੋਸ਼ੀ ਵਿਚ ਮਨੋਲੋਕ ਦੀ ਇਕੋ ਇਕ ਸਮੱਸਿਆ ਹੈ। ਉਹਨਾਂ ਉਪਰ ਫਰਾਇਡ ਤੋਂ ਪ੍ਰਭਾਵਿਤ ਹੋਣ ਦਾ ਦੋਸ਼ ਹੈ।

ਜਿਥੋਂ ਤਕ ਖੁਲ੍ਹੇ ਚਿਤਰਣ ਦਾ ਸੰਬੰਧ ਹੈ. ਯਸ਼ਪਾਲ ਉਸ ਅਰਥ ਵਿਚ ਅਸ਼ਲੀਲ ਬਿਲਕੁਲ ਨਹੀਂ ਹਨ ਜਿਵੇਂ 'ਅੰਗਾਰੇ' ਯੁਗ ਦੇ ਉਰਦੂ ਲੇਖਕ ਰਹੇ ਸਨ – ਜਾਂ ਬਾਅਦ ਵਿਚ ਇਸਮਤ ਚੁਗਤਾਈ ਤੇ ਸਆਦਤ ਹਸਨ ਮੰਟੋ ਰਹੇ। ਉਥੇ ਸੈਕਸ ਲਗਭਗ ਵਿਸਫੋਟ ਜਾਂ ਵਿਅਕਤੀਗਤ ਰੁਮਾਂਟਿਕ ਵਿਦਰੋਹ ਵਾਂਗ ਆਉਂਦਾ ਹੈ। ਕਿਧਰੇ-ਕਿਧਰੇ ਨੁਮਾਇਸ਼ੀ, ਯਸ਼ਪਾਲ ਲਈ ਉਹ ਐਸੀ ਸਮਾਜਕ-ਸਮੱਸਿਆ ਹੈ ਜੋ ਸੰਸਕਾਰ ਬਣ ਕੇ ਮਨੁੱਖ ਦੀ ਸੋਚ ਤੇ ਸਮਾਜਕ ਵਿਕਾਸ ਵਿਚ ਰੁਕਾਵਟ ਬਣ ਕੇ ਖੜੀ ਹੈ। ਇਹ ਮਨਾਹੀਆਂ ਕਿਧਰੇ ਸਿਰਫ ਪਾਖੰਡ ਤੇ ਵਿਖਾਵਾ ਹਨ ਤੇ ਕਿਧਰੇ ਧਾਰਮਕ-ਅੰਧਵਿਸ਼ਵਾਸ ਅਤੇ ਸਾਰੇ ਪਾਸੇ ਤੀਵੀਂ-ਮਰਦ ਰਿਸ਼ਤਿਆਂ ਨੂੰ ਬਦਲਦੀਆਂ ਹਾਲਤਾਂ ਦੇ ਸੰਦਰਭ ਵਿਚ ਵੇਖਣ ਤੋਂ ਇਨਕਾਰ ਕਰਦੀਆਂ ਹਨ। ਇਹ ਸਮਾਜਕ ਜਾਂ ਮੂਲ ਸਚਾਈ ਤੋਂ ਮੂੰਹ ਫੇਰਨਾ ਹੈ। ਸੈਕਸ ਨੇ ਨਾ

ਧਰਮ ਦੇ ਬੰਧਨ ਮੰਨੇ ਹਨ, ਨਾ ਸਿਮ੍ਰਤੀਆਂ ਦੇ, ਨਾ ਮਧਸ਼੍ਰੇਣੀ ਦੇ ਪਾਖੰਡ ਦੇ, **ਮਨੂ ਕੀ ਲਗਾਮ, ਗਿਆਨ ਦਾਨ, ਧਰਮ ਰਖਿਆ, ਭਗਵਾਨ ਦੇ ਪਿਤਾ ਦੇ ਦਰਸ਼ਨ, ਸ਼ਿਵ-ਪਾਰਬਤੀ, ਸ਼ੰਬੂਕ, ਓਭੈਰਵੀ** ਜਾਂ **ਨਾਰਦ-ਪਰਸੂਰਾਮ ਸੰਵਾਦ**, ਹੋਣ ਜਾਂ ਫਿਰ **ਇਜ਼ਤ ਦਾ ਭਾਰ, ਮਹਿਮਾਨ-ਨਿਵਾਜ਼ੀ, ਸਾਬ ਦੀ ਇਜ਼ਤ, ਨਕਲੀ ਮਾਲ, ਜੇ ਹੋ ਜਾਂਦਾ, ਉੱਤਮੀ ਦੀ ਮਾਂ** ਜੇਹੀਆਂ ਮੱਧਸ਼੍ਰੇਣਿਕ ਪਖੰਡ ਹੇਠਾਂ ਸਜ਼ਾ; ਦੁਖ ਤੇ ਦਿਖਾਵੇ ਦੀ ਦੋਹਰੀ ਜ਼ਿੰਦਗੀ ਜੀ ਰਹੇ, ਖੋਖਲੀ ਆਪ ਰਚਾਈ ਇੱਜ਼ਤ ਸੰਭਾਲਦੇ ਪਰਿਵਾਰ ਨੇ।

ਭੂਗੋਲਿਕ ਤੌਰ ਤੇ ਪ੍ਰੇਮ ਚੰਦ ਦੇ ਸਮੇਂ ਦੀ ਹਿੰਦੀ ਕਹਾਣੀ 'ਉਸਨੇ ਕਹਾ ਥਾ' ਨੂੰ ਛੱਡ ਕੇ ਆਮ ਤੌਰ ਤੇ ਉਤਰੀ ਭਾਰਤ ਦੇ ਕੁਝ ਵਿਰਲੇ ਤੇ ਨੀਵੇਂ ਮੱਧਸ਼੍ਰੇਣੀ-ਪਰਿਵਾਰਾਂ ਤਕ ਹੀ ਰਹੀ ਹੈ, ਇਸ ਵਾਸਤੇ ਉਹਨਾਂ ਦੀਆਂ ਨੈਤਿਕ ਤੇ ਭੌਤਿਕ ਸਮੱਸਿਆਵਾਂ ਨਾਲ ਜੁੜਨਾ ਮੁੱਖ ਸਮੱਸਿਆ ਹੈ। ਸਿਰਫ ਇਤਿਹਾਸਕ ਤੇ ਪੁਰਾਣਿਕ ਕਹਾਣੀਆਂ ਵਿਚ ਕਥਾ-ਖੇਤਰ ਦਾ ਰੁਝਾਨ ਵਧੇਰੇ ਹੈ। ਕਥਾਕਾਰ ਦੀ ਕਲਪਨਾ ਇਥੇ ਹੀ ਆਪਣਾ ਕੁਝ ਕਮਾਲ ਦਿਖਾਉਂਦੀ ਹੈ। ਮਗਰਲੇ ਜੈਨੇਂਦਰ ਤਾਂ ਦਿੱਲੀ ਜਾਂ ਆਲੇ-ਦੁਆਲੇ ਦੇ ਕੁਝ ਪਰਿਵਾਰਾਂ ਤਕ ਹੀ ਬੱਝੇ ਰਹੇ। ਹਾਂ, ਯਸ਼ਪਾਲ ਤੇ ਅਗੇਯ ਨੇ ਪਹਿਲੀ ਵਾਰ ਇਹਨਾਂ ਸਰਹੱਦਾਂ ਨੂੰ ਵਿਸਤਾਰ ਦਿੱਤਾ। ਉਹਨਾਂ ਨੇ ਅਫਗਾਨੀ ਕਬੀਲਿਆਂ ਦੀ ਜ਼ਿੰਦਗੀ ਤੋਂ ਲੈ ਕੇ ਹਿਮਾਲਿਆ ਦੀਆਂ ਸ਼ਿਖਰਾਂ, ਆਸਾਮ-ਬੰਗਾਲ ਦੇ ਜੰਗਲਾਂ ਤਕ ਨੂੰ ਆਪਣੀ ਕਥਾ ਦੇ ਰੂਪ ਵਜੋਂ ਚੁਣਿਆ - ਵੈਦਿਕ ਕਾਲ ਤੋਂ ਲੈ ਕੇ ਬੌਧ ਤੇ ਫਿਰ ਮੁਗਲ ਯੁਗ ਤਕ ਉਹਨਾ ਦੀਆਂ ਕਹਾਣੀਆਂ ਦਾ ਵਿਸਤਾਰ ਹੈ - ਰਾਹੁਲ ਸੰਕ੍ਰਤਾਇਨ ਨੇ ਤਾਂ 'ਵੋਲਗਾ ਤੋਂ ਗੰਗਾ' ਵਿਚ ਪੂਰੀ ਮਨੁੱਖੀ-ਸਭਿਅਤਾ ਦੇ ਵਿਗਿਆਨ ਨੂੰ ਸੁਤੰਤਰ ਕਹਾਣੀਆਂ ਦੇ ਰੂਪ ਵਿਚ ਲਿਖ ਛੱਡਿਆ। ਕਹਿ ਸਕਦੇ ਹਾਂ ਕਿ ਇਹ ਉਹ ਸਮਾਂ ਹੈ ਜਦੋਂ ਹਿੰਦੀ ਕਹਾਣੀ ਵਿਚਾਰਕ ਤੇ ਸੰਵੇਦਨਾਤਮਕ ਪੱਧਰ ਤੇ ਹੀ ਆਜ਼ਾਦ ਨਹੀਂ ਸੀ ਹੋ ਰਹੀ, ਭੂਗੋਲਿਕ ਤੇ ਸਮਾਜਕ ਰੂਪ ਨਾਲ ਵੀ ਨਵੀਆਂ ਸ਼ਿਖ਼ਰਾਂ ਉਸਨੂੰ ਆਪਣੇ ਵਲ ਖਿੱਚ ਰਹੀਆਂ ਸਨ। ਤੀਵੀਂ-ਮਰਦ ਸੰਬੰਧਾਂ ਵਿਚ ਸਭ ਤੋਂ ਵਧ ਖੁਲ੍ਹਾਪਣ, ਗੁੰਝਲਾਂ, ਕੁੰਠਾਵਾਂ ਤੇ ਸੰਭਾਵਨਾਵਾਂ ਬੜੀਆਂ ਜੀਵੰਤ ਕਹਾਣੀਆਂ ਨੂੰ ਜਨਮ ਦੇ ਰਹੀਆਂ ਸਨ। ਹਰ ਖੇਤਰ ਵਿਚ ਉਹ 'ਘਰ' ਜਾਂ ਹਾਲਾਤ ਨਾਲ ਸਮਝੌਤੇ ਦੀ ਘੁਟਣ ਤੋਂ ਬਾਹਰ ਜਾਣ ਵਾਲੇ ਲੋਕਾਂ ਦੀਆਂ ਕਹਾਣੀਆਂ ਹਨ।

ਹਾਲਾਤ ਅਨੁਸਾਰੀ ਜਾਂ ਸਥਿਰ ਤੇ ਜੜ੍ਹ ਸਮਾਜ ਦੀ 'ਘੁਟਣ' ਨੂੰ ਤੋੜਨ ਵਾਲੇ ਨਵੇਂ ਕਥਾ-ਪਾਤਰ, ਪੁਰਾਣੇ ਤੋਂ ਛੁੱਟਣ ਅਤੇ ਚਲ ਰਹੇ ਸੰਸਕਾਰਾਂ ਨੂੰ ਰੱਦ ਕਰਨ ਦੀ ਪ੍ਰਕਿਰਿਆ ਵਿਚ ਵਧੇਰੇ ਹਿੰਮਤੀ ਲਗਦੇ ਹਨ। ਨਵੀਆਂ ਹਾਲਤਾਂ ਦੇ ਪ੍ਰਸੰਗ ਵਿਚ ਪੁਰਾਣੇ ਦਾ ਅਣਉਪਯੋਗੀ ਤੇ ਅਪ੍ਰਸੰਗਿਕ ਹੋਣ ਬਾਰੇ ਬਹਿਸ ਯਸ਼ਪਾਲ ਦੀਆਂ ਕਈ ਕਹਾਣੀਆਂ ਦਾ ਪਿਆਰਾ ਵਿਸ਼ਾ ਹੈ। ਅਗੇਯ ਦੇ ਨਾਇਕ ਬਹਿਸ ਨਹੀਂ ਕਰਦੇ, ਚੁਪਚਾਪ ਉਹਨਾਂ ਦੇ ਰੱਦ ਕਰਨ ਦਾ ਫੈਸਲਾ ਲੈ ਲੈਂਦੇ ਹਨ। ਇਹ ਪਾਤਰ ਵੀ ਉਹ ਨਹੀਂ ਹਨ ਜਿਹੜੇ ਹੁਣ ਤਕ ਪ੍ਰਸਾਦ, ਪ੍ਰੇਮ ਚੰਦ, ਦੇ ਯੁਗ ਦੀਆਂ ਕਹਾਣੀਆਂ ਵਿਚ ਆਉਂਦੇ ਰਹੇ ਹਨ। ਇਹ ਬੌਧਿਕ, ਹਿੰਮਤੀ ਤੇ ਪਰਿਵਰਤਨ ਦੇ ਹਾਮੀ ਨੌਜਵਾਨ ਹਨ। ਯਸ਼ਪਾਲ ਦੀਆਂ ਕਹਾਣੀਆਂ ਦੀਆਂ ਤੀਵੀਂਆਂ ਜੈਨੇਂਦਰ ਦੀ 'ਜਾਹਨਵੀ' ਤੇ 'ਪਤਨੀ' ਵਾਂਗ ਘੁਟੀਂਦੀਆਂ ਜਾਂ ਬੂਹੇ ਪਿੱਛੇ ਖੜੀਆਂ ਹੋ ਕੇ ਬਾਹਰ ਝਾਕਣ ਵਾਲੀਆਂ ਨਹੀਂ, ਨਾਲ ਬਹਿ ਕੇ ਪਿਆਰ, ਕਾਮ ਤੇ ਵਿਆਹ ਦੀ ਨੈਤਿਕਤਾ ਦੇ ਖੋਖਲੇਪਣ ਬਾਰੇ ਵਿਵਾਦ ਕਰਦੀਆਂ ਹਨ। ਉਹ ਨਵੇਂ ਨੂੰ ਸਮਝਣ ਤੇ ਉਥੇ ਆਪਣੀ ਥਾਂ ਬਣਾਨ ਦੀ ਬੇਚੈਨੀ ਦੀਆਂ ਕਹਾਣੀਆਂ ਹਨ।

ਉਂਦੋਂ ਦੇ ਹਿੰਦੀ ਕਥਾ ਸਾਹਿਤ ਉਪਰ ਛਾਏ ਬੰਗਲਾ-ਕਹਾਣੀਆਂ ਦੇ ਜਜ਼ਬਾਤੀ ਨਾਇਕਾਂ ਦੇ ਮੁਕਾਬਲੇ ਮੈਨੂੰ ਪ੍ਰੇਮ ਚੰਦ, ਯਸ਼ਪਾਲ, ਜੈਨੇਂਦਰ, ਅਗੇਯ, ਭਗਵਤੀ ਪ੍ਰਸਾਦ ਤੇ ਇਲਾਚੰਦਰ ਜੋਸ਼ੀ ਦੇ ਪਾਤਰ ਵਧੇਰੇ ਠੰਡੇ, ਬੌਧਿਕ, ਤਾਰਕਿਕ ਤੇ ਉਸ ਜ਼ਮੀਨ ਉਪਰ ਖੜੇ ਲੋਕ ਲਗਦੇ ਹਨ। ਇਥੇ ਹੋਣੀ ਵਲੋਂ ਲਏ ਗਏ ਫੈਸਲੇ, ਪਾਤਰਾਂ ਦੀ ਕਿਸਮਤ ਦਾ ਫੈਸਲਾ ਨਹੀਂ ਕਰਦੇ। ਇਹਨਾਂ ਕਥਾਕਾਰਾਂ ਦਾ ਸ਼ਾਇਦ ਹੀ ਕੋਈ ਪਾਤਰ ਬੋਲਦਾ ਹੋਵੇ ਕਿ 'ਸਾਡਾ ਨਿਸ਼ਾਨਾ ਇਹੀ ਸੀ' ਆਪਣੀ ਨਿੱਜੀ ਸਮਾਜਕ ਹੋਣੀ ਨੂੰ ਵੀ ਉਹ ਆਪ ਹੀ ਚੁਣਦੇ ਹਨ। ਪ੍ਰਸਾਦ ਦੀ ਮਧੂਲਿਕਾ ਕਹਿੰਦੀ ਹੈ, ਤਾਂ ਫਿਰ ਮੈਨੂੰ ਹੀ ਮੌਤ ਮਿਲੇ। ਜਾਂ ਉਹ ਆਪਣੇ ਫੈਸਲੇ ਆਪ ਲੈਂਦੇ ਹਨ ਅਤੇ ਹਾਰ-ਜਿੱਤ ਨੂੰ ਛੇਤੀ ਸਵੀਕਾਰ ਨਹੀਂ ਕਰਦੇ। ਪ੍ਰੇਮ ਚੰਦ, ਯੋਗ ਹਾਲਾਤ ਵਿਚ ਵਾਪਸ ਵੀ ਨਹੀਂ ਪਰਤਦੇ। ਸਿਰਫ ਇਲਾਚੰਦਰ ਜੋਸ਼ੀ ਦੇ ਨਾਇਕ ਇਹਨਾਂ ਫੈਸਲਿਆਂ ਦੇ ਅਪਰਾਧ ਬੋਧ ਨਾਲ ਦੁਖੀ ਖੁਦਕਸ਼ੀ ਤੇ ਬਿਖਰਾਉ ਵਲ ਜਾਂਦੇ ਦਿਸਦੇ ਹਨ। ਇਹਨਾਂ ਸਾਰਿਆਂ ਦੇ ਸਾਹਮਣੇ ਨਵੀਆਂ ਹਾਲਤਾਂ, ਨਵੇਂ ਮੁੱਲ, ਫੈਸਲੇ ਲੈਣ ਦੇ ਨਵੇਂ ਦਬਾਉ ਜਾਂ ਚੋਣ ਕਰ ਸਕਣ ਦੇ ਨਵੇਂ ਬਦਲ ਬਾਰ-ਬਾਰ ਆਉਂਦੇ ਹਨ ਭਾਵ ਸਾਰੀ ਜ਼ਿੰਦਗੀ ਇਕ ਧਰਮ-ਸਨੇਹ ਬਣ ਗਈ ਹੈ। ਇਹ ਹਿੰਦੀ ਕਹਾਣੀ ਦੀ ਸਮੱਸਿਆ ਵਾਲਾ ਸਮਾਂ ਹੈ। ਨਵੇਂ ਪੈਦਾ ਹੁੰਦੇ ਪ੍ਰਸ਼ਨਾਂ ਨਾਲ ਘੁੱਲਣ ਦਾ ਸਮਾਂ. . .

ਸਾਫ ਹੈ, ਸਮੱਸਿਆ ਤੇ ਪ੍ਰਸ਼ਨ ਤਾਂ ਹੀ ਪੈਦਾ ਹੁੰਦੇ ਹਨ ਜਦੋਂ ਪੁਰਾਣੇ ਦੇ ਨਾਲ ਰਹਿ ਸਕਣਾ ਮੁਸ਼ਕਿਲ ਤੇ ਅਸੰਭਵ ਹੋਏ ਤੇ ਬਦਲ ਨੂੰ ਮੰਨਣਾ ਮੁਸ਼ਕਲ ਲੱਗੇ। ਇਸੇ ਦਵੰਦ, ਤਣਾਉ, ਘੁਟਣ ਜਾਂ ਕਸ਼ਮਕਸ਼ ਵਿਚ ਕਹਾਣੀਆਂ ਪੈਦਾ ਹੁੰਦੀਆਂ ਹਨ। ਇਥੇ ਯਸ਼ਪਾਲ ਸਭ ਤੋਂ ਵਧ ਤਾਰਕਿਕ ਦਵੰਦ-ਹੀਣ ਤੇ ਵਿਗਿਆਨਕ ਵਾਂਗ ਹਾਲਤਾਂ ਨੂੰ ਮੰਨਦੇ ਜਾਂ ਰੱਦ ਕਰਦੇ ਹਨ। ਇਸੇ ਲਈ ਲਗਦਾ ਹੈ ਕਿ ਉਹਨਾਂ ਦੀਆਂ ਕਹਾਣੀਆਂ ਦੇ ਪਾਤਰ ਇਕਹਿਰੇ, ਤਣਾਉਹੀਣ ਤੇ ਲਗਭਗ 'ਠੰਡੇ' ਲੋਕ ਹਨ। ਉਹਨਾਂ ਵਿਚ ਨਾ ਜਜ਼ਬਾਤਾਂ ਦਾ ਉਲਾਰ ਹੈ ਤੇ ਨਾ ਹੀ ਖਰੂਦ। ''ਟੂ ਬੀ ਆਰ ਨੱਟ ਟੂ ਬੀ''; ਇਹ ਹੋਵੇ ਜਾਂ ਨਾ ਹੋਵੇ; ਦੇ ਪਲ ਵੀ ਉਹਨਾਂ ਦੀਆਂ ਕਹਾਣੀਆਂ ਵਿਚ ਨਹੀਂ ਦਿਸਦੇ. . .ਸ਼ਾਇਦ ਉਹਨਾਂ ਕੋਲ ਪੁਰਾਣੇ ਨੂੰ ਲੈ ਕੇ ਉਹ ਹਮਦਰਦੀ ਵੀ ਨਹੀਂ ਹੈ ਜਿਹੋ ਜੇਹੀ ਭਗਵਤੀਚਰਣ ਵਰਮਾ ਦੀ 'ਚਿਤਰਲੇਖਾ' ਵਿਚ ਸਾਰੀ ਵਕੀਲੀ ਬਹਿਸ ਦੇ ਬਾਵਜੂਦ ਦਿਸਦੀ ਹੈ। ਹਾਲਾਂਕਿ ਫੈਸਲਾ ਉਥੇ ਵੀ ਨਵੇਂ ਦੇ ਹੱਕ ਵਿਚ ਹੀ ਹੈ।

ਉਂਜ ਤਾਂ ਯਸ਼ਪਾਲ ਦੀਆਂ ਕਹਾਣੀਆਂ ਰੱਬ. ਸਮਾਜ ਤੇ ਸੈਕਸ ਤਿੰਨਾਂ ਮੂਲ ਸਮੱਸਿਆਵਾਂ ਉਪਰ ਨਵੀਂ ਤੇ ਯੋਗ ਦ੍ਰਿਸ਼ਟੀ ਨਾਲ ਪੁਨਰ-ਵਿਚਾਰ ਦੀ ਮੰਗ ਕਰਦੀਆਂ ਹਨ, ਪਰ ਇਸ ਵਿਚ ਸ਼ਕ ਨਹੀਂ ਕਿ ਕਹਾਣੀਆਂ ਵਿਚ ਉਹ ਆਪਣੇ ਸਭ ਤੋਂ ਚੰਗੇ ਰੂਪ ਵਿਚ ਸੈਕਸ-ਰਿਸ਼ਤਿਆਂ ਨੂੰ ਲੈਂਦੇ ਹੀ ਹਨ। ਉਹਨਾਂ ਵਾਸਤੇ ਸੈਕਸ ਐਸੀ ਸਮਾਜਕ ਸਮੱਸਿਆ ਹੈ ਜਿਹੜੀ ਪਤਾ ਨਹੀਂ ਕਿੰਨੀਆਂ ਨਿੱਜੀ ਵਿਗਾੜਾਂ ਤੇ ਭਟਕਣਾ ਨੂੰ ਪੈਦਾ ਕਰਦੀ ਹੈ। ਇਸ ਪ੍ਰਸੰਗ ਵਿਚ ਸਾਮੰਤੀ ਜੜ੍ਹ ਮਾਨਤਾਵਾਂ, ਦੋਹਰੇ ਮੁੱਲ, ਤੀਵੀਂ ਦੀ ਯੋਗਤਾ. ਦਾਸੀ ਮੰਨਣ ਦੀ ਮਾਨਸਿਕਤਾ, ਵਿਆਹ ਸੰਸਥਾ ਦੀ ਨਿਰਾਰਥਕਤਾ, ਆਮ ਮੱਧਸ਼੍ਰੇਣਿਕ ਪਰਿਵਾਰ ਦੇ ਪਾਖੰਡ, ਢੌਂਗ ਤੇ ਝੂਠ ਵਿਚ ਜੀਉਣ ਲਈ ਮਜ਼ਬੂਰ ਕਰਦੇ ਹਨ। ਤੀਵੀਂ-ਮਰਦ ਰਿਸ਼ਤਿਆਂ ਦੀ ਸ਼ੋਧਿਤ-ਨੈਤਿਕਤਾ ਦੀ ਸਭ ਤੋਂ ਵਧ ਸੁਚੇਤ ਤਸਵੀਰ ਸ਼ਾਇਦ ਯਸ਼ਪਾਲ ਨੇ ਹੀ ਦਿੱਤੀ ਹੈ। ਉਸਨੇ **'ਜੇ ਹੋ ਜਾਂਦਾ'** ਦੇ ਵਰਜਿਤ ਪ੍ਰਦੇਸ਼ਾ ਵਿਚ ਕਿੰਨੇ ਸੁਪਨੇ ਵੇਖਣ ਵਾਲੀ ਇਕੱਲੀ ਸਵਿਤਾ ਹੈ ਤਾਂ, ਵਿਆਹ ਨਾ ਹੋ ਸਕਣ ਤੋਂ ਹਾਰ ਦੇ ਸਾਧਣੀ ਹੋਣ ਦੀ

ਮੌਤ ਵਰ੍ਹਦੀ ਉਤਕਮੀ; ਇਕ ਪਾਸੇ ਭੈਰਵੀ ਡਾਇਣ ਬਣਾ ਦਿੱਤੀਆਂ ਗਈਆਂ ਨਿਰਦੋਸ਼ ਤੀਵੀਆਂ ਹਨ ਤਾਂ ਦੂਜੇ ਪਾਸੇ '**ਇੱਜ਼ਤ ਦਾ ਭਾਰ**', '**ਮਹਿਮਾਨ-ਨਿਵਾਜ਼ੀ**' ਅਤੇ '**ਸਭ ਦੀ ਇਜ਼ਤ**' ਦੀ ਦੋਹਰੀ ਨਾਟਕੀ ਜ਼ਿੰਦਗੀ, ਜਾਂ ਸੈਕਸ ਦੇ ਆਦਿਮ ਰੂਪ ਲਾਲ ਰੂ-ਬ-ਰੂ ਹੁੰਦੇ ਗਿਆਨ ਦਾਨ', ਮਰਦਾਂ ਤੋਂ ਬਦਲਾ ਲੈਂਦੀ '**ਕੋਕਲਾ ਡਾਕੂ**', '**ਧਰਮ ਰੱਖਿਆ**, **ਭਗਵਾਨ ਦੇ ਪਿਉ ਦੇ ਦਰਸ਼ਨ** ਦੇ ਪੁਰਾਣਕ ਸਮੇਂ ਵਿਚ ਰਹਿਣ ਵਾਲੇ ਪਾਤਰਾਂ ਨੇ ਯਸ਼ਪਾਲ ਨੂੰ ਬਾਰ ਬਾਰ ਧਰਮ ਵਿਰੋਧੀ ਤੇ ਅਸ਼ਲੀਲ ਕਥਾਕਾਰ ਹੋਣ ਦੇ ਖ਼ਿਤਾਬ ਬਖਸ਼ੇ ਹਨ। ਪਰ ਉਥੇ **ਸੰਨੇਰੀ**, ਤੇ **ਹੋਲੀ ਨਹੀਂ ਖੇਡਦਾ** ਦੀ ਕਰੁਣਾ ਅਤੇ **ਨਕਲੀ ਮਾਲ** ਵਰਗੀਆਂ ਹਾਸੋਹੀਣੀਆਂ ਹਾਲਤਾਂ ਵੀ ਹਨ। ਹਾਂ, ਇਹਨਾਂ ਸਾਰਿਆਂ ਤੋਂ ਹਟ ਕੇ ਮੈਂ ਸੈਕਸ ਦੇ ਉੱਦਾਤ ਰੂਪਾਂ ਨੂੰ ਕਥਾ ਬਣਾ ਕੇ ਲਿਖੀਆਂ ਕਹਾਣੀਆਂ ਨੂੰ ਵੀ ਜ਼ਰੂਰ ਰੇਖਾਂਕਿਤ ਕਰਨਾ ਚਾਹਾਂਗਾ। **ਤੂੰ ਕਿਉਂ ਕਿਹਾ ਸੀ ਮੈਂ ਸੋਹਣੀ ਹਾਂ**' ਵਿਚ ਸੈਕਸ - ਜਾਂ ਉਸ ਤੋਂ ਉਤਪੰਨ ਪ੍ਰੇਮ ਮੋਹ ਵਿਚ ਮਰਦੀ ਤੀਵੀਂ ਲਈ ਸੰਜੀਵਨੀ ਬਣ ਜਾਂਦਾ ਹੈ ਤਾਂ '**ਜਿਥੇ ਸਾਡਾ ਨਹੀਂ**' ਵਿਚ ਖ਼ੁਸ਼ ਹੋ ਕੇ ਜਾਨ ਦੇਣ ਵਾਲਾ ਈਰਖਾਹੀਣ '**ਮਕਰੀਲ**' ਦੀ ਸੁੰਦਰ ਚੇਤਨਾ, ਕੁਦਰਤ ਦੇ ਆਜ਼ਾਦ ਗਤੀਸ਼ੀਲ ਤੇ ਹਮਲਾ ਕਰਨ ਵਾਲੀ ਖਿੱਚ ਵਿਚ ਰੁਸ ਜਾਣ ਦਾ ਖੁੱਲਾ ਸੱਦਾ ਲਗਭਗ '**ਯਥਾਤੀ**' ਦੇ ਮਿਥਕ ਦੀ ਯਾਦ ਦਿਵਾਉਂਦਾ, ਭਾਵਨਾਵਾਂ ਤੇ ਸੁੰਦਰਤਾ ਵਿਚ ਜੀਊਣ ਵਾਲਾ ਬੁੱਢਾ ਕਵੀ; ਸੁੰਦਰ ਜਵਾਨ ਤੇ ਮਸਤ ਪ੍ਰਸੰਸਕਾਂ ਨਾਲ ਕੁਦਰਤ ਵਿਚ ਇਕਮਿਕ ਹੋ ਜਾਣ ਦੀ ਪੁਕਾਰ ਨੂੰ ਅਣਸੁਣਿਆ ਨਹੀਂ ਕਰ ਸਕਦਾ। ਕਿਹਾ ਜਾ ਸਕਦਾ ਹੈ ਕਿ ਸੈਕਸ ਦੇ ਵਿਹਾਰਕ ਤੇ ਗ਼ੈਰ ਕੁਦਰਤੀ ਰੂਪਾਂ ਨੂੰ ਲੈ ਕੇ ਸੁੰਦਰ, ਉੱਦਾਤ ਤੇ ਰਾਗਾਤਮਕ ਰੂਪ ਸਾਨੂੰ ਯਸ਼ਪਾਲ ਦੀਆਂ ਕਈ ਕਹਾਣੀਆਂ ਵਿਚ ਆਸਾਨੀ ਨਾਲ ਮਿਲਦੇ ਹਨ. . .ਉਹ ਨਾ ਕਿਧਰੇ ਅਸ਼ਲੀਲ ਹੈ, ਨਾ ਇਤਰਾਜ਼ਯੋਗ। ਉਹ ਸਿਰਫ ਸਮਾਜਕ ਹਨ। ਆਪਣੇ ਵੇਲੇ ਦੇ ਪ੍ਰਸੰਗ ਵਿਚ ਹਿੰਮਤੀ, ਨਿਜੀ ਸੈਕਸ ਦੀਆਂ ਵਖੋ-ਵਖਰੀਆ ਸਮਾਜਕ ਪੇਸ਼ਕਾਰੀਆਂ ਜਾਂ ਸਮਾਜਕ ਸੈਕਸ ਦੀਆਂ, ਦੋਹਰੀਆਂ, ਨਿਰਾਰਥਕ ਝੂਠ ਜੀਣ ਦਾ ਨਿੱਜੀ ਵਿਗਾੜ ਹਨ। ਆਪਣੇ ਇਹਨਾਂ, ਕੁੰਠਾਵਾਂ ਦੀਆਂ ਸਮਾਜਕ ਹਾਲਤਾਂ ਨਾਲ 'ਮੰਟੋ' ਵਿਚ ਸੈਕਸ ਨਿੱਜੀ-ਵਿਦ੍ਰੋਹ ਹੈ ਰੋ– ਮਾਂਟਿਕ ਰਿਬੈਲਿਅਨ। ਯਸ਼ਪਾਲ ਵਿਚ ਉਹ ਸਮਾਜ ਦੀਆਂ ਇਕਾਈਆਂ ਦੀ ਮਾਨਸਿਕਤਾ ਭਾਵ ਨੈਤਿਕਤਾ ਨੂੰ ਨਿਸਚਿਤ ਤੇ ਰੱਦ ਕਰਨ ਵਾਲੀ ਮੂਲ ਤਾਕਤ. . .ਜਿਵੇਂ ਕਿ ਮੈਂ ਕਿਹਾ, ਯਸ਼ਪਾਲ ਲਈ ਸੈਕਸ ਸਮਾਜਕ ਵਿਗਾੜਾਂ ਤੋਂ ਵੱਖਰੀ ਜਾਂ ਇੱਕਲੀ ਕਾਰੀ ਸਮੱਸਿਆ ਨਹੀਂ ਹੈ. ਉਹ ਉਹਨਾਂ ਲਈ ਪੂਰੇ ਵਿਦ੍ਰੋਹ ਦਾ ਹਿੱਸਾ ਹੀ ਨਹੀਂ ਧਰਮ ਤੇ ਰਾਜਨੀਤੀ ਯੋਗ ਪ੍ਰਬੰਧ ਦੇ ਮੂਲ ਆਧਾਰਾਂ ਦੇ ਖਿਲਾਫ ਲੜਾਈ ਹੈ, ਲੜਾਈ ਭਾਵੇਂ ਅੰਗ੍ਰੇਜ਼ ਉਪਨਿਵੇਸ਼ਵਾਦ ਦੇ ਵਿਰੋਧ ਵਿਚ ਹੋਵੇ ਜਾਂ ਭਾਰਤੀ ਸੰਸਕ੍ਰਿਤੀ ਦੇ ਨਾਮ ਉਪਰ ਸਾਮੰਤੀ ਮੁੱਲਾਂ ਤੇ ਅੰਧ-ਵਿਸ਼ਵਾਸਾਂ ਦੇ। ਯਸ਼ਪਾਲ ਰਾਜਨੈਤਿਕ ਤੇ ਮਾਨਸਿਕ ਜਾਂ ਸੰਸਕਾਰੀ ਗੁਲਾਮੀ ਦੇ ਵਿਰੋਧ ਵਿਚ ਖੜੇ ਕਰਾਂਤੀਕਾਰੀ ਲੇਖਕ ਹਨ - ਇਕ ਵਧੇਰੇ ਆਜ਼ਾਦ ਤੇ ਔਖਿਆਈਆਂ ਤੋਂ ਸੁਤੰਤਰ ਸੰਸਾਰ ਦੇ ਹਾਮੀ ਹੋ ਕੇ ਜਦੋਂ ਉਹ ਪੁਰਾਣ-ਨਾਲ ਦੇ ਅੰਤਰ ਵਿਰੋਧਾਂ ਤੇ ਵੈਦਿਕ ਗੈਰਮਨੁੱਖਤਾ ਉਪਰ ਹਮਲਾ ਕਰਦੇ ਹਨ ਤਾਂ ਉਹਨਾਂ ਦਾ ਆਧਾਰ ਬੁਧ-ਦਰਸ਼ਨ ਵਾਲਾ ਹੁੰਦਾ ਹੈ। ਦਿਵਿਆ ਤੇ ਅਮਿਤਾ ਇਸੇ ਕਾਲ ਦੇ ਨਾਵਲ ਹਨ। ਵਰਤਮਾਨ ਰਾਜਨੀਤੀ ਦਾ ਖੋਖਲਾਪਣ ਉਜਾਗਰ ਕਰਨ ਦਾ ਉਹਨਾਂ ਦਾ ਹਥਿਆਰ ਹੈ ਮਾਰਕਸਵਾਦ ਤੇ ਮੱਧ-ਸ਼੍ਰੇਣਿਕ ਨੈਤਿਕਤਾ ਦੇ ਪਾਖੰਡੀ ਵਿਆਹੇ-ਜੀਵਨ ਨੂੰ ਉਧੇੜਨ ਲਈ ਫਰਾਇਡ ਤੋਂ ਵਧ ਬਰਟੇਂਡ ਰੱਸਲ ਉਹਨਾਂ ਦੇ ਨੇੜੇ ਹਨ। ਉਹ ਹਰ ਤਰ੍ਹਾਂ ਦੀ ਗੁਲਾਮੀ ਦੇ ਖਿਲਾਫ ਖੜੇ ਸਿਪਾਹੀ

ਵਾਂਗ ਹਨ।

ਪਰ ਇਕ ਕਹਾਣੀਕਾਰ ਦੇ ਤੌਰ ਤੇ ਇਹੀ ਯਸ਼ਪਾਲ ਦੀ ਸੀਮਾ ਵੀ ਹੈ। ਪ੍ਰੇਮ ਚੰਦ ਵਾਂਗ ਕਹਾਣੀ ਲਿਖਣਾ ਪੇਸ਼ਕਾਰੀ ਦੀ ਤੱਸਲੀ ਤੋਂ ਵਧ ਸਮਾਜਕ ਜਾਂ ਰਾਜਨੀਤਕ ਕਾਰਜ ਹੈ, ਅੱਜ ਦੀ ਭਾਸ਼ਾ ਵਿਚ ਕਹੀਏ ਤਾਂ ਦੋਵੇਂ ਹੀ 'ਸੋਸ਼ਲ-ਐਕਟੀਵਿਸਟ' ਹਨ ਅਤੇ ਸਾਹਿੱਤ ਉਹਨਾਂ ਦਾ ਐਕਟ ਆਫ ਫੇਥ ਹੈ, ਜਾਂ ਅਨੁਸ਼ਠਾਨ ਹੈ। ਅੱਗ ਭਾਵੇਂ ਉਸ ਵਿਚ ਮੋਪਾਸਾ ਦੀ ਹੋਵੇ, ਕਲਾ ਨਿਸਚੇ ਹੀ ਕਮਜ਼ੋਰ ਹੈ। ਹੈਰਾਨੀ ਨਹੀਂ ਹੋਣੀ ਚਾਹੀਦੀ ਕਿ ਪ੍ਰੇਮ ਚੰਦ ਤੇ ਯਸ਼ਪਾਲ ਨੇ ਨਾ ਸਿਰਫ ਕਹਾਣੀ ਕਲਾ ਦੇ ਨਾਲ ਕੋਈ ਪ੍ਰਯੋਗ ਕੀਤੇ ਨਾ ਭਾਸ਼ਾ ਦੀਆਂ ਸੰਭਾਵਨਾਵਾਂ ਵਾਲੇ ਪਾਸੇ ਖੋਜ। ਕਹਾਣੀ ਨੂੰ ਪੜ੍ਹਨ ਯੋਗ ਬਣਾਣ ਵਿਚ ਉਹਨਾਂ ਦੀ ਭਾਸ਼ਾ ਦਾ ਪੱਧਰ ਤੇ ਸਰੂਪ ਆਮ ਤੌਰ ਤੇ ਸਾਰੇ ਕਿਧਰੇ ਇਕਹਿਰੇ ਹਨ, ਪੁਰਾਣਿਕ ਜਾਂ ਧਾਰਮਕ ਕਥਾਵਾਂ ਵਿਚ ਸੰਸਕ੍ਰਿਤ ਭਾਰੂ ਤੇ ਸਮਾਜਕ ਕਥਾਵਾਂ ਵਿਚ ਸਿੱਧੀ-ਸਪਾਟ . . . ਸ਼ਾਇਦ ਆਪਣੇ ਵਿਚਾਰਾਂ ਨੂੰ ਲੈ ਕੇ ਹੀ ਉਹ ਐਨੇ ਵਧੇਰੇ ਦ੍ਰਿੜ, ਤੇ ਨਚਿੰਤ ਹਨ ਕਿ ਰੂਪਾਕਾਰ ਨੂੰ ਸਿਰਫ 'ਵਰਤਣ' ਲਈ ਹੀ ਵਰਤਦੇ ਹਨ। ਲੜਾਈ ਵਿਚ ਵੀ ਆਪਣੇ ਹਥਿਆਰਾਂ ਤੇ ਉਹਨਾਂ ਦੀ ਵਰਤੋਂ ਨੂੰ ਬਦਲਣ ਦੀ ਲੋੜ ਹੁੰਦੀ ਹੈ – ਇਸ ਵਿਚ ਸ਼ਾਇਦ ਨਾ ਪ੍ਰੇਮ ਚੰਦ ਨੂੰ ਵਿਸ਼ਵਾਸ ਹੈ ਨਾ ਯਸ਼ਪਾਲ ਨੂੰ। ਕਦੀ ਕਦੀ ਤਾਂ ਇਹ ਵੀ ਵਹਿਮ ਹੁੰਦਾ ਹੈ ਕਿ ਕਹਾਣੀਆਂ ਨਹੀਂ, ਤਸਵੀਰਾਂ ਵਾਲੀਆਂ ਕਹਾਣੀਆਂ ਲਿਖ ਰਹੇ ਹਨ। ਇਸ ਪਾਸੇ ਸ਼ਾਇਦ ਸਭ ਤੋਂ ਵਧ ਪ੍ਰਯੋਗ 'ਅਗੇਯ' ਨੇ ਹੀ ਕੀਤੇ ਹਨ। **ਮਕਰੀਲ** ਵਰਗੀਆਂ ਸੂਖਮ ਸੰਵੇਦਨਾਵਾਂ ਅਤੇ **ਜਿਥੇ ਸਾੜਾ ਨਹੀਂ**, **ਪਰਦਾ** ਵਰਗੀਆਂ ਪ੍ਰਤੀਕਾਤਮਕ ਕਹਾਣੀਆਂ ਯਸ਼ਪਾਲ ਕੋਲ ਹੋਰ ਨਹੀਂ ਹਨ। ਪ੍ਰੇਮ ਚੰਦ ਤੇ ਯਸ਼ਪਾਲ ਦੋਹਾਂ ਦੇ ਪਾਤਰ ਆਮ ਤੌਰ ਤੇ 'ਟਾਈਪ' ਹਨ – ਉਹ ਨਿੱਜੀ ਫੈਸਲੇ ਨਾਲ ਨਹੀਂ, ਸਮਾਜਕ ਪ੍ਰਵਿਰਤੀਆਂ ਨਾਲ ਤੁਰਦੇ ਹਨ। ਇਸੇ ਲਈ ਮੈਂ ਯਸ਼ਪਾਲ ਨੂੰ ਪ੍ਰੇਮ ਚੰਦ ਦੀ ਪਰੰਪਰਾ ਦੇ ਸਭ ਤੋਂ ਸਮਰਥ ਕਹਾਣੀਕਾਰ ਵਾਂਗ ਵੇਖਦਾ ਹਾਂ।

ਪਰ ਜਿਵੇਂ ਕਿ ਮੈਂ ਕਿਹਾ ਉੱਤਰੀ ਭਾਰਤ ਦੇ ਮੱਧਵਰਗ ਦੀ ਸਮਾਜਕ, ਰਾਜਨੀਤਕ ਤੇ ਮਨੋਵਿਗਿਆਨਕ ਜਟਿਲਤਾ, ਬੇਚੈਨੀਆਂ ਅਤੇ ਅੰਤਰ-ਵਿਰੋਧਾਂ ਦੇ ਉਹ ਇਤਿਹਾਸਕ ਕਹਾਣੀਕਾਰ ਹਨ। ਦੋ ਵੱਡੀਆਂ ਲੜਾਈਆਂ ਵਿਚਾਲੇ ਦੇ ਭਾਰਤੀ ਸਮਾਜ ਦੇ ਚਿਤਰਣ ਲਈ ਨਿਸਚੇ ਹੀ ਉਹ ਸਭ ਤੋਂ ਵਧ ਪ੍ਰਮਾਣਿਕ ਕਥਾਕਾਰ ਦੇ ਰੂਪ ਵਿਚ ਯਾਦ ਕੀਤੇ ਜਾਣਗੇ। ਉਹ ਉਸ ਬੌਧਿਕ ਨੌਜੁਆਨ ਤਾਕਤ ਦੇ ਪ੍ਰਤੀਕ ਹਨ ਜਿਹੜਾ ਅਤੀਤ ਤੇ ਵਰਤਮਾਨ ਦੋਹਾਂ ਹੀ ਉਪਨਿਵੇਸ਼ਵਾਦਾਂ ਦੇ ਖ਼ਿਲਾਫ਼ ਸੰਘਰਸ਼ ਕਰ ਰਹੀ ਸੀ। ਯਸ਼ਪਾਲ ਸ਼ੁਰੂ ਤੋਂ ਹੀ ਪਹਿਲਾਂ ਰਾਜਨੀਤਕ ਤੇ ਫਿਰ ਬੌਧਿਕ ਕਰਾਂਤੀਕਾਰੀ ਬਣੇ ਰਹੇ। ਸੱਤਾ, ਭਾਵੇਂ ਉਹ ਸੱਤ ਸਮੁੰਦਰ ਪਾਰੋਂ ਅੰਗਰੇਜ਼ਾਂ ਦੀ ਹੋਵੇ ਜਾਂ ਸਾਂਸਕ੍ਰਿਤਿਕ ਸੁਨਹਿਰੇ ਹਿਰਨ ਦੇ ਰੂਪ ਵਿਚ ਦੂਰ ਅਤੀਤ ਤੋਂ ਆਉਂਦੇ ਸਾਮੰਤਵਾਦੀ ਬ੍ਰਾਹਮਣੀ ਪ੍ਰਬੰਧ ਦੀ – ਯਸ਼ਪਾਲ ਨੂੰ ਕਦੀ ਵੀ ਡਰਾ ਨਹੀਂ ਸਕੀ। ਉਹਨਾਂ ਨੇ ਦੋਹਾਂ ਦੇ ਖਿਲਾਫ ਹਥਿਆਰਾਂ ਤੇ ਵਿਚਾਰਾਂ ਨਾਲ ਲੜਾਈ ਕੀਤੀ।

ਬੁਨਿਆਦ ਪ੍ਰਸਤੀ ਤੇ ਪੁਨਰ ਉਥਾਨਵਾਦ ਦੇ ਇਸ ਹਨੇਰੀ ਭਰੇ ਤੂਫ਼ਾਨ ਵਿਚ ਯਸ਼ਪਾਲ ਸਾਡੇ ਲਈ ਅੱਜ ਹੋਰ ਵਧੇਰੇ ਪ੍ਰਸੰਗਿਕ ਤੇ ਭਰੋਸੇਯੋਗ ਹਨ।

– **ਰਾਜਿੰਦਰ ਯਾਦਵ**

# ਪਰਾਇਆ ਸੁੱਖ

ਅਸਮਾਨ ਵਿਚ ਚੁੰਹੀਂ ਦਿਸ਼ਾਵੀਂ ਬੱਦਲ ਹੀ ਬੱਦਲ ਸਨ। ਸੂਰਜ ਅਜੇ ਚੜ੍ਹਿਆ ਹੈ ਕਿ ਨਹੀਂ; ਕੁਝ ਪਤਾ ਨਹੀਂ ਸੀ ਲਗਦਾ। ਠੰਢੀ ਤੇ ਸਲ੍ਹਾਬੇ ਭਰੀ ਹਵਾ ਤੇਜ਼ੀ ਨਾਲ ਚਲ ਰਹੀ ਸੀ। ਪਠਾਨਕੋਟ ਸਟੇਸ਼ਨ ਦੇ ਮੁਸਾਫ਼ਰਖ਼ਾਨੇ ਵਿਚ ਬੈਠੇ ਪਹਾੜਾਂ ਤੇ ਜਾਣ ਵਾਲੇ ਲੋਕ ਆਪਣੇ ਆਪ ਨੂੰ ਕਪੜਿਆਂ ਵਿਚ ਲਪੇਟੀ ਬੱਸਾਂ ਦੇ ਚਲਣ ਵੇਲੇ ਦੀ ਉਡੀਕ ਕਰ ਰਹੇ ਸਨ। ਬੱਸਾਂ ਦੇ ਡਰਾਇਵਰ ਸੁਆਰੀਆਂ ਦੀ ਭਾਲ ਵਿਚ ਏਧਰ ਓਧਰ ਤੁਰੇ ਫਿਰਦੇ ਸਨ। ਜਿੰਨੀ ਚਿੰਤਾ ਮੁਸਾਫ਼ਰਾਂ ਨੂੰ ਆਣ-ਜਾਣ ਦੀ ਸੀ, ਉਸ ਨਾਲੋਂ ਵੀ ਵਧੇਰੇ ਚਿੰਤਾ ਇਹਨਾਂ ਡਰਾਇਵਰਾਂ ਨੂੰ ਉਹਨਾਂ ਦੇ ਘਰ ਪਹੁੰਚਾਣ ਦੀ ਸੀ।

ਸਟੇਸ਼ਨ ਦੇ ਸੁੰਨਸਾਨ ਪਰ ਲੰਬੇ ਪਲੇਟਫਾਰਮ ਉਪਰ ਕੋਈ ਰੇਲਵੇ ਕੁਲੀ ਕਦੇ ਕਦਾਈਂ ਦਿਖਾਈ ਪੈਂਦਾ ਸੀ। ਮਿਸਟਰ ਸੇਠੀ ਮੋਟਾ ਗਰਮ ਕੋਟ ਤੇ ਓਵਰਕੋਟ ਪਾਈ ਸੱਜੇ ਪਾਸੇ ਪਲੇਟਫਾਰਮ ਦੇ ਇਕ ਪਾਸੇ ਬਣੀ ਪੱਥਰ ਦੀ ਪਟੜੀ ਉਪਰ ਟਹਿਲ ਰਿਹਾ ਸੀ। ਪਹਾੜ ਦੀ ਠੰਢੀ ਹਵਾ ਨੂੰ ਉਹਦੇ ਮੋਟੇ ਗਰਮ ਕਪੜਿਆਂ ਨੂੰ ਵਿੰਨ੍ਹ ਕੇ ਉਸਦੇ ਸਰੀਰ ਨੂੰ ਛੋਹ ਲੈਣ ਦੀ ਬਿਲਕੁਲ ਇੱਛਾ ਨਹੀਂ ਸੀ। ਉਹ ਸਿਰਫ ਉਹਦੇ ਚਿਹਰੇ ਤੇ ਸਿਰ ਦੇ ਵਾਲਾਂ ਨਾਲ ਹੀ ਅਠਖੇਲੀਆਂ ਕਰ ਰਹੀ ਸੀ। ਹਵਾ ਦੀ ਇਹ ਠੰਢਕ, ਜਿਹੜੀ ਸੈਂਕੜੇ ਮੁਸਾਫਰਾਂ ਦੀ ਜਾਨ ਲੈ ਰਹੀ ਸੀ, ਸੇਠੀ ਨੂੰ ਚੁਸਤੀ ਤੇ ਤੰਦਰੁਸਤੀ ਦੇ ਰਹੀ ਸੀ। ਇਸ ਸ਼ਾਂਤ ਮਾਹੌਲ ਵਿਚ ਉਹ ਆਪਣੇ ਆਪ ਵਿਚ ਸਮੋ ਜਾਣ ਦੀ ਕੋਸ਼ਿਸ਼ ਕਰ ਰਿਹਾ ਸੀ।

ਬੱਸਾਂ ਦੇ ਡਰਾਇਵਰ ਆਪਣੇ ਗਾਹਕ ਮੁਸਾਫਰਖਾਨੇ ਵਿਚੋਂ ਲੱਭ ਰਹੇ ਸਨ। ਕਾਰਾਂ ਦੇ ਡਰਾਇਵਰ ਡਰਦੇ-ਡਰਦੇ ਸਟੇਸ਼ਨ ਦੇ ਵੇਟਿੰਗ-ਰੂਮ ਦੀਆਂ ਜਾਲੀਆਂ ਵਿਚੋਂ ਆਪਣੇ ਗਾਹਕਾਂ ਦਾ ਜਾਇਜ਼ਾ ਲੈ ਰਹੇ ਸਨ। ਇਕ ਡਰਾਇਵਰ ਨੇ ਸੇਠੀ ਨੂੰ ਸਲਾਮ ਕਰਕੇ ਕਿਹਾ – ''ਹਜ਼ੂਰ ਬੜੀ ਆਰਾਮਦੇਹ ਗੱਡੀ ਹੈ।''

ਸੇਠੀ ਨੇ ਉਹਦੀ ਗੱਲ ਦਾ ਜਵਾਬ ਨਹੀਂ ਦਿੱਤਾ। ਉਹ ਠੰਢੀ ਹਵਾ ਦਾ ਆਨੰਦ ਲੈ ਰਿਹਾ ਸੀ। ਜਵਾਬ ਦੇ ਕੇ ਉਹ ਆਪਣੀ ਸ਼ਾਂਤੀ ਨਹੀਂ ਸੀ ਭੰਗ ਕਰਨੀ ਚਾਹੁੰਦਾ। ਉਸਨੂੰ ਗੱਡੀ ਵਿਚ ਥਾਂ ਲੱਭਣ ਦੀ ਲੋੜ ਹੀ ਨਹੀਂ ਸੀ। ਗੱਡੀਆਂ ਉਸਦੇ ਪਿੱਛੇ-ਪਿੱਛੇ ਫਿਰਦੀਆਂ ਹਨ। ਦੂਰ ਖਲੋਤਾ ਡਰਾਇਵਰ ਉਸਦੇ ਜਵਾਬ ਦੀ ਉਡੀਕ ਕਰ ਰਿਹਾ ਸੀ ਪਰ ਸੇਠੀ ਦਾ ਧਿਆਨ ਉਹਦੇ ਵਲ ਨਾ ਗਿਆ।

ਸੇਠੀ ਨੇ ਵੇਖਿਆ ਜਨਾਨਾ ਵੇਟਿੰਗ-ਰੂਮ ਦਾ ਦਰਵਾਜ਼ਾ ਖੁੱਲ੍ਹਾ ਹੈ। ਇਕ ਮੁਟਿਆਰ ਲੰਬਾ ਕਾਲਾ ਕੋਟ ਤੇ ਸਫੈਦ ਸਾੜ੍ਹੀ ਪਾਈ ਨਿਕਲੀ। ਸਾਲ-ਡੇਢ ਸਾਲ ਦਾ ਮੁੰਡਾ ਉਸਦੀ ਉਂਗਲ ਫੜੀ ਤੁਰਦਾ ਆ ਰਿਹਾ ਸੀ। ਮੁਟਿਆਰ ਉਸ ਸੁੰਨਸਾਨ ਪਲੇਟਫਾਰਮ ਦੇ ਦੂਜੇ ਪਾਸੇ ਤੁਰ ਗਈ।

ਮੁਟਿਆਰ ਤੇ ਬੱਚੇ ਨੂੰ ਦੇਖ ਕੇ ਸੇਠੀ ਦੇ ਮਨ ਵਿਚ ਇਕ ਖਿਆਲ ਆਇਆ। ਬੱਚੇ

ਨੂੰ ਉਂਗਲੀ ਲਾਈ ਪੂਰਬ ਵਲ ਮੂੰਹ ਕਰਕੇ ਆਉਂਦੀ ਉਹ ਮੁਟਿਆਰ ਉਸਨੂੰ ਸਫਲ ਜੀਵਨ ਦਾ ਹੀ ਰੂਪ ਲਗੀ। ਉਸਨੂੰ ਆਪਣੀ ਜ਼ਿੰਦਗੀ ਨਿਕੰਮੀ ਜੇਹੀ ਲਗੀ; ਹਵਾ ਵਿਚ ਉੱਡਦੀ ਇੱਕ ਅਵਾਰਾ ਬੱਦਲੀ ਵਾਂਗ। ਉਸਨੂੰ ਮੁਟਿਆਰ ਦੀ ਜ਼ਿੰਦਗੀ ਇਕ ਭਰਪੂਰ ਬੱਦਲੀ ਵਾਂਗਰ ਲਗੀ ਜਿਹੜੀ ਵਰ੍ਹ ਕੇ ਫਸਲ ਨਾਲ ਭਰੇ ਹਰੇ ਭਰੇ ਖੇਤ ਉਪਰ ਛਾ ਰਹੀ ਸੀ। ਉਸ ਬੱਚੇ ਦੀਆਂ ਛੋਟੀਆਂ ਛੋਟੀਆਂ ਲੱਤਾਂ, ਮਸਤੀ ਭਰੀ ਚਾਲ, ਮਾਂ ਦੀ ਉਂਗਲ ਨਾਲ ਲਮਕ ਲਮਕ ਕੇ ਤੁਰਨਾ, ਮਾਂ ਦੀ ਸੰਤੁਸ਼ਟ, ਗੰਭੀਰ ਤੇ ਸਥਿਰ ਚਾਲ ਮਾਲ ਨਾਲ ਭਰੀ ਹੋਈ ਬੇੜੀ ਵਾਂਗ ਸੀ, ਜਿਹੜੀ ਗੰਭੀਰ ਚਾਲੇ ਤੁਰ ਰਹੀ ਸੀ।

ਸੇਠੀ ਨੇ ਬਿਜਲੀ ਦੇ ਖੰਭੇ ਦੇ ਸਹਾਰੇ ਪਿੱਠ ਲਗਾਈ ਅਤੇ ਮਾਂ-ਬੱਚੇ, ਮੁਟਿਆਰ-ਬੱਚੇ ਦੀ ਇਸ ਜੋੜੀ ਵਲ ਵੇਖਦਾ ਰਿਹਾ। ਸਟੇਸ਼ਨ ਦੀ ਇਮਾਰਤ ਤਕ ਜਾ ਕੇ ਮੁਟਿਆਰ ਵਾਪਸ ਮੁੜੀ। ਵਾਪਸੀ ਵੇਲੇ ਉਸਨੇ ਮੁੰਡੇ ਤੋਂ ਸੱਜੇ ਹੱਥ ਦੀ ਉਂਗਲ ਛੁਡਵਾ ਕੇ ਖੱਬੇ ਹੱਥ ਦੀ ਉਂਗਲ ਫੜਾ ਦਿੱਤੀ ਅਤੇ ਹੁਣ ਉਹ ਸੇਠੀ ਵਲ ਆਉਣ ਲੱਗੀ। ਬੱਚਾ ਵੇਲ ਨਾਲ ਲਮਕੇ ਫੱਲ ਵਾਂਗ ਆਪਣਾ ਜੀਵਨ ਮੁਟਿਆਰ ਤੋਂ ਲੈ ਰਿਹਾ ਸੀ। ਨੇੜੇ ਆਉਂਦੀ ਮੁਟਿਆਰ ਦਾ ਚਿਹਰਾ ਅਤੇ ਬੱਚੇ ਦਾ ਆਕਾਰ ਸੇਠੀ ਨੂੰ ਸਪਸ਼ਟ ਦਿਸ ਰਹੇ ਸਨ। ਮੁਟਿਆਰ ਦਾ ਗੋਰਾ ਰੰਗ, ਪਤਲੀ ਲਚਕਦਾਰ ਕਾਠੀ, ਤੰਦਰੁਸਤੀ ਦੀ ਝਲਕ, ਮੋਟੀਆਂ ਮੋਟੀਆਂ ਅੱਖਾਂ, ਬੱਚੇ ਦਾ ਛੋਟਾ ਜਿਹਾ ਨੱਕ, ਗੋਲ ਗੋਲ ਅੱਖਾਂ, ਮੋਟੀਆਂ ਗਲ੍ਹਾਂ, ਚਿਹਰੇ ਉਪਰ ਖੂਨ ਦੀ ਤਾਜ਼ਗੀ ਤੇ ਲਾਲੀ, ਸੇਠੀ ਨੂੰ ਇਹ ਸਾਰਾ ਕੁਝ ਮੋਟੇ ਮੋਟੇ ਸ਼ੀਸ਼ੇ ਵਾਲੀਆਂ ਐਨਕਾਂ ਵਿਚੋਂ ਦਿਸ ਰਿਹਾ ਸੀ। ਸੇਠੀ ਠੰਢੀ ਹਵਾ ਦੀ ਠੰਢਕ ਤੋਂ ਸ਼ਾਂਤੀ ਲੈਣ ਦੀ ਗੱਲ ਭੁੱਲ ਗਿਆ।

ਕਾਰ ਦੇ ਡਰਾਇਵਰ ਨੇ ਮੇਮ ਸਾਹਬ ਨੂੰ ਸਲਾਮ ਕਰਕੇ ਸੰਖੇਪ ਜਿਹਾ ਕੁਝ ਪੁੱਛਿਆ। ਫਿਰ ਇਕ ਬੱਸ ਦੇ ਡਰਾਇਵਰ ਨੇ ਉਸਨੂੰ ਸਲਾਮ ਕਰਕੇ ਕੋਈ ਗੱਲਬਾਤ ਕੀਤੀ।

ਸੇਠੀ ਕਾਰੋਬਾਰੀ ਆਦਮੀ ਹੈ। ਉਹ ਸਮਝ ਗਿਆ ਕਿ ਮੇਮ ਸਾਹਬ ਸਸਤੀ ਤੇ ਚੰਗੀ ਸਵਾਰੀ ਦੀ ਭਾਲ ਵਿਚ ਹੈ। ਬੱਸ ਸੱਤ ਵਜੇ ਤੋਂ ਪਹਿਲਾਂ ਨਹੀਂ ਚਲ ਸਕਦੀ ਪਰ ਕਾਰ ਲਈ ਕੋਈ ਬੰਦਿਸ਼ ਨਹੀਂ। ਬੱਸ ਦੇ ਡਰਾਇਵਰ ਉਡੀਕ ਕਰ ਰਹੇ ਸਨ ਕਿਉਂਕਿ ਉਹਨਾਂ ਲਈ ਹਾਲੇ ਸੜਕ ਬੰਦ ਸੀ। ਕਾਰਾਂ ਦੀ ਜਲਦੀ ਨਹੀਂ ਸੀ। ਸੇਠੀ ਦੇ ਦਿਲ ਵਿਚ ਖਿਆਲ ਆਇਆ। ਉਹ ਬਿਜਲੀ ਦੇ ਖੰਭੇ ਦੀ ਟੇਕ ਛੱਡ ਕੇ ਸਿੱਧਾ ਖੜਾ ਹੋ ਗਿਆ ਅਤੇ ਉਸਨੇ ਡਰਾਇਵਰ ਵਲ ਵੇਖਿਆ। ਡਰਾਇਵਰ ਦੌੜ ਕੇ ਆ ਗਿਆ ਅਤੇ ਦੁਬਾਰਾ ਸਲਾਮ ਕੀਤਾ।

ਸੇਠੀ ਨੇ ਪੁੱਛਿਆ – ''ਗੱਡੀ ਠੀਕ ਹੈ?''

''ਹਜ਼ੂਰ ਬਿਲਕੁਲ ਨਹੀਂ। ਆਸਿਟਨ ਸੈਲੂਨ।

''ਅੱਛਾ।

''ਹਜ਼ੂਰ ਹੋਰ ਸਵਾਰੀ ਤਾਂ ਨਹੀਂ ਬੈਠੇਗੀ?''

''ਨਹੀਂ, ਬਿਲਕੁਲ ਇਕੱਲਾ। ਤੇਰੇ ਕੁਝ ਪੈਸੇ ਬਣਦੇ ਨੇ ਤਾਂ ਇੱਕ ਸਵਾਰੀ ਬਿਠਾ ਲੈ।'' ਡਰਾਇਵਰ ਨੇ ਹੋਰ ਵੀ ਲੰਬਾ ਸੈਲੂਟ ਮਾਰਿਆ।

ਵੇਟਿੰਗ ਰੂਮ ਵਿਚੋਂ ਸੇਠੀ ਦਾ ਸਮਾਨ ਨਿਕਲਿਆ। ਤਿੰਨ ਸੂਟ ਕੇਸ ਅਤੇ ਦੋ ਛੋਟੇ ਅਟੈਚੀਕੇਸ। ਡਰਾਇਵਰ ਨੇ ਫੌਰਨ ਜਾ ਕੇ ਮੇਮ ਸਾਹਬ ਨੂੰ ਸਲਾਮ ਕੀਤਾ ਅਤੇ ਮੁਫਤ ਦੀ ਇਕ ਸਵਾਰੀ ਦਾ ਸੌਦਾ ਸਸਤੇ ਭਾਅ ਕਰ ਲਿਆ।

ਸੇਠੀ ਇਹ ਵੇਖ ਰਿਹਾ ਸੀ। ਮੇਮ ਸਾਹਬ ਦਾ ਥੋੜ੍ਹਾ ਜਿਹਾ ਸਮਾਨ ਹੀ ਨਿਕਲਿਆ। ਇਕ ਸੂਟਕੇਸ ਤੇ ਬੈਗ। ਬੱਚੇ ਨੂੰ ਲੈ ਕੇ ਉਹ ਵੀ ਸੇਠੀ ਦੇ ਪਿੱਛੇ-ਪਿੱਛੇ ਕਾਰ ਵਲ

ਤੁਰ ਪਈ। ਸੇਠੀ ਪਿੱਛੇ ਬੈਠਣ ਦੀ ਥਾਵੇਂ ਡਰਾਇਵਰ ਨਾਲ ਅੱਗੇ ਬੈਠ ਗਿਆ। ਮੇਮ ਸਾਹਿਬ ਤੇ ਉਸਦਾ ਬੱਚਾ ਬੜੇ ਆਰਾਮ ਨਾਲ ਪਿਛਲੀ ਸੀਟ ਉਪਰ ਬੈਠੇ।

ਕਾਰ ਠੰਢੀ ਹਵਾ ਨੂੰ ਚੀਰਦੀ ਹੋਈ ਦੌੜ ਪਈ। ਸੇਠੀ ਆਪਣੀ ਪਿੱਠ ਪਿੱਛੇ ਇਕ ਮੌਜੂਦਗੀ ਅਨੁਭਵ ਕਰਕੇ ਸੰਤੁਸ਼ਟ ਹੋ ਰਿਹਾ ਸੀ। ਪੂਰੀ ਗੱਡੀ ਦਾ ਕਿਰਾਇਆ। ਪੂਰੀ ਗੱਡੀ ਦਾ ਕਿਰਾਇਆ ਭਰਕੇ ਵੀ ਉਸਨੂੰ ਅਗਲੀ ਤੰਗ ਸੀਟ ਉਪਰ ਬੈਠਣਾ ਮਾੜਾ ਨਾ ਲੱਗਾ। ਸਾਹਮਣੇ ਤੇਜ਼ ਦੌੜਦੇ ਰੁੱਖਾਂ ਅਤੇ ਸੜਕਾਂ ਉਪਰ ਬਣੇ ਮਕਾਨਾਂ ਨੂੰ ਵੇਖ ਕੇ ਮੇਮ ਸਾਹਬ ਦਾ ਬੱਚਾ ਅਗਲੀ ਸੀਟ ਨੂੰ ਫੜ ਕੇ ਕਿਲਕਾਰੀਆਂ ਮਾਰ ਰਿਹਾ ਸੀ। ਉਸਦੇ ਹੱਥ ਨਾਲ ਕਦੇ ਸੇਠੀ ਦੀ ਟੋਪੀ ਹਿਲ ਜਾਂਦੀ ਅਤੇ ਕਦੀ ਉਹ ਉਸਦੀ ਬਾਂਹ ਵਿਚ ਸਿਰ ਮਾਰ ਦਿੰਦਾ।

ਬੱਚੇ ਦੇ ਇਸ ਤਰ੍ਹਾਂ ਕਰਨ ਨਾਲ ਉਸਦੀ ਮਾਂ ਨੂੰ ਝਿਜਕ ਹੋ ਰਹੀ ਸੀ। ਉਸਨੇ ਕਈ ਵਾਰ ਬੱਚੇ ਨੂੰ ਸ਼ਾਂਤ ਰਹਿਣ ਲਈ ਕਿਹਾ, ਮਿਠਾਸ ਭਰੀ ਧਮਕੀ ਵੀ ਦਿੱਤੀ ਪਰ ਉਸ ਨਾਲ ਸੇਠੀ ਅਤੇ ਮੁਟਿਆਰ ਦੋਹਾਂ ਨੂੰ ਹਾਸਾ ਆ ਗਿਆ। ਬੱਚਾ ਛਾਲ ਮਾਰ ਕੇ ਅਗਲੀ ਸੀਟ ਉਪਰ ਜਾਣਾ ਚਾਹੁੰਦਾ ਸੀ। ਸੇਠੀ ਨੇ ਪਿਛੇ ਮੁੜ ਕੇ ਬੱਚੇ ਨੂੰ ਚੁਕ ਕੇ ਆਪਣੀ ਗੋਦੀ ਵਿਚ ਬਿਠਾ ਲਿਆ। ਬੱਚੇ ਦੇ ਕੋਮਲ ਪਰ ਤੰਦਰੁਸਤ ਸਰੀਰ ਦੀ ਛੋਹ ਨਾਲ ਉਸਦੇ ਸਰੀਰ ਵਿਚ ਇਕ ਅਜੀਬ ਕਿਸਮ ਦੀ ਚੁਸਤੀ ਆ ਗਈ। ਇਕ ਨਿਵੇਕਲੀ ਅਨੁਭੂਤੀ ਨੇ ਉਸਦੇ ਦਿਲ ਨੂੰ ਘੇਰ ਲਿਆ।

ਸੇਠੀ ਨੂੰ ਹੁਣ ਤਕ ਬੜੀ ਕੋਸ਼ਿਸ਼ ਤੇ ਸੰਘਰਸ਼ ਨਾਲ ਬਣਾਇਆ ਆਪਣਾ ਜੀਵਨ ਅਚਾਨਕ ਅਸਫਲ ਅਤੇ ਨਿਕੰਮਾ ਜਿਹਾ ਲਗਣ ਲੱਗਾ। ਉਹ ਬੱਚੇ ਦੇ ਮੂੰਹ ਵਲ ਵੇਖ ਰਿਹਾ ਸੀ। ਉਸਨੂੰ ਜ਼ਿੰਦਗੀ ਵਿਚ ਇਕ ਬਹੁਤ ਵੱਡੀ ਘਾਟ ਦਾ ਅਨੁਭਵ ਹੋ ਰਿਹਾ ਸੀ।

ਮੋਟਰ ਦੇ ਸਾਹਮਣੇ ਦੌੜਦੇ ਨਜ਼ਾਰਿਆਂ ਵਿਚੋਂ ਸੇਠੀ ਨੂੰ ਆਪਣੀ ਜ਼ਿੰਦਗੀ ਦੀ ਕਹਾਣੀ ਪਿਕਚਰ ਦੇ ਨਜ਼ਾਰਿਆਂ ਵਾਂਗ ਦੌੜਦੀ ਦਿਸਣ ਲੱਗੀ।

ਪਿਉ ਦੀ ਮੌਤ ਕਾਰਣ ਐਫ.ਏ. ਦੀ ਪੜ੍ਹਾਈ ਛੱਡਣ ਲਈ ਮਜ਼ਬੂਰ ਹੋ ਜਾਣਾ, ਜ਼ਿੰਦਗੀ ਚਲਾਣ ਦਾ ਕੋਈ ਸਾਧਨ ਨਾ ਹੋਣ ਕਾਰਣ ਥਾਂ-ਥਾਂ ਭਟਕਣਾ, ਇਕ ਠੇਕੇਦਾਰ ਕੋਲ ਵੀਹ ਰੁਪਏ ਮਹੀਨਾ ਲੈ ਕੇ ਚੌਵੀ ਘੰਟੇ ਹੱਡ ਭੰਨਵੀਂ ਮਿਹਨਤ . ਦੂਸਰੇ ਠੇਕੇਦਾਰਾਂ ਦਾ ਕੰਮ ਠੇਕੇ ਉਪਰ ਕਰਾਉਣਾ ਅਤੇ ਵੱਡਾ ਠੇਕੇਦਾਰ ਬਣ ਜਾਣਾ. ਇਕ ਤੋਂ ਬਾਅਦ ਇਕ ਠੇਕਾ। ਜਿਸ ਰੁਪਏ ਵਾਸਤੇ ਇਸਨੂੰ ਦਰ ਦਰ ਭਟਕਣਾ ਪੈਂਦਾ ਸੀ. ਉਹੀ ਰੁਪਿਆ ਹਜ਼ਾਰਾਂ-ਲੱਖਾਂ ਦੀ ਗਿਣਤੀ ਵਿਚ ਆਣ-ਜਾਣ ਲਗਾ। ਰੇਲਵੇ-ਪੁਲ ਦੇ ਠੇਕੇ ਵਿਚ ਢਾਈ ਲੱਖ ਦਾ ਇਕੱਠਾ ਫਾਇਦਾ।

ਸੇਠੀ ਨੇ ਆਪਣੀ ਜ਼ਿੰਦਗੀ ਵਿਚ ਇਕ ਚੀਜ਼ ਰੁਪਏ ਨੂੰ ਪਛਾਣਿਆਂ ਸੀ। ਰੁਪਏ ਕਾਰਣ ਉਸਨੇ ਦਿਨ ਨੂੰ ਦਿਨ ਤੇ ਰਾਤ ਨੂੰ ਰਾਤ ਨਾ ਸਮਝਿਆ। ਅਜ ਉਹ ਲੱਖਪਤੀ ਹੈ। ਆਪਣੀ ਕਮਾਈ ਕਾਰਣ ਉਸਦੇ ਵੱਡੀਆਂ ਵੱਡੀਆਂ ਕੰਪਨੀਆਂ ਵਿਚ ਹਿੱਸੇ ਹਨ। ਜੇਬ ਵਿਚ ਪਈ ਇੰਪੀਰੀਅਲ ਬੈਂਕ ਦੀ ਚਾਰ ਉਂਗਲਾਂ ਚੌੜੀ ਚੈੱਕ ਬੁੱਕ ਉਪਰ ਕੁਝ ਹਿੰਦਸੇ ਲਿਖ ਕੇ ਦਸਤਖ਼ਤ ਕਰ ਦੇਣ ਨਾਲ ਉਹ ਕੀ ਕੁਝ ਨਹੀਂ ਕਰ ਸਕਦਾ। ਪਰ ਇਸ ਦੌਰਾਨ ਉਸਨੂੰ ਰੁਪਏ ਤੋਂ ਬਿਨਾ ਕੀ ਮਿਲਿਆ?. ਰੁਪਏ ਨਾਲ ਕੀ ਨਹੀਂ ਮਿਲ ਸਕਦਾ? ਸੇਠੀ ਦੇ ਸੈਂਕੜੇ ਰਿਸ਼ਤੇਦਾਰ ਜਿਹਨਾਂ ਨੂੰ ਉਹ ਪਛਾਣਨ ਦੀ ਜ਼ਰੂਰਤ ਵੀ ਨਹੀਂ ਸਮਝਦਾ, ਉਸਦਾ ਨਾਂ ਲੈ ਕੇ ਆਪਣੀ ਜਾਣ-ਪਛਾਣ ਕਰਾਉਂਦੇ ਹਨ। ਪਿਆਰ ਭਰੇ ਦਿਲ ਨਾਲ ਉਸ ਵਲ

ਦੌੜਦੇ ਹਨ। ਇੱਜ਼ਤ ਦੀ ਉਸ ਲਈ ਥੁੜ੍ਹ ਨਹੀਂ। ਰਾਜਨੀਤਕ ਤੇ ਸਮਾਜਕ ਸੰਸਥਾਵਾਂ ਉਸਨੂੰ ਆਪਣਾ ਪਾਲਕ ਤੇ ਸਭਾਪਤੀ ਬਣਾਉਣ ਲਈ ਵਿਆਕੁਲ ਸਨ, ਪਰ ਇਸ ਸਭ ਕੁਝ ਨਾਲ ਉਸਨੂੰ ਕੀ ਮਿਲਦਾ ਹੈ।

ਸੇਠੀ ਨੂੰ ਪਿਆਰ ਤੇ ਵਿਆਹ ਦੀਆਂ ਕਿੰਨੀਆਂ ਹੀ ਪੇਸ਼ਕਸ਼ਾਂ ਆ ਚੁਕੀਆਂ ਹਨ। ਉਹਨਾਂ ਸ਼ਰਮੀਲੀਆਂ ਤੇ ਮਸਤਾਈਆਂ ਅੱਖਾਂ ਵਿਚ ਉਸਨੂੰ ਸਿਰਫ ਰੁਪਏ ਦਾ ਲਾਲਚ ਹੀ ਦਿਸਿਆ; ਉਸਨੂੰ ਫਸਾਣ ਦੀ ਕੋਸ਼ਿਸ਼। ਇਹ ਸਾਰਾ ਕੁਝ ਵੇਖ ਕੇ ਉਹ ਭਿੱਜੀ ਮੱਖੀ ਕਿਉਂ ਨਿਗਲਦਾ? ਉਸਨੂੰ ਕੋਈ ਆਪਣੇ ਵੱਲ ਨਾ ਖਿੱਚ ਸਕਿਆ। ਉਹ ਇਹਨਾਂ ਸਾਰਿਆਂ ਨੂੰ ਗੁੜ ਦੀ ਭੇਲੀ ਉਪਰ ਆਣ ਵਾਲੀਆਂ ਮੱਖੀਆਂ ਤੇ ਕੀੜਿਆਂ ਵਾਂਗ ਪਰ੍ਹਾਂ-ਪਰ੍ਹਾਂ ਰਖਦਾ। ਉਸਦਾ ਨਿਸ਼ਾਨਾ ਸਿਰਫ ਰੁਪਈਆ ਸੀ।

ਅਜ ਉਸਨੂੰ ਰੁਪਏ ਦੀ ਘਾਟ ਨਹੀਂ ਪਰ ਫਿਰ ਵੀ ਉਹ ਹੋਰ ਕਮਾਉਂਦਾ ਹੈ। ਰੁਪਏ ਨੂੰ ਵਧਾਉਣਾ ਹੀ ਉਸਦੀ ਜ਼ਿੰਦਗੀ ਦਾ ਉਦੇਸ਼ ਹੈ। ਰੁਪਿਆ ਹੁਣ ਉਸ ਵਲ ਇਉਂ ਆਉਂਦਾ ਹੈ ਜਿਵੇਂ ਬਾਰਸ਼ਾਂ ਵਿਚ ਛੋਟੀਆਂ-ਮੋਟੀਆਂ ਨਾਲੀਆਂ ਦਾ ਪਾਣੀ ਆਪਣੇ ਆਪ ਹੀ ਨਦੀ ਵਿਚ ਆ ਕੇ ਇੱਕਠਾ ਹੁੰਦਾ ਹੈ। ਉਸ ਵਲੋਂ ਕੀਤੀਆਂ ਵਿਵਸਥਾਵਾਂ ਵਿਚ ਵੀਹਵੀਂ ਥਾਈਂ ਹਜ਼ਾਰਾਂ ਆਦਮੀ ਮਿਹਨਤ-ਮਜ਼ਦੂਰੀ ਕਰਦੇ ਹਨ ਅਤੇ ਰੁਪਿਆ ਪੈਦਾ ਕਰਦੇ ਹਨ। ਉਹ ਰੁਪਿਆ ਪ੍ਰਬੰਧ ਕੀਤੀਆਂ ਨਾਲੀਆਂ ਵਿਚੋਂ ਹੋ ਕੇ ਆਪਣੇ ਆਪ ਸੇਠੀ ਦੇ ਹਿਸਾਬ ਵਿਚ ਪਹੁੰਚ ਜਾਂਦਾ ਹੈ। ਸੇਠੀ ਦਾ ਕੰਮ ਰੁਪਿਆ ਪੈਸਾ ਵਹਾ ਕੇ ਲਿਆਣ ਲਈ ਨਵੀਆਂ ਨਾਲੀਆਂ ਤਿਆਰ ਕਰਨਾ ਹੈ।

ਸੇਠੀ ਦਾ ਕੋਈ ਖਾਸ ਖਰਚਾ ਨਹੀਂ ਸੀ। ਉਸਨੂੰ ਕੋਈ ਸ਼ੌਕ ਨਹੀਂ ਸੀ। ਇਕੱਲਾ ਆਦਮੀ ਕਿਹੜੇ ਖਰਚੇ ਕਰੇ। ਉਸਦਾ ਖਰਚਾ ਹਜ਼ਾਰ-ਬਾਰਾਂ ਸੌ ਰੁਪਏ ਮਹੀਨੇ ਤੋਂ ਵਧ ਨਹੀਂ ਸੀ। ਸੁੱਖ ਵਾਲੇ ਪਾਸੇ ਕਦੀ ਉਸਦਾ ਧਿਆਨ ਹੀ ਨਹੀਂ ਗਿਆ ਪਰ ਅਜ ਅਚਾਨਕ ਠੰਢੀ ਹਵਾ ਦੀ ਫਰਫਰਾਹਟ ਨਾਲ ਸ਼ਾਂਤ ਦਿਮਾਗ ਵਿਚ ਇਕ ਨਵੀਂ ਅਨੁਭੂਤੀ ਦਾ ਅਨੁਭਵ ਹੋ ਰਿਹਾ ਸੀ।

ਬੱਚਾ ਆਪਣੀਆਂ ਜੁੱਤੀਆਂ ਸੇਠੀ ਦੇ ਵਧੀਆ ਕੋਟ ਉਪਰ ਰਖੀ ਖੜੋਤਾ ਸੀ। ਮੋਟਰ ਦੇ ਬਰਫ ਵਾਂਗ ਠੰਢੇ ਸ਼ੀਸ਼ੇ ਉਪਰ ਹੱਥ ਰਖ ਕੇ, ਫਿਰ ਸ਼ੀਸ਼ੇ ਨਾਲ ਮੂੰਹ ਲਗਾ ਕੇ ਬੱਚਾ ਕਿਲਕਾਰੀਆ ਮਾਰ ਰਿਹਾ ਸੀ। ਉਸਦੇ ਪੈਰਾਂ ਨਾਲ ਲਿਤਾੜੇ ਜਾਣ ਕਾਰਣ ਸੇਠੀ ਨੂੰ ਬੜਾ ਸੁਖ ਮਿਲ ਰਿਹਾ ਸੀ। ਉਸਦੀਆਂ ਅੱਖਾ ਅੱਧ ਮੀਟੀਆ ਤੇ ਸੇਜਲ ਹੋ ਗਈਆਂ। ਉਸਦੇ ਮੂੰਹ ਦਾ ਇਕ ਪਾਸਾ ਅੰਦਰ ਵਲ ਖਿੱਚਿਆ ਗਿਆ। ਉਹ ਲਗਾਤਾਰ ਬੱਚੇ ਦੇ ਰੁਝੇਂਵੇ ਵਲ ਵੇਖਦਾ ਰਿਹਾ। ਪਿੱਠ ਪਿਛੇ ਕੰਨਾਂ ਵਲ ਉਸਨੂੰ ਇਕ ਮੌਜੂਦਗੀ, ਇਕ ਬੜੀ ਗਰਮਾਇਸ਼ ਭਰੀ ਮੌਜੂਦਗੀ ਅਨੁਭਵ ਹੋ ਰਹੀ ਸੀ ਜਿਹੜੀ ਰੁੱਖ ਦੀ ਛਾਂ ਵਾਂਗ ਵਿਆਪਕ ਅਤੇ ਰੁੱਖ ਨੂੰ ਜਨਮ ਦੇਣ ਵਾਲੇ ਫੁੱਲ ਵਾਂਗ ਖਿਚਵੀਂ ਸੀ। ਜਿਹੜੀ ਔਲਾਦ ਦੇ ਸਿਰ ਉਪਰ ਰਖਿਆ ਤੇ ਧੀਰਜ ਦਾ ਹੱਥ ਰੱਖਦੀ ਹੈ ਅਤੇ ਮਰਦ ਦੇ ਦਿਲ ਵਿਚ ਇੱਛਾ ਦਾ ਤੀਰ ਮਾਰਦੀ ਹੈ। ਜਿਸਦੀ ਮੁਸਕਰਾਹਟ ਸਤਰੰਗੀ ਪੀਘ ਬਣਾ ਦੇਂਦੀ ਹੈ। ਜਿਸ ਵਿਚ ਜ਼ੋਰਾਂ ਦੀ ਚੁਭਣ, ਰਖਿਆ ਦਾ ਵਿਸ਼ਵਾਸ, ਅਸ਼ੀਰਵਾਦ ਦੀ ਛਾਂ, ਵਾਸਨਾ ਦੀ ਝਿਲਮਿਲ ਸਭ ਕੁਝ ਇਕੱਠਾ ਸ਼ਾਮਲ ਹੈ। ਇਹੋ ਜਿਹੀ ਇਕ ਖਿੱਚ ਉਸਨੂੰ ਉਪਰ ਵਲ ਅਤੇ ਗੋਦੀ ਵਿਚ ਫੜੇ ਬੱਚੇ ਦੀ ਖਿੱਚ ਹੇਠਾਂ ਵਲ ਖਿੱਚ ਰਹੀ ਸੀ। ਸੇਠੀ ਇਕ ਨਵੇਂ ਅਨੁਭਵ ਨਾਲ ਕੁਝ ਭੁਲਿਆ ਜਿਹਾ, ਕੁਝ ਮਸਤ ਜਿਹਾ ਤੇ ਕੁਝ ਗੁਆਚਿਆ ਜਿਹਾ ਸੀ। ਇਕ ਬਿਜਲੀ ਜੇਹੀ ਉਸਦੇ ਸਰੀਰ

ਨੂੰ ਬੇਕਰਾਰ ਕਰ ਰਹੀ ਸੀ।

ਮੋਟਰ ਪਹਾੜੀ ਸੜਕ ਉਪਰ ਚੜ੍ਹਦੀ ਜਾ ਰਹੀ ਸੀ। ਠੰਢ ਵਧਦੀ ਜਾ ਰਹੀ ਸੀ। ਬੱਦਲ ਸੰਘਣੇ ਹੁੰਦੇ ਜਾ ਰਹੇ ਸਨ। ਹਵਾ ਪਾਣੀ ਦੇ ਭਾਰ ਨਾਲ ਭਾਰੀ ਸੀ। ਮੋਟਰ ਦੇ ਸ਼ੀਸ਼ੇ ਉਪਰ ਪਾਣੀ ਜੰਮ-ਜੰਮ ਕੇ ਬੂੰਦਾਂ ਵਗ ਰਹੀਆਂ ਸਨ। ਸ਼ੀਸ਼ੇ ਉਪਰ ਧੁੰਦ ਸਾਫ ਕਰਨ ਵਾਲਾ ਵਾਈਪਰ ਡਰਾਇਵਰ ਦੇ ਸਾਹਮਣੇ ਵਾਲੇ ਹਿੱਸੇ ਨੂੰ ਸਾਫ ਕਰ ਰਿਹਾ ਸੀ ਅਤੇ ਬੱਚਾ ਉਸਨੂੰ ਫੜਨ ਲਈ ਉਤਾਵਲਾ ਸੀ। ਸੇਠੀ ਉਸ ਦੀਆਂ ਭਰੀਆਂ ਗੋਲ ਤੇ ਗੁਦਗੁਦੀਆਂ ਬਾਹਾਂ ਨੂੰ ਫੜ ਕੇ ਅਜਿਹਾ ਕਰਨ ਤੋਂ ਰੋਕ ਰਿਹਾ ਸੀ। ਉਹਨਾ ਨੂੰ ਛੱਡਣ ਦਾ ਉਸਦਾ ਦਿਲ ਨਹੀ ਸੀ। ਬੱਚੇ ਨੇ ਮੁੜ ਕੇ ਸੇਠੀ ਵਲ ਵੇਖਿਆ। ਸੇਠੀ ਦੀ ਟਾਈ ਉਪਰ ਨਗੀਨੇ ਵਾਂਗ ਜੜੇ ਪਿੰਨ ਨੇ ਉਸਦਾ ਧਿਆਨ ਖਿਚਿਆ। ਸੇਠੀ ਨੇ ਪਿੰਨ ਉਤਾਰ ਕੇ ਉਸਦੇ ਕੋਟ ਉਪਰ ਲਗਾ ਦਿੱਤਾ। ਮੋਟਰ ਵਿਚ ਪਾਣ ਵਾਲੀ ਉਸਦੀ ਸ਼ਰਬਤੀ ਰੰਗ ਦੀ ਅਜੀਬ ਜੇਹੀ ਵੱਡੀ ਐਨਕ ਬੱਚੇ ਦੇ ਮੂੰਹ ਉਪਰ ਪਹੁੰਚ ਗਈ। ਐਨਕ ਵਿਚ ਉਸਦਾ ਚਿਹਰਾ ਅੱਧਾ ਲੁਕ ਗਿਆ। ਉਸ ਐਨਕ ਦੇ ਸ਼ੀਸ਼ਿਆਂ ਵਿਚੋ ਸੇਠੀ ਨੂੰ ਇਕ ਪ੍ਰਤੀਬਿੰਬ ਦਿਸਿਆ। ਪਿਛਲੀ ਸੀਟ ਉਪਰ ਬੈਠੀ ਮਾਂ ਬੁਲ੍ਹਾਂ ਉਪਰ ਉਂਗਲੀ ਰਖ ਕੇ ਬੱਚੇ ਨੂੰ ਸ਼ਾਂਤ ਰਹਿਣ ਦਾ ਇਸ਼ਾਰਾ ਕਰ ਰਹੀ ਸੀ। ਸੇਠੀ ਨੇ ਪਿੱਛੇ ਮੁੜ ਕੇ ਮੁਟਿਆਰ ਵਲ ਵੇਖ ਕੇ ਸਿਫਾਰਸ਼ ਕਰਦਿਆਂ ਕਿਹਾ - ''ਇਟ ਇਜ਼ ਆਲ ਰਾਈਟ, ਕੋਈ ਗੱਲ ਨਹੀਂ'' ਉਸਦੇ ਬੁਲ੍ਹਾਂ ਉਪਰ ਇਕ ਕਰੁਣਾਮਈ ਮੁਸਕਰਾਹਟ ਸੀ। ਮਾਂ ਦਾ ਦਿਲ ਪਿਘਲ ਗਿਆ।

ਡਰਾਇਵਰ ਨੇ ਮੋਟਰ ਦੀ ਚਾਲ ਹੌਲੀ ਕੀਤੀ ਅਤੇ ਮਾਫੀ ਮੰਗਣ ਦੇ ਅੰਦਾਜ਼ ਵਿਚ ਬੋਲਿਆ — ''ਹਜ਼ੂਰ ਉਪਰ ਬੜੇ ਜ਼ੋਰਾਂ ਦਾ ਪਾਣੀ ਪੈ ਰਿਹਾ ਹੈ, ਧੁੰਦ ਬੜੀ ਸੰਘਣੀ ਹੈ''

ਸੇਠੀ ਨੇ ਜਵਾਬ ਦਿੱਤਾ — ''ਕੋਈ ਗੱਲ ਨਹੀਂ, ਹੌਲੀ ਚਲੋ।'' ਪਹਾੜੀ ਦੇ ਉਪਰਲੇ ਹਿੱਸੇ ਵਿਚ ਵਰ੍ਹਣ ਵਾਲਾ ਪਾਣੀ ਵਹਿ ਵਹਿ ਕੇ ਸੜਕ ਦੇ ਕਿਨਾਰੇ ਝਰਨੇ ਬਣਾ ਰਿਹਾ ਸੀ। ਮੋਟਰ ਸੜਕ ਕਿਨਾਰੇ ਵਗਦੇ ਪਾਣੀ ਨੂੰ ਚੀਰਦੀ, ਫਵਾਰੇ ਵਾਂਗ ਹਵਾ ਵਿਚ ਪਾਣੀ ਉਡਾਉਂਦੀ ਘੁੰਮ ਘੁੰਮ ਕੇ ਉੱਤੇ ਹੀ ਉੱਤੇ ਚੜ੍ਹਦੀ ਜਾ ਰਹੀ ਸੀ। ਇਹ ਮੋਟਰ ਦਾ ਦੈਂਤ ਪਹਾੜ ਦੀ ਸਖ਼ਤ ਚੜ੍ਹਾਈ, ਬੱਦਲਾਂ ਦੀ ਧੁੰਦ ਅਤੇ ਬੁਛਾੜਾਂ ਦੀ ਪਰਵਾਹ ਨਾ ਕਰਕੇ ਸੇਠੀ, ਬੱਚੇ ਤੇ ਮੁਟਿਆਰ ਨੂੰ ਚੁੱਕੀ ਉਪਰ ਵਲ ਵਧਦਾ ਜਾ ਰਿਹਾ ਸੀ।

ਦੋ ਘੰਟੇ ਲਗਾਤਾਰ ਚਲਦੇ ਉਹ ਅੱਧੇ ਰਸਤੇ ਦੇ ਡਾਕ ਬੰਗਲੇ ਵਿਚ ਪਹੁੰਚ ਗਏ। ਮੋਟਰ ਘੁੰਮ ਕੇ ਬੰਗਲੇ ਦੇ ਅਹਾਤੇ ਤਕ ਪਹੁੰਚੀ ਅਤੇ ਡਿਉਢੀ ਵਿਚ ਜਾ ਕੇ ਖੜੀ ਹੋ ਗਈ। ਬੰਗਲੇ ਦੇ ਅਹਾਤੇ ਵਿਚ ਕਈ ਲੋਕ ਟੀਨ ਦੀਆਂ ਛੱਤਾਂ ਹੇਠ ਅੱਧ ਭਿੱਜੇ ਬੈਠੇ ਸਨ। ਪਹਾੜਾਂ ਉਪਰ ਭਾਰ ਢੋਣ ਵਾਲੇ ਖੱਚਰ ਜਿੱਥੇ-ਕਿਧਰੇ ਵੀ ਪਾਣੀ ਵਿਚ ਭਿੱਜਦੇ ਸਹਿਮੀਆਂ ਨਜ਼ਰਾਂ ਨਾਲ ਮਨੁੱਖਾਂ ਦੀ ਢਿੱਲੀ ਤੇ ਉਤਸ਼ਾਹਹੀਣ ਚਾਲ ਨੂੰ ਵੇਖ ਰਹੇ ਸਨ। ਮੁਸਾਫਰ ਬੱਦਲ ਤੇ ਸਰਕਾਰੀ ਹੁਕਮ ਦੀ ਉਡੀਕ ਕਰ ਰਹੇ ਸਨ ਅਤੇ ਉਹਨਾ ਦੇ ਪਸ਼ੂ ਫੈਸਲੇ ਦੀ। ਸਾਰੀ ਰਾਤ ਤੇਜ਼ ਮੀਂਹ ਕਾਰਣ ਉੱਤੇ ਦੋ ਥਾਵਾਂ ਤੇ ਪਹਾੜ ਡਿੱਗਣ ਕਾਰਣ ਸੜਕ 'ਤੇ ਆਵਾਜਾਈ ਰੁਕ ਗਈ ਸੀ। ਮੁਸਾਫਰਾਂ ਨੂੰ ਅੱਗੇ ਜਾਣ ਦੀ ਮਨਾਹੀ ਸੀ। ਡਰਾਇਵਰ ਨੇ ਮੋਟਰ ਦਾ ਦਰਵਾਜ਼ਾ ਖੋਲ੍ਹਿਆ। ਸੇਠੀ ਹੇਠਾਂ ਉਤਰਿਆ। ਬੱਚੇ ਨੇ ਸੇਠੀ ਦੀ ਉਂਗਲ ਫੜੀ ਹੋਈ ਸੀ। ਉਸਦੇ ਪਿੱਛੇ ਮੇਮ ਸਾਹਬ ਉਤਰੀ। ਡਾਕ ਬੰਗਲੇ ਦੇ ਚਪੜਾਸੀ ਤੇ ਖ਼ਾਨਸਾਮੇ ਨੇ ਕਾਰ ਵੇਖ ਕੇ ਸਲਾਮੀ ਦਿੱਤੀ। ਵਰਦੀ ਪਾਈ ਖਾਨਸਾਮੇ ਨੇ ਬੜੀ ਇੱਜ਼ਤ ਨਾਲ ਨਾਸ਼ਤੇ ਲਈ ਪੁੱਛਿਆ। ਸੇਠੀ ਨੇ ਕਿਹਾ — 'ਹਾਂ।''

ਮੇਮ ਸਾਹਿਬ ਕੋਲ ਬੱਚੇ ਲਈ ਦੁੱਧ ਦੀ ਬੋਤਲ ਸੀ। ਆਪਣੇ ਲਈ ਉਸਨੂੰ ਕੋਈ ਖ਼ਾਸ ਲੋੜ ਨਹੀਂ ਸੀ। ਸੱਠ ਰੁਪਏ ਮਹੀਨਾ ਲੈਣ ਵਾਲੀ ਸਕੂਲ ਮਾਸਟਰਨੀ ਨੂੰ ਡਾਕ ਬੰਗਲੇ ਵਿਚ ਨਾਸ਼ਤਾ ਕਰਨ ਦੀ ਆਦਤ ਨਹੀਂ ਹੁੰਦੀ। ਬਰਾਂਡੇ ਦੀ ਇਕ ਆਰਾਮਕੁਰਸੀ ਉਪਰ ਬੈਠ ਕੇ ਉਸਨੇ ਬਿਨਾਂ ਸੇਠੀ ਵਲ ਵੇਖਿਆਂ ਬੱਲੂ (ਬੱਚੇ) ਨੂੰ ਆ ਕੇ ਦੁੱਧ ਪੀ ਲੈਣ ਲਈ ਕਿਹਾ।

ਸੇਠੀ ਨੇ ਮੇਮ ਸਾਹਿਬ ਵਲ ਵੇਖੇ ਬਿਨਾਂ ਕਿਹਾ – ''ਬੱਲੂ ਗਰਮ ਦੁੱਧ ਪੀਏਗਾ।

ਨਾਸ਼ਤਾ ਮੇਜ਼ ਉਪਰ ਲਗਾ ਜਾਣ ਤੋਂ ਬਾਅਦ ਖਾਨਸਾਮੇ ਨੇ ਮੇਮ ਸਾਹਿਬ ਨੂੰ ਬੁਲਾਇਆ। ਉਸਨੇ ਸੋਚਿਆ ਸਾਹਿਬ, ਮੇਮ ਸਾਹਿਬ ਤੇ ਬੱਚਾ ਇਕ ਹੀ ਪਰਿਵਾਰ ਦੇ ਹਨ।

ਮੇਮ ਸਾਹਿਬ ਨੇ ਸੋਚਿਆ ਖਾਨਸਾਮਾ ਗਲਤੀ ਕਰ ਰਿਹਾ ਹੈ ਪਰ ਗੁੱਸੇ ਲਈ ਇਹ ਮੌਕਾ ਨਹੀਂ ਸੀ। ਉਸਨੇ ਸੇਠੀ ਵਲ ਵੇਖ ਕੇ ਨਿਮਰਤਾ ਤੇ ਰਸਮੀ ਅੰਦਾਜ਼ ਵਿਚ ਕਿਹਾ -- ''ਤੁਸੀਂ ਨਾਸ਼ਤਾ ਕਰੋ। ਮੈਨੂੰ ਲੋੜ ਨਹੀਂ।''

ਸੇਠੀ ਨੇ ਬੇਨਤੀ ਕੀਤੀ – ''ਐਨੀ ਠੰਢ ਵਿਚ ਇਕ ਕੱਪ ਚਾਹ ਪੀ ਲੈਣੀ ਚਾਹੀਦੀ ਹੈ।''

ਸੇਠੀ, ਮੇਮ ਸਾਹਿਬ ਤੇ ਬੱਚਾ ਨਾਸ਼ਤੇ ਲਈ ਅੰਦਰ ਬੈਠੇ ਸਨ। ਉਸ ਕਮਰੇ ਵਿਚ ਸਿਰਫ ਖਾਨਸਾਮਾ ਹੀ ਆ ਜਾ ਸਕਦਾ ਸੀ। ਚਿਨਾਰਾਂ ਤੋਂ ਪਰ੍ਹਾਂ ਨਜ਼ਰਾਂ ਤੋਂ ਦੂਰ ਦੁਨੀਆ ਦੀ ਨਜ਼ਰਾ ਵਿਚ ਉਹ ਪਤੀ ਪਤਨੀ ਤੇ ਬੱਚਾ ਇਕ ਛੋਟਾ ਜਿਹਾ ਪਰਿਵਾਰ ਸੀ। ਉਸ ਸੰਸਾਰ ਦਾ ਪ੍ਰਤੀਨਿਧੀ ਸਿਰਫ ਉਹ ਖਾਨਸਾਮਾ ਸੀ। ਖਾਨਸਾਮੇ ਦੇ ਸਾਹਮਣੇ ਬੇਕਾਰ ਝਿਜਕ ਕਰਕੇ ਆਪਣੇ ਆਪ ਨੂੰ ਸਹਿਮਿਆ ਤੇ ਅਪਰਾਧੀ ਸਾਬਤ ਕਰਨਾ ਮੇਮ ਸਾਹਿਬ ਨੂੰ ਵੀ ਠੀਕ ਨਾ ਲੱਗਾ। ਉਸ ਨੇ ਬਿਲਕੁਲ ਬੇਝਿਜਕ ਕੱਪਾਂ ਵਿਚ ਚਾਹ ਪਾਉਣੀ ਸ਼ੁਰੂ ਕੀਤੀ। ਸੇਠੀ ਨੇ ਆਮਲੇਟ ਦਾ ਛੋਟਾ ਜਿਹਾ ਟੁਕੜਾ ਬੱਲੂ ਦੇ ਮੂੰਹ ਵਿਚ ਪਾਇਆ। ਉਹ ਮੂੰਹ ਭਰ ਕੇ ਖਾਣ ਲੱਗਾ।

ਖਾਨਸਾਮੇ ਨੇ ਮੇਮ ਸਾਹਿਬ ਦੀ ਪਿੱਠ ਪਿਛੇ ਆ ਕੇ ਪੁੱਛਿਆ – ''ਹਜ਼ੂਰ ਕੁਝ ਬਿਸਕੁਟ, ਕੋਈ ਫਲ ਆਦਿ?''

ਡਾਕ ਬੰਗਲੇ ਵਿਚ ਪਈਆ ਬਹੁਤ ਸਾਰੀਆਂ ਚੀਜ਼ਾਂ ਖੁਲ੍ਹ-ਖੁਲ੍ਹ ਕੇ ਪਲੇਟਾ ਤੇ ਅੱਧ ਖੁਲ੍ਹੇ ਡੱਬਿਆ ਦੀਆ ਸ਼ਕਲਾ ਵਿਚ ਮੇਜ਼ ਤੇ ਆਣ ਲੱਗੀਆਂ। ਸੇਠੀ ਹੱਸਦਾ ਹੋਇਆ ਬੱਚੇ ਨੂੰ ਇਕ-ਇਕ ਚੀਜ ਖੁਆਈ ਜਾਦਾ ਸੀ ਮਾਂ ਆਪਣੇ ਬੱਚੇ ਦੀ ਖ਼ੁਸ਼ੀ ਨੂੰ ਵੇਖ ਕੇ ਗਦਗਦ ਹੋ ਰਹੀ ਸੀ। ਉਹ ਸੇਠੀ ਨੂੰ ਮਨ੍ਹਾ ਕਰਦੀ ਜਾਂਦੀ – ''ਬਸ ਕਰੋ ਜਿਆਦਾ ਨਹੀਂ ਹੁਣ ਇਸਨੂੰ ਭੁੱਖ ਨਹੀਂ, ਢਿੱਡ ਖਰਾਬ ਕਰ ਲਵੇਗਾ।

ਸੇਠੀ ਨੇ ਬੇਝਿਜਕ ਹੋ ਕੇ ਪੁੱਛ ਲਿਆ – ''ਤੁਸੀਂ ਡਲਹੌਜ਼ੀ ਵਿਚ ਰਹਿੰਦੇ ਹੋ?

''ਜੀ ਹਾਂ ਮੇਰਾ ਨਾਮ ਮਿਸਿਜ਼ ਮਦਨ ਹੈ। ਮਿਸਟਰ ਮਦਨ ਮਿਲਟਰੀ ਅਕਾਊਂਟਸ ਦੇ ਦਫਤਰ ਵਿਚ ਹਨ। ਮੈਂ ਸਕੂਲ ਵਿਚ ਪੜ੍ਹਾਉਂਦੀ ਹਾਂ। ਭੈਣ ਨੂੰ ਮਿਲਣ ਅੰਮ੍ਰਿਤਸਰ ਗਈ ਸਾਂ।''

ਸੇਠੀ ਆਪਣੀ ਪਛਾਣ ਕੀ ਦਿੰਦਾ, ਕਹਿ ਦਿੱਤਾ – ''ਚੰਗੀ ਗੱਲ ਹੈ।'' ਆਪਣੇ ਬਾਰੇ ਕੋਈ ਕਹਿਣ ਲਾਇਕ ਗੱਲ ਉਸਨੂੰ ਨਾ ਸੁਝੀ। ਉਸਨੂੰ ਆਪਣੀ ਜ਼ਿੰਦਗੀ ਬੜੀ ਆਧਾਰਹੀਣ ਤੇ ਰੂਪਹੀਣ ਲਗ ਰਹੀ ਸੀ।

''ਤੁਸੀਂ ਡਲਹੌਜ਼ੀ ਗਰਮੀਆ ਲਈ ਜਾ ਰਹੇ ਹੋ?'' ਮਿਸਿਜ਼ ਮਦਨ ਨੇ ਪੁੱਛਿਆ।

''ਨਹੀਂ, ਐਵੇਂ ਹੀ ਕਾਰੋਬਾਰ ਦੇ ਸਿਲਸਿਲੇ ਵਿਚ ਦੋ ਦਿਨਾਂ ਵਾਸਤੇ। ਡਲਹੌਜ਼ੀ ਚੰਗੀ ਥਾਂ ਹੈ। ਬੜੀ ਚੰਗੀ ਥਾਂ ਹੈ। ਬੜੇ ਸੁੰਦਰ ਨਜ਼ਾਰੇ ਹਨ।''

''ਤੁਸੀਂ ਬਾਲ-ਬੱਚਿਆਂ ਨੂੰ ਨਾਲ ਨਹੀਂ ਲਿਆਏ?'' ਅਪਣਤ ਨਾਲ ਮਿਸਿਜ਼ ਮਦਨ ਨੇ ਪੁੱਛਿਆ।

''ਨਹੀਂ. . .ਹੈ ਈ ਨਹੀਂ। . .ਇਕੱਲਾ ਹਾਂ। ਮੇਰਾ ਨਾਂ ਆਰ.ਐਸ. ਸੇਠੀ ਹੈ। ਠੇਕੇਦਾਰੀ ਵੀ ਕਰਦਾ ਹਾਂ। ਅੰਮ੍ਰਿਤਸਰ ਦਾ ਨਵਾਂ ਚਰਚ ਮੈਂ ਹੀ ਠੇਕੇ ਤੇ ਬਣਵਾਇਆ ਹੈ। ਸੇਠੀ ਨੇ ਕੰਧ ਵਲ ਵੇਖਦਿਆਂ ਚਾਹ ਵਿਚ ਚਮਚ ਫੇਰਦਿਆਂ ਕਿਹਾ, ''ਮੈਂ ਇਕੱਲਾ ਹੀ ਰਹਿੰਦਾ ਹਾਂ।''

ਸੇਠੀ ਦੀ ਗੱਲ ਨਾਲ ਕਰੁਣਾ ਤੇ ਸਹਾਨੁਭੂਤੀ ਦਾ ਭਾਰ ਮਿਸਿਜ਼ ਮਦਨ ਦੇ ਦਿਲ ਤੇ ਪੈ ਗਿਆ। ਉਹ ਸੋਚਣ ਲੱਗੀ – ਕਿੰਨਾ ਚੰਗਾ ਤੇ ਕਿੰਨਾ ਅਮੀਰ ਆਦਮੀ ਹੈ।

ਬੱਲੂ ਸੇਠੀ ਦੀ ਚਮੜੇ ਦੀ ਚੈਨ ਵਿਚ ਬੱਨ੍ਹੀ ਘੜੀ ਨੂੰ ਮੇਜ਼ ਉਪਰ ਘਸੀਟ ਰਿਹਾ ਸੀ।

ਮਿਸਿਜ਼ ਮਦਨ ਨੇ ਉਂਗਲੀ ਹਿੱਲਾ ਦੇ ਕਿਹਾ – ''ਨਾਂਹ!'' ਤੇ ਫਿਰ ਸੇਠੀ ਵਲ ਦੇਖ ਕੇ ਹੱਸ ਪਈ, ''ਇਹ ਬੜਾ ਸ਼ੈਤਾਨ ਹੈ।''

ਸੇਠੀ ਬਾਰ ਬਾਰ ਆਪਣੇ ਵਾਲਾਂ ਵਿਚ ਉਂਗਲਾਂ ਫੇਰ ਰਿਹਾ ਸੀ ਜਿਵੇਂ ਅੰਦਰੋਂ-ਅੰਦਰ ਕੋਈ ਬੇਚੈਨੀ ਵਾਲਾਂ ਦੀਆਂ ਜੜ੍ਹਾਂ ਵਿਚ ਖੁਜਲੀ ਕਰ ਰਹੀ ਸੀ। ਬੜਾ ਕੁਝ ਪ੍ਰਾਪਤ ਕਰਕੇ ਵੀ ਉਸਨੂੰ ਆਪਣੀ ਜ਼ਿੰਦਗੀ ਇਕ ਲੰਗੜੇ ਵਾਂਗ ਬੇਬੁਨਿਆਦ ਲੱਗੀ। ਸਾਹਮਣੇ ਬੈਠੀ ਮਿਸਿਜ਼ ਮਦਨ ਦਾ ਸਮਾਨ ਮੇਜ਼ 'ਤੇ ਰਖ ਕੇ ਆਪਣੇ ਬੱਚੇ ਵੱਲ ਵੇਖਣਾ, ਉਸਦਾ ਤੰਦਰੁਸਤ ਖਿੜਿਆ ਚਿਕਨਾ ਚਿਹਰਾ, ਵੱਡੀਆਂ-ਵੱਡੀਆਂ ਰਸਭਰੀਆਂ ਅੱਖਾਂ, ਸਿਰ ਤੋਂ ਸਾੜ੍ਹੀ ਦੇ ਪੱਲੂ ਨਾਲ ਬਣੇ ਤਿਕੋਣ ਵਿਚ ਗਲੇ ਦਾ ਹੇਠਲਾ ਹਿੱਸਾ; ਇਹ ਸਾਰਾ ਕੁਝ ਉਸਨੂੰ ਜ਼ਿੰਦਗੀ ਦੇ ਪ੍ਰਤੀਕ ਵਰਗੇ ਲਗ ਰਹੇ ਸਨ ਜਿਹੜੇ ਉਸਦੀ ਪਹੁੰਚ ਤੋਂ ਦੂਰ ਸਨ।

ਮਿਸਿਜ਼ ਮਦਨ ਦੀ ਨਜ਼ਰ ਸੇਠੀ ਦੀਆਂ ਅੱਖਾਂ ਵਲ ਗਈ। ਉਸ ਨੇ ਅਨੁਭਵ ਕੀਤਾ ਕਿ ਸੇਠੀ ਦੀ ਨਜ਼ਰ ਉਸਦੇ ਸਰੀਰ ਨੂੰ ਨਿਹਾਰ ਰਹੀ ਸੀ। ਇਕ ਕੰਬਣੀ ਜੇਹੀ ਉਸਨੇ ਸਰੀਰ ਵਿਚ ਅਨੁਭਵ ਕੀਤੀ ਪਰ ਇਹ ਦੁਖਦਾਈ ਨਹੀਂ ਸੀ ਸਗੋਂ ਆਤਮ ਵਿਸ਼ਵਾਸ ਦਾ ਭਾਵ ਮਿਸਿਜ਼ ਮਦਨ ਦੇ ਵਿਵਹਾਰ ਵਿਚ ਆ ਗਿਆ। ਦੋਵੇਂ ਹੱਥ ਮੇਜ਼ ਉਪਰ ਰਖ ਕੇ ਬਿਲਕੁਲ ਸਿੱਧਾ, ਚਮਕਦੀਆਂ ਅੱਖਾਂ ਨਾਲ ਸੇਠੀ ਵਲ ਵੇਖ ਕੇ ਉਸਨੇ ਕਿਹਾ – ''ਕਿੰਨਾ ਤੇਜ ਮੀਂਹ ਹੈ! ਅਸੀਂ ਕਿਵੇਂ ਪਹੁੰਚਾਂਗੇ?''

ਸੇਠੀ ਨੇ ਜੇਬ੍ਹ ਵਿਚੋਂ ਸੋਨੇ ਦਾ ਸਿਗਰੇਟ ਕੇਸ ਕੱਢਿਆ। ਸਿਗਰਟ ਬੁਲ੍ਹਾਂ ਵਿਚ ਰਖ ਕੇ ਸੁਲਗਾਈ ਤੇ ਧੂੰਆ ਉਡਾਉਂਦਿਆਂ ਬੋਲਿਆ - ''ਇਹ ਬਾਰਸ਼ ਨਾ ਵੀ ਰੁਕੇ, ਅੱਜ ਅਸੀਂ ਨਾ ਵੀ ਪਹੁੰਚੀਏ ਤਾਂ ਕੀ ਹਰਜ਼ ਹੈ? ਕੱਲ੍ਹ ਪਹੁੰਚ ਜਾਵਾਂਗੇ।''

ਮਿਸਿਜ਼ ਮਦਨ ਨੇ ਦੋਹਾਂ ਹੱਥਾਂ ਦੀਆਂ ਉਂਗਲਾਂ ਨੂੰ ਆਪਸ ਵਿਚ ਫਸਾਂਦਿਆਂ ਚਿੰਤਾ ਭਰੀ ਆਵਾਜ਼ ਵਿਚ ਪਰ ਮੁਸਕਰਾ ਕੇ ਕਿਹਾ - ''ਜੀ, ਮੈਂ ਤਾਂ ਕਲ੍ਹ ਸਕੂਲ ਵਿਚ ਹਾਜ਼ਰੀ ਦੇਣੀ ਹੈ। ਤੁਸੀਂ ਵੀ ਤਾਂ ਕੰਮ ਲਈ ਜਾ ਰਹੇ ਹੋ। ਤੁਹਾਡਾ ਵੀ ਤਾਂ ਨੁਕਸਾਨ ਹੋਵੇਗਾ?''

''ਹਾਂ, ਜਿਹੜੇ ਕੰਮ ਲਈ ਆਇਆ ਹਾਂ ਉਹ ਸ਼ਾਇਦ ਨਾ ਹੋ ਸਕੇ।'' ਬਰਾਂਡੇ ਵਿਚ ਖੜੇ ਖਾਨਸਾਮੇ ਵਲ ਵੇਖ ਕੇ ਉਸਨੂੰ ਬੁਲਾਇਆ, ''ਵੇਖੋ!''

ਖਾਨਸਾਮੇ ਨੇ ਫੌਰਨ ਟਰੇ ਵਿਚ ਬਿੱਲ ਹਾਜ਼ਰ ਕੀਤਾ। ਬਿੱਲ ਵਲ ਵੇਖ ਕੇ ਮਿਸਿਜ਼ ਮਦਨ ਬੋਲੀ – ''ਡਰਾਇਵਰ ਕਦੋਂ ਤਕ ਚਲੇਗਾ।''

ਸੇਠੀ ਨੇ ਬਿੱਲ ਆਪਣੇ ਵਲ ਕਰਦਿਆ ਕਿਹਾ – ''ਜਦੋਂ ਮੈਂ ਸਕੂਲ ਵਿਚ ਪੜ੍ਹਦਾ ਸਾ ਤਾਂ ਹਮੇਸ਼ਾ ਚਾਹੁੰਦਾ ਹਾ ਕਿ ਛੁੱਟੀ ਰਹੇ ਜਾਂ ਕਿਸੇ ਬਹਾਨੇ ਸਕੂਲ ਨਾ ਜਾਣਾ ਪਵੇ. ਪਰ ਤੁਹਾਨੂੰ ਤਾਂ ਸਕੂਲ ਬੜਾ ਪਿਆਰਾ ਹੈ।''

ਮਿਸਿਜ਼ ਮਦਨ ਨੇ ਜਵਾਬ ਦਿੱਤਾ – ''ਤੁਸੀਂ ਸ਼ਰਾਰਤੀ ਮੁੰਡੇ ਰਹੇ ਹੋਵੋਗੇ। ਅਜ ਵੀ ਸ਼ਾਇਦ ਤੁਸੀਂ ਕੰਮ ਕਾਜ ਤੋਂ ਬਚਣ ਲਈ ਚਾਹੁੰਦੇ ਹੋ ਕਿ ਮੀਹ ਪੈਂਦਾ ਰਹੇ ਅਤੇ ਇਥੇ ਬੈਠੇ ਬੜੇ ਮਜ਼ੇ ਨਾਲ ਸਿਗਰਟ ਪੀਂਦੇ ਰਹੋ।'' ਉਹ ਹੱਸ ਪਈ।

''ਹਾਂ, ਚਾਹੁੰਦਾ ਤਾਂ ਜ਼ਰੂਰ ਹਾ।''

''ਤੁਹਾਡਾ ਦਿਲ ਤੁਹਾਡੇ ਬਿਜ਼ਨਸ ਵਿਚ ਨਹੀਂ ਲੱਗਦਾ?

''ਕਦੀ ਸੋਚਿਆ ਹੀ ਨਹੀਂ। ਇਸ ਤਰ੍ਹਾਂ ਲੱਗਦਾ ਹੈ ਕਿ ਜ਼ਿੰਦਗੀ ਦੀ ਗੱਡੀ ਨੂੰ ਚਿੱਕੜ ਵਿਚ ਖਿੱਚ ਰਿਹਾ ਹਾਂ।'

ਡਰਾਇਵਰ ਨੇ ਆ ਕੇ ਖ਼ਬਰ ਦਿੱਤੀ ਕਿ ਸੜਕ ਹਾਲੇ ਨਹੀਂ ਖੁਲ੍ਹੀ। ਸੇਠੀ ਨੇ ਪੁਲਸ ਸਟੇਸ਼ਨ ਫੋਨ ਕਰਕੇ ਪਤਾ ਕੀਤਾ ਕਿ ਸੜਕ ਹਾਲੇ ਘਟੋ ਘਟ ਛੇ ਘੰਟੇ ਹੋਰ ਨਹੀਂ ਖੁਲ੍ਹੇਗੀ।

ਮਿਸਿਜ਼ ਮਦਨ ਨੂੰ ਇਸ ਗੱਲੋਂ ਘਬਰਾਉਂਦਿਆਂ ਵੇਖ ਕੇ ਸੇਠੀ ਨੇ ਕਿਹਾ – ''ਤੁਹਾਡੇ ਸਕੂਲ ਵਾਲੇ ਵੀ ਸਮਝ ਸਕਦੇ ਹਨ ਕਿ ਸੜਕ ਬਣਾ ਲੈਣਾ ਤੁਹਾਡੇ ਹੱਥ ਵਿਚ ਨਹੀਂ।''

ਮਿਸਿਜ਼ ਮਦਨ ਦਾ ਬਿਸਤਰਾ ਇਕ ਕਮਰੇ ਵਿਚ ਲਗਾ ਦਿੱਤਾ ਗਿਆ। ਉਹ ਆਪਣੇ ਕਮਰੇ ਵਿਚ ਚਲੀ ਗਈ। ਬੱਚਾ ਕਦੇ ਇਸ ਕਮਰੇ ਵਿਚ ਤੇ ਕਦੀ ਦੂਸਰੇ ਕਮਰੇ ਵਿਚ ਸੇਠੀ ਕੋਲ ਆ ਜਾਂਦਾ। ਮਿਸਿਜ਼ ਮਦਨ ਦੇ ਉਠ ਕੇ ਚਲੇ ਜਾਣ ਨਾਲ ਸੇਠੀ ਨੂੰ ਲੱਗਿਆ ਕਿਸ ਨੇ ਉਸਦੇ ਵੱਧ ਖਾ ਕੇ ਬਿਮਾਰ ਪੈ ਜਾਣ ਦੇ ਡਰ ਤੋਂ ਉਸਦੇ ਅੱਗੋ ਥਾਲੀ ਚੁੱਕ ਲਈ ਹੋਵੇ ਪਰ ਹਾਲੇ ਤਾਂ ਉਸਨੂੰ ਬੜੀ ਭੁੱਖ ਲਗੀ ਸੀ। ਉਹ ਕਦੀ ਆਰਾਮ ਕੁਰਸੀ ਉਪਰ ਅਧਲੇਟਿਆ ਅਸਮਾਨ ਦੇ ਆਵਾਰਾ ਬੱਦਲਾਂ ਵਲ ਵੇਖਦਾ ਅਤੇ ਕਦੀ ਬਰਾਂਡੇ ਵਿਚ ਟਹਿਲਦਾ, ਬੈਠ ਜਾਂਦਾ ਤੇ ਫਿਰ ਟਹਿਲਣ ਲਗਦਾ। ਉਸਦੇ ਹਿਸਾਬੀ ਦਿਮਾਗ ਵਿਚ ਕਲਪਨਾ ਨੇ ਘਰ ਕਰ ਲਿਆ ਸੀ। ਉਸਦੀਆ ਅੱਖਾਂ ਸਾਹਮਣੇ ਆਪਣੀ ਜ਼ਿੰਦਗੀ ਦੀ ਨਵੀਂ ਤਸਵੀਰ ਦਿਸ ਰਹੀ ਸੀ। ਉਹ ਰੁਪਏ ਪਿੱਛੇ ਨਹੀਂ ਸਗੋਂ ਕਿਸੇ ਹੋਰ ਹੀ ਚੀਜ਼ ਦੇ ਪਿੱਛੇ ਦੌੜ ਰਿਹਾ ਸੀ। ਉਸਨੂੰ ਲੱਗਦਾ ਸੀ ਕਿ ਉਹ ਸਾਹਮਣੇ ਵਾਲੇ ਔਖੇ ਪਹਾੜ ਤੇ ਚੜ੍ਹ ਰਿਹਾ ਹੈ. ਆਪਣੇ ਸਾਹਮਣੇ ਜਾਂਦੇ ਇਕ ਮੁਟਿਆਰ ਦੇ ਸਰੀਰ ਨੂੰ ਫੜ ਲੈਣਾ ਚਾਹੁੰਦਾ ਹੈ. ਜਦੋਂ ਉਹ ਹੱਥ ਵਧਾ ਕੇ ਉਸਦੀ ਸਾੜੀ ਦਾ ਕਿਨਾਰਾ ਫੜਨਾ ਚਾਹੁੰਦਾ ਹੈ ਤਾਂ ਉਹ ਅੱਗੇ ਹੋ ਜਾਂਦੀ ਹੈ। ਇਕ ਧੁੰਦ ਨਾਲ ਲਿਪਟੀ ਬੱਦਲੀ ਵਰਗਾ ਉਹ ਸਰੀਰ ਮਿਸਿਜ਼ ਮਦਨ ਦਾ ਸੀ।

ਟਹਿਲ-ਟਹਿਲ ਸੇਠੀ ਫਿਰ ਆਰਾਮ ਕੁਰਸੀ ਉਪਰ ਬੈਠ ਗਿਆ। ਉਸੇ ਵੇਲੇ ਭਿੱਜੇ ਘਾਹ ਅਤੇ ਰੁੱਖਾਂ ਉਪਰ ਸੂਰਜ ਦੀਆ ਨਵੀਆਂ ਕਿਰਨਾਂ ਫੈਲ ਗਈਆ। ਸੂਰਜ ਦੇ ਅਚਾਨਕ ਉਘੜਣ ਨਾਲ ਸੇਠੀ ਦੀਆਂ ਅੱਖਾਂ ਚੁੰਧਿਆ ਗਈਆਂ। ਉਸਨੂੰ ਖਿਆਲ ਆਇਆ. ਉਹ ਕਿੰਨਾ ਅਸਮਰਥ ਹੈ। ਉਹ ਉਠ ਕੇ ਮਿਸਿਜ਼ ਮਦਨ ਦੇ ਕਮਰੇ ਵਿਚ ਵੀ ਨਹੀਂ ਜਾ ਸਕਦਾ। ਉਹ ਸ਼ਾਇਦ ਸੁੱਤੀ ਹੋਈ ਹੈ। ਸ਼ਾਇਦ ਜਾਗ ਰਹੀ ਹੈ. ਜੇ ਉਹ ਦੋਵੇਂ ਇਕੱਠੇ ਬੈਠਦੇ ?

ਜਨਾਨਾ ਜੁੱਤੀਆਂ ਦੀ ਆਵਾਜ਼ ਸੁਣ ਕੇ ਸੇਠੀ ਨੇ ਮੁੜ ਕੇ ਵੇਖਿਆ। ਕੋਟ ਦੀਆਂ ਦੋਹਾਂ ਜੇਬ੍ਹਾਂ ਵਿਚ ਹੱਥ ਪਾਈ ਮਿਸਿਜ਼ ਮਦਨ ਨੇ ਕਿਹਾ – ''ਧੁੱਪ ਨਿਕਲ ਆਈ ਹੈ। ਛੇ ਘੰਟੇ

ਵੀ ਹੋ ਗਏ ਹਨ। ਹੁਣ ਤਾਂ ਅਸੀਂ ਚਲ ਸਕਦੇ ਹਾਂ? ਕਿੰਨੇ ਵਜੇ ਹੋਣਗੇ?''

ਘੜੀ ਹਾਲੇ ਤਕ ਬੱਲੂ ਦੇ ਕੋਲ ਹੀ ਸੀ। ਉਸਦਾ ਸ਼ੀਸ਼ਾ ਤੇ ਸੂਈਆਂ ਟੁੱਟ ਚੁੱਕੇ ਸਨ। ਸਮੇਂ ਦਾ ਪਤਾ ਡਰਾਇਵਰ ਤੋਂ ਹੀ ਲਗ ਸਕਦਾ ਸੀ।

ਖਾਨਸਾਮੇ ਨੇ ਫਿਰ ਆ ਕੇ ਸਲਾਮ ਕੀਤਾ ਤੇ ਪੁੱਛਿਆ – ''ਲੰਚ ਵਾਸਤੇ ਕੁਝ ਇੰਤਜ਼ਾਮ ਕਰਨੈ?''

''ਮੇਮ ਸਾਹਬ ਨੂੰ ਪੁੱਛੋ।'' ਜਵਾਬ ਦੇ ਕੇ ਸੇਠੀ ਬੱਚੇ ਦੀ ਉਂਗਲ ਫੜੀ ਧੁੱਪ ਵਿਚ ਬਾਹਰ ਨਿਕਲ ਗਿਆ।

ਖਾਨਸਾਮਾ ਆਪਣੇ ਦਿਲ ਵਿਚ ਕੀ ਸਮਝ ਰਿਹਾ ਹੈ - ਇਹ ਸੋਚ ਕੇ ਮਿਸਿਜ਼ ਮਦਨ ਨੂੰ ਮਿੱਠੀ ਜੇਹੀ ਝਿਜਕ ਹੋ ਰਹੀ ਸੀ ਪਰ ਉਸ ਝਿਜਕ ਨੂੰ ਪ੍ਰਗਟ ਕਰਨ ਨਾਲ ਸਵੇਰ ਦੇ ਵਿਵਹਾਰ ਤੇ ਇਸ ਵੇਲੇ ਦੀ ਝਿਜਕ ਨਾਲ ਹਾਲਤ ਹੋਰ ਵੀ ਖ਼ਰਾਬ ਹੋ ਜਾਂਦੀ। ਮਿਸਿਜ਼ ਮਦਨ ਨੇ ਕਿਹਾ – ''ਛੇਤੀ-ਛੇਤੀ ਜੋ ਕੁਝ ਬਣ ਸਕੇ। ਦੇਰ ਨਾ ਲੱਗੇ।''

ਸੇਠੀ ਮਿਸਿਜ਼ ਮਦਨ ਦੇ ਨੇੜੇ ਬੈਠਣਾ ਚਾਹੁੰਦਾ ਸੀ ਪਰ ਮਿਸਿਜ਼ ਮਦਨ ਦੀ ਝਿਜਕ ਦਾ ਧਿਆਨ ਸੀ। ਕੁਝ ਗੱਲਬਾਤ ਤਾਂ ਹੋਣੀ ਹੀ ਚਾਹੀਦੀ ਸੀ। ਸੇਠੀ ਨੇ ਦੱਸਿਆ ਕਿ ਪਹਾੜਾਂ ਵਿਚ ਸੜਕ ਟੁੱਟਣ ਦੀ ਪਰੇਸ਼ਾਨੀ ਆਮ ਹੈ। ਪਿਛਲੀ ਵਾਰ ਉਹ ਸਵੇਰੇ ਹੀ ਡਲਹੌਜ਼ੀ ਪਹੁੰਚ ਗਿਆ ਸੀ ਅਤੇ ਤਿੰਨ ਘੰਟਿਆਂ ਵਿਚ ਕੰਮ ਖਤਮ ਕਰਕੇ ਸ਼ਾਮ ਵੇਲੇ ਵਾਪਸ ਵੀ ਤੁਰ ਪਿਆ ਸੀ – ''ਤੁਸੀਂ ਡਲਹੌਜ਼ੀ ਵਿਚ ਕਿੱਥੇ ਰਹਿੰਦੇ ਹੋ?''

ਮਿਸਿਜ਼ ਮਦਨ ਨੇ ਆਪਣਾ ਪਤਾ ਦੱਸਿਆ ਤੇ ਪੁੱਛਿਆ – ''ਤੁਸੀਂ ਕਿੰਨੇ ਦਿਨ ਰੁਕੋਗੇ?''

ਸੇਠੀ ਜ਼ਰੂਰੀ ਕੰਮ ਕਰਕੇ ਡਲਹੌਜ਼ੀ ਜਾ ਰਿਹਾ ਸੀ। ਇਕ, ਦੋ ਜਾਂ ਤਿੰਨ ਦਿਨ ਵੀ ਲਗ ਸਕਦੇ ਸਨ। ਡਲਹੌਜ਼ੀ ਵਿਚ ਚੁੜੈਲਤਖ਼ਤਾ ਪਹਾੜੀ ਉਪਰ ਪਲਟਨ ਵਾਸਤੇ ਨਵੀਂ ਇਮਾਰਤ ਦੇ ਠੇਕੇ ਲਈ ਉਹ ਡਲਹੌਜ਼ੀ ਜਾ ਰਿਹਾ ਸੀ। ਪਹਿਲਾਂ ਉਹ ਡਲਹੌਜ਼ੀ ਗਿਆ ਸੀ ਤਾਂ ਹਿਲਕ੍ਰੇਸਟ ਹੋਟਲ ਵਿਚ ਠਹਿਰਿਆ ਸੀ, ਹੁਣ ਵੀ ਉਥੇ ਹੀ ਰਹਿਣ ਦਾ ਵਿਚਾਰ ਸੀ।

ਮਿਸਿਜ਼ ਮਦਨ ਨੇ ਗੱਲਾਂ-ਗੱਲਾਂ ਵਿਚ ਆਪਣੀ ਕਹਾਣੀ ਸੁਣਾ ਦਿੱਤੀ। ਉਸਦੇ ਪਤੀ ਨੂੰ ਸੌ ਰੁਪਏ ਮਹੀਨਾ ਮਿਲਦੇ ਸਨ। ਉਸਨੂੰ ਵੀ ਸਕੂਲੋਂ ਸੱਠ ਰੁਪਏ ਮਿਲ ਜਾਂਦੇ ਸਨ। ਨੌਕਰੀ ਲਈ ਮਜ਼ਬੂਰ ਸੀ। ਉਸਦਾ ਇਕ ਬੰਗਲਾ ਸੀ ਜਿਹੜਾ ਪਤੀ ਦੀ ਬਿਮਾਰੀ ਦੇ ਵੇਲੇ ਤੋਂ ਹੀ 4500 ਰੁਪਏ ਵਿਚ ਗਹਿਣੇ ਰੱਖ ਦਿੱਤਾ ਸੀ। ਬੰਗਲੇ ਦਾ ਕਿਰਾਇਆ ਸੀਜ਼ਨ ਵਿਚ ਦੋ-ਢਾਈ ਸੋ ਰੁਪਏ ਸੀ ਪਰ ਉਸਦਾ ਉਹਨਾ ਨੂੰ ਕੋਈ ਫਾਇਦਾ ਨਹੀਂ ਸੀ। ਸਗੋਂ ਪੰਜਾਹ ਸੱਠ ਰੁਪਏ ਦੀ ਮਹੀਨੇਵਾਰ ਕਿਸ਼ਤ ਮਹਾਜਨ ਨੂੰ ਹੋਰ ਦੇਣੀ ਪੈਂਦੀ ਸੀ।

ਸੇਠੀ ਨੇ ਸੋਚਿਆ ਪੰਤਾਲੀ ਸੌ ਕੀ ਹੁੰਦਾ ਹੈ? ਪਰ ਉਹ ਕੀ ਕਰ ਸਕਦਾ ਸੀ? ਖਾਣਾ ਖਾਂਦਿਆਂ ਦੋਵੇਂ ਬੱਲੂ ਦੀ ਖੇਡ ਨੂੰ ਵੇਖ ਰਹੇ ਸਨ। ਸੇਠੀ ਉਸਨੂੰ ਖੁਆਈ ਜਾਣਾ ਚਾਹੁੰਦਾ ਸੀ ਅਤੇ ਮਿਸਿਜ਼ ਮਦਨ ਉਸਨੂੰ ਵਧੇਰੇ ਨਾ ਖੁਆਣ ਲਈ ਬੇਨਤੀ ਕਰ ਰਹੀ ਸੀ। ਬੱਲੂ ਨੇ ਸੇਠੀ ਦੀ ਘੜੀ ਤੋੜ ਦਿੱਤੀ ਸੀ। ਮਿਸਿਜ਼ ਮਦਨ ਨੇ ਅਫਸੋਸ ਕਰਦਿਆਂ ਮਾਫੀ ਮੰਗੀ। ਪਰ ਸੇਠੀ ਨੇ ਸੁਣਨ ਤੋਂ ਮਨ੍ਹਾ ਕਰ ਦਿੱਤਾ। ਖਾਣਾ ਖ਼ਤਮ ਹੋ ਗਿਆ। ਮਿਸਿਜ਼ ਮਦਨ ਉਠ ਕੇ ਫਿਰ ਅੰਦਰ ਜਾਣਾ ਚਾਹੁੰਦੀ ਸੀ।

ਸੇਠੀ ਨੇ ਹਿੰਮਤ ਕਰਕੇ ਪੁੱਛਿਆ – ''ਤੁਸੀਂ ਫਿਰ ਸੌਂ ਜਾਵੋਗੇ?'' ''ਨਹੀਂ, ਪਰ ਫਿਰ ਹੋਰ ਕੀਤਾ ਵੀ ਕੀ ਜਾਵੇ? ਅਸੀਂ ਕਿਸੇ ਹਾਲਤ ਵਿਚ ਵੀ ਸ਼ਾਮ ਤਕ ਨਹੀਂ ਪਹੁੰਚ ਸਕਦੇ?''

''ਉਮੀਦ ਤਾਂ ਨਹੀਂ। ਤੁਸੀਂ ਘਬਰਾਉਂਦੇ ਕਿਉਂ ਹੋ? ਕੱਲ੍ਹ ਸਕੂਲ ਨਹੀਂ ਜਾਵੋਗੇ ਤਾਂ ਇਕ ਦਿਨ ਦੀ ਤਨਖਾਹ ਕਟ ਜਾਵੇਗੀ ਦੋ ਰੁਪਏ। ਜੇ ਮੇਰਾ ਕੰਮ ਨਾ ਬਣਿਆ ਤਾਂ ਪਤੈ ਕਿੰਨਾ ਨੁਕਸਾਨ ਹੋਵੇਗਾ? ਸੱਠ ਜਾਂ ਪੈਂਹਠ ਹਜ਼ਾਰ ਰੁਪਏ।'' ਸੇਠੀ ਮਿਸਿਜ਼ ਮਦਨ ਨੂੰ ਹੈਰਾਨ ਕਰਕੇ ਹੱਸ ਪਿਆ ਅਤੇ ਬੋਲਦਾ ਗਿਆ – ''ਤੁਸੀਂ ਆਪਣਾ ਮਕਾਨ ਬਾਣੀਏ ਤੋਂ ਛੁੱਡਾ ਕਿਉਂ ਨਹੀਂ ਲੈਂਦੇ? ਫਿਰ ਤਾਂ ਤੁਹਾਨੂੰ ਨੌਕਰੀ ਕਰਨ ਦੀ ਲੋੜ ਨਹੀਂ ਰਹੇਗੀ?''

''ਪਰ ਕਿਵੇਂ? ਹਾਲੇ ਤਕ ਅਸੀਂ ਸਿਰਫ ਇਕ ਹਜ਼ਾਰ ਦੇ ਸਕੇ ਹਾਂ।''

''ਕੋਈ ਗੱਲ ਨਹੀਂ, ਤੁਸੀਂ ਛੁੜਾ ਲਵੋ। ਰੁਪਏ ਹੋ ਜਾਣਗੇ। ਮੈਨੂੰ ਵਿਆਜ਼ ਨਹੀਂ ਚਾਹੀਦਾ। ਮੂਲ ਵੀ ਜਦੋਂ ਦੇ ਸਕੋ ਦੇ ਦੇਣਾ।''

ਮਿਸਿਜ਼ ਮਦਨ ਦੀਆਂ ਅੱਖਾਂ ਚਮਕ ਉਠੀਆਂ, ਚਿਹਰੇ ਉਪਰ ਲਾਲੀ ਦੌੜ ਗਈ। ਆਪਣੇ ਆਪ ਨੂੰ ਸੰਭਾਲਣ ਲਈ ਉਸਨੇ ਬੱਲੂ ਨੂੰ ਗੋਦੀ ਵਿਚ ਚੁੱਕ ਲਿਆ ਅਤੇ ਉਸਦੇ ਹੱਥੋਂ ਘੜੀ ਖੋਹ ਕੇ ਕਿਹਾ – ''ਇਹ ਤੁਸੀਂ ਰੱਖੋ, ਨਹੀਂ ਤਾਂ ਇਹ ਗੁਆ ਦਵੇਗਾ।''

ਬੱਲੂ ਦੇ ਮੂੰਹ ਬਣਾਉਣ ਤੇ ਮਿਸਿਜ਼ ਮਦਨ ਨੇ ਉਂਗਲ ਦਿਖਾਂਦਿਆਂ ਕਿਹਾ - ''ਚੁੱਪ! ਮਾਮਾ ਜੀ ਮਾਰਨਗੇ।'' ਮਿਸਿਜ਼ ਮਦਨ ਨੇ ਇਕ ਸ਼ਬਦ ਬੋਲ ਕੇ ਸੇਠੀ ਉਪਰ ਆਪਣਾ ਹੱਕ ਜਤਾ ਦਿੱਤਾ। ਹੁਣ ਉਸਨੇ ਆਪਣੇ ਪੇਕੇ ਘਰ ਦੀ ਗੱਲ ਸੁਣਾਨੀ ਸ਼ੁਰੂ ਕਰ ਦਿੱਤੀ ਅਤੇ ਦੱਸਿਆ ਕਿ ਉਹਦਾ ਨਾਮ ਉਰਮਿਲਾ ਹੈ।

ਇਕੱਠੇ ਬੈਠਿਆਂ ਸ਼ਾਮ ਹੋ ਗਈ ਤੇ ਫਿਰ ਰਾਤ।

ਅਸਮਾਨ ਵਿਚ ਚੰਨ ਸੀ। ਚਾਨਣੀ ਨੇੜੇ ਖਲੋਤੇ ਤਾੜ ਦੇ ਰੁੱਖਾਂ ਵਿਚੋਂ ਛਣ-ਛਣ ਕੇ ਉਹਨਾਂ ਉਪਰ ਪੈ ਰਹੀ ਸੀ। ਬੱਲੂ ਅੰਦਰ ਸੌਂ ਗਿਆ ਸੀ। ਉਰਮਿਲਾ ਸੋਚ ਰਹੀ ਸੀ ਇਸ ਤਰ੍ਹਾਂ ਇਕਾਂਤ ਰਾਤ ਵਿਚ ਦੋਹਾਂ ਦਾ ਨਾਲੋ ਨਾਲ ਹੋਣਾ ਅਤੇ ਚੰਨ ਦਾ ਇਉਂ ਚਮਕਣਾ ਠੀਕ ਨਹੀਂ। ਭੈ ਅਤੇ ਉਤੇਜਨਾ ਉਸਦੇ ਦਿਮਾਗ਼ ਅਤੇ ਸਰੀਰ ਨੂੰ ਝੰਜੋੜ ਜਾਂਦੀ ਸੀ।

ਬਾਹਰ ਠੰਢ ਸੀ ਤੇ ਠੰਢੀ-ਠੰਢੀ ਹਵਾ ਵੀ ਸੀ। ਅੰਦਰ ਜਾਣ ਲਈ ਕਮਰੇ ਸਨ ਪਰ ਖਾਨਸਾਮੇ ਨੇ ਆਪਣੀ ਸੋਚਣੀ ਨਾਲ ਦੋਹਾਂ ਦਾ ਸਮਾਨ ਇਕੋ ਹੀ ਸਮਝ ਕੇ ਦੋਵੇਂ ਬਿਸਤਰੇ ਇਕੋ ਹੀ ਕਮਰੇ ਵਿਚ ਲਗਾ ਦਿੱਤੇ ਸਨ। ਉਸਨੂੰ ਇਉਂ ਨਾ ਕਰਨ ਵਾਸਤੇ ਵੀ ਤਾਂ ਨਹੀਂ ਸੀ ਕਿਹਾ ਗਿਆ। ਅੰਦਰ ਇਕੋ ਕਮਰੇ ਵਿਚ ਜੁੜਵੇਂ ਪਲੰਘਾਂ ਉਪਰ ਸੌਂ ਜਾਣ ਦੀ ਗੱਲ ਸੋਚ ਕੇ ਮਿਸਿਜ਼ ਮਦਨ ਨੂੰ ਡਰ ਲਗ ਰਿਹਾ ਸੀ। ਉਹ ਸੋਚਦੀ ਇੰਜ ਕਿਵੇ ਹੋ ਸਕਦਾ ਹੈ।

ਰਾਤ ਕਾਫੀ ਲੰਘ ਗਈ ਸੀ। ਸੇਠੀ ਨੇ ਕਿਹਾ – ''ਤੁਹਾਨੂੰ ਠੰਢ ਵਿਚ ਤਕਲੀਫ ਹੋਵੇਗੀ. ਤੁਸੀਂ ਜਾ ਕੇ ਸੌਂ ਜਾਵੋ!

''ਤੇ ਤੁਸੀਂ?''

''ਮੈਨੂੰ ਨੀਂਦ ਨਹੀਂ ਆ ਰਹੀ।''

ਮਿਸਿਜ਼ ਮਦਨ ਜਾਣਦੀ ਸੀ ਕਿ ਸੇਠੀ. ਉਸਨੂੰ ਆਰਾਮ ਦੇਣ ਲਈ ਬਾਹਰ ਸਾਰੀ ਰਾਤ ਬੈਠਾ ਰਹੇਗਾ। ਉਸਦਾ ਦਿਲ ਪਸੀਜ ਗਿਆ। ਕਿੰਨਾ ਸੱਜਣ ਬੰਦਾ ਹੈ।

ਮਿਸਿਜ਼ ਮਦਨ ਨੇ ਆਪਣੇ ਰਿਸ਼ਤੇ ਵਿੱਚ ਇਕ ਬਹੁਤੀ ਪੜ੍ਹੀ ਲਿਖੀ ਕੁੜੀ ਬਾਰੇ ਦੱਸ ਕੇ ਕਿਹਾ – ''ਤੁਸੀਂ ਵਿਆਹ ਕਰ ਲਵੋ।''

ਸੇਠੀ ਨੇ ਜਵਾਬ ਦਿੱਤਾ – ''ਅੱਠਤਾਲੀ ਸਾਲ ਇੰਜ ਲੰਘ ਗਏ ਨੇ ਤਾਂ ਬਾਕੀ ਵੀ ਲੰਘ ਹੀ ਜਾਣਗੇ। ਵਿਆਹ ਤਾਂ ਇਕ ਤਰ੍ਹਾਂ ਜੂਏ ਦਾ ਦਾਅ ਲਗਾਣ ਵਾਂਗ ਹੈ। ਸਿੱਧਾ ਵੀ

ਪੈ ਸਕਦੈ ਤੇ ਉਲਟਾ ਵੀ।''

ਸੇਠੀ ਨੇ ਇਕ ਵਾਰ ਫਿਰ ਉਰਮਿਲਾ ਨੂੰ ਅੰਦਰ ਜਾ ਕੇ ਆਰਾਮ ਨਾਲ ਸੌਂ ਜਾਣ ਲਈ ਕਿਹਾ।

ਉਰਮਿਲਾ ਨੇ ਜਵਾਬ ਦਿੱਤਾ - ''ਚੰਨ ਦੀ ਚਾਨਣੀ ਬੜੀ ਚੰਗੀ ਲੱਗ ਰਹੀ ਹੈ। ਠੰਢ ਵੀ ਹਾਲੇ ਬਹੁਤੀ ਨਹੀਂ।''

ਦੋਵੇਂ ਬਰਾਂਡੇ ਵਿਚ ਬੈਠੇ। ਕਦੇ ਸੇਠੀ ਗੱਲ ਕਰਦਾ ਅਤੇ ਉਰਮਿਲਾ ਸੁਣਦੀ, ਕਦੀ ਉਰਮਿਲਾ ਗੱਲ ਕਰਦੀ ਤੇ ਸੇਠੀ ਸੁਣਦਾ।

ਨੌਂਵੀਂ ਦਾ ਚੰਨ ਪਹਾੜ ਦੇ ਪਿੱਛੇ ਹੋ ਗਿਆ। ਸਮਾਂ ਜਾਣਨ ਦਾ ਕੋਈ ਵਸੀਲਾ ਨਹੀਂ ਸੀ। ਰਾਤ ਅਧਿਉਂ ਵੱਧ ਲੰਘ ਚੁੱਕੀ ਸੀ। ਦੋਵੇਂ ਠੰਢ ਨਾਲ ਕੰਬ ਰਹੇ ਸਨ। ਉਰਮਿਲਾ ਨਹੀਂ ਸੀ ਚਾਹੁੰਦੀ ਕਿ ਉਸਦੇ ਕਾਰਣ ਸੇਠੀ ਇਸ ਤਰ੍ਹਾਂ ਠੰਢ ਵਿਚ ਬੈਠਾ ਰਹੇ। ਕਿਧਰੇ ਬਿਮਾਰ ਹੋ ਗਿਆ ਤਾਂ? ਉਸਨੇ ਖੜੀ ਹੋ ਕੇ ਕਿਹਾ – ''ਆਓ, ਅੰਦਰ ਚਲੀਏ। ਕੀ ਭੈਣ ਭਰਾ ਇਕ ਕਮਰੇ ਵਿਚ ਨਹੀਂ ਸੌਂ ਜਾਂਦੇ?'' ਉਹ ਦੋਵੇਂ ਅੰਦਰ ਜਾ ਰਹੇ ਸਨ ਤਾ ਸੇਠੀ ਨੇ ਉਰਮਿਲਾ ਦੀ ਪਿੱਠ ਉਪਰ ਹੱਥ ਰਖ ਦਿੱਤਾ। ਦੋਵੇਂ ਆਪੋ ਆਪਣੇ ਬਿਸਤਰੇ ਵਿਚ ਕੰਬਲ ਲੈ ਕੇ ਲੇਟ ਗਏ।

ਡਲਹੌਜ਼ੀ ਦੀ ਸੜਕ ਸਵੇਰੇ ਹੀ ਖੁਲ੍ਹ ਗਈ ਸੀ ਪਰ ਸੇਠੀ ਤੇ ਉਰਮਿਲਾ ਨੇ ਚਾਹ ਪੀ ਕੇ ਜਾਣ ਦਾ ਫੈਸਲਾ ਕੀਤਾ।

ਸੇਠੀ ਨੇ ਪੁੱਛਿਆ – ''ਰਾਤੀਂ ਚੰਗੀ ਤਰ੍ਹਾਂ ਸੁੱਤੀ?'' ਤੇ ਹੱਸ ਪਿਆ।

ਉਰਮਿਲਾ ਨੇ ਮੁਸਕਰਾ ਕੇ ਕਿਹਾ - ''ਤੁਹਾਨੂੰ ਤਾਂ ਨੀਂਦ ਆਈ ਹੋਵੇਗੀ!''

ਦੋਵੇਂ ਸਮਝ ਗਏ ਕਿ ਨੀਂਦ ਕਿਸੇ ਨੂੰ ਵੀ ਨਹੀਂ ਆਈ। ਉਨੀਂਦਰੇ ਦੇ ਬਾਵਜੂਦ ਦੋਹਾਂ ਦੇ ਸਰੀਰ ਚੁਸਤ ਤੇ ਤੰਦਰੁਸਤ ਸਨ।

ਸੇਠੀ ਨੇ ਕਿਹਾ – ''ਇਸ ਬੰਗਲੇ ਨੂੰ ਛੱਡ ਕੇ ਜਾਣ ਦਾ ਦਿਲ ਨਹੀਂ ਕਰਦਾ।''

ਉਰਮਿਲਾ ਨੇ ਕਰੁਣਾਮਈ ਨਜ਼ਰਾਂ ਨਾਲ ਸੇਠੀ ਵਲ ਵੇਖਿਆ ਤੇ ਅੱਖਾਂ ਝੁਕਾ ਲਈਆਂ। ਸ਼ਬਦ ਨਹੀਂ ਸਨ। ਉਸਨੂੰ ਪਤੀ ਮਿਲਿਆ ਸੀ ਪਰ ਇਹੋ ਜੇਹੀ ਦਰਿਆਦਿਲੀ, ਸੰਜਮ ਤੇ ਪਿਆਰ ਉਸਨੇ ਨਹੀਂ ਸੀ ਵੇਖਿਆ। ਉਸਦਾ ਰੋਮ ਰੋਮ ਕਹਿਣਾ ਚਾਹੁੰਦਾ ਸੀ – ਤੁਸੀਂ ਉਦਾਰ ਹੋ, ਮਹਾਨ ਹੋ ਪਰ ਉਹ ਬੋਲ ਨਹੀਂ ਸੀ ਸਕਦੀ। ਤੀਵੀਂ ਦੀ ਹਮੇਸ਼ਾ ਹਾਰ ਹੈ। ਜਦੋਂ ਉਸ ਉਪਰ ਹਮਲਾ ਹੁੰਦਾ ਹੈ ਤਾਂ ਵੀ ਅਤੇ ਜਦੋਂ ਉਸਨੂੰ ਸ਼ਰਣ ਦਿੱਤੀ ਜਾਂਦੀ ਹੈ ਤਾਂ ਵੀ।

ਸੇਠੀ ਨੇ ਕਿਹਾ – ''ਜੇ ਤੁਹਾਨੂੰ ਇਤਰਾਜ਼ ਨਾ ਹੋਵੇ ਤਾਂ ਮੈਂ ਇਸ ਬੰਗਲੇ ਵਿਚ ਤੁਹਾਡੀ ਇਕ ਫੋਟੋ ਲੈਣੀ ਚਾਹੁੰਦਾ ਹਾਂ।''

ਇਤਰਾਜ਼? ਉਰਮਿਲਾ ਨੂੰ ਇਤਰਾਜ਼ ਕੀ ਹੋ ਸਕਦਾ ਸੀ। ਉਸਨੇ ਧੰਨਵਾਦੀ ਨਜ਼ਰਾਂ ਨਾਲ ਸੇਠੀ ਵੱਲ ਵੇਖਿਆ।

ਉਰਮਿਲਾ ਆਪਣੀ ਧੌਣ ਇਕ ਪਾਸੇ ਝੁੱਕਾ ਕੇ ਖੰਭੇ ਨਾਲ ਲਗ ਕੇ ਖੜੀ ਹੋ ਗਈ। ਸੇਠੀ ਨੇ ਕਈ ਫੋਟੋਆਂ ਖਿੱਚੀਆਂ।

ਦੋ ਮਹੀਨੇ ਸਿਰਫ ਸੱਠ ਦਿਨ ਹੁੰਦੇ ਹਨ ਪਰ ਇਸ ਦੌਰਾਨ ਕਿੰਨਾ ਕੁਝ ਬਦਲ ਸਕਦਾ ਹੈ। ਮਦਨ ਮਿਲਟਰੀ ਅਕਾਊਂਟਸ ਦੇ ਦਫਤਰ ਤੋਂ ਸੌ ਰੁਪਏ ਮਹੀਨੇ ਦੀ ਨੌਕਰੀ ਛੱਡ ਕੇ 'ਸੇਠੀ ਐਂਡ ਕੰਪਨੀ' ਵਿਚ ਅਸਿਸਟੈਂਟ ਮੈਨੇਜਰ ਬਣ ਗਿਆ। ਉਸਨੂੰ ਤਿੰਨ ਸੋ ਰੁਪਏ

ਮਹੀਨਾ ਮਿਲਣ ਲੱਗੇ। ਉਰਮਿਲਾ ਸੱਠ ਰੁਪਏ ਲੈਣ ਵਾਲੀ ਮਾਸਟਰਨੀ ਨਹੀਂ ਰਹੀ। ਉਹ ਆਪਣੇ ਛੋਟੇ ਜਿਹੇ ਬੰਗਲੇ ਦੇ ਸਾਹਮਣੇ ਵੱਡੀ ਸਾਰੀ ਛੱਤਰੀ ਹੇਠਾਂ ਬੈਠ ਕੇ ਬੱਲੂ ਲਈ ਸਵੈਟਰ ਬੁਣਦੀ ਹੈ ਅਤੇ ਗੋਂਡੇ ਜ਼ਿਲ੍ਹੇ ਦੀ ਕਾਲੀ ਕਲੂਟੀ ਆਇਆ ਬੱਲੂ ਨੂੰ ਸੜਕ ਤੇ ਘੁਮਾਣ ਲੈ ਜਾਂਦੀ ਹੈ।

ਸੇਠੀ ਦਾ ਬਾਰ ਬਾਰ ਡਲਹੌਜ਼ੀ ਆਣਾ ਜ਼ਰੂਰੀ ਹੈ। ਫ਼ੌਜੀ ਬੈਰਕਾਂ ਬਣਾਉਣ ਦਾ ਠੇਕਾ ਉਸ ਕੋਲ ਹੈ। ਉਰਮਿਲਾ ਸੋਚਦੀ ਹੈ ਕਿ ਸੇਠੀ ਉਸਦੀ ਰਿਸ਼ਤੇ ਵਿਚ ਲਗਦੀ ਭੈਣ ਨਾਲ ਵਿਆਹ ਕਰਨ ਲਈ ਕਿਉਂ ਨਹੀਂ ਰਾਜ਼ੀ ਹੁੰਦਾ?

ਉਰਮਿਲਾ ਸਭ ਕੁਝ ਜਾਣਦੀ-ਸਮਝਦੀ ਹੋਈ ਵੀ ਸਵੀਕਾਰ ਨਹੀਂ ਕਰਨਾ ਚਾਹੁੰਦੀ।

ਪਿਛਲੀ ਵਾਰ ਸੇਠੀ ਨੇ ਸਾਫ ਕਹਿ ਦਿੱਤਾ ਸੀ – ''ਢਿੱਡ ਭਰ ਕੇ ਕੱਦੂ ਖਾਣ ਨਾਲੋਂ ਸੰਤਰੇ ਦੀ ਖੁਸ਼ਬੋ ਲੈ ਲੈਣਾ ਹੀ ਚੰਗਾ ਹੈ।''

ਉਰਮਿਲਾ ਨੂੰ ਸਵੈਟਰ ਬੁਣਦਿਆਂ ਬੁਣਦਿਆਂ ਖਿਆਲ ਆਇਆ, ਉਹ ਆਪ ਹੀ ਸੰਤਰਾ ਹੈ। ਇਕ-ਇਕ ਕਰਕੇ ਸੇਠੀ ਦਾ ਵਿਹਾਰ ਉਹਦੇ ਸਾਹਮਣੇ ਆਣ ਲੱਗਾ। ਸੇਠੀ ਨੂੰ ਉਸਦੇ ਵਾਲਾਂ ਵਿਚ ਉਂਗਲਾਂ ਫੇਰਨਾ ਬੜਾ ਚੰਗਾ ਲਗਦੈ। ਸੇਠੀ ਬਿਨਾ ਕੁਝ ਬੋਲੇ ਉਸਨੂੰ ਸਾਹਮਣੇ ਬਿਠਾਈ ਰਖਣਾ ਚਾਹੁੰਦੈ। ਸੇਠੀ ਜਿਹੜੇ ਕਪੜੇ ਲਿਆ ਕੇ ਦੇਵੇ ਉਹ ਉਸਦੇ ਸਾਹਮਣੇ ਹੀ ਪਾਣੇ ਜ਼ਰੂਰੀ ਹਨ। ਸੇਠੀ ਦੀ ਕਿਸੇ ਗੱਲ ਨੂੰ ਮਨ੍ਹਾ ਕਰਨਾ ਉਸ ਵਾਸਤੇ ਸੰਭਵ ਹੀ ਨਹੀਂ। ਸੇਠੀ ਜਦੋਂ ਚਾਹੇ ਬਿਨਾਂ ਬਾਹਾਂ ਤੇ ਬਿਨਾਂ ਪਿੱਠ ਵਾਲਾ ਬਲਾਊਜ਼ ਪਾਣਾ ਪਵੇਗਾ। ਭਾਵੇਂ ਉਰਮਿਲਾ ਨੂੰ ਵੀ ਉਹੀ ਕੁਝ ਪਾਣ, ਉਸੇ ਤਰ੍ਹਾਂ ਰਹਿਣ ਨਾਲ ਸੰਤੁਸ਼ਟੀ ਮਿਲਦੀ ਹੈ ਜਿਸ ਤਰ੍ਹਾਂ ਕਿ ਸੇਠੀ ਦੀ ਇੱਛਾ ਹੁੰਦੀ ਹੈ ਪਰ ਉਸਦੀ ਆਪਣੀ ਹੋਂਦ, ਆਪਣੀ ਸ਼ਖ਼ਸੀਅਤ ਕਿੱਥੇ ਗਈ?

ਪਿਛਲੇ ਬੁੱਧਵਾਰ ਰਾਤੀਂ ਸੇਠੀ ਅੱਧੀ ਰਾਤ ਤਕ ਉਹਨਾਂ ਦੇ ਬੰਗਲੇ ਵਿਚ ਰਿਹਾ ਸੀ। ਉਸਨੇ ਕੀ ਕਿਹਾ ਸੀ?. . .ਉਰਮਿਲਾ ਨੂੰ ਹੱਥ ਨਹੀਂ ਲਗਾਇਆ, ਛੋਹਿਆ ਨਹੀਂ, 'ਦੂਰ ਹੀ ਬੈਠਾ ਰਿਹਾ ਪਰ ਫਿਰ ਵੀ ਬਾਕੀ ਰਹਿ ਵੀ ਕੀ ਜਾਂਦਾ ਹੈ? ਉਸਨੇ ਕਿਹਾ ਸੀ - ''ਮੈਂ ਤੈਨੂੰ ਪਿਆਰ ਕਰਦਾ ਹਾਂ। ਮੈਨੂੰ ਕੁਝ ਨਹੀਂ ਚਾਹੀਦਾ। ਮੈਨੂੰ ਤੂੰ ਦਿਲ ਦੀ ਚਾਹ ਜੇਹੀ ਲਗਦੀ ਹੈਂ। ਤੈਨੂੰ ਵੇਖਣਾ ਚਾਹੁੰਦਾ ਹਾਂ, ਆਪਣਾ ਸਮਝਣਾ ਚਾਹੁੰਦਾ ਹਾਂ।''

ਉਰਮਿਲਾ ਤੋਂ ਇਹ ਨਹੀਂ ਸੀ ਹੋ ਸਕਿਆ। ਉਹ ਰੋਣ ਲਗ ਪਈ ਸੀ।

ਸੇਠੀ 'ਮਾਫ ਕਰੀਂ' ਕਹਿ ਕੇ ਚੁੱਪਚਾਪ ਚਲਾ ਗਿਆ ਸੀ।

ਉਰਮਿਲਾ ਨੂੰ ਸਲਾਈਆਂ ਦੀ ਬੁਣਤੀ ਵਿਚ ਨਜ਼ਰਾਂ ਖੋਭੀ ਬਿਜਲੀ ਦੀ ਤੇਜ਼ ਰੋਸ਼ਨੀ ਵਿਚ ਉਸ ਰਾਤ ਦਾ ਸਾਰਾ ਨਜ਼ਾਰਾ ਯਾਦ ਆ ਰਿਹਾ ਸੀ। ਉਸਨੂੰ ਆਪਣੀ ਕ੍ਰਿਤਘਣਤਾ ਲਈ ਅਫਸੋਸ ਸੀ। ਜਿਸ ਬੰਦੇ ਨੇ ਬਿਨਾ ਅਹਿਸਾਨ ਤੋਂ ਆਪਣੀ ਜ਼ਿੰਦਗੀ ਦੀ ਸਾਰੀ ਕਮਾਈ ਉਸਨੂੰ ਭੇਟ ਕਰ ਦਿੱਤੀ, ਆਪਣੇ ਵਾਸਤੇ ਕਦੀ ਕੋਈ ਇੱਛਾ ਨਹੀਂ ਕੀਤੀ, ਉਸਦੀ ਕੋਈ ਵੀ ਗੱਲ ਹੋਵੇ. . .ਉਸਨੂੰ ਨਿਰਾਸ਼ ਕਰਨਾ।

ਸੇਠੀ ਨੇ ਕਹਿ ਦਿੱਤਾ ਸੀ ਕਿ ਉਹ ਆਪਣੀ ਸਾਰੀ ਜਾਇਦਾਦ ਬੱਲੂ ਨੂੰ ਦੇ ਦਵੇਗਾ ਪਰ ਉਸ ਜਾਇਦਾਦ ਵਿਚ ਬੱਲੂ ਦਾ ਕੋਈ ਹੋਰ ਹਿੱਸੇਦਾਰ ਨਹੀਂ ਆਣਾ ਚਾਹੀਦਾ। . .ਸਾਫ਼ ਸ਼ਬਦਾਂ ਵਿਚ ਇਸ ਦਾ ਭਾਵ ਸੀ ਉਰਮਿਲਾ ਦੀ ਕੁੱਖ ਨੂੰ ਤਾਲਾ ਲਗਾ ਕੇ ਸੇਠੀ ਨੇ ਉਸ ਉਪਰ ਆਪਣਾ ਹੱਕ ਬਣਾ ਲਿਆ ਸੀ, ਉਹ ਉਸਨੂੰ ਛੋਹੇ ਜਾਂ ਨਾ ਛੋਹੇ। ਬੱਲੂ ਵੀ ਉਸੇ ਦਾ ਹੈ, ਮਦਨ ਵੀ ਉਸਦਾ ਹੈ ਅਤੇ ਉਰਮਿਲਾ ਸਭ ਤੋਂ ਪਹਿਲਾ ਉਹਦੀ ਹੈ।

ਸੇਠੀ ਕਿੰਨਾ ਸੰਜਮੀ, ਕਿੰਨਾ ਉਦਾਰ, ਕਿੰਨਾ ਵਿਸ਼ਾਲ ਤੇ ਕਿੰਨਾ ਖੁਲ੍ਹੇ ਦਿਲ ਵਾਲਾ ਹੈ। – ਉਸਨੇ ਕਿਵੇਂ ਸਾਰਾ ਕੁਝ ਦੇ ਦਿੱਤਾ ਹੈ!. . .ਉਰਮਿਲਾ ਨੇ ਤਾਂ ਸੇਠੀ ਨੂੰ ਕੁਝ ਵੀ ਨਹੀਂ ਦਿੱਤਾ. . .ਦੇਣ ਦਾ ਮੌਕਾ ਤੇ ਹਿੰਮਤ ਵੀ ਨਹੀਂ। ਸੇਠੀ ਨੇ ਸਾਰੀਆਂ ਚੀਜ਼ਾਂ ਉਪਰ ਆਪੇ ਹੀ ਹੱਕ ਬਣਾ ਲਿਆ ਹੈ ਅਤੇ ਕਿੰਨੇ ਆਰਾਮ ਨਾਲ। ਜਿਵੇਂ ਸਾਰੀਆਂ ਚੀਜ਼ਾਂ ਦੀ ਇਕ ਚਾਬੀ ਸੀ, ਜਿਸਨੂੰ ਉਸਨੇ ਆਪਣੀ ਜੇਬ ਵਿਚ ਰਖ ਲਿਆ ਸੀ। ਉਸ ਜਾਲ ਤੋਂ ਬਾਹਰ ਨਿਕਲਣ ਦਾ ਕੋਈ ਰਾਹ ਨਾ ਉਰਮਿਲਾ ਲਈ, ਨਾ ਬੱਲੂ ਲਈ ਤੇ ਨਾ ਮਦਨ ਲਈ ਹੈ ਜਿਵੇਂ ਇਹ ਸਾਰੇ ਵਿੱਕ ਗਏ ਹੋਣ।

. . .ਸੇਠੀ ਜੇ ਕੱਲ੍ਹ ਫਿਰ ਆਵੇ ਅਤੇ ਉਦਾਸ ਚਿਹਰੇ ਨਾਲ ਆਪਣੀ ਉਹੀ ਗੱਲ ਦੁਹਰਾਵੇ? ਇਕ ਪਾਸੇ ਬੈਠ ਕੇ ਕਹੇ – ''ਤੈਨੂੰ ਚਾਹੁੰਦਾ ਹਾਂ'' ਤਾਂ ਕੀ ਫਿਰ ਵੀ 'ਨਾ' ਕਹਾਂਗੀ?

ਉਰਮਿਲਾ ਨੇ ਸੋਚਿਆ, ਉਸ ਵਿਚ ਕਿਹੜੀ ਗੱਲ ਹੈ? ਦਿਲ ਤਾਂ ਇਨਕਾਰ ਕਰਨਾ ਚਾਹੁੰਦਾ ਸੀ, ਪਰ ਕੀ ਉਸਨੂੰ ਮਨ੍ਹਾ ਕਰਨ ਦਾ ਹੱਕ ਹੈ? ਉਹ ਹੱਕ ਜਿਹੜਾ ਸਭ ਨੂੰ ਹੁੰਦਾ ਹੈ; ਉਸਨੂੰ ਨਹੀਂ ਸੀ, ਉਸਦੀ ਆਪਣੀ ਆਤਮਾ ਦੇ ਸਾਹਮਣੇ ਵੀ ਨਹੀਂ ਸੀ। ਵੇਸ਼ਯਾ ਦੀ ਜ਼ਿੰਦਗੀ ਹੋਰ ਕੀ ਹੁੰਦੀ ਹੈ?

ਉਰਮਿਲਾ ਦੀਆਂ ਅੱਖਾਂ ਵਿਚੋਂ ਅੱਥਰੂ ਵਗਣ ਲਗੇ।

ਉਰਮਿਲਾ ਨੂੰ ਧਿਆਨ ਆਇਆ ਕੁਝ ਹੀ ਮਹੀਨੇ ਪਹਿਲਾਂ, ਜਦੋ ਛੋਟੇ-ਛੋਟੇ ਦੋ ਕਮਰੇ ਸਨ, ਉਰਮਿਲਾ ਸਕੂਲੋਂ ਥੱਕ ਕੇ ਘਰ ਆਉਂਦੀ ਸੀ ਅਤੇ ਬੱਚੇ ਨੂੰ ਗੋਦੀ ਚੁੱਕ ਕੇ ਮੂਰਖ਼ ਜਿਹੇ ਨੌਕਰ ਨਾਲ ਸਿਰ ਖਪਾਈ ਕਰਦੀ ਸੀ। ਕਈ ਲੋੜਾਂ ਪੂਰੀਆਂ ਨਹੀਂ ਸੀ ਹੁੰਦੀਆਂ। ਪਰ ਉਸ ਵੇਲੇ ਉਹ 'ਹਾਂ' ਜਾਂ 'ਨਾ' ਕਹਿ ਸਕਦੀ ਸੀ। ਆਪਣੀ ਇੱਛਾ ਨਾਲ ਉਹ ਜੋ ਮਰਜ਼ੀ ਕਰਦੀ. . .ਸਿਗਰਟ ਕੰਪਨੀ ਵਾਲਾ ਉਹ ਹਸਮੁੱਖ ਬਾਬੂ ਕਿੰਨਾ ਪਿਆਰਾ ਤੇ ਸੱਜਣ ਬੰਦਾ ਸੀ। ਪਰ ਉਸਨੇ ਹਮੇਸ਼ਾ ਇਨਕਾਰ ਹੀ ਕੀਤਾ। ਆਪਣੇ ਇਜ਼ਤ-ਮਾਣ ਨੂੰ ਨਹੀਂ ਸੀ ਛੱਡਿਆ।

ਫਿਰ ਖ਼ਿਆਲ ਆਇਆ – ਹੋ ਸਕਦੈ, ਹੁਣ ਸੇਠੀ ਆਵੇ। ਉਸਨੇ ਅੱਥਰੂ ਭਿੱਜੀਆਂ ਅੱਖਾਂ ਨਾਲ ਫਾਟਕ ਵਲ ਵੇਖਿਆ। ਉਸਦੀਆਂ ਨਜ਼ਰਾਂ ਵਿਚ ਪੀੜਾ ਨਹੀਂ ਡਰ ਸੀ।

# ਹੇ ਸੱਚੇ ਸਾਂਈ!

ਚੰਨਾਂ ਪੱਬਾਂ ਭਾਰ, ਪੋਲੇ ਪੋਲੇ ਕਦਮੀਂ ਪਰ ਤੇਜ਼ ਚਾਲੇ ਤੁਰਦੀ ਜਾ ਰਹੀ ਸੀ। ਉਸਦੀਆਂ ਦੋਵੇਂ ਚਿਕਨੀਆਂ, ਗੋਲ, ਭਰੀਆਂ ਬਾਹਾਂ ਕੋਹਣੀਆਂ ਤੋਂ ਕੁਝ ਉਪਰ ਚੁਕੀਆਂ ਹੋਈਆਂ, ਚਾਲ ਦੀ ਸੁਰ ਵਿਚ ਹਿਲਦੀਆਂ ਜਾ ਰਹੀਆਂ ਸਨ। ਉਸਦੀ ਪਤਲੀ ਧੌਣ ਸਿੱਧੀ ਬਗਲੇ ਦੀ ਧੌਣ ਵਾਂਗ ਤਣੀ ਹੋਈ ਸੀ। ਸਿਰ ਤੇ ਪਾਣੀ ਦਾ ਭਰਿਆ ਘੜਾ ਇਉਂ ਟਿਕਿਆ ਸੀ ਜਿਵੇਂ ਉਸਦੇ ਸਰੀਰ ਦਾ ਹੀ ਹਿੱਸਾ ਹੋਵੇ। ਪਾਣੀ ਦੇ ਘੜੇ ਦੀ ਕਿਹੜੀ ਗੱਲ? ਘਿਉ ਦੀ ਵੱਡੀ ਚਾਟੀ ਸਿਰ ਤੇ ਟਿਕਾਈ, ਇਕ ਵਾਰ ਵੀ ਹੱਥ ਦੀ ਟੇਕ ਲਏ ਬਿਨਾਂ ਉਹ ਅੱਠ ਮੀਲ ਨਾਰੋਵਾਲ ਦੇ ਬਾਜ਼ਾਰ ਤਕ ਚਲੀ ਜਾਂਦੀ ਸੀ।

ਤਾਂਬੇ ਰੰਗ ਦੀ ਧੌਣ ਵਿਚ ਚਾਂਦੀ ਦੀ ਮੋਟੀ ਹੰਸਲੀ ਉਹਦੇ ਨੀਲੇ ਕੁੜਤੇ ਉਪਰ ਬਹਾਰ ਲਿਆ ਰਹੀ ਸੀ। ਉਸਦੇ ਸਰੀਰ ਦੀ ਸਜੀਵ ਚੁਸਤੀ ਵਾਂਗ ਹੀ ਉਸਦੀ ਜਵਾਨੀ ਵੀ ਆਕਾਰ ਵਿਚ ਛੋਟੀ ਪਰ ਤੇਜ਼ੀ ਨਾਲ ਕੁੜਤੇ ਦੀ ਪਰਵਾਹ ਨਾ ਕਰਕੇ ਉਭਰਦੀ ਜਾ ਰਹੀ ਸੀ। ਲੱਕ ਦੁਆਲੇ ਲਪੇਟੀ ਚਿੱਟੀ ਧਾਰੀਦਾਰ ਕਾਲੀ ਤਹਿਮਤ ਫੜਫੜਾ ਰਹੀ ਸੀ। ਉਸਦੀ ਛੋਟੀ ਕਾਲੀ ਚੁੰਨੀ ਧੌਣ ਦੇ ਚਾਰੇ ਪਾਸੇ ਵਲ ਖਾ ਕੇ ਮੋਢਿਆਂ ਉਪਰ ਸੰਭਲੀ, ਘੁੱਟ ਕੇ ਗੁੰਦੀ ਗੁੱਤ ਨਾਲ ਲਿਪਟ ਕੇ ਪਿੱਠ ਪਿੱਛੇ ਲਟਕ ਰਹੀ ਸੀ।

ਚੰਨਾਂ ਨੇ ਵੇਖਿਆ, ਮਮਦਾ ਆਪਣੀ ਨੀਲੀ ਘੋੜੀ ਉਪਰ ਆ ਰਿਹਾ ਸੀ. ਉਸਦੇ ਚਿਹਰੇ ਉਪਰ ਚਮਕ ਆ ਗਈ। ਮੋਟੀਆਂ ਮੋਟੀਆਂ ਅੱਖਾਂ ਦੀਆਂ ਪਲਕਾਂ ਥੋੜ੍ਹੀਆਂ ਝੁਕ ਗਈਆਂ। ਉਸਨੇ ਸੋਚਿਆ, ਜ਼ਰੂਰ ਕੁਝ ਕਹੇਗਾ।

ਮਮਦਾ ਨੇ ਸਚਮੁੱਚ ਹੀ ਉਸਨੂੰ ਦੇਖਦਿਆਂ ਹੀ ਲਗਾਮ ਖਿੱਚ ਕੇ ਘੋੜੀ ਦੀ ਧੌਣ ਦੋਹਰੀ ਕਰ ਦਿੱਤੀ। ਮੁੰਡਾ ਚੰਗਾ ਸੀ। ਉਸਨੇ ਘੋੜੀ ਨੂੰ ਝਾੜੀਆਂ ਵਿਚ ਕਰ ਲਿਆ ਅਤੇ ਪਗਡੰਡੀ ਚੰਨਾਂ ਵਾਸਤੇ ਛੱਡ ਦਿੱਤੀ। ਪਲਕਾਂ ਉਸ ਦੀਆਂ ਵੀ ਝੁੱਕ ਗਈਆਂ। ਚੰਨਾਂ ਨੇੜੇ ਆਈ ਤਾਂ ਹੌਲੀ ਜੇਹੀ ਪੁੱਛਿਆ – "ਪੀਲੂ ਲਿਆਵਾਂ, ਖਾਏਂਗੀ?"

ਮਮਦੇ ਦੀ ਆਵਾਜ਼ ਵਿਚਲਾ ਦਰਦ ਚੰਨਾ ਕੇ ਦਿਲ ਨੂੰ ਛੂਹ ਲਿਆ, ਪਰ ਉਸਨੇ ਆਪਣੀ ਚਾਲ ਵਿਚ ਕੋਈ ਫਰਕ ਨਾ ਆਣ ਦਿੱਤਾ। ਹੌਲੀ ਜੇਹੀ ਕਿਹਾ – "ਕੀ ਕਰਾਂਗੀ।" ਜਿਵੇਂ ਉਹਦੀ ਉਮਰ ਹੁਣ ਪੀਲੂ ਖਾਣ ਦੀ ਨਾ ਰਹੀ ਹੋਵੇ। ਤੇਜ਼ ਚਾਲੇ ਤੁਰਦੀ ਚੰਨਾਂ ਦੀਆਂ ਅੱਖਾਂ ਸਾਹਮਣੇ ਮਮਦਾ ਦੇ ਚਿਹਰੇ ਦੀ ਬੇਬਸੀ ਦਿਸਣ ਲੱਗੀ। ਹਾਲੇ ਉਸ ਦਿਨ ਮਮਦਾ ਨੇ ਪਤਾ ਨਹੀਂ ਕਿੰਨੀ ਦੂਰੋਂ ਬੜੇ ਪੱਕੇ ਤੇ ਰਸ ਭਰੇ ਡੇਲੇ ਲਿਆ ਕੇ ਉਸਨੂੰ ਦਿੱਤੇ ਸਨ। ਉਦੋਂ ਵੀ ਚੰਨਾ ਨੇ ਬੜੀ ਬੇਪਰਵਾਹੀ ਨਾਲ ਮਨ੍ਹਾ ਕਰ ਦਿੱਤਾ ਸੀ – "ਕੀ ਕਰਾਂਗੀ?"

ਤਿੰਨ ਸਾਲ ਪਹਿਲਾਂ. . .ਜਦੋਂ ਮਮਦਾ ਕਦੀ ਚੰਨਾ ਦੇ ਕਬੀਲੇ ਦੀ ਬਸਤੀ ਨੇੜਿਉਂ ਲੰਘ ਕੇ, ਝਨਾਂ ਦੇ ਕੱਛਾਰ ਵਿਚ ਆਪਣੇ ਮਾਲ-ਡੰਗਰ ਵੇਖਣ ਜਾਂਦਾ ਸੀ, ਚੰਨਾ ਉਸ ਨਾਲ ਪੀਲੂ ਤੇ ਡੇਲੇ ਲਿਆਣ ਲਈ ਲੜਦੀ ਸੀ। ਉਦੋਂ ਮਮਦਾ ਮੂੰਹ ਚਿੜ੍ਹਾ ਕੇ ਕਹਿੰਦਾ

ਸੀ – ''ਤੂੰ ਬੜੀ ਸ਼ੇਰਕੋਟ ਦੀ ਨਵਾਬਜ਼ਾਦੀ ਹੈਂ ਨਾ! ਮੈਂ ਤੇਰਾ ਨੌਕਰ ਹਾਂ?''

''ਤੇਰੇ ਪਿਉ ਕੋਲ ਵੀ ਤਾਂ ਘੋੜੀ ਹੈ ਨਾ! ਚੜ੍ਹ ਕੇ ਚਲੀ ਜਾ ਤੇ ਪੀਲੂ ਖਾ ਲੈ।''

ਚੰਨਾ ਅੰਗੂਠਾ ਵਿਖਾ ਕੇ ਤਾਅਨਾ ਦੇਂਦੀ – ''ਜਾ ਓਏ, ਬੜਾ ਜਵਾਨ ਬਣਦੈ। ਮੈਂ ਤੇਰੇ ਤੋਂ ਵੱਡੀ ਖਾਲ ਤੋਂ ਘੋੜਾ ਟਪਾ ਸਕਦੀ ਹਾਂ। ਖੇਤ ਵਿਚ ਘੋੜੀ ਦੌੜਾ ਕੇ ਵਿਖਾਉਂਦਾ ਹੈ। ਸਾਡੀ ਕੁਮੈਤ ਘੋੜੀ ਵਾਹੇ ਹੋਏ ਖੇਤ ਵਿਚ ਚੌਂਕੜੀ ਭਰਦੀ ਹੈ।''

ਚੰਨਾ ਦੇ ਇਹਨਾ ਤਾਅਨਿਆਂ ਦੇ ਜਵਾਬ ਵਿਚ ਮਮਦਾ ਕੰਨਾਂ ਤਕ ਦੇ ਆਪਣੇ ਪਟਿਆਂ ਨੂੰ ਝਟਕਾ ਦੇ ਕਹਿੰਦਾ – ''ਬੜੀ ਨਵਾਬਜ਼ਾਦੀ ਹੈਂ ਤੂੰ। ਮੈਨੂੰ ਨਖ਼ਰਾ ਦਿਖਾਂਦੀ ਹੈਂ? ਸਾਡੀ ਬਸਤੀ ਦੀਆਂ ਕੁੜੀਆਂ ਤਾਂ ਦੋ-ਦੋ ਹੰਸਲੀਆਂ ਪਾਂਦੀਆਂ ਨੇ ਤੇ ਪੈਰਾਂ ਵਿਚ ਝੰਗ ਦੀ ਤਿੱਲੇਦਾਰ ਜੁੱਤੀ।''

ਐਧਰ ਇਹ ਗੱਲ ਹੋ ਗਈ ਕਿ ਚੰਨਾਂ ਨੂੰ ਇਕ ਨਜ਼ਰ ਵੇਖਣ ਲਈ ਮਮਦਾ ਚਾਰ ਮੀਲਾਂ ਦਾ ਵਲ ਪਾ ਕੇ ਉਹਦੀ ਬਸਤੀ ਨੇੜਿਉਂ ਹੋ ਕੇ ਝਨਾਂ ਵਲ ਆਪਣੇ ਪਸ਼ੂ ਦੇਖਣ ਜਾਂਦਾ ਸੀ। ਚੰਨਾਂ ਵੀ ਇਹ ਸੋਚਦੀ ਕਿ ਮਮਦਾ ਕਲ੍ਹ ਇਸ ਰਸਤੇ ਉਪਰ ਨਹੀਂ ਦਿੱਸਿਆ, ਕੀ ਅੱਜ ਵੀ ਨਹੀਂ ਆਵੇਗਾ? ਉਹ ਪਾਣੀ ਦਾ ਫਾਲਤੂ ਘੜਾ ਲੈਣ ਚਲੀ ਜਾਂਦੀ। ਚੰਨਾਂ ਬੜੇ ਦਿਨਾਂ ਤੋਂ ਮਮਦਾ ਨੂੰ ਇਕ ਗੱਲ ਕਹਿਣ ਦਾ ਮੌਕਾ ਭਾਲਦੀ ਸੀ। ਪਰ ਜਦੋਂ ਮਮਦਾ ਦਿਸਦਾ ਤਾਂ ਮੂੰਹੋਂ ਗੱਲ ਨਾ ਨਿਕਲਦੀ, ਮੂੰਹ ਉਪਰ ਲਾਲੀ ਫੈਲ ਜਾਂਦੀ ਅਤੇ ਪਲਕਾਂ ਝੁੱਕ ਜਾਂਦੀਆਂ।

ਚੰਨਾ ਦੇ ਦਿਲ ਨੂੰ ਚਿੰਤਾ ਖਾਈ ਜਾ ਰਹੀ ਸੀ। ਪਹਿਲਾਂ ਉਹਦਾ ਪਿਉ ਅਕਸਰ ਮਮਦਾ ਦੀ ਪ੍ਰਸੰਸਾ ਕਰਦਾ ਹੁੰਦਾ ਸੀ। ਮੁੰਡਾ ਸੋਹਣਾ, ਸੁਨੱਖਾ ਤੇ ਜਵਾਨ ਹੈ। ਉਹਦੇ ਪਿਉ ਕਾਦਰ ਕੋਲ ਜਿੰਨਾ ਰੁਪਿਆ ਪੈਸਾ ਤੇ ਪਸ਼ੂ-ਡੰਗਰ ਹਨ ਉਤਨੇ ਨੀਲੀਬਾਰ ਵਿਚ ਕਿਸ ਪਾਸ ਹੋਣਗੇ। ਉਨ੍ਹਾਂ ਦੇ ਵੱਛੜੇ ਮਿੰਟਗੁਮਰੀ ਵਿਚ ਅੰਗ੍ਰੇਜ਼ਾਂ ਦੀ ਛਾਉਣੀ ਵਿਚ ਖ਼ਰੀਦੇ ਜਾਂਦੇ ਹਨ। ਹੁਨਰ ਵਿਚ ਲਾਇਲਪੁਰ ਤੋਂ ਮੁਲਤਾਨ ਤਕ ਉਹਦਾ ਲੋਹਾ ਮੰਨਿਆ ਜਾਂਦਾ ਹੈ। ਸੌ ਮੀਲਾਂ ਤੋਂ ਉਹ ਪਸ਼ੂ ਨੂੰ ਸੁੰਘ ਲੈਂਦਾ ਹੈ। ਉਹਦੇ ਹੱਥ ਲਗਿਆਂ ਮਾਲ ਫਿਰੰਗੀ ਦੀ ਫ਼ੌਜ ਵੀ ਵਾਪਿਸ ਨਹੀਂ ਲੈ ਸਕਦੀ। ਜਵਾਨੀ ਵਿਚ ਉਸਨੇ ਉਹ ਧਾਵੇ ਮਾਰੇ ਹਨ ਕਿ ਰਹੇ ਰੱਬ ਦਾ ਨਾਂ। ਮੁੰਡੇ ਦੀ ਮਾਂ ਨਹੀਂ ਤਾਂ ਕੀ; ਚਾਚੀਆਂ ਤਾਂ ਹਨ।

ਪਰ ਜਦੋਂ ਤੋਂ ਚੰਨਾ ਦਾ ਪਿਉ ਗੱਜੋਵਾਲ ਦੇ ਫੱਜ਼ਲ ਕਮਾਲੀਆਂ ਤੋਂ ਹੋ ਕੇ ਮੁੜਿਆ ਸੀ, ਫੱਜ਼ਲ ਦੇ ਮੁੰਡੇ ਨਾਰੂ ਦੀ ਹੀ ਰੱਟ ਲਗਾਈ ਬੈਠਾ ਸੀ। ਇਹ ਵੇਖ ਕੇ ਚੰਨਾ ਦੇ ਸੂਰਜ ਵਰਗੇ ਮੁੱਖੜੇ ਦੀਆਂ ਡੂੰਘਾਈਆਂ ਵਿਚੋਂ ਇੱਕ ਉਦਾਸੀ ਉਠ ਕੇ ਸੂਰਜ ਦੀ ਤੇਜ਼ ਰੌਸ਼ਨੀ ਨਾਲ ਚਮਕਦੀ ਰੇਤ ਦੀਆਂ ਕੋਮਲ ਲਹਿਰਾਂ ਉਪਰ ਤੁਰਦੀ ਗਰਮ ਹਵਾ ਨਾਲ ਦੂਰ ਦੂਰ ਤਕ ਜਾਂਦੀ ਸੀ। ਉਸਦੇ ਦਿਲ ਵਿਚ ਚੁਭਣ ਮਹਿਸੂਸ ਹੁੰਦੀ ਸੀ। ਦਿਲ ਵਿਚ ਇਕ ਰੁਕਾਵਟ ਦਾ ਅਨੁਭਵ ਹੁੰਦਾ ਸੀ। ਜਿਵੇਂ ਕੋਈ ਉਸ ਦੀ ਉਭਰਦੀ ਜਵਾਨੀ ਨੂੰ ਅੰਦਰੋ-ਅੰਦਰ ਲਿਤਾੜ ਰਿਹਾ ਹੋਵੇ।

ਚੰਨਾ ਦਿਲ ਵਿਚ ਉਠਦੀ ਪੀੜ ਨੂੰ ਵੱਸ ਵਿਚ ਰਖਣ ਵਾਸਤੇ ਦੰਦਾਂ ਹੇਠਾਂ ਬੁਲ੍ਹ ਦਬਾਈ ਘਰ ਦੀ ਸਾਂਢ ਤੇ ਨਵੀਂ ਨਵੀਂ ਹਰੀ ਹੋਈ ਮੱਝ ਦੇ ਸਾਹਮਣੇ ਲੋਹੇ ਦੇ ਤਸਲੇ ਵਿਚ ਪਾਣੀ ਪਾਉਂਦੀ ਹੋਈ ਸੋਚਦੀ – ਮੇਰੀ ਕਿਸਮਤ ਹੀ ਇਹੋ ਜੇਹੀ ਹੈ। ਮਮਦਾ ਕਿਹੋ ਜਿਹਾ ਜਵਾਨ ਤੇ ਸਿਆਣਾ ਹੈ ਪਰ ਪਤਾ ਨਹੀਂ ਕੀ! ਐਨਾ ਵੱਡਾ ਹੋ ਗਿਐ ਹਾਲੇ ਤਕ ਸਿਰ ਤੇ ਪੱਗ ਨਹੀਂ ਬੰਨ੍ਹੀ। ਮਮਦਾ ਦੇ ਬੁੱਢੇ ਪਿਉ ਕਾਦਰ ਦੀ ਅਕਲ ਨੂੰ ਪਤਾ ਨਹੀਂ ਕੀ ਹੋ ਗਿਐ? ਕੀ ਉਸਦਾ ਪੁੱਤਰ ਹਮੇਸ਼ਾ ਬੱਚਾ ਹੀ ਬਣਿਆ ਰਹੇਗਾ? ਆਲੇ-ਦੁਆਲੇ ਦੀਆਂ ਬਸਤੀਆਂ

ਦੇ ਮੁੰਡੇ, ਜਿਹਨਾਂ ਦੀ ਹਾਲੇ ਮੱਸ ਵੀ ਨਹੀਂ ਫੁੱਟੀ, ਜਿਹੜੇ ਕੱਲ੍ਹ ਤਕ ਮਾਂ ਦਾ ਪੱਲੂ ਫੜ ਕੇ ਤੁਰਦੇ ਸਨ, ਚੋਰੀ ਕਰਕੇ ਸ਼ਾਨ ਨਾਲ ਪਗੜੀਆਂ ਬੰਨ੍ਹੀ, ਸਿਰ ਉੱਚਾ ਕਰਕੇ ਫਿਰਦੇ ਹਨ ਅਤੇ ਮਮਦੇ ਵੱਲ ਵੇਖੋ। ਹਾਲੇ ਤਕ ਗਲੇ ਵਿਚ ਚੁੰਨੀ ਪਾਈ ਫਿਰਦਾ ਹੈ। ਮਮਦਾ ਚਾਹੇ ਤਾਂ ਕੀ ਨਹੀਂ ਕਰ ਸਕਦਾ? ਬੁੱਢੇ ਪਿਉ ਨੂੰ ਪੁੱਤਰ ਦਾ ਐਨਾ ਮੋਹ ਹੈ ਕਿ ਉਸਨੂੰ ਗੋਦੀ ਵਿਚ ਬਿਠਾਈ ਰਖਣਾ ਚਾਹੁੰਦਾ ਹੈ। ਬੁੱਢੇ ਦੇ ਘਰ ਵਿਚ ਕਿਸੇ ਚੀਜ਼ ਦੀ ਘਾਟ ਨਾ ਸਹੀ ਪਰ ਪੁੱਤਰ ਨੇ ਵੀ ਤਾਂ ਆਦਮੀ ਬਣਨਾ ਹੈ। ਚੋਰੀ ਨਹੀਂ ਕਰੇਗਾ ਤਾਂ ਮਰਦ ਕਿਵੇਂ ਬਣੇਗਾ? ਜਾਂਗਲੀ ਦਾ ਮੁੰਡਾ ਚੋਰੀ ਨਹੀਂ ਕਰੇਗਾ ਤਾਂ ਕੀ ਚੂੜੀਆਂ ਪਾਵੇਗਾ? ਸਿਰ 'ਤੇ ਪਾਣੀ ਚੁਕੇਗਾ ਤੇ ਲੱਸੀ ਪੀਵੇਗਾ? ਕੁਝ ਨਹੀਂ ਤਾਂ ਇਕ ਵੱਛਾ ਹੀ ਸਹੀ। ਆਲੇ-ਦੁਆਲੇ ਐਨੇ ਬਾਜ਼ਾਰ ਹਨ, ਸੜਕਾਂ ਚਲਦੀਆਂ ਹਨ, ਕੀ ਮੁਸ਼ਕਲ ਹੈ। ਮਮਦਾ ਜਵਾਨ ਤੇ ਚਲਾਕ ਹੈ, ਚਾਹੇ ਤਾਂ ਸੌ ਚੋਰੀਆਂ ਕਰ ਸਕਦਾ ਹੈ। ਉਸਨੂੰ ਕੀ ਖਤਰਾ ਹੈ। ਉਹ ਕੁਝ ਤਾਂ ਕਰੇ। ਕਾਦਰ ਦਾ ਬੜਾ ਨਾਮ ਹੈ ਪਰ ਫਿਰ ਕੀ ਹੋਇਆ। ਜਾਂਗਲੀ ਦਾ ਪੁੱਤਰ ਹੈ, ਚੋਰੀ ਤਾਂ ਕਰਨੀ ਹੀ ਪਵੇਗੀ। ਚੋਰੀ ਨਹੀਂ ਕਰੇਗਾ ਤਾਂ ਪੱਗ ਨਹੀਂ ਬਝੇਗੀ, ਪੱਗ ਨਹੀਂ ਬੱਝੇਗੀ ਤਾਂ ਵਿਆਹ ਕਿਵੇਂ ਹੋਵੇਗਾ?

ਫੱਜ਼ਲ ਦੇ ਮੁੰਡੇ ਨਾਰੂ ਨੇ ਪਹਿਲੀ ਵਾਰ ਕਮਾਲੀ ਬਾਜ਼ਾਰ ਵਿਚ ਚੋਰੀ ਕੀਤੀ ਸੀ। ਫੜਿਆ ਗਿਆ, ਮੋਢੇ ਤੇ ਸੱਟ ਲੱਗੀ ਪਰ ਫਿਰ ਕੀ ਹੋ ਗਿਆ? ਤਿੰਨ ਮਹੀਨੇ ਬਾਅਦ ਦੁਬਾਰਾ ਗਿਆ। ਵੱਡਾ ਮਾਲ ਨਾ ਸਹੀ ਪਰ ਚੋਰੀ ਤਾਂ ਕੀਤੀ। ਹੁਣ ਪੱਗ ਬੰਨ੍ਹ ਕੇ ਮਰਦਾਂ ਵਾਂਗ ਘੁੰਮਦਾ ਹੈ। ਮਰਦ ਨੇ ਤਾਂ ਚੋਰੀ ਕਰਨੀ ਹੀ ਹੈ। ਫਿਰੰਗੀ ਦੀ ਪੁਲਸ ਕੀ ਮਮਦੇ ਵਾਸਤੇ ਹੀ ਰਹਿ ਗਈ ਹੈ? ਨਾ ਬੁੱਢਾ ਕਾਦਰ ਮਮਦੇ ਨੂੰ ਕੁਝ ਕਰਨ ਦੇਵੇਗਾ, ਨਾ ਉਹਨੂੰ ਪੱਗ ਬੱਝੇਗੀ। ਫਿਰ ਵਿਆਹ ਕਿਵੇਂ ਹੋ ਸਕਦੈ? ਮੇਰਾ ਪਿਉ ਕਦੋਂ ਤਕ ਉਡੀਕੇਗਾ? ਮੇਰੀ ਉਮਰ ਦੀਆਂ ਸਾਰੀਆਂ ਕੁੜੀਆਂ ਵਿਆਹੀਆਂ ਗਈਆਂ ਹਨ। ਇਕ ਦਿਨ ਮੇਰੇ ਵੀ ਹੱਥ-ਪੈਰ ਬੱਝ ਜਾਣਗੇ।

ਕੱਛਾਰ ਦੇ ਸਾਂਈ ਦੀ ਵੀ ਕੀ ਕਰਾਮਾਤ ਹੈ। ਕੋਈ ਮੰਨਤ ਉਹਦੇ ਮਜ਼ਾਰ ਉਪਰ ਮੰਨੀ ਜਾਵੇ ਤੇ ਪੂਰੀ ਨਾ ਹੋਵੇ, ਇਸ ਤਰ੍ਹਾਂ ਕਦੇ ਨਹੀਂ ਹੋਇਆ।

ਚੰਨਾ ਨੇ ਬੜੀ ਸ਼ਰਧਾ ਨਾਲ ਮਜ਼ਾਰ ਵਾਲੇ ਪਾਸੇ ਸਿਜਦਾ ਕੀਤਾ। ਉਹ ਸੋਚਣ ਲੱਗੀ – ਕਿਸੇ ਤਰ੍ਹਾਂ ਸਾਈਂ ਦੀ ਮਜ਼ਾਰ ਤੇ ਜਾ ਕੇ ਬੁੱਢੇ ਕਾਦਰ ਨੂੰ ਮੱਤ ਦੇਣ ਅਤੇ ਮਮਦਾ ਦੀ ਪੱਗ ਬੱਝ ਜਾਣ ਦੀ ਮੰਨਤ ਮੰਗੀ ਜਾਵੇ। ਜੇ ਉਹਦੀ ਮੰਨਤ ਸੁਣੀ ਜਾਵੇ ਤਾ ਫਿਰ ਰੱਬ ਦੀ ਇੱਛਾ ਨਾਲ ਸਾਰਾ ਕੁਝ ਠੀਕ ਹੋ ਜਾਵੇ ਪਰ ਉਹ ਮਜ਼ਾਰ ਤਕ ਕਿਵੇਂ ਪਹੁੰਚੇ? ਝਨਾਂ ਦੇ ਕੱਛਾਰ ਉਪਰ ਤਾਂ ਕੁੜੀਆਂ ਇਕੱਲੀਆਂ ਨਹੀਂ ਜਾਂਦੀਆਂ। ਦੂਰ ਤਾ ਨਹੀਂ। ਇਹੀ ਕੋਈ ਤਿੰਨ ਕੋਹ ਦਾ ਪੈਂਡਾ ਹੈ ਉਪਰ ਹੋਵੇਗਾ। ਪਰ ਉਹ ਕਿਵੇਂ ਜਾਵੇ? ਕੋਈ ਵੇਖੇਗਾ ਤਾਂ ਕਹੇਗਾ ਇਹਨੂੰ ਹੁਣੇ ਮਜ਼ਾਰ ਜਾਣ ਦੀ ਕੀ ਲੋੜ ਪੈ ਗਈ? ਜਦੋਂ ਉਹਦੇ ਭਰਾ ਰਹੀਮ ਨੂੰ ਮਾਤਾ ਨਿਕਲੀ ਸੀ ਤਾਂ ਅੰਮਾ ਉਹਨੂੰ ਨਾਲ ਲੈ ਗਈ ਸੀ ਪਰ ਹੁਣ ਉਹ ਕਿਵੇਂ ਜਾਵੇ?

ਰਾਤ ਪੈ ਗਈ ਸੀ। ਦਿਨ ਦੀ ਧੁੱਪ ਸੂਰਜ ਦੇ ਨਾਲ ਸੁੰਘੜ ਕੇ ਪੱਛਮ ਵਾਲੇ ਪਾਸੇ ਜਾ ਲੁਕੀ ਸੀ। ਜੇਠ ਦੇ ਹਨੇਰੇ ਪੱਖ ਦੀ ਪੰਜਵੀਂ ਦਾ ਚੰਨ ਦੁਮੇਲ ਤੋਂ ਉਠਦਿਆਂ-ਉਠਦਿਆਂ ਠੰਡੀ ਹਵਾ ਪੈਣ ਲੱਗੀ। ਦੂਰ ਤਕ ਫੈਲੇ ਬੰਜਰ ਵਿਚ ਰੇਤ ਦੀ ਛੋਹ ਠੰਡੀ ਹੋ ਗਈ ਸੀ। ਛੋਟੀਆਂ ਛੋਟੀਆਂ ਝਾੜੀਆਂ, ਡੇਲੇ, ਪੀਲੂ, ਅੱਕ ਤੇ ਜੰਡ ਦੇ ਰੁੱਖ ਭਖਦੀ ਹਵਾ ਵਿਚ ਹੂ-ਹੂ ਕਰਨ ਤੋਂ ਬਾਅਦ ਸੁੱਖ ਦਾ ਸਾਹ ਲੈ ਰਹੇ ਸਨ। ਸੰਘਣੀ ਸ਼ਾਂਤੀ ਬੰਜਰ ਦੀ ਹੱਦ ਤਕ ਫੈਲ

ਗਈ ਸੀ। ਕਿਧਰੇ ਮੱਝ ਦੀ ਪੂਛ ਮਾਰਨ ਦੀ ਜਾਂ ਕਦੇ-ਕਦੇ ਜਾਨਵਰਾਂ ਦੇ ਖੁਰ ਬਦਲਣ ਦੀ ਆਵਾਜ਼ ਸੁਣਾਈ ਦੇਂਦੀ ਸੀ। ਕਦੀ ਕਦੀ ਕਿਸੇ ਕੁੱਤੇ ਦੇ ਬੇਮਤਲਬ ਹਵਾ ਵਿਚ ਮੂੰਹ ਚੁੱਕ ਕੇ ਥੋੜ੍ਹਾ ਜਿਹਾ ਭੌਂਕਣ ਦੀ ਆਵਾਜ਼ ਆਉਂਦੀ ਸੀ।

ਚੰਨਾ ਦੇ ਪਿਉ ਦਾ ਉੱਚੀ ਉੱਚੀ ਸਾਹ ਲੈਣਾ ਖਰਾਟੇ ਦੀ ਸੁਰ ਵਿਚ ਬਦਲ ਕੇ ਰਾਤ ਦੇ ਸੰਨਾਟੇ ਨੂੰ ਹੋਰ ਵੀ ਗੰਭੀਰ ਬਣਾ ਰਿਹਾ ਸੀ। ਉਸਦੀ ਮਾਂ, ਨਾਲ ਸੁੱਤੇ ਪੁੱਤਰ ਦੀ ਪਿੱਠ ਉਪਰ ਮਮਤਾ ਦਾ ਹੱਥ ਰੱਖੀ ਬੇਹੋਸ਼ ਪਈ ਸੀ। ਸਾਰਿਆਂ ਦੇ ਹਿੱਸੇ ਦੀ ਅਸ਼ਾਂਤੀ ਇਕੱਠੀ ਹੋ ਕੇ ਚੰਨਾ ਦੇ ਦਿਲ ਵਿਚ ਸਮਾਅ ਗਈ ਸੀ। ਉਸ ਦੀਆਂ ਖੁਲ੍ਹੀਆਂ ਅੱਖਾਂ ਵਿਚ ਨੀਂਦ ਦਾ ਨਾਮੋ-ਨਿਸ਼ਾਨ ਨਹੀਂ ਸੀ। ਇਕ ਇੱਛਾ ਉਸਦੇ ਦਿਲ ਤੇ ਦਿਮਾਗ ਨੂੰ ਬੇਚੈਨ ਕਰ ਰਹੀ ਸੀ – ਕਿਸੇ ਤਰ੍ਹਾਂ ਇਕ ਵਾਰ ਝਨਾਂ ਦੇ ਕੱਛਾਰ ਵਿਚ, ਸਾਈਂ ਦੀ ਮਜ਼ਾਰ ਤੇ ਮੰਨਤ ਮੰਨ ਆਵੇ ਕਿ ਮਮਦਾ ਦੇ ਸਿਰ ਪੱਗ ਬੱਝ ਜਾਵੇ। ਉਹ ਤਾਂ ਮਮਦੇ ਦੀ ਹੋ ਚੁੱਕੀ ਸੀ ਤੇ ਉਸੇ ਦੀ ਹੋ ਕੇ ਰਹੇਗੀ।

ਵਿਸ਼ਾਲ ਬੰਜਰ ਦੇ ਉੱਤੇ ਧੁੰਦਲੇ ਅਸਮਾਨ ਵਿਚ ਪੀਲਾ ਚੰਨ ਚਮਕ ਰਿਹਾ ਸੀ। ਚੰਨਾ ਉਸਦੀ ਠੰਢਕ ਵਿਚ ਤੜਪ ਰਹੀ ਸੀ ਅਤੇ ਆਪਣੀ ਕਾਲੀ ਚਾਦਰ ਨੂੰ ਅੱਥਰੂਆਂ ਨਾਲ ਭਿਉਂ ਰਹੀ ਸੀ। ਰੋਣ ਨਾਲ ਕੀ ਹੋਵੇਗਾ! ਸਾਈਂ ਦੀ ਮਜ਼ਾਰ ਉਪਰ ਮੰਨਤ ਮੰਨੇ ਬਿਨਾਂ ਤਾਂ ਕੁਝ ਹੋ ਈ ਨਹੀਂ ਸਕਦਾ ਅਤੇ ਦਿਨੇ ਕੋਈ ਮਜ਼ਾਰ ਵੱਲ ਕਿਉਂ ਜਾਣ ਦਵੇਗਾ?

ਮੰਜੀ ਦੀ ਬਾਹੀ ਉਪਰ ਸਰੀਰ ਦਾ ਭਾਰ ਸੰਭਾਲ ਕੇ ਚੰਨਾ ਪੋਲਾ ਜਿਹਾ ਉਠੀ ਕਿ ਮੰਜੀ ਦੀ ਆਵਾਜ਼ ਨਾ ਆਵੇ। ਪੱਬਾਂ ਭਾਰ ਅੰਮਾਂ ਤੇ ਅੱਬਾ ਦੀਆਂ ਮੰਜੀਆਂ ਤੋਂ ਬਚ ਕੇ ਨਿਕਲ ਗਈ। ਪਛਾਣੇ ਸਰੀਰ ਦੀ ਖ਼ੁਸ਼ਬੂ ਨਾਲ ਸਾਂਢ ਨੇ ਆਪਣੇ ਕੰਨ ਖੜੇ ਕਰਕੇ ਸ਼ਕ ਨਾਲ ਉਸ ਵਲ ਵੇਖਿਆ। ਚੰਨਾ ਨੇ ਹੱਥ ਚੁਕ ਕੇ ਉਸਨੂੰ ਚੁੱਪ ਰਹਿਣ ਦਾ ਇਸ਼ਾਰਾ ਕੀਤਾ। ਵਾੜੇ ਲਾਗੇ ਭੂਰੇ ਕੁੱਤੇ ਨੇ ਉਸਨੂੰ ਵੇਖ ਕੇ ਪੂਛ ਹਿਲਾਈ। ਬੁਲ੍ਹਾਂ ਉਪਰ ਉਂਗਲਾਂ ਰਖ ਕੇ ਉਸਨੂੰ ਵੀ ਚੁੱਪ ਰਹਿਣ ਦਾ ਇਸ਼ਾਰਾ ਕੀਤਾ। ਵਾੜੇ ਦੀ ਰੋਕ ਨੂੰ ਹਟਾ ਕੇ ਤੇ ਫਿਰ ਲਗਾ ਕੇ ਉਹ ਬਾਹਰ ਨਿਕਲ ਗਈ।

ਕੁਝ ਕਦਮ ਉਹ ਤੇਜ਼ ਚਾਲ ਨਾਲ ਚਲੀ ਤੇ ਫਿਰ ਪੈਰਾਂ ਦੀ ਆਵਾਜ਼ ਦਾ ਡਰ ਨਾ ਹੋਣ ਕਾਰਣ ਤੇਜ਼ ਦੌੜਨ ਲਗੀ। ਲੰਬੇ ਰਸਤੇ ਵਿਚ ਕਈ ਵਾਰ ਕਿਸੇ ਝਾੜੀ ਜਾਂ ਰੁੱਖ ਨੂੰ ਵੇਖ ਕੇ ਭੂਤ ਹੋਣ ਦੇ ਸ਼ਕ ਨਾਲ ਉਸਦਾ ਕਲੇਜਾ ਕੰਬ ਜਾਂਦਾ। ਉਹ 'ਯਾ ਅਲੀ' ਕਹਿ ਕੇ ਅਤੇ ਸਾਈਂ ਦਾ ਧਿਆਨ ਕਰਕੇ ਅੱਗੇ ਵਧਦੀ ਗਈ।

ਮਜ਼ਾਰ ਲਾਗੇ ਬੇਰੀ ਦੇ ਰੁੱਖਾਂ ਦੀਆਂ ਟੇਢੀਆਂ ਟਾਹਣਾਂ ਦੇ ਪਰਛਾਵੇਂ ਸਾਈਂ ਦੀ ਚਿਕਨੀ ਮਿੱਟੀ ਨਾਲ ਪੋਚੇ ਤਕੀਏ ਉਪਰ ਪੈ ਰਹੇ ਸਨ। ਤਕੀਏ ਦੇ ਆਲੇ ਵਿਚ ਚਿਰਾਗ਼ ਦੀ ਬਾਰੀਕ ਜੇਹੀ ਕੰਬਦੀ ਹੋਈ ਲੋਅ ਬਲ ਰਹੀ ਸੀ। ਦੀਵੇ ਦਾ ਚਾਨਣ ਸਾਹਮਣੇ ਫੈਲੇ ਪਰਛਾਵੇਂ ਅਤੇ ਰੌਸ਼ਨੀ ਦੀ ਚਿੱਤਰਕਾਰੀ ਨੂੰ ਆਪਣੀ ਧੁੰਦਲੀ ਲਾਲ ਰੋਸ਼ਨੀ ਵਿਚ ਝਿਲਮਿਲਾ ਜਿਹਾ ਬਣਾ ਰਿਹਾ ਸੀ।

ਚੰਨਾ ਰਾਤ ਦੀ ਸੁੰਨ ਵਿਚ ਮਜ਼ਾਰ 'ਤੇ ਚਿਰਾਗ ਬਲਦਾ ਵੇਖ ਕੇ ਘਬਰਾਈ। ਇਹ ਕਿਹੜਾ ਇਥੇ ਪਹਿਲਾਂ ਤੋਂ ਹੀ ਆ ਕੇ ਬੈਠਾ ਹੈ? ਕਿਸੇ ਦੂਜੇ ਦੇ ਸਾਹਮਣੇ ਮਜ਼ਾਰ ਉਪਰ ਕਿਵੇਂ ਜਾ ਸਕੇਗੀ? ਐਨੀ ਦੂਰ ਆ ਕੇ ਵੀ ਉਸਨੂੰ ਮੰਨਤ ਮੰਗੇ ਬਿਨਾਂ ਵਾਪਸ ਪਰਤਣਾ ਪਵੇਗਾ?

ਅੰਮਾਂ ਤੇ ਗੁਆਂਢ ਦੀਆਂ ਤੀਵੀਆਂ ਤੋਂ ਚੰਨਾ ਨੇ ਸੁਣਿਆ ਸੀ ਕਿ ਮਜ਼ਾਰ ਦੇ ਸਾਈਂ

ਦੀ ਮਹਿਮਾ ਪੀਰਾਂ ਵਿਚ ਐਨੀ ਜ਼ਿਆਦਾ ਹੈ ਕਿ ਜਿੰਨ ਤੇ ਭੂਤ ਵੀ ਉਹਦੇ ਮਜ਼ਾਰ ਉਪਰ ਸਿਜਦਾ ਕਰਨ ਆਉਂਦੇ ਹਨ। ਬੇਰੀ ਦੀਆਂ ਝਾੜੀਆਂ ਵਿਚੋਂ ਫੁੱਲ ਝੜਦੇ ਹਨ। ਚੰਨਾ ਨੇ ਅੱਖਾਂ ਮੀਟ ਕੇ ਕਿਹਾ – ਯਾ ਅਲੀ! ਉਸਨੇ ਦਿਲੋਂ ਸਾਈਂ ਨੂੰ ਸਿਜਦਾ ਕੀਤਾ। ਅਲੀ ਦਾ ਨਾਮ ਲਿਆਂ ਕਿਹੜਾ ਜਿੰਨ ਹੈ ਜੋ ਦੌੜ ਨਾ ਜਾਵੇ?

ਚਿਰਾਗ ਦੀ ਧੁੰਦਲੀ ਲਾਲ ਰੌਸ਼ਨੀ ਵਿਚ ਨੱਚਦੀਆਂ ਟਹਿਣੀਆਂ ਦੇ ਪਰਛਾਵੇਂ ਵਿਚ ਤਕੀਏ ਦੀ ਪੁਆਂਦੀ ਦੁਆ ਮੰਗਣ ਬੈਠਾ ਉਹ ਆਦਮੀ ਜਿਉਂ ਦਾ ਤਿਉਂ ਬੈਠਾ ਰਿਹਾ। ਚੰਨਾ ਹਿੰਮਤ ਕਰਕੇ ਦਬੇ ਪੈਰਾਂ ਨਾਲ ਅੱਗੇ ਵਧੀ ਕਿ ਵੇਖੇ ਤਾਂ ਸਹੀ ਕੌਣ ਹੈ? ਪੱਤਿਆਂ ਦੀ ਸਰਸਰਾਹਟ ਵਿਚ ਉਸਨੂੰ ਆਪਣਾ ਹੀ ਨਾਮ ਸੁਣਾਈ ਦਿੱਤਾ।

ਚੰਨਾ ਦੇ ਸਾਰੇ ਸਰੀਰ ਵਿਚ ਸਿਰ ਤੋਂ ਪੈਰਾਂ ਤਕ ਕੰਬਣੀ ਛਿੜ ਗਈ। ਧਿਆਨ ਨਾਲ ਸੁਣਿਆ ਤੇ ਅੱਖਾਂ ਫਾੜ-ਫਾੜ ਕੇ ਵੇਖਿਆ। ਉਸਨੂੰ ਪਛਾਣਿਆ, ਮਮਦਾ ਸੀ।

ਮਮਦਾ ਸਾਈਂ ਦੇ ਹਜ਼ੂਰ ਖੜਾ ਦੁਆ ਮੰਗ ਰਿਹਾ ਸੀ ਕਿ ਚੰਨਾ ਉਹਨੂੰ ਮਿਲ ਜਾਵੇ।

ਚੰਨਾ ਨਿਰਭੈ ਹੋ ਕੇ ਅੱਗੇ ਵਧ ਗਈ। ਉਸਨੇ ਆਪਣਾ ਮੱਥਾ ਸਾਈਂ ਦੇ ਤਕੀਏ ਉਪਰ ਟਿਕਾਇਆ ਅਤੇ ਮੰਨਤ ਮੰਗੀ ਕਿ ਜਲਦੀ ਮਮਦੇ ਦੇ ਸਿਰ ਤੇ ਪੱਗ ਬੱਝੇ ਅਤੇ ਮਮਦਾ ਦਾ ਨਿਕਾਹ ਉਸਦੇ ਨਾਲ ਹੋ ਜਾਵੇ। ਉਹ ਨਿਕਾਹ ਵਾਲੇ ਮਹੀਨੇ ਦੀ ਪਹਿਲੀ ਜ਼ੁਮੇਰਾਤ (ਵੀਰਵਾਰ) ਨੂੰ ਤਕੀਏ ਉਪਰ ਚਾਦਰ ਤੇ ਸ਼ੀਰਨੀ ਚੜ੍ਹਾਵੇਗੀ।

ਚੰਨਾ ਨੇ ਧੁੰਦਲੀ ਲਾਲ ਰੌਸ਼ਨੀ ਵਿਚ ਵੇਖਿਆ ਮਮਦਾ ਦੀਆਂ ਮੋਟੀਆਂ ਅੱਖਾਂ ਉਸਨੂੰ ਵੇਖ ਰਹੀਆਂ ਸਨ। ਉਹ ਦੋਵੇਂ ਨੇੜੇ ਆ ਗਏ। ਮਮਦਾ ਨੇ ਚੰਨਾ ਨੂੰ ਬਾਹਾਂ ਵਿਚ ਘੁੱਟ ਲਿਆ। ਚੰਨਾ ਨੇ ਆਪਣਾ ਸਿਰ ਉਸਦੀ ਛਾਤੀ ਉਪਰ ਟਿਕਾ ਦਿੱਤਾ। ਮਮਦਾ ਹੌਲੀ ਸੁਰ ਵਿਚ ਬੋਲਿਆ - "ਚੰਨਾ!"

ਚੰਨਾ ਨੇ ਅੱਖਾਂ ਝੱਪਕ ਕੇ ਹੁੰਗਾਰਾ ਭਰਿਆ।

ਮਮਦਾ ਨੇ ਕਿਹਾ – "ਚੰਨਾ, ਮੈਂ ਤੇਰੇ ਬਿਨਾਂ ਜੀ ਨਹੀਂ ਸਕਾਂਗਾ।"

ਚੰਨਾ ਨੇ ਅੱਖਾਂ ਪੂੰਝ ਕੇ ਮਮਦੇ ਨੂੰ ਦੱਸਿਆ – "ਅੱਜ ਕਲ੍ਹ ਅੱਬਾ ਫਜ਼ਲ ਦੇ ਮੁੰਡੇ ਨਾਰੂ ਦੀਆਂ ਗੱਲਾਂ ਕਰਦਾ ਹੈ।" ਅਤੇ ਫਿਰ ਕਿਹਾ, "ਮੈਂ ਤਾਂ ਤੇਰੇ ਬਗ਼ੈਰ ਮਰ ਜਾਵਾਂਗੀ. ਪਰ ਮੇਰਾ ਪਿਉ ਕੀ ਕਰੇ? ਤੇਰੀ ਤਾਂ ਹਾਲੇ ਤਕ ਪੱਗ ਵੀ ਨਹੀਂ ਬੱਝੀ। ਤੇਰੇ ਪਿਉ ਨੂੰ ਕੀ ਹੋ ਗਿਆ ਹੈ। ਤੂੰ ਮਰਦ ਬੱਚਾ ਹੈਂ। ਕਦੋਂ ਤਕ ਇਸ ਤਰ੍ਹਾਂ ਬੈਠਾ ਰਹੇਂਗਾ? ਚੋਰੀ ਨਹੀਂ ਕਰੇਂਗਾ ਤਾਂ ਕੀ ਕਰੇਂਗਾ? ਤੇਰੇ ਲਈ ਇਹ ਕਿਹੜਾ ਵੱਡੀ ਗੱਲ ਹੈ? ਮਮਦਾ ਮੈਂ ਕਦੋਂ ਚਾਹੁੰਦੀ ਹਾਂ ਕਿ ਤੂੰ ਖ਼ਤਰੇ ਵਿਚ ਪਵੇਂ ਪਰ ਜਾਂਗਲੀਆਂ ਦੇ ਮਰਦ ਬੱਚੇ ਨੂੰ ਇਹ ਕਰਨਾ ਹੀ ਪੈਂਦਾ ਹੈ। ਸਾਈਂ ਦਾ ਹੁਕਮ ਹੈ ਤੇ ਆਪਣੀ ਜਾਤ ਦਾ ਇਹ ਰਿਵਾਜ਼ ਹੈ ਅਤੇ ਤੂੰ ਖ਼ਤਰੇ ਵਿਚ ਕਿਉਂ ਪਵੇਂ? ਐਵੇਂ ਕੋਈ ਛੋਟੀ-ਮੋਟੀ ਚੋਰੀ ਕਰ ਲੈ। ਕਿਹੜਾ ਵੱਡੀ ਗੱਲ ਹੈ? ਕੋਈ ਮੁਸਾਫਰ ਹੀ ਮਿਲ ਜਾਂਦੈ। ਸ਼ਹਿਰ ਦਾ ਬਾਜ਼ਾਰ ਹੈ; ਉਥੇ ਪੁਲਸ ਬਹੁਤ ਹੈ ਪਰ ਸੁਣਿਆ ਹੈ ਕਿ ਲੋਕ ਡਰਦੇ ਵੀ ਬਹੁਤ ਨੇਂ। ਵੇਖ, ਉਹ ਰੱਬੇ ਦਾ ਮੁੰਡਾ ਸੁੱਦੂ ਵੀ ਕੋਈ ਮਰਦਾਂ ਵਿਚੋਂ ਮਰਦ ਹੈ? ਸੁਣਿਆ ਹੈ ਓਕਾੜੇ ਦੇ ਬਾਜ਼ਾਰ ਵਿਚੋਂ ਕਿਸੇ ਮੁਸਾਫਰ ਦੀ ਘੋੜੀ ਦੀ ਪੁਰਾਣੀ ਕਾਠੀ ਚੁਕ ਲਿਆਇਆ। ਲੋਕ ਦੋ ਦਿਨ ਹੱਸੇ ਪਰ ਫਿਰ ਕੀ . ਪੱਗ ਤਾਂ ਬੱਝ ਗਈ। ਉਹ ਮਰਦ ਤਾਂ ਬਣ ਗਿਆ. . ਵਿਆਹ ਵੀ ਹੋ ਜਾਵੇਗਾ। ਤੇਰੇ ਪਿਉ ਦਾ ਤਾਂ ਕਿੰਨਾ ਨਾਮ ਸੀ।"

ਚੰਨਾ ਫੁੱਟ-ਫੁੱਟ ਕੇ ਰੋਣ ਲੱਗੀ ਤੇ ਬੋਲੀ – "ਸਾਈਂ ਤੇ ਪੀਰ ਦੀ ਦੁਆ ਨਾਲ ਤੇਰਾ

ਵਾਲ ਵੀ ਵਿੰਗਾ ਨਾ ਹੋਵੇ। ਮੈਂ ਤੇਰੇ ਉਪਰ ਸੌ ਵਾਰ ਸਦਕੇ ਜਾਵਾਂ। ਤੇਰੀਆਂ ਸਾਰੀਆਂ ਬਲਾਵਾਂ ਮੈਨੂੰ ਲਗ ਜਾਣ ...।''

ਮਮਦਾ ਨੇ ਚੰਨਾ ਦਾ ਸਿਰ ਆਪਣੀ ਛਾਤੀ ਨਾਲ ਘੁੱਟ ਕੇ ਪ੍ਰਣ ਕੀਤਾ ਕਿ ਉਹ ਛੇਤੀ ਹੀ ਚੋਰੀ ਕਰੇਗਾ। ਉਹ ਡਰਦਾ ਨਹੀਂ, ਪਰ ਬੁੱਢੇ ਪਿਉ ਦਾ ਕੀ ਕਰੇ? ਉਹ ਉਸਨੂੰ ਅੱਖੋਂ ਉਹਲੇ ਨਹੀਂ ਹੋਣ ਦਿੰਦਾ। ਉਸਨੇ ਚੰਨਾ ਦੇ ਸਿਰ ਤੇ ਹੱਥ ਰਖ ਕੇ ਕਿਹਾ – ''ਮੇਰੀ ਚੰਨਾ, ਤੇਰੀ ਦੁਆ ਨਾਲ ਇਸ ਜੁੰਮੇਰਾਤ ਨੂੰ ਹੀ ਵੇਖੀਂ, ਕੁਝ ਕਰ ਕੇ ਵਿਖਾਵਾਂਗਾ। ਫਿਰ ਤਾਂ ਤੂੰ ਮੇਰੀ ਬਣੇਂਗੀ ਨਾ?''

ਬੜੀ ਦੇਰ ਤਕ ਉਹ ਦੋਵੇਂ ਆਪਣੇ ਧੜਕਦੇ ਦਿਲਾਂ ਨੂੰ ਮਿਲਾਈ, ਇਕ ਦੂਜੇ ਨੂੰ ਹੌਂਸਲੇ ਦਿੰਦੇ ਰਹੇ। ਚੰਨਾ ਨੇ ਘਬਰਾ ਕੇ ਕਿਹਾ - ''ਚੰਗਾ, ਹੁਣ ਚਲੀਏ! ਲੁਕ ਕੇ ਆਈ ਹਾਂ। ਅੱਬਾ ਦੀ ਨੀਂਦ ਦਾ ਕੀ ਭਰੋਸਾ – ਚਲਾਂ! ਕੁੱਕੜ ਦੀ ਬਾਂਗ ਦਾ ਵੇਲਾ ਹੋ ਰਿਹੈ।''

ਚੰਨਾ ਪੂਰੀ ਤਾਕਤ ਨਾਲ ਦੌੜਦੀ ਪਰਤ ਗਈ। ਉਸਨੂੰ ਡਰ ਨਹੀਂ ਸੀ, ਥਕਾਵਟ ਵੀ ਨਹੀਂ ਸੀ। ਸਾਂਈ ਦਾ ਆਸ਼ੀਰਵਾਦ ਅਤੇ ਮਮਦਾ ਦਾ ਪਿਆਰ ਉਹਦੇ ਦਿਲ ਵਿਚ ਸੀ। ਭੂਰਾ ਕੁੱਤਾ ਖੜਾਕ ਨਾਲ ਚੁਕੰਨਾ ਹੋਇਆ ਪਰ ਫਿਰ ਬੂ ਪਛਾਣ ਕੇ ਪੂਛ ਹਿਲਾਣ ਲੱਗਾ। ਚੰਨਾ ਉਹਦੇ ਸਿਰ ਤੇ ਹੱਥ ਫੇਰ ਕੇ ਚੁਪਚਾਪ ਮੰਜੀਂ ਉਪਰ ਲੇਟ ਗਈ। ਸ਼ਾਂਤੀ ਤੇ ਆਸ ਨਾਲ ਉਸਨੂੰ ਨੀਂਦ ਆ ਗਈ।

ਬਸਤੀ ਵਿਚ ਖ਼ਬਰ ਫੈਲੀ ਕਿ ਮਮਦਾ ਨੇ ਸਾਹੀਵਾਲ ਦੇ ਸਰਕਾਰੀ ਅਸਤਬਲ ਦੀ ਇਕ ਅਰਬੀ ਘੋੜੀ ਸੰਗੀਨਾਂ ਦੇ ਪਹਿਰੇ ਵਿਚੋਂ ਕਢ ਲਿਆਂਦੀ ਸੀ। ਖ਼ਬਰ ਨਾਲ ਵੱਡੇ-ਬਜ਼ੁਰਗਾਂ ਦੀਆਂ ਅੱਖਾਂ ਵੀ ਖ਼ੁਸ਼ੀ ਨਾਲ ਚਮਕ ਪਈਆਂ। ਅਤੇ ਲੋਕਾਂ ਨੇ ਕਿਹਾ – ਮਮਦਾ ਆਖ਼ਿਰ ਕਾਦਰ ਦਾ ਪੁੱਤਰ ਹੈ। ਸ਼ੇਰ ਦਾ ਪੁੱਤਰ ਸ਼ੇਰ ਹੀ ਤਾਂ ਹੋਏਗਾ।''

ਚੰਨਾ ਨੇ ਵੀ ਖ਼ਬਰ ਸੁਣੀ ਅਤੇ ਖ਼ੁਸ਼ੀ ਨਾਲ ਉਹਦਾ ਦਿਲ ਨੱਚਣ ਲਗਾ। ਝਨਾਂ ਦੇ ਕੱਛਾਰ ਵਲ ਮੂੰਹ ਕਰਕੇ ਉਹਨੇ ਦਿਲ ਹੀ ਦਿਲ ਵਿਚ ਸਾਈਂ ਦੀ ਮਜਾਰ ਨੂੰ ਸਿਜਦਾ ਕੀਤਾ।

ਜੁੰਮੇਰਾਤ ਦੇ ਦਿਨ ਕਾਦਰ ਦੇ ਘਰੋਂ ਸਾਈਂ ਦੀ ਮਜ਼ਾਰ ਤੇ ਚਾਦਰ ਚੜ੍ਹਾਉਣ ਦੀ ਵਧਾਈ ਦੇ ਮੌਕੇ ਚੰਨਾ ਦੇ ਘਰ ਵੀ ਸ਼ੀਰਨੀ ਦਾ ਕਟੋਰਾ ਆਇਆ।

ਉਸ ਰਾਤ ਚੰਨਾਂ ਦਿਲ ਵਿਚ ਉੱਛਲਦੇ ਉਮਾਹ ਨੂੰ ਦਬਾਈ ਮੰਜੀ ਤੇ ਲੇਟੀ-ਲੇਟੀ ਮਾਂ-ਪਿਉ ਦੀ ਗੱਲ ਸੁਣਦੀ ਰਹੀ। ਅੰਮਾਂ ਕਹਿ ਰਹੀ ਸੀ – ''ਮਮਦਾ ਤਾਰਿਆਂ ਵਿਚ ਚੰਨ ਵਾਂਗ ਹੈ। ਮੈਂ ਤਾਂ ਪਹਿਲਾਂ ਹੀ ਕਹਿੰਦੀ ਸਾ – ਵੱਡੇ ਘਰ ਦਾ ਮੁੰਡਾ ਹੈ. ਉਹਨੂੰ ਕੀ ਲੋੜ ਸੀ ਪਰ ਆਪਣੀ ਜਾਤ ਦਾ ਧਰਮ ਉਹਨੇ ਪੂਰਾ ਕੀਤਾ। ਚੋਰੀ ਵੀ ਐਸੀ, ਰਹੇ ਰੱਬ ਦਾ ਨਾਂ। ਹੁਣ ਉਸਦੀ ਪੱਗ ਬੱਝ ਜਾਵੇ ਤਾਂ ਚੰਨਾਂ ਨਾਲ ਉਹਦਾ ਨਿਕਾਹ ਕਰਾ ਦੇਈਏ। ਵੇਖਦੇ ਨਹੀਂ ਕੁੜੀ ਦੀ ਉਮਰ ਕਿੰਨੀ ਹੋ ਗਈ ਹੈ... ਉਹਨੂੰ ਵੀ ਤਾਂ ਆਪਣਾ ਮਰਦ ਚਾਹੀਦੈ।''

ਪਿਉ ਨੇ ਕਿਹਾ – ''ਹਾਂ ਮੈਂ ਕਿਹੜਾ ਕੁਝ ਹੋਰ ਕਹਿੰਦਾ ਹਾਂ। ਮੈਂ ਤਾਂ ਉਹੀ ਵੇਖ ਰਿਹਾ ਸਾਂ ਕਿ ਮੁੰਡੇ ਦੀ ਪੱਗ ਬੱਝ ਜਾਵੇ।''

ਆਲੇ-ਦੁਆਲੇ ਦੀਆਂ ਬਸਤੀਆਂ ਵਿਚ ਖ਼ਬਰ ਫੈਲ ਗਈ ਕਿ ਕਾਦਰ ਦੇ ਮੁੰਡੇ ਮਮਦੇ ਦੀ ਪੱਗ ਬੱਝਣ ਵਾਲੀ ਹੈ। ਮਮਦਾ ਮਿੰਟਗੁਮਰੀ ਦੇ ਬਾਜ਼ਾਰੋਂ ਖਰੀਦੀ ਡੇਢ ਬਰ ਕੋਰੇ ਲੱਠੇ ਦੀ ਤਹਿਮਤ ਬੰਨ੍ਹਦਾ ਅਤੇ ਹਰੀ ਲਾਲ ਰੇਸ਼ਮ ਦਾ ਕੁੜਤਾ, ਪੂਰੀਆਂ ਬਾਹਾਂ ਵਾਲਾ ਪਾਈ

ਰਖਦਾ। ਪੱਗ ਹਾਲੇ ਸਿਰ ਤੇ ਬੰਨ੍ਹ ਨਹੀਂ ਸੀ ਸਕਦਾ ਪਰ ਮਲਮਲ ਨੂੰ ਵਲ ਚੜ੍ਹਾ ਕੇ ਚੇਨੀ ਵਾਂਗ ਗਲੇ ਵਿਚ ਪਾਈ ਰਖਦਾ। ਧੌਣ ਤਕ ਲਮਕੇ ਚਿਕਨੇ ਵਾਲਾਂ ਵਿਚ ਜੜਾਊ ਕੰਘੀ ਅਤੇ ਪੈਰਾਂ ਵਿਚ ਝੰਗ ਦੀ ਬਣੀ ਤਿੱਲੇਦਾਰ ਜੁੱਤੀ ਚਮਕਦੀ ਰਹਿੰਦੀ। ਆਪਣੀ ਨੀਲੀ ਘੋੜੀ ਨੂੰ ਹਮੇਲ ਪੁਆ ਕੇ ਉਹਦੇ ਸੁੰਮਾਂ ਨਾਲ ਘੁੰਗਰੂ, ਇਸ ਪਿੰਡੋਂ ਉਸ ਪਿੰਡ ਫਿਰਦਾ ਰਹਿੰਦਾ। ਬਸਤੀਆਂ ਵਿਚ ਜਵਾਨ ਕੁੜੀਆਂ ਦੀਆਂ ਮਾਵਾਂ ਆਪਣੀਆਂ ਧੀਆਂ ਦੇ ਸਿਰ ਵਿਚ ਘਿਉ ਲਗਾ ਕੇ, ਉਹਨਾਂ ਨੇ ਵਾਲ ਮੱਥੇ ਉਪਰ ਖਿੱਚ ਕੇ ਕੰਨਾਂ ਨੂੰ ਢੱਕ ਕੇ ਬੰਨ੍ਹ ਦੇਂਦੀਆਂ। ਧੀਆਂ ਦੀਆਂ ਅੱਖਾਂ ਵਿਚ ਸੁਰਮਾਂ ਲਗਾ ਕੇ ਉਹਨਾ ਨੂੰ ਨਵੇਂ ਕਪੜੇ ਦੇ ਨੀਲੇ ਕੁੜਤੇ ਅਤੇ ਕਾਲੀਆਂ ਤਹਿਮਤਾਂ ਬੰਨ੍ਹਣ ਨੂੰ ਦੇਂਦੀਆਂ। ਈਦ ਨੂੰ ਹਾਲੇ ਬੜੇ ਦਿਨ ਸਨ ਪਰ ਢੋਲ ਦੀ ਆਵਾਜ਼ ਤੋਂ ਬਿਨਾਂ ਹੀ ਈਦ ਦਾ ਰੰਗ ਦਿਸਣ ਲਗਦਾ। ਚੰਨਾ ਚੁੱਪ ਸੀ। ਉਸਦੀਆਂ ਅੱਖਾਂ ਤੇ ਗਲ੍ਹਾਂ ਉਪਰ ਗੁਲਾਬੀ ਝਲਕ ਛਾਈ ਰਹਿੰਦੀ ਸੀ। ਕੋਈ ਮਮਦਾ ਦੀ ਚਰਚਾ ਕਰਦਾ ਤਾਂ ਉਹਦੀਆਂ ਪਲਕਾਂ ਝੁੱਕ ਜਾਂਦੀਆਂ।

ਸਾਹੀਵਾਲ ਦੇ ਸਰਕਾਰੀ ਅਸਤਬਲ ਵਿਚ ਚੋਰੀ ਹੋ ਜਾਣ ਕਾਰਣ ਪਿੰਡਾਂ ਵਿਚ ਪੁੱਛ-ਗਿੱਛ ਹੋ ਰਹੀ ਸੀ। ਕਾਦਰ ਦਾ ਪਿੰਡ ਸਾਹੀਵਾਲ ਤੋਂ ਚਾਲ੍ਹੀ ਕੋਹ ਦੂਰ ਸੀ। ਪਰ ਇਸ ਨਾਲ ਕੀ ਹੁੰਦਾ ਹੈ? ਕਾਦਰ ਬੇਪਰਵਾਹ ਨਹੀਂ ਸੀ। ਉਹਦੇ ਪਿੰਡ ਹਰ ਆਏ ਦਿਨ ਪੁੱਛ-ਪੜਤਾਲ ਹੁੰਦੀ ਰਹਿੰਦੀ ਸੀ। ਪੁਲਸ ਦਾ ਵਿਸ਼ਵਾਸ ਸੀ ਕਿ ਸੌ ਮੀਲ ਦੇ ਘੇਰੇ ਵਿਚ ਕਿਧਰੇ ਵੀ ਚੋਰੀ ਹੋਵੇ, ਕਾਦਰ ਤੋਂ ਪਤਾ ਲਗ ਜਾਵੇਗਾ। ਪਸ਼ੂ ਦਾ ਰੰਗ ਬਦਲਣ ਅਤੇ ਉਸਨੂੰ ਲੁਕਾਣ ਲਈ ਕਾਦਰ ਦਾ ਘਰ ਅੱਡਾ ਸੀ।

ਚੰਨਾ ਦੀ ਮਾਂ ਨੇ ਸਵੇਰੇ ਲੱਸੀ ਦੀ ਚਾਟੀ ਵਿਚੋਂ ਮੱਖਣ ਦਾ ਵੱਡਾ ਪੇੜਾ ਕੱਢ ਕੇ ਛੰਨਾ ਭਰ ਕੇ ਚੰਨਾ ਦੇ ਪਿਉ ਦੇ ਸਾਹਮਣੇ ਰੱਖਿਆ ਅਤੇ ਹੱਥ ਦਾ ਥਿੰਦਾ ਸਿਰ ਨਾਲ ਪੂੰਝਦਿਆਂ ਚਿੰਤਾ ਦੀ ਸੁਰ ਵਿਚ ਬੋਲੀ – "ਦੁਸ਼ਮਣ ਦੇ ਸਿਰ ਤੇ ਕਹਿਰਾਂ ਦਾ ਪਹਾੜ ਪਰ ਜੇ ਮਮਦਾ ਨੂੰ ਕੁਝ ਹੋ ਗਿਆ ਤਾਂ ਕੀ ਹੋਵੇਗਾ? ਤੁਸੀ ਸਾਈਂ ਦੀ ਮਜ਼ਾਰ ਤੇ ਮੰਨਤ ਤਾਂ ਮੰਗ ਆਵੋ।"

ਚੰਨਾਂ ਦੇ ਪਿਉ ਨੇ ਲੱਸੀ ਦਾ ਛੰਨਾ ਇਕ ਸਾਹੇ ਖਾਲੀ ਕਰਕੇ ਆਪਣੀਆਂ ਤਿੱਖੀਆਂ ਮੁੱਛਾਂ ਨੂੰ ਬੁਲ੍ਹਾਂ ਨਾਲ ਚੂਸਦਿਆਂ ਕਿਹਾ - "ਜ਼ਮਾਨਾ ਤਾਂ ਮਾੜਾ ਹੈ। ਸਾਡੇ ਕਈ ਜਵਾਨ ਫਿਰੰਗੀ ਦੀਆਂ ਜੇਲ੍ਹਾਂ ਵਿਚ ਪਏ ਹਨ। ਜਾਂਗਲੀ ਫਿਰੰਗੀ ਨੂੰ ਟਿਕੱਸ (ਟੈਕਸ) ਨਹੀਂ ਦੇਂਦਾ ਇਸ ਵਾਸਤੇ ਫਿਰੰਗੀ ਦੀ ਸਰਕਾਰ ਜਾਗਲੀ ਨੂੰ ਦੁਸ਼ਮਣ ਸਮਝਦੀ ਹੈ। ਸਰਕਾਰ ਚਾਹੁੰਦੀ ਹੈ ਕਿ ਜਾਂਗਲੀ ਖੇਤੀ ਕਰੇ ਅਤੇ ਫਿਰੰਗੀ ਨੂੰ ਟਿਕੱਸ ਭਰੇ।

ਚੰਨਾ ਦੀ ਮਾਂ ਲੱਸੀ ਦੀ ਚਾਟੀ ਕਿਨਾਰੇ ਵਿਚ ਰੱਖਦੇ ਹੈਰਾਨੀ ਨਾਲ ਹੱਥ ਮਲ ਕੇ ਬੋਲੀ – "ਹਾਇ-ਹਾਇ. ਇੰਜ ਵੀ ਹੋ ਸਕਦੈ। ਹਾਇ ਅੱਲਾ. ਐਸੇ ਜ਼ੁਲਮ ਤਾਂ ਕਦੀ ਨਹੀਂ ਸੀ ਸੁਣੇ। ਜਿਹੜਾ ਪਿਉ-ਦਾਦੇ ਨੇ ਕਦੀ ਨਹੀਂ ਸੀ ਕੀਤਾ, ਉਹ ਕੋਈ ਕਿਉਂ ਕਰੇ।"

ਉਸੇ ਵੇਲੇ ਵਾੜੇ ਦੇ ਬਾਹਰ ਘੋੜੇ ਦੀ ਟਾਪ ਸੁਣੀ। ਗੁਆਂਢ ਦੀ ਬਸਤੀ ਤੋਂ ਇਕ ਜਵਾਨ ਆਇਆ ਸੀ। ਉਸਨੇ ਖ਼ਬਰ ਦਿੱਤੀ ਕਿ ਪੁਲਸ ਤੇ ਫ਼ੌਜ ਕਾਦਰ ਦੇ ਸਾਰੇ ਟੱਬਰ ਨੂੰ ਘੇਰ ਕੇ ਲੈ ਗਈ ਹੈ।

ਚੰਨਾ ਦੀ ਮਾਂ ਨੂਰੀ ਨੇ ਫਿਰੰਗੀ ਦੇ ਜ਼ੁਲਮਾਂ ਨੂੰ ਸੌ-ਸੌ ਲਾਅਨਤਾਂ ਦਿੱਤੀਆਂ।

ਚੰਨਾਂ ਦੇ ਪਿਉ ਨੇ ਗੰਭੀਰ ਚਿੰਤਾ ਵਿਚ ਡੁੱਬ ਕੇ ਕਿਹਾ – "ਹੁਣ ਕਿਸੇ ਦੀ ਇੱਜਤ ਨਹੀਂ ਬਚ ਸਕਦੀ। ਫਿਰੰਗੀ ਸਰਕਾਰ ਕਾਦਰ ਨੂੰ ਕੈਦ ਕਰ ਦਵੇਗੀ। ਉਥੇ ਸਰਕਾਰ ਜਾਂਗਲੀਆਂ ਤੋਂ ਜ਼ੋਰੀਂ ਹੱਲ ਚਲਵਾ ਕੇ ਖੇਤੀ ਕਰਾਉਂਦੀ ਹੈ। ਹਥਿਆਰ ਨਾਲ ਲੱਕੜ ਛਿੱਲਣੀ

ਹੁੰਦੀ ਹੈ। ਐਸੀ ਹਾਲਤ ਤੋਂ ਮੌਤ ਚੰਗੀ। ਇਹ ਤਾਂ ਕਿਆਮਤ ਹੈ। ਮੇਰੇ ਪਿਉ ਦਾਦੇ ਦੇ ਵੇਲੇ ਮਾਲ ਇਕ ਵਾਰ ਝਨਾਂ ਤੇ ਜੇਹਲਮ ਤੋਂ ਇਧਰ ਆ ਜਾਂਦਾ ਤਾਂ ਉਹਦਾ ਪਤਾ ਸ਼ੈਤਾਨ ਨੂੰ ਵੀ ਨਹੀਂ ਸੀ ਲਗ ਸਕਦਾ। ਹੁਣ ਜ਼ਮਾਨਾ ਇਹ ਹੈ ਕਿ ਘਰ ਆਇਆ ਮਾਲ ਵਾਪਸ ਹੋ ਜਾਂਦਾ ਹੈ। ਹੁਣ ਜੀਉਂਣ ਦਾ ਕੀ ਫਾਇਦਾ।

ਚੰਨਾਂ ਦੀ ਮਾਂ ਨੇ ਸਿਰ ਪਿੱਟ ਕੇ ਕਿਹਾ – "ਝਨਾਂ ਜੇਹਲਮ ਵਿਚਲੇ ਇਸ ਦੇਸ਼ ਨੂੰ ਅੱਗ ਲਗ ਗਈ। ਹੁਣ ਕਿਵੇਂ ਕਿਸੇ ਦੀ ਇੱਜ਼ਤ ਰਹੇਗੀ? – ਹਾਇ ਚੰਨਾ ਦਾ ਕੀ ਹੋਵੇਗਾ?"

"ਹੋਣਾ ਕੀ ਹੈ?" ਬੇਵਸੀ ਤੇ ਗੁੱਸੇ ਵਿਚ ਸਾਹ ਖਿੱਚ ਕੇ ਚੰਨਾ ਦੇ ਪਿਉ ਨੇ ਕਿਹਾ – "ਹੁਣ ਇਥੇ ਰਹਿਣ ਦਾ ਧਰਮ ਹੀ ਨਹੀਂ ਰਿਹਾ। ਜਾਂਗਲੀ ਹੋ ਕੇ ਅਸੀਂ ਕਮੀਨਾਂ ਵਾਂਗ ਹੱਲ ਵਾਹਵਾਂਗੇ?" ਉਸ ਦੀਆਂ ਅੱਖਾਂ ਵਿਚੋਂ ਅੱਗ ਵਰ੍ਹਣ ਲਗੀ। ਉਸਨੇ ਕਿਹਾ – "ਅੱਗ ਲਗਾ ਦਿਉ ਇਸ ਛੱਪੜ ਨੂੰ। ਤੂੰ ਸਾਂਢਣੀ ਤੇ ਬੈਠੀਂ, ਮੇਰੇ ਲਈ ਘੋੜੀ ਹੈ। ਕਪੜੇ ਮੱਥੇ ਉਪਰ ਲੱਦ ਲਵਾਂਗੇ ਅਤੇ ਇਸ ਦੇਸ਼ ਨੂੰ ਛੱਡ ਦੇਵਾਂਗੇ। ਉਥੇ ਜਾ ਕੇ ਰਹਾਂਗੇ ਜਿਥੇ ਫਿਰੰਗੀ ਦਾ ਰਾਜ ਨਹੀਂ ਹੋਵੇਗਾ। ਜਿਥੇ ਰੇਲ ਦਾ ਸ਼ੈਤਾਨ ਨਹੀਂ ਹੋਵੇਗਾ, ਜਿਥੇ ਨਹਿਰਾਂ ਦੇ ਜਾਲ ਨਹੀਂ ਹੋਣਗੇ। ਅੱਲਾ ਦੀ ਬਣਾਈ ਧਰਤੀ ਦੇ ਫਿਰੰਗੀ ਨੇ ਟੁਕੜੇ ਕਰ ਦਿਤੇ ਅਤੇ ਪਾਣੀ ਨੂੰ ਬੰਨ੍ਹ ਦਿੱਤਾ। ਇਸ ਪਾਪ ਦਾ ਨਤੀਜਾ ਹੋਰ ਕੀ ਹੋਵੇਗਾ? ਐਸੇ ਥਾਂ ਕਿਸੇ ਦਾ ਧਰਮ ਕੀ ਰਹਿ ਸਕਦਾ ਹੈ? ਲਹੌਲ-ਵਿਲਾਕੁਵਤ! ਤੋਬਾ ਮੇਰੇ ਸਾਂਈ ਸੱਚੇ।"

"ਹੁਣ ਚੰਨਾ ਦਾ ਕੀ ਹੋਵੇਗਾ?" ਰੋਂਦਿਆਂ ਨੂਰੀ ਨੇ ਪੁੱਛਿਆ

ਚੰਨਾ ਦੇ ਪਿਉ ਨੇ ਜਵਾਬ ਦਿੱਤਾ – "ਜਵਾਨ ਕੁੜੀ ਦਾ ਮਾਂ-ਪਿਉ ਦੇ ਘਰ ਕੀ ਮਤਲਬ? ਉਹਨੂੰ ਅਪਣੇ ਮਰਦ ਦੇ ਘਰ ਜਾਣਾ ਚਾਹੀਦਾ ਹੈ। ਮੈਂ ਕਦੋਂ ਦਾ ਕਹਿ ਰਿਹਾ ਸਾਂ ਫਜ਼ਲ ਦਾ ਪੁੱਤਰ ਨਾਰੂ ਤਕੜਾ ਜਵਾਨ ਹੈ। ਉਹਦੇ ਨਾਲ ਚੰਨਾਂ ਦਾ ਨਿਕਾਹ ਕਰ ਦੇ ਪਰ ਤੂੰ ਮੰਨੀ ਹੀ ਨਹੀਂ। ਜਨਾਨੀਆਂ ਦੀਆਂ ਗੱਲਾਂ ਵਿਚ ਆ ਕੇ ਇਸੇ ਤਰ੍ਹਾਂ ਹੁੰਦਾ ਹੈ। ਮੈਂ ਅੱਜ ਹੀ ਫਜ਼ਲ ਦੇ ਘਰ ਜਾਂਦਾ ਹਾਂ।

ਮਾਂ ਆਪਣਾ ਸਿਰ ਪਿੱਟ ਕੇ ਰਹਿ ਗਈ।

ਚੰਨਾ ਸਾਰਾ ਦਿਨ ਗੋਡਿਆਂ ਵਿਚ ਸਿਰ ਫਸਾਂਈ ਰੋ-ਰੋ ਕੇ ਸੱਚੇ ਸਾਈਂ ਦੀ ਦੁਹਾਈ ਦੇਂਦੀ ਰਹੀ।

ਤੀਜੇ ਦਿਨ ਦੁਪਹਿਰ ਵੇਲੇ ਸਾਈਂ ਦੀ ਮਜ਼ਾਰ ਤੇ ਢੋਲ ਨਗਾਰੇ ਵਜਾ ਕੇ ਨਾਰੂ ਤੇ ਚੰਨਾ ਦਾ ਨਿਕਾਹ ਪੜ੍ਹਿਆ ਗਿਆ। ਦੁਲ੍ਹਾ-ਦੁਲ੍ਹਨ ਦੋਹਾਂ ਨੇ ਮਜ਼ਾਰ ਉਪਰ ਸਿਜਦਾ ਕੀਤਾ। ਚੰਨਾਂ ਨੇ ਅੱਥਰੂ ਪੀਂਦਿਆਂ ਦਿਲ ਵਿਚ ਦੁਆ ਮੰਗੀ – "ਹੇ ਸੱਚੇ ਸਾਈਂ, ਮੇਰੇ ਮਮਦਾ ਦਾ ਤੂੰ ਹੀ ਰਖਵਾਲਾ ਹੈਂ। ਇਕ ਤੇਰਾ ਹੀ ਭਰੋਸਾ ਹੈ।"

ਅਤੇ ਚੰਨਾ ਨਾਰੂ ਦੀ ਚੁੰਨੀ ਨਾਲ ਆਪਣੀ ਕੰਨੀ ਦਾ ਪੱਲੂ ਬੰਨ੍ਹੀ ਉਹਦੇ ਪਿੰਡ ਚਲੀ ਗਈ।

# ਜੇ ਹੋ ਜਾਂਦਾ?

ਇਸ ਪਹਾੜੀ ਜ਼ਿਲ੍ਹੇ ਵਿਚ ਬਹੁਤ ਸਾਰੇ ਛੋਟੇ ਛੋਟੇ ਨਦੀਆਂ, ਨਾਲੇ ਅਤੇ ਖੱਡਾਂ ਹਨ। ਸਰਕਾਰ ਜਾਣਦੀ ਹੈ ਕਿ ਥਾਂ ਥਾਂ ਬੰਨ੍ਹ ਮਾਰ ਕੇ ਮੱਛੀਆਂ ਦਾ ਧੰਦਾ ਵਧਾ ਸਕਣ ਦੀ ਕੀ ਸੰਭਾਵਨਾ ਹੈ? ਇਸੇ ਗੱਲ ਦੀ ਨਿਰਖ-ਪਰਖ ਤੇ ਸਰਵੇਖਣ ਕਰਨ ਦੀ ਖ਼ਾਸ ਡਿਊਟੀ ਕਾਰਣ ਇੰਜੀਨੀਅਰ ਰਾਜ ਨਾਥ ਇਸ ਪਹਾੜੀ ਨਗਰ ਵਿਚ ਟਿਕਿਆ ਹੈ।

ਨਦੀਆਂ ਨੂੰ ਵੱਸ ਵਿਚ ਕਰ ਲੈਣਾ ਕੋਈ ਮਜ਼ਾਕ ਜਾਂ ਖੇਡ ਨਹੀਂ। ਉਹਨਾਂ ਦੀਆਂ ਪਾਲਕ ਤੇ ਵਿਨਾਸ਼ੀ ਦੋਵੇਂ ਤਾਕਤਾਂ ਮਹਾਨ ਹਨ। ਇਸੇ ਵਾਸਤੇ ਸਾਡੇ ਬਜ਼ੁਰਗ ਨਦੀਆਂ ਨੂੰ ਸੀਸ ਝੁਕਾ ਕੇ, ਉਨ੍ਹਾਂ ਦੀ ਪੂਜਾ ਕਰਕੇ ਉਹਨਾਂ ਨੂੰ ਖ਼ੁਸ਼ ਰਖਣ ਵਿਚ ਵਿਸ਼ਵਾਸ ਕਰਦੇ ਸਨ।

ਠੰਢ ਦੀ ਰੁੱਤ ਵਿਚ ਜਦੋਂ ਪਹਾੜਾਂ ਦੀਆਂ ਚੋਟੀਆਂ ਉਤੇ ਬਰਫ ਘਟ ਪਿਘਲਦੀ ਹੈ, ਬਰਫਾਨੀ ਨਦੀਆਂ ਅਤੇ ਨਾਲੇ ਸੁੰਘੜਣ ਲਗਦੇ ਹਨ, ਕੁਝ ਅੰਤਰਧਿਆਨ ਹੋ ਜਾਂਦੇ ਹਨ। ਗਰਮੀਆਂ ਵਿਚ ਅਸੇ ਨਦੀਆਂ ਤੇ ਨਾਲੇ ਫਿਰ ਹੋ ਜਾਂਦੇ ਹਨ ਅਤੇ ਸਰੋਤਾਂ ਤੋਂ ਫੁੱਟਣ ਵਾਲੇ ਅਲੋਪ ਹੋ ਜਾਂਦੇ ਹਨ। ਬਾਰਸ਼ ਵਿਚ ਇਹਨਾਂ ਨਦੀਆਂ-ਨਾਲਿਆਂ ਦੀ ਵਿਨਾਸ਼ੀ ਤਾਕਤ ਹਜ਼ਾਰਾਂ ਗੁਣਾਂ ਵੱਧ ਜਾਂਦੀ ਹੈ। ਪੁਲਾਂ ਤੇ ਬੰਨ੍ਹਾਂ ਦੀ ਤਾਂ ਗੱਲ ਹੀ ਕੀ, ਇਹ ਨਦੀ-ਨਾਲੇ ਆਪਣੀ ਤਾਕਤ ਦੇ ਨਸ਼ੇ ਵਿਚ ਪਹਾੜਾਂ ਉਪਰ ਵੀ ਹਮਲੇ ਕਰਕੇ ਉਹਨਾਂ ਨੂੰ ਡੇਗ ਦਿੰਦੇ ਹਨ। ਇਸੇ ਵਾਸਤੇ ਇਹਨਾਂ ਨਦੀਆਂ ਦੇ ਵਿਹਾਰ ਵਿਚ ਦਖ਼ਲ ਦੇਣ ਤੋਂ ਪਹਿਲਾਂ ਇਹਨਾਂ ਦੇ ਸੁਭਾਅ ਨੂੰ ਸਾਰੀਆਂ ਰੁੱਤਾਂ ਵਿਚ ਪਛਾਣ ਲੈਣਾ ਜ਼ਰੂਰੀ ਹੁੰਦਾ ਹੈ।

ਉਵਰਸੀਅਰ ਲੋਕ ਕੁਝ-ਕੁਝ ਸਮੇਂ ਬਾਅਦ ਜਾ ਕੇ, ਖਾਸ ਖਾਸ ਥਾਵਾਂ ਉਪਰ ਲੇਖਾ-ਜੋਖਾ ਕਰਕੇ ਆਪਣੀਆਂ ਰਿਪੋਟਾਂ ਸਾਹਬ ਨੂੰ ਭੇਜਦੇ ਰਹਿੰਦੇ ਸਨ। ਇੰਜੀਨੀਅਰ ਰਾਜ ਨਾਥ ਇਹਨਾਂ ਜਾਣਕਾਰੀਆਂ ਦੇ ਆਧਾਰ ਤੇ ਯੋਜਨਾ ਲਈ ਭੂਮਿਕਾ ਤਿਆਰ ਕਰ ਰਹੇ ਸਨ। ਵਿਸ਼ਵਾਸ ਆਧਾਰਿਤ ਪੂਰੀ ਯੋਜਨਾ ਬਾਰਸ਼ ਦੀ ਪਰਖ-ਪੜਤਾਲ ਤੋਂ ਬਾਅਦ ਹੀ ਬਣ ਸਕਦੀ ਸੀ। ਨਾਥ ਸਾਹਬ ਬਾਰਸ਼ ਦੀ ਰੁੱਤ ਨੂੰ ਉਸਦੇ ਨਿਸ਼ਚਿਤ ਸਮੇਂ ਤੋਂ ਪਹਿਲਾਂ ਖ਼ਤਮ ਨਹੀਂ ਸਨ ਕਰ ਸਕਦੇ। ਉਹਨਾਂ ਨੂੰ ਪਰੇਸ਼ਾਨੀ ਵੀ ਕੀ ਸੀ? ਤਨਖ਼ਾਹ ਜਿਹੋ ਜੇਹੀ ਲਖਨਊ ਇਲਾਹਾਬਾਦ ਵਿਚ ਮਿਲਦੀ, ਉਹੋ ਜੇਹੀ ਹੀ ਇਥੇ ਵੀ ਮਿਲ ਰਹੀ ਸੀ. ਭੱਤਾ ਵੱਖਰਾ ਅਤੇ ਗਰਮੀਆਂ ਵਿਚ ਪਹਾੜਾਂ ਤੇ ਰਹਿਣ ਦਾ ਮੌਕਾ।

ਪਰ ਗਰਮੀਆਂ ਵਿਚ ਪਹਾੜਾਂ ਤੇ ਰਹਿਣ ਦੇ ਮੌਕੇ ਤੋਂ ਕੀ ਮਤਲਬ? ਇਕ ਪਹਾੜ ਸ਼ਿਮਲਾ, ਮੰਸੂਰੀ ਅਤੇ ਨੈਨੀਤਾਲ ਹਨ, ਜਿਥੇ ਅਯਾਸ਼ੀ ਦਾ ਜ਼ਸ਼ਨ ਹੁੰਦਾ ਹੈ। ਲੋਕ ਦਿਲ ਭਰ ਕੇ ਮੌਜ ਕਰਕੇ ਆਪੋ-ਆਪਣੇ ਕੰਮਾਂ ਨੂੰ ਜਾਂਦੇ ਹਨ। ਨਾਥ ਵੀ ਪਹਾੜ ਤੇ ਸਨ, ਪਰ ਉਹੋ ਜਿਹੇ ਪਹਾੜ ਤੇ ਨਹੀਂ। ਇਸ ਪਹਾੜ ਨੂੰ ਲੋਕ ਆਮ ਤੌਰ ਤੇ ਰਿਟਾਇਰਡ ਲੋਕਾਂ ਦਾ ਪਹਾੜ ਕਹਿੰਦੇ ਹਨ। ਗ਼ਲਤ ਵੀ ਨਹੀਂ ਕਹਿੰਦੇ। ਰੇਲਵੇ ਸਟੇਸ਼ਨ ਤੋਂ ਪੂਰੇ ਦਿਨ ਦਾ ਰਸਤਾ ਬੱਸ ਵਿਚ ਪੂਰਾ ਕਰਕੇ ਸਿਰਫ ਅਤਵਾਰ ਦੀ ਮੌਜ ਲਈ ਕੋਈ ਕਿਵੇਂ ਆਵੇ? ਮੌਜ ਮਸਤੀ

ਲਈ ਇਥੇ ਕੀ ਹੈ? ਪਹਾੜ ਦੀ ਰੀੜ੍ਹ ਉਪਰ ਬਣੀ ਬਸਤੀ ਤੋਂ ਨਜ਼ਰਾਂ ਹਵਾ ਉਪਰ ਤੈਰਦੀਆਂ ਹੋਈਆਂ ਦੂਜੀਆਂ ਪਹਾੜਾਂ ਦੀਆਂ ਚੋਟੀਆਂ ਉਪਰ ਲੰਬਾ ਆਰਾਮ ਕਰਦੀਆਂ ਜੰਗਲ ਵਲ ਵੇਖ ਸਕਦੀਆਂ ਸਨ। ਛੁੱਟੀ ਵਿਚ ਨੇੜੇ ਹੀ ਅਤੇ ਆਮ ਤੌਰ ਤੇ ਸੜਕ ਤੋਂ ਹੇਠਾਂ ਘਾਟੀ ਵਿਚ ਵੀ ਬੱਦਲਾਂ ਦੇ ਨਾਲ ਧੁੱਪ ਛਾਂ ਦੀ ਖੇਡ ਖੇਡੀ ਜਾ ਸਕਦੀ ਸੀ। ਸ਼ਾਮ ਵੇਲੇ ਗੋਲਾਕਾਰ ਇਕ ਦੇ ਪਿੱਛੇ ਇਕ ਝਾਕਦੀਆਂ ਪਹਾੜੀਆਂ ਦੇ ਉਪਰ ਅਨੇਕਾਂ ਰੰਗਾਂ ਦੀ ਪਿਘਲੀ ਹੋਈ ਅੱਗ ਦੀ ਹੋਲੀ ਜਾਂ ਰੁਕੀ ਹੋਈ ਆਤਸ਼ਬਾਜ਼ੀ ਦੀ ਖੇਡ ਵੇਖੀ ਜਾ ਸਕਦੀ ਹੈ। ਬਾਰਸ਼ ਹੋ ਜਾਵੇ ਤਾਂ ਇਧਰ ਉਧਰ ਬਿਖਰੀਆਂ ਝਾੜੀਆਂ। ਕਦੀ ਚਾਰੇ ਪਾਸੇ ਸੰਘਣੀਆਂ ਘਾਟੀਆਂ ਵਿਚ ਪਿੰਜੀ ਹੋਈ ਰੂੰ ਵਾਂਗ ਬੱਦਲਾਂ ਦਾ ਉਮਡ ਆਣਾ, ਜਿਹੜੇ ਆਪਣੇ ਪਰਦੇ ਪਿਛੇ ਸਾਰਾ ਕੁਝ ਲੁਕਾ ਕੇ, ਅਨੰਤ ਜਿਹਾ ਨਜ਼ਾਰਾ ਬਣਾ ਦਿੰਦੇ ਹਨ। ਕਦੀ ਕਦੀ ਤ੍ਰਿਸ਼ੂਲ ਅਤੇ ਚੌਖੰਭਾਂ ਦੀਆਂ ਚੋਟੀਆਂ ਦਾ ਬੱਦਲਾਂ ਦੇ ਘੁੰਡ ਨਾਲ ਦਰਸ਼ਕ ਦੀ ਉਤਸੁਕ ਉਡੀਕ ਉਪਰ ਨਿਰਦਈ ਵਿਅੰਗ ਨਾਲ ਮੁਸਕਰਾਉਣਾ। ਬਸ ਇਹ ਚੋਟੀਆਂ ਹੀ ਤਾਂ ਇਸ ਪਹਾੜੀ ਨਗਰ ਵਿਚ ਮੁਸਕਰਾਉਂਦੀਆਂ ਹਨ, ਆਦਮੀ ਨਹੀਂ ਮੁਸਕਰਾਉਂਦੇ।

ਬੱਦਲਾਂ, ਪਹਾੜਾਂ ਅਤੇ ਜੰਗਲਾਂ ਨੂੰ ਬੰਦਾ ਕਦੋਂ ਤਕ ਵੇਖਦਾ ਰਹੇਗਾ। ਬੰਦਾ ਤਾਂ ਬੰਦੇ ਨੂੰ ਵੇਖਣਾ ਚਾਹੁੰਦਾ ਹੈ। ਇਥੇ ਇਕ ਬਾਜ਼ਾਰ ਹੈ, ਬੜਾ ਲੰਬਾ ਜਿਹਾ ਚਕਲੇ ਪੱਥਰਾਂ ਨਾਲ ਮੜ੍ਹਿਆ ਹੋਇਆ ਜਿਥੇ ਦੂਰ ਪਹਾੜੀ ਪਿੰਡ ਤੋਂ ਆਏ ਪਹਾੜੀ ਆਪਣੀ ਲੋੜ ਦਾ ਸੌਦਾ ਛੇਤੀ-ਛੇਤੀ ਖ਼ਰੀਦ ਕੇ ਰਾਤ ਪੈਣ ਤੋਂ ਪਹਿਲਾਂ ਆਪਣੇ ਘਰ ਪਹੁੰਚ ਜਾਣਾ ਚਾਹੁੰਦੇ ਹਨ। ਕਦੇ ਕਦੇ ਪਲਟਨ ਤੋਂ ਛੁੱਟੀ ਕਰਕੇ ਆਏ ਸਿਪਾਹੀ ਪਿੰਡੋਂ ਆਪਣੀ ਜਨਾਨੀ ਨੂੰ ਨਾਲ ਲਿਆ ਕੇ ਉਹਦੀ ਪਸੰਦ ਦੇ ਘੱਗਰੇ ਦਾ ਕਪੜਾ, ਲੂਣ; ਤੰਬਾਕੂ ਅਤੇ ਗੁੜ ਖਰੀਦਣ ਜਾਂ ਤਾਂਬੇ ਦੀ ਗਾਗਰ ਦਾ ਸ਼ੌਂਕ ਪੂਰਾ ਕਰਨ ਲਈ ਇਸ ਬਾਜ਼ਾਰ ਵਿਚ ਘੁੰਮਦੇ ਦਿਸਦੇ ਹਨ ਪਰ ਉਹ ਵੀ ਕਈਆਂ ਦੁਕਾਨਦਾਰਾਂ ਦੇ ਹੱਥੋਂ ਠੱਗੇ ਜਾਣ ਦੇ ਡਰੋਂ ਸ਼ੱਕੀ ਅਤੇ ਛੇਤੀ ਹੀ ਪਿੰਡ ਵਾਪਸ ਜਾਣ ਲਈ ਚੁਸਤ। ਇਸ ਬਾਜ਼ਾਰ ਦੇ ਦੋਵੇਂ ਪਾਸੇ ਫੈਲੀਆਂ ਢਲਾਣਾਂ ਕਈ ਮਕਾਨਾਂ ਤੇ ਬੰਗਲਿਆਂ ਦਾ ਭਾਰ ਮੋਢੇ ਅਤੇ ਲੱਕ ਉਪਰ ਚੁੱਕੀ ਬੈਠੀਆਂ ਹਨ। ਸੜਕ ਦੇ ਕਿਨਾਰੇ ਕੁਝ ਦਫਤਰ ਹਨ। ਹੇਠਾਂ ਸਾਫ ਸੁਥਰੀ ਮਾਲ ਰੋਡ ਹੈ। ਨਗਰ ਦਾ ਅੰਗ੍ਰੇਜ਼ੀ ਪ੍ਰਭਾਵ ਨਾਲ ਵਸਿਆ ਆਧੁਨਿਕ ਹਿੱਸਾ। ਸੜਕ ਦੇ ਕਿਨਾਰੇ ਕੁਝ ਲੋੜਾਂ ਪੂਰੀਆਂ ਕਰਨ ਵਾਲੀਆਂ ਦੁਕਾਨਾਂ ਤੇ ਕੁਝ ਦਫਤਰ ਵੀ ਹਨ।

ਇੰਜੀਨੀਅਰ ਰਾਜ ਨਾਥ ਦਾ ਬਹੁਤ ਆਣਾ-ਜਾਣਾ ਇਸੇ ਸੜਕ ਤੋਂ ਹੁੰਦਾ ਹੈ। ਲੋਕ ਬਿਨਾਂ ਕ੍ਰੀਜ਼ ਦੀ ਪੈਂਟ ਤੇ ਕੰਨਾਂ ਤਕ ਲੰਬੀ ਟੋਪੀ ਪਾਈ ਅਤੇ ਛਤਰੀ ਨੂੰ ਡੰਡੇ ਵਾਂਗ ਟਿਕਾਉਂਦੇ ਕਾਹਲੀ ਨਾਲ ਤੁਰਦੇ ਦਿਸਦੇ ਹਨ। ਸਕੂਲ ਆਂਦੇ ਜਾਂਦੇ ਮੁੰਡੇ-ਕੁੜੀਆਂ ਵੀ ਦਿਸਦੇ ਹਨ, ਸਿਰਾਂ ਉਪਰ ਘਾਹ ਤੇ ਬਾਲਣ ਦਾ ਭਾਰ ਚੁੱਕੀ ਹੇਠਲੀ ਸ਼੍ਰੇਣੀ ਦੀਆਂ ਤੀਵੀਆਂ, ਜਿਹਨਾਂ ਦੇ ਚਿਹਰੇ ਸਿਰ ਉਪਰ ਲੱਦੇ ਘਾਹ ਤੇ ਬਾਲਣ ਪਿੱਛੇ ਲੁੱਕੇ ਰਹਿੰਦੇ ਹਨ ਅਤੇ ਜਿਹਨਾਂ ਨੂੰ ਆਪਣੇ ਸਰੀਰ ਨਾਲੋਂ ਵਧੇਰੇ ਧਿਆਨ ਆਪਣੇ ਸਿਰ ਉਪਰ ਚੁੱਕੇ ਭਾਰ ਦਾ ਹੁੰਦਾ ਹੈ। ਉਹਨਾਂ ਵਲ ਰਾਜ ਨਾਥ ਕੀ ਵੇਖੇ? ਜਿਸ ਪੂੰਜੀ ਨੂੰ ਮਾਲਕ ਨਹੀਂ ਸੰਭਾਲਦਾ ਉਹਦੇ ਵਲ ਚੋਰ ਦੀ ਵੀ ਨਜ਼ਰ ਨਹੀਂ ਜਾਂਦੀ। ਉੱਚੇ ਘਰਾਂ ਦੀਆਂ ਤੀਵੀਆਂ ਇਥੇ ਆਮ ਤੌਰ ਤੇ ਘਰੋਂ ਬਾਹਰ ਨਹੀਂ ਨਿਕਲਦੀਆਂ। ਨਿਕਲਦੀਆਂ ਹਨ ਤਾਂ ਹੱਥ-ਪੈਰ ਢੱਕੀ ਲੱਕ ਦੁਆਲੇ ਸਾੜੀ ਨੂੰ ਬੋਲੋੜੀ ਘੇਰ ਦੇ ਕੇ ਸਰੀਰ ਦੇ ਆਕਾਰ ਨੂੰ ਲੁਕਾਈ, ਨਜ਼ਰਾਂ ਸੜਕ ਉਪਰ ਟਿਕਾਈ ਤੁਰਦੀਆਂ ਰਹਿੰਦੀਆਂ ਹਨ, ਜਿਵੇਂ ਚਾਂਦੀ ਦੀ ਗੁਆਚੀ ਛੋਟੀ

ਚੁਆਨੀ ਲੱਭਦੀਆਂ ਹੋਣ।

ਇਸ ਨਗਰ ਦਾ ਪੌਣਪਾਣੀ ਸਿਹਤ ਲਈ ਚੰਗਾ ਸਮਝਿਆ ਜਾਂਦਾ ਹੈ ਪਰ ਸਿਹਤ ਦਾ ਵੀ ਵਿਹਾਰ ਹੁੰਦਾ ਹੈ। ਸਿਹਤ ਦਾ ਵਿਹਾਰ ਸਿਰਫ ਨਦੀਆਂ ਤੇ ਖੱਡਾਂ ਵਿਚ ਪਾਣੀ ਦੀ ਡੂੰਘਾਈ, ਚੌੜਾਈ ਤੇ ਵੇਗ ਨਾਪ ਕੇ ਉਸ ਵਿਚ ਵਗਣ ਵਾਲੇ ਪਾਣੀ ਦੀ ਪਰਵਾਹ-ਸ਼ਕਤੀ ਦਾ ਹਿਸਾਬ ਲਗਾ ਲੈਣਾ ਹੀ ਨਹੀਂ ਹੈ। ਇਹ ਸਾਰਾ ਕੁਝ ਤਾਂ ਜਿਉਂਦੇ ਰਹਿਣ ਲਈ ਕੀਤਾ ਜਾਂਦਾ ਹੈ। ਜਿਉਂਦਾ ਰਹਿ ਕੇ ਕੁਝ ਹੋਰ ਵੀ ਕੀਤਾ ਜਾਂਦਾ ਹੈ, ਕੁਝ ਹੋਰ ਵੀ ਕਰਨ ਦੀ ਇੱਛਾ ਹੁੰਦੀ ਹੈ। ਨਾਥੀ ਦਾ ਰਿਸ਼ਤਾ ਭੌਤਿਕ ਦੁਨੀਆ ਨਾਲ ਹੈ। ਅਜਾਣੀ ਦੁਨੀਆ ਦੀ ਖਿੱਚ ਅਤੇ ਵਸਤਾਂ ਤੋਂ ਨਵਿਰਤੀ ਰਾਹੀਂ ਸ਼ਾਂਤੀ ਦੀ ਪ੍ਰਾਪਤੀ ਵਿਚ ਉਸਦਾ ਵਿਸ਼ਵਾਸ ਨਹੀਂ। ਉਹ ਜਵਾਨੀ ਵਿਚ ਧਰਮਸਤੀਆਂ ਕਰਨ ਲਈ ਉਤਾਵਲਾ ਨਾ ਸਹੀ, ਪਰ ਉਹ ਜ਼ਿੰਦਗੀ ਤੋਂ ਵਿਰਵਾ ਵੀ ਨਹੀਂ। ਦੇਸ਼ ਵਿਚ ਆਪਣੇ ਘਰੋਂ ਆਇਆਂ ਉਹਨੂੰ ਚਾਰ ਮਹੀਨੇ ਤੋਂ ਵਧ ਹੋ ਗਏ ਹਨ। ਕਈ ਵਾਰ ਉਹ ਤੀਵੀਂ ਦਾ ਚਿਹਰਾ ਵੇਖਣ ਤੇ ਉਹਦਾ ਹਾਸਾ ਸੁਣਨ ਦੀ ਇੱਛਾ ਅਨੁਭਵ ਕਰਦਾ ਹੈ. . .ਪਹਾੜੀ ਪ੍ਰਦੇਸ਼ ਦੇ ਕੁਦਰਤੀ ਸੁਹਣਪ ਵਿਚ ਉਹ ਤਾਂ ਹੈ ਈ ਨਹੀਂ। ਕੁਦਰਤੀ ਸੁੰਦਰਤਾ ਉਹਨੂੰ ਬੇਲੋੜੀ ਬਾਰਸ਼ ਅਤੇ ਨਦੀ ਵਿਚ ਬੇਮਾਨੀ ਵਗਦੇ ਪਾਣੀ ਵਾਂਗ ਗੈਰਵਿਹਾਰਕ ਲਗਦੀ ਸੀ।

ਅਸੀ ਹਾਲਤ ਵਿਚ ਨਾਥ ਆਪਣੇ ਦਿਮਾਗ਼ ਉਪਰ ਜੰਮਦੀ ਕਾਈ ਨੂੰ ਦੂਰ ਕਰਨ ਲਈ ਇਸ ਨਗਰ ਦੇ ਇਕੋ ਇਕ ਸਿਨੇਮਾਘਰ ਵਿਚ ਜਾ ਬਹਿੰਦਾ ਹੈ। ਸਿਨੇਮਾ ਦੀ ਖਿੱਚ ਉਸਨੇ ਪਹਿਲਾਂ ਕਦੀ ਇਸ ਤਰ੍ਹਾਂ ਨਹੀਂ ਅਨੁਭਵ ਕੀਤੀ ਸੀ। ਫਿਲਮਾਂ ਦੇ ਕਾਲਪਨਿਕ ਚਿਤਰਣ ਨਾਲ ਉਸਨੂੰ ਕੋਈ ਲਗਾਉ ਨਹੀਂ ਸੀ, ਉਸਨੂੰ ਲਗਦਾ ਜਿਵੇਂ ਗਵਾਹ ਤੋਂ ਸੈਂਕੜੇ ਝੂਠ ਸੁਣ ਸੁਣ ਕੇ ਕੋਈ ਜੱਜ ਚੀਕ ਪਵੇ। ਹੁਣ ਫਿਲਮਾਂ ਵਿਚ ਉਸਨੂੰ ਉਹ ਸਾਰਾ ਕੁਝ ਦਿਸਣ ਲਗਾ ਜਿਸ ਦੀ ਉਸਦੀ ਜ਼ਿੰਦਗੀ ਵਿਚ ਘਾਟ ਸੀ। ਹੁਣ ਉਹ ਫਿਲਮਾਂ ਤੋਂ ਬੋਰ ਨਹੀਂ ਸੀ ਹੁੰਦਾ। ਉਹ ਫਿਲਮਾਂ ਨੂੰ ਇਉਂ ਨਿਗਲ ਜਾਂਦਾ ਜਿਵੇਂ ਬਿਨਾਂ ਲੂਣ ਵਾਲਾ ਖਾਣਾ ਖਾ ਕੇ ਕੋਈ ਚੂਰਨ ਦੀ ਚੁਟਕੀ ਫੱਕ ਲਵੇ। ਉਹ ਨਵੀਆਂ ਨਵੀਆਂ ਫਿਲਮਾਂ ਦੀ ਉਡੀਕ ਕਰਨ ਲੱਗਾ ਅਤੇ ਹਰ ਫਿਲਮ ਦਾ ਪਹਿਲਾ 'ਸ਼ੋਅ' ਵੇਖਣ ਲੱਗਾ।

ਇਸ ਨਗਰ ਵਰਗਾ ਇਥੋਂ ਦਾ ਸਿਨੇਮਾਘਰ ਵੀ ਹੈ। ਉਦਾਸ ਅਤੇ ਊਂਘਦਾ ਜਿਹਾ। ਉਹਦੀਆਂ ਕੰਧਾਂ ਤੇ ਕਿਸੇ ਵੇਲੇ ਕੀਤਾ ਨੀਲਾ ਜਾਂ ਹਰਾ ਰੰਗ ਹੁਣ ਸਮੇਂ ਤੇ ਸਲ੍ਹਾਬੇ ਕਾਰਣ ਅਸਮਾਨੀ ਤੇ ਖ਼ਾਕੀ ਜਿਹਾ ਹੋ ਗਿਆ ਹੈ। ਡੀਜ਼ਲ ਦੇ ਇੰਜਨ ਨਾਲ ਡਾਇਨੇਮਾਂ ਅਤੇ ਡਾਇਨੇਮਾ ਨਾਲ ਬਿਜਲੀ ਦੀ ਮੋਟਰ ਚਲਾ ਕੇ ਪਿਕਚਰ ਵਿਖਾਈ ਜਾਂਦੀ ਹੈ। ਕਦੇ ਕਦੇ ਮਸ਼ੀਨ ਗੜਬੜਾ ਜਾਂਦੀ ਹੈ ਤਾਂ ਅੱਠ-ਅੱਠ, ਦੱਸ-ਦੱਸ ਮਿੰਟ ਤਕ ਫਿਲਮ ਰੁਕ ਜਾਂਦੀ ਹੈ ਅਤੇ ਕੁਝ ਮਿੰਟਾਂ ਵਾਸਤੇ ਰੌਸ਼ਨੀ ਹੁੰਦੀ ਹੈ। ਟੀਨ ਦੀ ਢਲਾਵੀਂ ਛੱਤ ਹੇਠਾ ਚਟਾਈ ਦਾ ਬਰਾਬਰ ਅਸਤਰ ਦੇ ਦੇਣ ਨਾਲ ਭਾਵੇਂ ਖ਼ੂਬਸੂਰਤੀ ਤਾਂ ਨਹੀਂ ਵਧੀ; ਪਰ ਆਵਾਜ਼ ਵੀ ਨਹੀਂ ਗੂੰਜਦੀ। ਸਭ ਤੋਂ ਮਹਿੰਗੀਆਂ ਦੋ ਰੁਪਏ ਦਸ ਆਨੇ ਦੀਆਂ ਸੀਟਾਂ ਗੱਦੇਦਾਰ ਹਨ। ਬੈਂਚ, ਦਫਤਰੀ ਕੁਰਸੀਆਂ ਅਤੇ ਆਰਾਮ ਕੁਰਸੀਆਂ ਵੀ ਹਨ। ਇਸ ਤੋਂ ਹੇਠਾਂ ਬਾਂਹ ਵਾਲੀਆਂ ਕੁਰਸੀਆਂ। ਅੱਗੇ ਤੇ ਪਿੱਛੇ ਮੱਧ ਸ਼੍ਰੇਣੀ ਦੀਆਂ ਤੀਵੀਆਂ ਲਈ ਥਾਂ ਬਣਾਈ ਹੈ। ਇਥੇ ਮਰਦ ਤੇ ਤੀਵੀਆਂ ਵਖੋ ਵਖਰੇ ਬਹਿੰਦੇ ਹਨ। ਤੀਵੀਆਂ ਦੀ ਪਿੱਠ ਪਿਛੇ ਬੈਠਣ ਵਾਲੇ ਉੱਚੇ ਦਰਜ਼ੇ ਦੇ ਮਰਦਾਂ ਦੀਆਂ 'ਨਜ਼ਰਾਂ ਤੋਂ ਤੀਵੀਆਂ ਨੂੰ ਬਚਾਣ ਲਈ ਪਰਦੇ ਟੰਗਣ ਵਾਲੀਆਂ ਲੋਹੇ ਦੀਆਂ ਸਲਾਖਾਂ ਵੀ ਲਗੀਆਂ ਹਨ ਜਿਹਨਾਂ ਵਿਚ ਪਿੱਤਲ ਦੇ ਛੱਲੇ ਵੀ

ਲਟਕੇ ਹੋਏ ਹਨ। ਪਰਦੇ ਇਕ ਵਾਰ ਫੱਟ ਜਾਣ ਤੋਂ ਬਾਅਦ ਫਿਰ ਨਹੀਂ ਲਗਾਏ ਗਏ। ਸ਼ਾਇਦ ਇਸ ਦੌਰਾਨ ਪਰਦੇ ਦਾ ਰਿਵਾਜ਼ ਕੁਝ ਘੱਟ ਗਿਆ।

ਇੰਜੀਨੀਅਰ ਨਾਥ ਇਸ ਸਿਨੇਮਾਘਰ ਵਿੱਚ ਆਉਂਦਾ ਹੈ ਤਾਂ ਸਭ ਤੋਂ ਅੱਗੇ ਵਿਚਕਾਰਲੀ ਆਰਾਮ ਕੁਰਸੀ ਉਪਰ ਬੈਠ ਕੇ ਲੱਤਾਂ ਫੈਲਾ ਲੈਂਦਾ ਹੈ ਅਤੇ ਸਿਗਰਟ ਸੁਲਗਾਈ ਫਿਲਮ ਨੂੰ ਅਣਗੌਲਿਆ ਕਰਕੇ, ਸਿਰਫ ਚਿਹਰੇ ਵੇਖਦਾ ਅਤੇ ਗਾਣੇ ਸੁਣਦਾ ਹੈ। ਜਿੰਨੀ ਦੇਰ ਫਿਲਮ ਰੁਕ ਕੇ, ਰੌਸ਼ਨੀ ਹੁੰਦੀ ਹੈ, ਆਲੇ-ਦੁਆਲੇ ਗੈਲਰੀਆਂ ਉਪਰ ਨਜ਼ਰ ਜਾਂਦੀ ਹੈ ਪਰ ਉਹਦੀਆਂ ਅੱਖਾਂ ਨੂੰ ਕਦੇ ਵੀ ਉਥੋਂ ਕੋਈ ਉਤਸ਼ਾਹ ਨਹੀਂ ਮਿਲਦਾ।

ਉਦੋਂ ਜਦੋਂ ਉਹ 'ਤੂਫਾਨ' ਫਿਲਮ ਵੇਖਣ ਗਿਆ ਤਾਂ ਗੈਲਰੀ ਵਿਚ ਸਭ ਤੋਂ ਉਰਲੀ ਸੀਟ ਉਪਰ ਉਸਨੂੰ ਜਵਾਨ ਕੁੜੀ ਜਾਂ ਮੁਟਿਆਰ ਦਿਸੀ। ਕੂਹਣੀ ਤੋਂ ਕਾਫੀ ਉਚੀਆਂ ਬਾਹਾਂ ਦਾ ਬੜਾ ਸੁੰਦਰ ਬਲਾਊਜ਼ ਪਾਈ। ਬਲਾਊਜ਼ ਅਸਾ ਚੁਸਤ ਕਿ ਸਿਰਫ ਸਰੀਰ ਦੇ ਰੰਗ ਨੂੰ ਲੁਕਾ ਕੇ ਕਾਠੀ ਨੂੰ ਹੋਰ ਵੀ ਉਭਾਰੇ। ਕਾਠੀ ਦੇ ਉਭਾਰ ਤੇ ਦਬਾਉ ਨੂੰ ਹੋਰ ਵਧਾਉਣ ਲਈ ਬਲਾਊਜ਼ ਵਿਚ ਚੋਲੀ ਦੇ ਹਿੱਸੇ ਦਾ ਰੰਗ ਲਾਲ ਸੂਹਾ ਅਤੇ ਬਾਕੀ ਕਪੜਾ ਸਰੀਰ ਦੇ ਰੰਗ ਦਾ ਸੀ। ਸਾੜ੍ਹੀ ਵੀ ਸਰੀਰ ਨੂੰ ਲੁਕਾਣ ਲਈ ਲਹਿੰਗੇ ਵਾਂਗ ਨਹੀਂ ਸਗੋਂ ਇਸ ਤਰ੍ਹਾਂ ਸੀ ਜਿਵੇਂ ਬੋਤਲ ਉਪਰ ਬਾਰੀਕ ਕਾਗਜ਼ ਲਪੇਟਿਆ ਹੋਵੇ।

ਮਸ਼ੀਨ ਸਿੰਗਲ ਚਲ ਰਹੀ ਸੀ। ਬਾਰ-ਬਾਰ ਰੌਸ਼ਨੀ ਹੁੰਦੀ ਅਤੇ ਨਾਥ ਦੀ ਨਜ਼ਰ ਉਸ ਉਪਰ ਜਾਂਦੀ। ਨਜ਼ਰ ਆ ਰਹੀ ਸੀ ਸਿਰਫ ਬਾਂਹ, ਪਿੱਠ ਉਪਰ ਸਾੜ੍ਹੀ ਅਤੇ ਬਲਾਊਜ਼ ਅੰਦਰੋਂ ਰੀੜ ਦੀ ਡੂੰਘਾਈ ਅਤੇ ਚਿਤਰੇ ਦਾ ਖੱਬੇ ਪਾਸੇ ਦਾ ਹਿੱਸਾ, ਪਰ ਕੀ ਅਨੇ ਕੁਝ ਨਾਲ ਸਾਕੀ ਦਾ ਅੰਦਾਜ਼ਾ ਨਹੀਂ ਲਗਾ ਸਕਦਾ। ਨਾਥ ਦਾ ਧਿਆਨ ਫਿਲਮ ਵੱਲ ਰਿਹਾ ਹੀ ਨਹੀਂ।

ਚਾਨਣ ਹੁੰਦਾ ਤਾਂ ਉਹ ਮੁਟਿਆਰ ਵੀ ਮੁੜ ਕੇ ਆਪਣੇ ਨਾਲ ਬੈਠੀ ਸਹੇਲੀ ਨਾਲ ਗੱਲਾਂ ਕਰਦੀ। ਉਸਦੀ ਸਹੇਲੀ ਵੀ ਕਾਫੀ ਹੱਦ ਤਕ ਉਹਦੇ ਵਰਗੇ ਕਪੜਿਆਂ ਵਿਚ ਸੀ। ਨਾਥ ਨੂੰ ਉਹਦੀਆਂ ਅੱਖਾਂ ਤੇ ਦੰਦ ਵੀ ਦਿੱਸੇ। ਕਿੰਨੇ ਸਜੀਵ। ਨਾਥ ਜਿੰਨਾ ਵੇਖ ਸਕਦਾ ਸੀ, ਵੇਖਦਾ ਰਿਹਾ ਅਤੇ ਉਸਦੀ ਉਮਰ ਬਾਰੇ ਸੋਚਦਾ ਰਿਹਾ. . .ਵਿਆਹੀ ਹੈ?. . .ਹੋਵੇ ਤਾਂ ਵੀ. . .।

ਫਿਲਮ ਖ਼ਤਮ ਹੋ ਗਈ। ਨਾਥ ਬਾਹਰ ਆਇਆ। ਉਸਨੇ ਵੇਖਿਆ ਕਿ ਉਹ ਦੋਵੇਂ ਵੀ ਬਾਹਰ ਆਈਆਂ। ਇਕ ਮਿੰਟ ਆਪਸ ਵਿਚ ਗੱਲ ਕਰਨ ਤੋਂ ਬਾਅਦ 'ਉਹਨੇ' ਮੁਸਕਰਾਉਂਦਿਆਂ ਮੋਤੀ ਵਰਗੇ ਦੰਦ ਚਮਕਾਂਦਿਆਂ ਆਪਣੀ ਸਹੇਲੀ ਨੂੰ 'ਟਾ - ਟਾ' ਕਰ ਦਿੱਤਾ ਅਤੇ ਮਾਲ ਰੋਡ ਵਲ ਦੱਖਣ ਵਾਲੇ ਪਾਸੇ ਤੁਰ ਪਈ। ਨਾਥ ਨੂੰ ਇਕਦਮ ਖਿਆਲ ਆਇਆ – ਫਿਰ ਕਿੰਜ ਵੇਖ ਸਕੇਗਾ? ਜਿਵੇਂ ਭੀੜ ਵਿਚ ਗੁਆਚਾ ਕੁੱਤਾ ਆਪਣੇ ਮਾਲਕ ਨੂੰ ਮਿਲ ਕੇ ਫਿਰ ਅੱਖੋਂ ਉਹਲੇ ਨਹੀਂ ਹੋਣ ਦੇਣਾ ਚਾਹੁੰਦਾ। ਨਾਥ ਚਾਹ ਦੀ ਦੀਵਾਨਗੀ ਵਿਚ ਉਹ ਕਰ ਬੈਠਾ ਜੋ ਉਸਨੂੰ ਨਹੀਂ ਸੀ ਕਰਨਾ ਚਾਹੀਦਾ ਅਤੇ ਜਿਸ ਗੱਲ ਦੀ ਉਸ ਤੋਂ ਉਮੀਦ ਵੀ ਨਹੀਂ ਸੀ ਕੀਤੀ ਜਾ ਸਕਦੀ। ਉਹ ਉਹਦੇ ਪਿਛੇ-ਪਿਛੇ ਤੁਰ ਪਿਆ।

ਹਲਕੀ ਹਲਕੀ ਫੁਹਾਰ ਪੈ ਰਹੀ ਸੀ, ਅਸੀ ਕਿ ਛੱਤਰੀ ਹੋਣ ਦੇ ਬਾਵਜੂਦ ਬਾਂਹ ਨਾਲ ਲਟਕੀ ਹੀ ਰਹੇ। ਰਾਤੀਂ ਲਗਭਗ ਦਸ ਵਜੇ ਸੜਕ ਸੁੰਨਸਾਨ ਹੋ ਗਈ ਸੀ। ਕਿਧਰੇ ਮਸਾਂ ਹੀ ਕੋਈ ਕੋਈ ਬੰਦਾ ਦਿਸਦਾ ਸੀ। ਦੂਰ ਖੜੇ ਖੰਭਿਆਂ ਤੋਂ ਵੀ ਸੜਕ ਉਪਰ ਪੈ ਰਿਹਾ ਬਿਜਲੀ ਦਾ ਚਾਨਣ ਮੱਧਮ ਸੀ। ਸਰੀਰ ਦੇ ਆਕਾਰ ਨਾਲ ਚਿਪਕੇ ਸਰੀਰ ਦੇ ਰੰਗ ਦੇ

ਬਲਾਊਜ਼ ਉਪਰ ਦੂਜੇ ਰੰਗ ਦੀ ਚੋਲੀ, ਜਿਹੜੀ ਸਰੀਰ ਦੀ ਖਿੱਚ ਨੂੰ ਲੁਕਾਣ ਲਈ ਨਹੀਂ ਸਗੋਂ ਬੁਲਾਣ ਲਈ ਲਗਾਈ ਗਈ ਸੀ, ਅਤੇ ਬਾਂਹਦੀ ਲਪੇਟ ਵਿਚ ਆ ਸਕਣ ਵਾਲੇ ਲੱਕ ਹੇਠਾਂ ਤੰਦਰੁਸਤ ਲੱਤਾਂ ਦਾ ਬੜੀ ਸਹਿਜਤਾ ਨਾਲ ਵੱਖੋ ਵੱਖ ਕਦਮ ਚੁਕਣਾ. . .। ਨਾਥ ਨੂੰ ਪਛਤਾਵਾ ਹੋ ਰਿਹਾ ਸੀ, ਕਿ ਉਹ ਕਿਉਂ ਰਹਿ ਗਿਆ।

ਸਾਹਸ ਤੇ ਦ੍ਰਿੜਤਾ ਨਾਲ ਉਹਨੇ ਸੋਚਿਆ – ਹਾਲੇ ਨਾ ਸਹੀ; ਥਾਂ ਤੇ ਵੇਖ ਹੀ ਲਈ ਹੈ। ਸਕੂਲ ਦੀ ਮਾਸਟਰਨੀ ਹੈ। ਉਸਨੇ ਸੋਚਿਆ – ਕੋਈ ਮੁਟਿਆਰ ਮਾਸਟਰਨੀ ਬਣਨ ਲਈ ਹੀ ਪੈਦਾ ਨਹੀਂ ਹੁੰਦੀ। ਮੈਂ ਚਾਹਾਂਗਾ ਤਾਂ ਇਹ ਹੋਵੇਗਾ। ਜੋ ਵੀ ਜ਼ਰੂਰੀ ਹੋ ਸਕੇਗਾ, ਮੈਂ ਕਰਾਂਗਾ। ਉਸਨੂੰ ਇੱਕੀ ਸਾਲਾਂ ਤੋਂ ਬਿਜਲੀ ਦੀ ਬੱਤੀ ਦੇ ਹੇਠੋਂ ਲੰਘਦਿਆਂ ਉਸ ਤੰਦਰੁਸਤ ਸਰੀਰ ਦੀ ਚਲਣ ਵੇਲੇ ਮਸਲਾਂ ਦੀ ਗਤੀ ਕਪੜਿਆਂ ਵਿਚੋਂ ਝਲਕਦੀ ਸੀ। ਸਰਦੀ ਵਿਚ ਨਾਥ ਉਸ ਸਰੀਰ ਦੀ ਸ਼ਕਤੀਸ਼ਾਲੀ ਖਿੱਚ ਨੂੰ ਛੂਹਣ ਲਈ, ਉਸ ਸਰੀਰ ਨੂੰ ਆਪਣੀਆਂ ਬਾਹਾਂ ਵਿਚ ਲੈਣ ਲਈ, ਬੜੀ ਤੀਬਰਤਾ ਭਰੀ ਬੇਚੈਨੀ ਨਾਲ ਉਹਦੇ ਪਿੱਛੇ-ਪਿੱਛੇ ਤੁਰਿਆ ਜਾ ਰਿਹਾ ਸੀ।

ਸੜਕ ਉਪਰ ਹਲਕੀ ਜੇਹੀ ਚੜ੍ਹਾਈ ਸ਼ੁਰੂ ਹੋਣ ਨਾਲ ਨਾਥ ਦਾ ਸਾਹ ਤੇਜ਼ ਚਲਣ ਲੱਗਾ। ਉਸਨੂੰ ਸ਼ਕ ਹੋਣ ਲੱਗਾ, ਸਾਹਾਂ ਦੀ ਆਵਾਜ਼ ਨਾਲ ਉਹ ਪਿੱਛੇ ਮੁੜ ਕੇ ਨਾ ਵੇਖ ਲਵੇ। ਕੁਝ ਦੂਰ ਚੜ੍ਹਾਈ ਚੜ੍ਹਦਿਆਂ ਚੜ੍ਹਦਿਆਂ ਉਹ ਅਚਾਨਕ ਸੜਕ ਦੇ ਕਿਨਾਰਿਉਂ ਚੜ੍ਹਨ ਵਾਲੀਆਂ ਪੌੜੀਆਂ ਉਪਰ ਚੜ੍ਹ ਕੇ, ਇਕ ਵੱਡੀ ਕੰਧ ਵਿਚ ਬਣੇ ਫਾਟਕ ਦੇ ਅੰਦਰ ਜਾ ਲੁਕੀ।

ਸੜਕ ਪਾਰ ਸਾਹਮਣੇ ਹੀ ਖੰਭੇ ਉਪਰ ਲਗੀ ਬਿਜਲੀ ਦੀ ਰੋਸ਼ਨੀ ਵਿਚ ਨਾਥ ਨੇ ਫਾਟਕ ਦੇ ਨੇੜਲੇ ਬੋਰਡ ਉਪਰ ਪੜ੍ਹਿਆ – ''ਕੁੜੀਆਂ ਦਾ ਸਰਕਾਰੀ ਸਕੂਲ।'' ਚੜ੍ਹਾਈ ਚੜ੍ਹਨ ਦੀ ਥਕਾਵਟ ਤੋਂ ਬਾਅਦ ਸੜਕ ਵੀਰਾਨ ਹੋਣ ਕਾਰਣ ਨਾਥ ਨੂੰ ਉਨ੍ਹਾਂ ਪੌੜੀਆਂ ਉਪਰ ਬੈਠਣ ਦੀ ਝਿਜਕ ਨਾ ਹੋਈ। ਜਿਹਨਾਂ ਪੌੜੀਆਂ ਉਪਰ ਸੈਂਡਲ ਰਖ ਰਖ ਕੇ ਉਹ ਹੁਣੇ ਹੁਣੇ ਚੜ੍ਹੀ ਹੈ, ਉਹਨਾਂ ਉਪਰ ਬੈਠਣਾ ਨਾਥ ਨੂੰ ਚੰਗਾ ਲੱਗਾ ਜਿਵੇਂ ਉਹਦੇ ਕਦਮਾਂ ਵਿਚ ਬੈਠ ਗਿਆ ਹੋਵੇ। ਇਹ ਆਪਣੇ ਦਿਲ ਨੂੰ ਠੱਗਣ ਵਰਗਾ ਸੀ, ਉਹ ਤਾਂ ਪਹੁੰਚ ਤੋਂ ਬਾਹਰ ਜਾ ਚੁਕੀ ਸੀ।

ਨਾਥ ਨੇ ਬੇਵਸੀ ਨਾਲ ਸੋਚਿਆ. ਉਹ ਕੀ ਕਰ ਸਕਦਾ ਸੀ। ਉਹਦੇ ਨਾਲ ਗੱਲ ਕਰਦਾ ਤਾਂ ਕਿਸ ਬਹਾਨੇ? ਅਚਾਨਕ ਉਸਨੂੰ ਆਪਣੇ ਕੁਝ ਜ਼ਿੰਦਾਦਿਲ ਮਿੱਤਰਾਂ ਦੀ ਯਾਦ ਆਈ। ਉਹ ਅੱਗੇ ਵੱਧ ਕੇ ਕਹਿ ਸਕਦੇ ਸਨ 'ਫੁਹਾਰ ਪੈ ਰਹੀ ਸੀ। ਇਹ ਛੱਤਰੀ ਤੁਸੀਂ ਲੈ ਲਵੋ।' ਤੇ ਫਿਰ ਛੱਤਰੀ ਵਾਪਸ ਲੈਣ ਜਾਣ ਨਾਲ ਜਾਣਕਾਰੀ ਸ਼ੁਰੂ, ਜਾਂ ਕੋਈ ਮਨੋਂ ਕਲਪਿਤ ਨਾਮ ਲੈ ਕੇ, ਮਿਸ ਕਲੀਮੇਂਟ ਹੀ ਸਹੀ, ਪੁੱਛਿਆ ਜਾ ਸਕਦਾ ਸੀ – ''ਤੁਸੀਂ ਮਿਸ ਕਲੀਮੇਂਟ ਨੂੰ ਜਾਣਦੇ ਹੋ! ਉਹ ਸ਼ਾਇਦ ਅੱਜ ਕਲ੍ਹ ਇਥੇ ਨਹੀਂ, ਪਹਿਲਾਂ ਇਸ ਸਕੂਲ ਵਿਚ ਪੜ੍ਹਾਉਂਦੇ ਸਨ; ਗੱਲ ਸ਼ੁਰੂ ਕਰਕੇ ਹੀ ਤਾਂ ਗੱਲ ਬਣਦੀ ਹੈ।''

ਨਾਥ ਮੌਕਾ ਖੁੰਝਾਉਣ ਦੀ ਆਪਣੀ ਕਾਇਰਤਾ ਲਈ ਪਛਤਾ ਰਿਹਾ ਸੀ ਅਤੇ ਵੀਰਾਨ ਸੜਕ ਕਿਨਾਰੇ ਪੌੜੀਆਂ ਉਪਰ ਬੈਠੀ ਆਪਣੀ ਕਲਪਨਾ ਵਿਚ ਉਸ ਤੰਦਰੁਸਤ ਸਰੀਰ ਨੂੰ ਸਹਿਜ ਚਾਲੇ ਭਿੱਜੀ ਸੜਕ ਉਪਰ ਤੁਰਦਿਆਂ ਵੇਖਦਾ ਜਾ ਰਿਹਾ ਸੀ। ਥੋੜ੍ਹਾ ਥੋੜ੍ਹਾ ਕਰਕੇ ਜੋੜੇ ਆਪਣੇ ਬੈਂਕ ਬੈਲੰਸ ਦਾ ਧਿਆਨ ਆਇਆ। ਸੜਕ ਉਪਰ ਦਿਸਦੇ, ਸਾੜ੍ਹੀ ਤੇ ਬਲਾਊਜ਼ ਵਿਚ ਲਿਪਟੇ ਖਿੱਚ ਪਾਣ ਵਾਲੇ ਸਰੀਰ ਨੂੰ ਬਾਹਾਂ ਵਿਚ ਲੈ ਲੈਣ ਦੇ ਮੌਕੇ

ਵਾਸਤੇ, ਉਹ ਸਾਰਾ ਕੁਝ ਦਾਅ ਉਪਰ ਲਗਾਣ ਲਈ ਤਿਆਰ ਸੀ।

ਨਾਥ ਫੁਹਾਰ ਵਿਚ ਪੌੜੀਆਂ ਤੇ ਬੈਠਾ ਕਲਪਨਾ ਵਿਚ ਗੁਆਚ ਗਿਆ। ਉਸ ਦੀਆਂ ਨਜ਼ਰਾਂ ਦੇ ਸਾਹਮਣੇ ਫੈਲੀ ਫੁਹਾਰ ਨਾਲ ਭਿੱਜੀ ਸੜਕ ਅਲੋਪ ਹੋ ਗਈ। ਸਿਰਫ ਉਹ ਤੰਦਰੁਸਤ ਤੇ ਦਿਲ-ਖਿੱਚਵਾਂ ਸਰੀਰ ਹੀ ਉਹਨੂੰ ਦਿਸ ਰਿਹਾ ਸੀ। ਜੀਵਨ ਵਾਂਗ ਕਲਪਨਾ ਦਾ ਗੁਣ ਵੀ ਸਹੀ ਹੈ। ਕੁਝ ਦੇਰ ਬਾਅਦ ਨਾਥ ਉਸ ਸਰੀਰ ਨੂੰ ਆਪਣੀਆਂ ਬਾਹਾਂ ਵਿਚ ਮਹਿਸੂਸ ਕਰਨ ਲੱਗਾ – ਇਕ ਛੋਟਾ ਨਿਰਾਲਾ ਮਕਾਨ, ਸਾਲਾਂ ਤੋਂ ਇਕੱਠੇ ਰਹਿਣਾ। ਉਸ ਮਸਤਾਨੇ, ਤੰਦਰੁਸਤ ਤੇ ਦਿਲ ਖਿਚਵੇਂ ਸਰੀਰ ਦੇ ਨਾਲ ਹੀ ਲਟਕਦੀਆਂ ਲੱਤਾਂ ਤੇ ਬਾਹਾਂ, ਹੱਥ ਦੀਆਂ ਉਂਗਲਾਂ ਫੜੀ ਇਕ ਬੱਚੇ ਦਾ ਘੁੰਗਰਾਲੇ ਵਾਲਾਂ ਨਾਲ ਭਰਿਆ ਸਿਰ, ਕੋਮਲ ਗੋਲ ਤੇ ਗੁਦਗੁਦੀਆਂ ਪਿੰਨੀਆਂ ਉਸਨੂੰ ਦਿਸਣ ਲੱਗੀਆਂ।

ਕਲਪਨਾ ਵਿਚ ਗੁਆਚਾ ਨਾਥ ਪੂਰੀ ਤਰ੍ਹਾਂ ਸੰਤੁਸ਼ਟਤਾ ਅਨੁਭਵ ਕਰ ਰਿਹਾ ਸੀ – ਇਹ ਸੁੰਦਰਤਾ ਤੇ ਸੁਹਜ ਦੀ ਪੂਰਣਤਾ ਅਤੇ ਸਫਲਤਾ ਹੈ ਕਿ ਉਹ ਸੁਹਜ ਦੀ ਸਿਰਜਣਾ ਵੀ ਕਰ ਸਕੇ। . . . ਉਸ ਰੁੱਖ ਦੀ ਸੁੰਦਰਤਾ ਹੀ ਕੀ ਹੋਈ ਜਿਹੜਾ ਫਲ ਨਹੀਂ ਦਿੰਦਾ। ਨਾਥ ਦੀ ਕਲਪਨਾ ਹੋਰ ਅੱਗੇ ਵਧੀ - ਇਸ ਸੁੰਦਰਤਾ ਦੀ ਰਖਿਆ ਲਈ ਛਤਰ ਛਾਇਆ ਦੇ ਰੂਪ ਵਿਚ ਸੁਰੱਖਿਅਤ, ਇਕ ਤੰਦਰੁਸਤ ਬਾਂਹ, ਉਸਦੀ ਆਪਣੀ ਬਾਂਹ।

ਦਿਲ ਵਿਚ ਗਰਮੀ ਸੰਭਾਲੀ ਉਸ ਭਿੱਜੀ ਹਵਾ ਵਿਚ ਪੌੜੀਆਂ 'ਤੇ ਬੈਠੇ ਰਹਿਣਾ ਬੇਆਰਾਮਾ ਜਿਹਾ ਲਗਣ ਲੱਗਾ। ਉਸਦੀ ਕਲਪਨਾ ਟੁੱਟੀ। . .ਨਹੀਂ, ਉਸਦੀ ਬਾਂਹ, ਨਹੀਂ ਹੋ ਸਕਦੀ। . .ਉਹ ਇਸ ਤਰ੍ਹਾਂ ਨਹੀਂ ਕਰ ਸਕੇਗਾ। ਜਿਮੇਂਵਾਰੀ ਨੂੰ ਇਕ ਥਾਂ ਤੋਂ ਤੋੜ ਕੇ ਦੂਸਰੀ ਥਾਂਵੇਂ ਕਿਸ ਤਰ੍ਹਾਂ ਨਿਭਾਇਆ ਜਾ ਸਕਦਾ ਹੈ। ਉਸਦੀ ਸਮਾਜਕ ਸਥਿਤੀ ਉਸਦੀ ਉਮਰ ਦੇ ਲਿਹਾਜ ਨਾਲ ਵੀ. . .!

ਤਾਂ ਫਿਰ. . .?

ਉਸਦਾ ਤਰਕ ਜਾਗਿਆ। ਉਹ ਆਪਣੇ ਨਾਲ ਹੀ ਤਰਕ ਕਰਨ ਲੱਗਾ, ਫੁੱਲਾਂ ਨਾਲ ਲੱਦੀ ਟਹਿਣੀ ਨੂੰ ਸਿਰਫ ਪੈਰਾਂ ਹੇਠਾਂ ਮਿੱਧਣ ਲਈ ਤੋੜ ਲਿਆ ਜਾਵੇ। ਉਸਨੂੰ ਲੱਗਣ ਵਾਲੇ ਫਲਾਂ ਦੀ ਉਮੀਦ ਖ਼ਤਮ ਕਰ ਕੇ ਟਹਿਣੀ ਨੂੰ ਸਿਰਫ ਇਕ ਦਿਨ ਫੁੱਲਦਾਨ ਵਿਚ ਰਖਣ ਵਾਸਤੇ ਤੋੜਿਆ ਜਾਵੇ? ਉਸਦਾ ਮਨ ਕੁਸੈਲਾ ਹੋ ਗਿਆ, ਚੰਗਾ ਈ ਹੋਇਆ, ਉਹ ਬੋਲ ਨਾ ਸਕਿਆ। ਉਹ ਆਪਣੇ ਆਪ ਵਿਚ ਪਛਤਾਉਂਦਾ ਭਿੱਜੀ ਸੜਕ ਉਪਰ ਆਪਣੇ ਪਰਛਾਵੇਂ ਨੂੰ ਆਪਣੇ ਹੀ ਪੈਰਾਂ ਹੇਠ ਲਤਾੜਦਾ ਆਪਣੀ ਰਿਹਾਇਸ਼ ਵਲ ਪਰਤਿਆ।

ਪਰ ਅਨੇ ਨਾਲ ਆਪਣੀ ਭਟਕਣਾ ਲਈ ਨਾਥ ਦੇ ਦਿਲ ਦਾ ਪਛਤਾਵਾ ਖ਼ਤਮ ਨਾ ਹੋਇਆ। ਉਹ ਤਾਲਸਤਾਏ ਤੇ ਗਾਂਧੀ ਦੇ ਵਿਚਾਰਾਂ ਦਾ ਹਾਮੀ ਹੈ। ਦਿਲ ਵਿਚ ਆਏ ਪਾਪ ਤੋਂ ਛੁਟਕਾਰੇ ਦਾ ਇਕ ਉਪਾਅ ਉਹਨੇ ਪੜ੍ਹਿਆ ਹੈ – ਦਿਲ ਵਿਚ ਆਏ ਭੈੜੇ ਵਿਚਾਰਾਂ ਨੂੰ ਹਿੰਮਤ ਕਰਕੇ ਕਹਿ ਦੇਣਾ. . .।

ਇਕ ਬਰਸਾਤ ਦੀ ਸ਼ਾਮ ਜਦੋਂ ਮਕਾਨ ਵਿਚੋਂ ਨਿਕਲਣਾ ਔਖਾ ਸੀ, ਉਹਨੇ ਸਾਰੀ ਗੱਲ ਲਿਖ ਦਿੱਤੀ ਅਤੇ ਸੱਚੀਆਂ ਕਹਾਣੀਆਂ ਲਿਖਣ ਵਾਲੀ ਇਕ ਮੈਗਜ਼ੀਨ ਵਿਚ ਭੇਜ ਦਿੱਤੀ। ਉਸਦੀ ਕਹਾਣੀ ਛੱਪ ਵੀ ਗਈ।

ਇਸ ਛੋਟੇ ਜਿਹੇ ਨਗਰ ਵਿਚ ਸਕੂਲ ਦੀਆਂ ਮਾਸਟਰਨੀਆਂ ਦੀ ਜ਼ਿੰਦਗੀ ਦੂਸਰੇ ਸ਼ਹਿਰੀਆਂ ਵਰਗੀ ਹੀ ਜਾਂ ਉਸ ਤੋਂ ਵੀ ਕੁਝ ਵਧੇਰੇ ਰਸਹੀਣ ਤੇ ਘਟਨਾਹੀਣ ਹੁੰਦੀ ਹੈ। ਅਤਵਾਰ ਦਾ ਦਿਨ ਸਿਰ ਤੇ ਕਪੜੇ ਧੋਣ ਵਿਚ ਜਾਂ ਨਗਰ ਦੇ ਕਿਸੇ ਜਾਣੂ ਪਰਿਵਾਰ ਵਿਚ ਸਹੇਲੀ ਨੂੰ ਮਿਲਣ ਵਿਚ ਲੰਘ ਜਾਂਦਾ ਹੈ। ਹਾਲਾਂ ਕਿ ਇਸਾਈ ਮਾਸਟਰਨੀਆਂ ਸਵੇਰੇ

ਗਿਰਜਾਘਰ ਜਾ ਕੇ ਇਸਾਈ ਸਮਾਜ ਵਿਚ ਮਿਲਜੁਲ ਸਕਦੀਆਂ ਹਨ ਅਤੇ ਇਸ ਮਹਿੰਗਾਈ ਦੇ ਸਮੇਂ ਬਿਨਾਂ ਅੰਡੇ ਦਾ ਕੇਕ ਬਣਾਨ ਦੇ ਨੁਸਖ਼ੇ ਅਤੇ ਪੁਰਾਣੀਆਂ ਸਾੜ੍ਹੀਆਂ ਨੂੰ ਨਵੇਂ ਵਰਗਾ ਬਣਾਨ ਦੇ ਤਰੀਕਿਆਂ ਬਾਰੇ ਵਿਚਾਰਾਂ ਕਰ ਸਕਦੀਆਂ ਹਨ। ਬਾਕੀ ਪੜ੍ਹਾਈ ਦੇ ਦਿਨ੍ਹਾਂ ਵਿਚ ਸਾਰਾ ਦਿਨ ਕੁੜੀਆਂ ਨੂੰ ਪੜ੍ਹਾਉਣ ਤੋਂ ਬਾਅਦ ਸ਼ਾਮੀਂ ਸਵੈਟਰ-ਜੁਰਾਬਾਂ ਬੁਣਦਿਆਂ ਕਹਾਣੀਆਂ ਦੀ ਮੈਗਜ਼ੀਨ ਪੜ੍ਹ ਕੇ ਦਿਲ ਹੌਲਾ ਕਰ ਸਕਦੀਆਂ ਹਨ। ਹੋਰ ਤਰੀਕਾ ਵੀ ਕੀ ਹੈ?

ਮਿਸ ਸਵਿਤਾ ਪਿਛਲੇ ਦਿਨ ਉਨ ਲੈਣ ਬਾਜ਼ਾਰ ਗਈ ਤਾਂ ਉਸ ਮਹੀਨੇ ਦੀ 'ਸੱਚੀਆਂ ਕਹਾਣੀਆਂ' ਵੀ ਲੈਂਦੀ ਆਈ ਸੀ। ਸਾਰਾ ਦਿਨ ਕੁੜੀਆਂ ਨੂੰ ਉੱਤਰੀ-ਭਾਰਤ ਦੀਆਂ ਪਰਬਤ-ਮਾਲਾਵਾਂ ਦੇ ਨਾਮ ਕੰਠ ਕਰਾਉਣ ਤੋਂ ਬਾਅਦ ਜਹਾਂਗੀਰ ਦੇ ਰਾਜ ਸਮੇਂ ਨੂਰਜਹਾਂ ਦੇ ਪ੍ਰਭਾਵ ਦਾ ਵਰਣਨ ਕਰਕੇ ਥੱਕ ਜੇਹੀ ਗਈ ਸੀ। ਆਪਣੇ ਕਮਰੇ ਵਿਚ ਜਾ ਕੇ ਮੰਜੀ ਤੇ ਲੇਟ ਗਈ ਅਤੇ 'ਸੱਚੀਆਂ ਕਹਾਣੀਆਂ' ਦੇ ਸਫੇ ਪਰਤਣ ਲੱਗੀ।

ਇਕ ਕਹਾਣੀ ਦਾ ਨਾਂ ਸੀ 'ਜੇ ਹੋ ਜਾਂਦਾ'। ਸਵਿਤਾ ਉਤਸੁਕਤਾ ਨਾਲ ਕਹਾਣੀ ਪੜ੍ਹਨ ਲੱਗੀ। ਕਹਾਣੀ ਵਿਚ ਆਪਣੇ ਹੀ ਨਗਰ ਦਾ ਹੂ-ਬ-ਹੂ ਵਰਣਨ ਪੜ੍ਹ ਕੇ ਉਸਦੀ ਉਤਸੁਕਤਾ ਹੋਰ ਵਧਣ ਲੱਗੀ। ਜਦੋਂ ਜੁਲਾਈ ਮਹੀਨੇ ਦੇ ਅਖੀਰਲੇ ਹਫਤੇ 'ਤੂਫਾਨ' ਫਿਲਮ ਦੀ ਗੱਲ ਆਈ ਤਾਂ ਜਿਵੇਂ ਉਹ ਕਹਾਣੀ ਵਿਚ ਡੁੱਬ ਜੇਹੀ ਗਈ। ਯਾਦ ਆਇਆ ਕਿ ਉਹ ਵੀ ਵੇਖਣ ਗਈ ਸੀ।

ਦੋਰੰਗੇ ਬਲਾਊਜ਼ ਦੀ ਗੱਲ ਪੜ੍ਹ ਕੇ ਉਸਦੇ ਮੂੰਹੋਂ ਨਿਕਲਿਆ – "ਹਾਇ! ਮਰ ਗਈ।" ਸਿਰ ਚਕਰਾ ਗਿਆ। ਮੈਗਜ਼ੀਨ ਹੱਥੋਂ ਡਿੱਗ ਪਈ ਪਰ ਉਂਗਲਾਂ ਨੇ ਫਿਰ ਉਸਨੂੰ ਮਜ਼ਬੂਤੀ ਨਾਲ ਫੜ ਲਿਆ ਅਤੇ ਸਾਹ ਰੋਕ ਕੇ ਪੜ੍ਹ ਗਈ। ਪਸੀਨਾ ਆ ਗਿਆ। ਇਉਂ ਲੱਗਾ ਕਿਸੇ ਨੇ ਬੜੀ ਹਿੰਮਤ ਕਰਕੇ ਉਸਨੂੰ ਪਿਆਰ ਭਰੀ ਚਿੱਠੀ ਲਿਖੀ ਹੋਵੇ ਤੇ ਉਹ ਵੀ ਅਖ਼ਬਾਰ ਵਿਚ।

ਉਹ ਲੇਟੀ ਨਾ ਰਹਿ ਕੇ, ਉਠ ਬੈਠੀ। ਬੈਠਣ ਨਾਲ ਵੀ ਚੈਨ ਨਾ ਮਿਲਿਆ ਤਾਂ ਟਹਿਲਣ ਲੱਗੀ। ਸ਼ਰਮ ਨਾਲ ਸੋਚਿਆ, ਮੈਗਜ਼ੀਨ ਸਾੜ ਦੇਵੇ।. . .ਪਰ ਮੈਗਜ਼ੀਨ ਸਿਰਫ ਇਕ ਹੀ ਤਾਂ ਨਹੀਂ ਸੀ ਛਪੀ।. . .ਉਹੋ ਜਿਹਾ ਬਲਾਊਜ਼ ਸਾਰੇ ਸਕੂਲ ਵਿਚ ਉਸ ਤੋਂ ਬਿਨਾਂ ਕਿਸ ਕੋਲ ਸੀ?. . .ਕੀ ਕਰੇ?. . .ਜੇ ਉਹ ਬੁਲਾ ਲੈਂਦਾ ਤਾਂ?

ਸਵਿਤਾ ਕਮਰੇ ਵਿਚ ਵਾਪਸ ਆਈ। ਕਹਾਣੀ ਫਿਰ ਧਿਆਨ ਨਾਲ ਪੜ੍ਹੀ। ਪੜ੍ਹਨ ਤੋਂ ਬਾਅਦ ਸਿਰ ਪਿੱਛੇ ਕਰਕੇ. ਧੌਣ ਸਿਧੀ ਕੀਤੀ ਅਤੇ ਦਿਲ ਹੀ ਦਿਲ ਵਿਚ ਕਿਹਾ – ਕਿਸੇ ਦਾ ਸਰੀਰ ਚੰਗਾ ਹੋਏਗਾ ਤਾਂ ਹੀ ਤੇ ਚੰਗਾ ਲੱਗੇਗਾ। ਬਿਜਲੀ ਦੀ ਬੱਤੀ ਹੇਠੋਂ ਲੰਘਦਿਆਂ ਸੁਡੌਲ ਸਰੀਰ ਦੇ ਚਲਣ ਨਾਲ ਹਿਲਦੇ ਮਸਲਾਂ ਦੀ ਹਿੱਲਜੁਲ ਕਪੜਿਆਂ ਵਿਚੋਂ ਦਿਸਦੀ ਸੀ। ਨਾਥ ਠੰਢ ਵਿਚ ਉਸ ਸਰੀਰ ਦੀ ਗਰਮਾਇਸ਼ ਨੂੰ ਛੂਹਣ ਲਈ, ਉਸ ਸਰੀਰ ਨੂੰ ਆਪਣੀਆਂ ਬਾਹਾਂ ਵਿਚ ਲੈਣ ਲਈ ਤੀਬਰ ਬੇਚੈਨੀ ਨਾਲ ਉਸਦੇ ਪਿੱਛੇ-ਪਿੱਛੇ ਤੁਰਿਆ ਆ ਰਿਹਾ ਸੀ।

ਉਸਨੇ ਸ਼ੀਸ਼ੇ ਸਾਹਮਣੇ ਖੜੀ ਹੋ ਕੇ ਆਪਣਾ ਚਿਹਰਾ ਵੇਖਿਆ ਅਤੇ ਸ਼ੀਸ਼ੇ ਤੋਂ ਦੂਰ ਖੜੀ ਹੋ ਕੇ ਸਰੀਰ ਦਾ ਡੀਲ-ਡੋਲ ਅਤੇ ਫਿਰ ਬੇਝਿਜਕ ਆਪਣੀ ਕਲਪਨਾ ਦੀ ਹਾਮੀ ਭਰੀ – ਠੀਕ ਹੀ ਤਾਂ ਹੈ।

ਦੋਵੇਂ ਹੱਥ ਸਿਰ ਦੇ ਹੇਠਾਂ ਰਖ ਕੇ ਉਹ ਸਿੱਧੀ ਲੇਟ ਗਈ। ਅਸੀ ਬੇਚੈਨੀ ਹੋ ਰਹੀ ਸੀ ਕਿ ਜਿਵੇਂ ਕੋਈ ਭਾਰਾ ਕਲਪਨਾ ਭਰਿਆ ਖ਼ਜ਼ਾਨਾ ਆਪਣੇ ਘਰ ਮਿਲ ਗਿਆ ਹੋਵੇ ਅਤੇ

ਉਹ ਉਸਦੀ ਗੱਲ ਬੁਲ੍ਹਾਂ ਤਕ ਨਾ ਲਿਆ ਸਕਦੀ ਹੋਵੇ।

ਖਿਆਲ ਆਇਆ – ਜੇ ਬੁਲਾ ਲੈਂਦਾ? ...ਜੇ ਬੁਲਾ ਲੈਂਦਾ ਤਾਂ? ਉਸਦੇ ਦਿਲ ਵਿਚੋਂ ਅਨਾ ਡੂੰਘਾ ਸਾਹ ਉਠਿਆ ਕਿ ਖੜੀ ਹੋਣ ਲਈ ਮਜ਼ਬੂਰ ਹੋ ਗਈ।

ਉਹ ਝੁੰਝਲਾ ਗਈ – ਇਸ ਵਿਚ ਬੇਇਜ਼ਤੀ ਕਿਹੜੀ ਹੈ... ਇਕ ਦਿਨ ਇਸ ਤਰ੍ਹਾਂ ਨਹੀਂ ਹੋਵੇਗਾ?

ਹਾਲੇ ਵੇਲਾ ਸੀ। ਉਹ ਫਟਾਫਟ ਆਪਣੀ ਸਹੇਲੀ ਲੀਲਾ ਦੇ ਕਮਰੇ ਵਿਚ ਪਹੁੰਚੀ ਅਤੇ ਮਸਤੀ ਭਰੀ ਬੇਨਤੀ ਕੀਤੀ – "ਚਲ ਅੱਜ ਫ਼ਿਲਮ ਜ਼ਰੂਰ ਚਲੀਏ।"

ਚਲਣ ਤੋਂ ਪਹਿਲਾਂ ਉਸਨੇ ਕਿੰਨੇ ਧਿਆਨ ਤੇ ਹਿੰਮਤ ਨਾਲ ਕਪੜੇ ਪਾਏ। ਉਹ ਦੋਰੰਗਾ ਬਲਾਊਜ਼ ਬਾਰ ਬਾਰ ਹੱਥ ਆ ਜਾਂਦਾ ਅਤੇ ਹੱਥੋਂ ਡਿੱਗ ਜਾਂਦਾ। ਅਨੀ ਹਿੰਮਤ ਨਾ ਹੋਈ।

ਫਿਰ ਉਹ ਉਸੇ ਕੁਰਸੀ ਉਪਰ ਬੈਠੀ ਜਿਥੇ ਡੇਢ ਕੁ ਮਹੀਨਾ ਪਹਿਲਾਂ 'ਤੂਫਾਨ' ਵੇਖਣ ਲਈ ਬੈਠੀ ਸੀ। ਉਸ ਦਾ ਮੱਥਾ ਠਣਕ ਰਿਹਾ ਸੀ। ਘੁੰਮ ਕੇ ਪਿੱਛੇ ਵੇਖਣ ਦੀ ਹਿੰਮਤ ਨਹੀਂ ਸੀ ਪਰ ਆਪਣੀ ਪਿੱਠ ਉਪਰ ਉਸਨੂੰ ਨਜ਼ਰਾਂ ਚੁਭਦੀਆਂ ਜੇਹੀਆਂ ਲੱਗੀਆਂ। ਬਿਨਾ ਕੁਝ ਵੇਖਿਆਂ ਤੇ ਸੁਣਿਆਂ ਫਿਲਮ ਦਾ ਅੱਧਾ ਹਿੱਸਾ ਉਸਨੇ ਜਿਵੇਂ-ਕਿਵੇਂ ਲੰਘਾ ਦਿੱਤਾ।

ਉਸਨੇ ਨਿਸਚਾ ਕੀਤਾ ਕਿ ਅੰਤਰਾਲ ਸਮੇਂ ਚਾਨਣ ਹੋਵੇਗਾ ਤਾਂ ਉਹ ਗੁਸਲਖ਼ਾਨੇ ਵਲ ਜਾਵੇਗੀ। ਜਾਣ ਵੇਲੇ ਉਪਰ ਵੇਖਣ ਵੇਲੇ ਕੋਈ ਉਸ ਤੇ ਸ਼ਕ ਨਹੀਂ ਕਰੇਗਾ। ਉਹ ਕਿਸੇ ਵੀ ਚਿਹਰੇ ਨੂੰ ਸਾਫ ਵੇਖਣ ਦੀ ਹਿੰਮਤ ਨਾ ਕਰ ਸਕੀ। ਉਸਨੇ ਸੋਚਿਆ ਕਿਹੜਾ ਹੋ ਸਕਦਾ ਹੈ – ਕੀ ਉਹ ਅੱਜ ਨਹੀਂ ਵੇਖ ਸਕੇਗਾ!... ਮੈਂ ਨਹੀਂ ਵੇਖ ਸਕਦੀ, ਪਰ ਉਹ ਤਾਂ ਵੇਖ ਸਕਦਾ ਹੈ।

ਫਿਲਮ ਖ਼ਤਮ ਹੋਣ ਤੇ ਨਿਰਾਸ਼ਾ ਅਤੇ ਅਸਫਲਤਾ ਨਾਲ ਡੁੱਬਿਆ ਦਿਲ ਲੈ ਕੇ ਉਹ ਉਠ ਖੜੀ ਹੋਈ। ਸੜਕ ਉਪਰ ਬਿਜਲੀ ਦੇ ਚਾਨਣ ਵਿਚ ਵੀ ਉਸਨੂੰ ਕੋਈ ਨਹੀਂ ਵੇਖ ਰਿਹਾ ਸੀ। ਵਾਪਸ ਪਰਤਦਿਆਂ ਆਪਣੇ ਸੈਂਡਲ ਦੀ ਆਵਾਜ਼ ਤੋਂ ਬਿਨਾਂ ਕੋਈ ਹੋਰ ਆਵਾਜ਼ ਸੁਣਨ ਦੀ ਕੋਸ਼ਿਸ਼ ਵਿਚ ਦੋ ਚਾਰ ਵਾਰ ਉਹਦੇ ਪੈਰ ਲੜਖੜਾਏ। ਉਸ ਵੇਲੇ ਨਿਰਾਸ਼ ਹੋਣ ਨਾਲੋਂ ਉਸ ਨੇ ਮੌਕਾ ਪਾ ਦੇ ਪਿੱਛੇ ਮੁੜ ਕੇ ਵੇਖ ਵੀ ਲਿਆ – ਪਰ ਕੋਈ ਨਹੀਂ ਸੀ।

ਵਾਪਸ ਆ ਕੇ ਉਸਦੀ ਤਬੀਅਤ ਜਿਵੇਂ ਖ਼ਰਾਬ ਹੋ ਗਈ ਹੋਵੇ। ਉਹ ਮੰਜੀ ਉਪਰ ਲੇਟ ਗਈ। ਉਸਦੀ ਜਾਨ ਚੁੱਪ ਦੀ ਬੋਲੀ ਵਿਚ ਕਹਿ ਰਹੀ ਸੀ – ਕਿਉਂ ਨਹੀਂ ਹੋਇਆ। ਇਕ ਵਾਰ ਤਾਂ ਉਹ ਆਪਣੀ ਹੋਂਦ ਨੂੰ ਅਨੁਭਵ ਕਰ ਸਕਦੀ।

ਉਹ ਉੱਠੀ ਤੇ ਲੈਂਪ ਸਟੂਲ ਉਪਰ ਰੱਖ ਕੇ ਇਕ ਵਾਰ ਫਿਰ ਕਹਾਣੀ ਪੜ੍ਹਨ ਲੱਗੀ – ਬਾਹਾਂ ਵਿਚ ਘੁੱਟ ਲੈਣ ਦੀ ਗੱਲ। ਉਸਦਾ ਰੋਮ ਰੋਮ ਕੰਬ ਗਿਆ। ਉਸਦੀ ਉਂਗਲ ਫੜ ਕੇ ਸੋਹਣੇ ਬੱਚੇ ਦੇ ਚਲਣ ਦੀ ਗੱਲ। ਉਸਦੀ ਹਿੱਕ ਹੰਕਾਰ ਨਾਲ ਭਰ ਗਈ। ਸਹਾਰੇ ਲਈ ਕਦੀ ਵੀ ਧੋਖਾ ਨਾ ਦੇਣ ਵਾਲੀ ਬਾਂਹ ਅਤੇ ਜੇ ਬਾਂਹ ਸੜਕ ਉਪਰ ਹੀ ਛੱਡ ਕੇ ਚਲੀ ਜਾਂਦੀ। – ਉਸਨੂੰ ਲਗਿਆ ਜਿਵੇਂ ਉਸਦੀ ਮੰਜੀ ਟੁੱਟ ਕੇ ਉਹ ਹੇਠਾਂ ਖਾਈ ਵਿਚ ਇੱਕ ਕਦੀ ਵੀ ਖ਼ਤਮ ਨਾ ਹੋਣ ਵਾਲੀ ਹਨੇਰੀ ਖਾਈ ਵਿਚ ਡਿਗਦੀ ਜਾ ਰਹੀ ਹੋਵੇ... ।

ਸਵਿਤਾ ਨੂੰ ਹੋਸ਼ ਆਈ ਤੇ ਪਤਾ ਲੱਗਾ ਕਿ ਸਿਰ ਨੂੰ ਚੱਕਰ ਆ ਗਿਆ ਸੀ... ਕਿੰਨਾ ਵੱਡਾ ਧੋਖਾ ਹੋ ਜਾਂਦਾ। ਉਫ, ਜੇ ਹੋ ਜਾਂਦਾ ... । ਤਾਂ?

ਗੁੱਸੇ ਵਿਚ ਉਹ ਮੈਗਜ਼ੀਨ ਤੋੜ-ਮਰੋੜ ਰਹੀ ਸੀ ਜਿਵੇਂ ਉਸਨੂੰ ਚਕਨਾਚੂਰ ਕਰਕੇ ਉਸਦੀ ਹੋਂਦ ਨੂੰ ਹੀ ਖ਼ਤਮ ਕਰ ਦੇਵੇਗੀ।

ਉਫ, ਜੇ ਹੋ ਜਾਂਦਾ ਤਾਂ... । ਉਫ, ਬਚ ਗਈ!

# ਅੰਗਰੇਜ਼ ਦਾ ਘੁੰਗਰੂ

ਕੁਝ ਸਮਾਂ ਪਹਿਲਾਂ ਤਕ ਸਰਕਾਰੀ ਅਫ਼ਸਰ ਦੌਰੇ ਦੇ ਮੌਕੇ ਦੀ ਉਡੀਕ ਵਿਚ ਰਹਿੰਦੇ ਸਨ, ਸੈਰਸਪਾਟਾ ਹੁੰਦਾ ਅਤੇ ਵਾਧੂ ਕਮਾਈ ਦਾ ਵੀ ਕੋਈ ਹੀਲਾ ਹੋ ਜਾਂਦਾ ਸੀ। ਹੁਣ ਭੱਤੇ ਦੀ ਘਾਟ ਅਤੇ ਮਹਿੰਗਾਈ ਨਾਲ ਹਾਲਤ ਬਦਲੀ ਹੈ। ਪਹਾੜੀ ਇਲਾਕਿਆਂ ਵਿੱਚ ਤਾਂ ਹੋਰ ਵੀ ਮੁਸ਼ਕਿਲ ਹੈ।

ਵੈਸੇ ਅਲਮੋੜਾ ਜ਼ਿਲ੍ਹਾ ਖ਼ੁਸ਼ਗਵਾਰ ਹੈ। ਸੰਘਣੇ ਹਰੇ ਜੰਗਲਾਂ ਵਿਚ ਇਕ ਦੇ ਪਿੱਛੇ ਦੂਜੀ ਝਾਕਦੀ ਪਰਬਤਮਾਲਾ, ਘਾਟੀਆਂ ਵਿਚ ਵਿਸ਼ਾਲ ਸਰਕਸ ਦੀਆਂ ਗੈਲਰੀਆਂ ਵਰਗੀਆਂ ਹਰੀਆਂ ਮਖਮਲੀ ਖੇਤਾਂ ਦੀਆਂ ਪੌੜੀਆਂ, ਵਿਚ-ਵਿਚਾਲੇ ਵਲੇਂਵੇਂਦਾਰ ਚਾਂਦੀ ਨਾਲ ਭਰੇ ਰਸਤੇ ਵਰਗੀਆਂ ਪਾਣੀ ਦੀਆਂ ਧਾਰਾਵਾਂ ਥਾਂ ਥਾਂ ਦਿਸਦੀਆਂ ਹਨ। ਇਹਨਾਂ ਨਜ਼ਾਰਿਆਂ ਦੇ ਸ਼ੌਕੀਨ ਅਤੇ ਇਥੋਂ ਦੀ ਸਿਹਤਮੰਦ ਪੌਣਪਾਣੀ ਲਈ ਬਿਮਾਰ ਦੂਰੋਂ-ਦੂਰੋਂ ਆਉਂਦੇ ਹਨ ਪਰ ਉਥੇ ਤਕ ਹੀ ਜਿਥੇ ਮੋਟਰ ਦੀ ਸੜਕ ਉਹਨਾਂ ਨੂੰ ਆਰਾਮ ਨਾਲ ਲਿਜਾ ਸਕੇ। ਔਖੇ ਉਤਾਰ-ਚੜਾਅ ਵਾਲੇ ਰਸਤਿਆਂ ਉਪਰ ਗੱਡੀਆਂ, ਦਾ ਸਫਰ ਸੰਭਵ ਨਹੀਂ। ਪੈਦਲ ਤੁਰਨ ਨਾਲ ਸਰੀਰ ਦਾ ਪੂਰਾ ਸਤ ਪਸੀਨਾ ਬਣ ਕੇ ਸਿਰ ਤੋਂ ਪੈਰਾਂ ਤਕ ਵਹਿ ਜਾਂਦਾ ਹੈ। ਟੱਟੂ ਉਪਰ ਬਹਿ ਕੇ ਚਲਣ ਨਾਲ ਸਰੀਰ ਦੀ ਹਾਲਤ ਇਸ ਤਰ੍ਹਾਂ ਹੋ ਜਾਂਦੀ ਹੈ ਜਿਵੇਂ ਟੁੱਟੇ ਟਾਂਕਿਆਂ ਵਾਲੀ ਰਜਾਈ ਨੂੰ ਝਾੜਣ ਨਾਲ ਰੂੰ ਏਧਰ-ਓਧਰ ਫੈਲ ਜਾਂਦੀ ਹੈ। ਪੈਸੇ ਦੀ ਹੁਣ ਕੋਈ ਕੀਮਤ ਨਹੀਂ ਰਹਿ ਗਈ। ਸਰਕਾਰ ਵਲੋਂ ਬੰਨ੍ਹੀ ਮਜਦੂਰੀ ਨਾਲ ਕੁਲੀਆਂ ਨੂੰ ਭਾਰ ਢੋਣ ਦਾ ਉਤਸ਼ਾਹ ਪੈਦਾ ਨਹੀਂ ਹੁੰਦਾ। ਆਪਣੀ ਜੇਬ੍ਹ ਵਿਚੋਂ ਪੈਸਾ ਖਰਚ ਕਰਕੇ ਦੌਰਾ ਕਰਨ ਦੀ ਹਿੰਮਤ ਸਿਰਫ ਤਨਖਾਹ ਨਾਲ ਗੁਜ਼ਾਰਾ ਕਰਨ ਵਾਲੇ ਅਫਸਰ ਦੀ ਨਹੀਂ ਹੁੰਦੀ। ਉਸ ਵਾਸਤੇ ਜੇਬ ਭਰਨ ਦਾ ਦੂਜਾ ਤਰੀਕਾ ਵੀ ਜ਼ਰੂਰੀ ਹੈ।

ਪੰਦਰਾਂ ਸਾਲ ਹਕੂਮਤ ਕਰਨ ਵਾਲੀ ਨੌਕਰੀ ਕਰਕੇ ਵੀ ਮੈਂ ਛੋਟੀ-ਮੋਟੀ ਜਾਇਦਾਦ ਨਹੀਂ ਖ਼ਰੀਦ ਸਕਿਆ। ਹਾਲੇ ਤਕ ਡਿਪਟੀ ਹੀ ਬਣਿਆ ਹਾਂ, ਕਲੈਕਟਰ ਵੀ ਨਹੀਂ ਬਣ ਸਕਿਆ। ਇਹ ਵਿਵੇਕ ਦਾ ਸਮਾਂ ਮੇਰੀ ਅਯੋਗਤਾ ਦਾ ਵੱਡਾ ਸਬੂਤ ਸਮਝਿਆ ਜਾਣਾ ਚਾਹੀਦਾ ਹੈ। ਇਸ ਵਾਸਤੇ ਇਸ ਸਮੇਂ ਵਿਚ, ਜਦੋਂ ਕਿ ਐਸ.ਡੀ.ਓ. ਪਰਮਟ ਵੰਡਣ ਦਾ ਹੱਕ ਪ੍ਰਾਪਤ ਕਰਕੇ ਕਲਪ-ਰੁੱਖ ਦੇ ਮਾਲੀ ਬਣਾਏ ਗਏ ਹਨ, ਮੈਨੂੰ ਪੰਚਾਇਤ ਰਾਜ ਅਫ਼ਸਰ ਜਿਸਨੂੰ ਰਾਸ਼ਟਰੀ ਭਾਸ਼ਾ ਵਿਚ 'ਮਹਾਂਪੀਠ' ਮਹਿਮਾਮਈ ਦਾ ਨਾਮ ਦਿੱਤਾ ਗਿਆ ਹੈ, ਹੀ ਬਣਨਾ ਪਿਆ। ਆਸ ਸੀ ਕਿ ਇਸ ਨਵੇਂ ਮਹਿਕਮੇ ਵਿਚ, ਜਿਹੜਾ ਕਿ ਅੰਗਰੇਜ਼ੀ ਰਾਜ ਦੀ ਗੁਲਾਮੀ ਦੀ ਪਰੰਪਰਾ ਤੋਂ ਅਛੋਹ ਸਮਝਿਆ ਜਾਣਾ ਚਾਹੀਦਾ ਹੈ, ਜਨਤਾ ਵਿਚ ਸ੍ਵੈ-ਨਿਰਣੇ ਦੀ ਭਾਵਨਾ ਪੈਦਾ ਕਰਨ ਅਤੇ ਰਚਨਾਤਮਕ ਕੰਮਾਂ ਦੀ ਆਜ਼ਾਦੀ ਹੋਵੇਗੀ ਪਰ ਨੁਕੀਲੀ ਚਿੱਟੀ ਟੋਪੀ ਦਾ ਤੇਜ਼ ਪਰਤਾਪ ਇਥੇ ਵੀ ਘਟ ਤੀਬਰ ਨਹੀਂ।

''ਤੱਲੋ ਮਾਹਿਲ' ਪੱਟੀ ਵਿਚ ਜਦੋਂ ਤੋਂ ਪੰਚਾਇਤ ਬਣੀ, ਲਗਾਤਾਰ ਝਗੜਾ ਚਲਦਾ

ਆ ਰਿਹੈ। ਪੰਚਾਇਤ ਦੇ ਪੈਰ ਹੀ ਨਹੀਂ ਜੰਮ ਰਹੇ। ਮਜ਼ਬੂਰ ਹੋ ਕੇ ਉਥੋਂ ਦੀਆਂ ਪੇਂਡੂ ਸਭਾਵਾਂ ਦੀ ਹਾਲਤ ਜਾਣਨ ਵਾਸਤੇ ਪੱਟੀ ਦੇ ਦੌਰੇ ਤੇ ਜਾਣਾ ਹੀ ਪਿਆ ਅਤੇ 'ਮਰਨੋਲਾ' ਦੇ ਡਾਕ ਬੰਗਲੇ ਵਿਚ ਡੇਰਾ ਜਮਾਇਆ। ਪੱਟੀ ਦੇ ਸਾਰੇ ਪੰਚਾਂ ਨੂੰ 'ਜਾਖੇਲਾ' ਪਿੰਡ ਵਿਚ ਤੀਜੇ ਪਹਿਰ ਪਹੁੰਚਣ ਦਾ ਸੁਨੇਹਾ ਭਿਜਵਾ ਦਿੱਤਾ। ਪੱਟੀ ਦੇ ਪੰਚਾਇਤ ਇੰਸਪੈਕਟਰ ਦੇ ਨਾਲ ਆਪ ਹਾਲਤ ਜਾਣਨ ਲਈ ਤਿੰਨ ਪਿੰਡਾਂ ਵਿਚ ਘੁੰਮ ਵੀ ਆਇਆ।

ਆਮ ਤੌਰ ਤੇ ਦੌਰੇ ਵਿਚ ਇਹਤਿਆਤ ਦੇ ਤੌਰ ਤੇ ਪਿਸਤੌਲ ਜੇਬ੍ਹ ਵਿਚ ਰਖਣਾ ਹੀ ਬਹੁਤ ਸਮਝਦਾ ਹਾਂ ਪਰ 'ਮਰਨੋਲਾ' ਦਾ ਜੰਗਲ ਬੜਾ ਸੰਘਣਾ ਹੈ। ਸ਼ਿਕਾਰ ਕਰਨ ਵਾਲੇ ਬਹੁਤ ਮਿਲਦੇ ਹਨ। ਅਪਰੈਲ ਤਕ ਸ਼ਿਕਾਰ ਦੀ ਖੁਲ੍ਹ ਹੁੰਦੀ ਹੈ। ਇਸ ਵਾਸਤੇ ਬੰਦੂਕ ਵੀ ਨਾਲ ਰਖ ਲਈ ਸੀ। ਅਰਦਲੀ ਨਾਲ ਸੀ। ਹਾਲਤ ਜਾਣਨ ਵਾਸਤੇ ਫਾਇਲ ਤੇ ਬੰਦੂਕ ਉਸੇ ਕੋਲ ਸਨ।

'ਪਾਸੂ' ਪਿੰਡ ਵਿਚ ਸਭਾ ਦੇ ਲੋਕਾਂ ਨੂੰ ਮਿਲਣ ਤੋਂ ਬਾਅਦ 'ਬਾਂਜ' ਦੇ ਘਣੇ ਜੰਗਲਾਂ ਵਿਚੋਂ ਹੋ ਕੇ ਜਾਖੇਲਾ ਵਲ ਆ ਰਹੇ ਸਾਂ। ਪੰਚਾਇਤ ਇੰਸਪੈਕਟਰ ਨੇ ਬਾਂਸ ਦੇ ਇਕ ਰੁੱਖ ਦੀ ਟਹਿਣੀ ਉਪਰ ਬੈਠੇ ਜੰਗਲੀ ਕੁਕੜ ਨੂੰ ਹੇਠਾਂ ਸੁੱਟ ਲਿਆ। ਇਹ ਸੋਚ ਕੇ ਕਿ ਰਾਤ ਦੇ ਖਾਣੇ ਵਾਸਤੇ ਕੰਮ ਆਵੇਗਾ, ਅਰਦਲੀ ਨੂੰ ਕੁਕੜ ਤੇ ਬੰਦੂਕ ਦੇ ਕੇ ਡਾਕ ਬੰਗਲੇ ਵਾਪਸ ਭੇਜ ਦਿੱਤਾ।

ਪੰਚਾਇਤ ਇੰਸਪੈਕਟਰ ਦੇ ਖ਼ਿਲਾਫ਼ ਬੜੇ ਪੰਚਾਂ ਨੂੰ ਸ਼ਿਕਾਇਤ ਸੀ। ਉਸਨੇ ਵੀ ਆਪਣੀ ਬੀਵੀ ਜਾਂ ਬੱਚੇ ਨੂੰ ਕੁਝ ਤਕਲੀਫ ਹੋਣ ਦੀ ਗੱਲ ਕਹੀ ਸੀ ਇਸ ਵਾਸਤੇ 'ਜਾਖੇਲਾ' ਪਹੁੰਚ ਕੇ ਪੰਚਾਂ ਨਾਲ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਹੀ ਇੰਸਪੈਕਟਰ ਨੂੰ ਵੀ ਆਪਣੇ ਪਿੰਡ ਚਲੇ ਜਾਣ ਦੀ ਛੁੱਟੀ ਦੇ ਦਿੱਤੀ।

ਜਾਖੇਲਾ' ਦੇ ਪੰਚਾਂ ਨਾਲ ਬੜੀ ਦੇਰ ਗੱਲ ਕੀਤੀ ਪਰ ਵਿਰੋਧੀ ਧਿਰਾਂ ਵਿਚ ਕਿਸੇ ਕਿਸਮ ਦਾ ਸਮਝੌਤਾ ਨਾ ਹੋ ਸਕਿਆ। ਠਾਕਰ ਵੀਰ ਸਿੰਘ ਕਿਸੇ ਤਰ੍ਹਾਂ ਮੰਨਣ ਲਈ ਤਿਆਰ ਨਹੀਂ ਸੀ। ਉਸ ਵਿਚ ਲੜਾਈ ਅਤੇ ਮੁਕੱਦਮੇਬਾਜ਼ੀ ਦੀ ਖ਼ਾਨਦਾਨੀ ਸ਼ਖ਼ਸੀਅਤ ਦਿਸਦੀ ਸੀ। ਮੈਨੂੰ ਆਪਣੀ ਗੱਲ ਦੀ ਹਾਮੀ ਨਾ ਭਰਦਿਆਂ ਵੇਖ ਕੇ ਉਸਨੇ ਗੱਲ ਸੁਣਨ ਤੋਂ ਮਨ੍ਹਾ ਕਰ ਦਿੱਤਾ। ਉਹ ਆਪਣੀ ਚਿੱਟੀ ਟੋਪੀ ਸਹਿਲਾਉਂਦਾ ਪੰਚਾਇਤ 'ਚੋਂ ਉਠ ਕੇ ਖੜਾ ਹੋ ਗਿਆ ਤੇ ਬੋਲਿਆ – 'ਇਨਸਾਫ ਦੀ ਗੱਲ ਨਹੀਂ ਸੁਣੀ ਜਾਂਦੀ ਤਾਂ ਜਿਹਨੇ ਜੋ ਕਰਨਾ ਹੈ ਕਰ ਲਵੇ। ਰੱਬ ਤਾਂ ਵੇਖਦਾ ਹੈ। ਲਖਨਊ ਵਿਚ ਮਨਿਸਟਰ ਹੈ. ਇਲਹਾਬਾਦ ਵਿਚ ਹਾਈਕੋਰਟ ਹੈ। ਅਸੀਂ ਵੇਖ ਲਵਾਂਗੇ। ਅਸੀਂ 'ਵਾਕਆਊਟ' ਕਰ ਰਹੇ ਹਾਂ।'' ਠਾਕਰ ਧਮਕੀ ਦੇ ਕੇ ਆਪਣੇ ਹਮਾਇਤੀਆਂ ਨਾਲ ਪੰਚਾਇਤ 'ਚੋਂ ਉਠ ਖੜਾ ਹੋਇਆ ਤੇ ਦਸ ਕਦਮ ਦੂਰ ਜਾ ਬੈਠਾ। ਐਸੀ ਹਾਲਤ ਵਿਚ ਪਿੰਡ ਵਿਚ ਬਹੁਤਾ ਰੁਕਣ ਦਾ ਕੋਈ ਫਾਇਦਾ ਨਹੀਂ ਸੀ ਅਤੇ ਨਾ ਹੀ ਇੱਜ਼ਤ ਵਾਲੀ ਗੱਲ ਸੀ। ਸਭਾ ਖ਼ਤਮ ਹੋਣ ਤੇ ਮੈਂ ਫਾਇਲ ਬੈਗ ਵਿਚ ਪਾ ਕੇ ਅਤੇ ਛੱਤਰੀ ਲੈ ਕੇ ਉਠ ਖੜੋਤਾ।

ਜਮਨ ਸਿੰਘ ਦੇ ਬੰਦੇ ਮੈਨੂੰ ਡਾਕ ਬੰਗਲੇ ਤਕ ਪਹੁੰਚਾ ਕੇ ਆਣ ਲਈ ਤਿਆਰ ਸਨ ਪਰ ਇਹਨਾਂ ਨੂੰ ਨਾਲ ਲੈ ਕੇ ਤੁਰਨ ਦਾ ਮਤਲਬ ਸੀ ਕਿ ਦੋ ਧਿਰਾਂ ਵਿਚੋਂ ਇੱਕ ਵਲ ਝੁਕੇ ਹੋਣਾ। ਇਸ ਵਾਸਤੇ ਇਕੱਲੇ ਜਾਣਾ ਹੀ ਠੀਕ ਲੱਗਾ।

ਹਾਲੀ ਸੂਰਜ ਡੁੱਬਣ ਵਿਚ ਇਕ ਘੰਟਾ ਰਹਿੰਦਾ ਸੀ। ਜਮਨ ਸਿੰਘ ਤੋਂ ਰਸਤਾ ਪੁੱਛ ਲਿਆ। ਉਸਨੇ ਦੱਸਿਆ – ''ਪਗਡੰਡੀ ਤੋਂ ਪਗਡੰਡੀ ਤੁਰੇ ਜਾਵੋ। ਸਾਹਮਣੇ ਵਾਲਾ ਟਿੱਲਾ

ਪਾਰ ਕਰਕੇ ਨਾਲੇ ਵਿਚ ਉਤਰ ਜਾਵੇਗਾ। ਨਾਲੇ ਵਿਚ ਪਾਣੀ ਥੋੜ੍ਹਾ ਹੀ ਹੈ। ਪੱਥਰਾਂ ਤੇ ਪੈਰ ਰਖ ਕੇ ਲੰਘ ਸਕਦੇ ਹੋ। ਸਾਹਮਣੇ (ਜੋ ਚੀੜਾਂ ਨਾਲ ਭਰੀ ਢਲਾਣ ਹੈ) ਫਰਲਾਂਗ ਕੁ ਉਪਰ ਚੜ੍ਹ ਜਾਵੋ। ਜੰਗਲ ਦਾ ਰਸਤਾ ਮਿਲ ਜਾਵੇਗਾ। ਦੱਖਣ ਵਲ ਮੁੜ ਜਾਣਾ। ਡਾਕ ਬੰਗਲਾ ਇਕ ਮੀਲ ਤੋਂ ਵੀ ਘੱਟ ਹੀ ਹੋਵੇਗਾ।

ਪਗਡੰਡੀ ਤੋਂ ਨਾਲੇ ਤਕ ਪਹੁੰਚਿਆ ਤਾਂ ਇਕ ਚੌੜੀ ਚਟਾਨ ਵੇਖ ਕੇ ਚੜ੍ਹਾਈ ਚੜ੍ਹਨ ਤੋਂ ਪਹਿਲਾਂ ਇਕਾਂਤ ਵਿਚ ਬਹਿ ਕੇ ਇਕ ਸਿਗਰਟ ਪੀਣ ਨੂੰ ਦਿਲ ਕੀਤਾ। ਸਾਰੇ ਦਿਨ ਦੀ ਥਕਾਵਟ ਕਾਰਣ ਪਿੱਠ ਸਿੱਧੀ ਕਰਨ ਲਈ ਚਟਾਨ ਉਪਰ ਲੇਟ ਗਿਆ। ਨਾਲੇ ਦੇ ਨਾਲ-ਨਾਲ ਉੱਚੀਆਂ ਝਾੜੀਆਂ ਸਨ। ਜੰਗਲੀ ਗੁਲਾਬ ਬੜਾ ਖਿੜਿਆ ਤੇ ਫੈਲਿਆ ਹੋਇਆ ਸੀ। ਭਿੰਨੀ-ਭਿੰਨੀ ਖੁਸ਼ਬੂ ਆ ਰਹੀ ਸੀ। ਸ਼ਾਮ ਵੇਲੇ ਇਹਨਾਂ ਝਾੜੀਆਂ ਵਿਚ ਰਹਿਣ ਲਈ ਥਾਂ ਢੂੰਡਦੀਆਂ ਬੁਲਬੁਲਾਂ ਦੇ ਝੁੰਡ ਉੱਚੀ ਉੱਚੀ ਬੋਲਦੇ ਇਧਰ-ਓਧਰ ਘੁੰਮ ਰਹੇ ਸਨ। ਕਿਧਰੇ ਕਿਧਰੇ ਚੁੰਝਾਂ ਵੀ ਭਿੱੜ ਰਹੀਆਂ ਸਨ। ਸ਼ਾਇਦ ਥਾਂ ਲਈ ਲੜਾਈ ਹੋ ਰਹੀ ਸੀ। ਖਿਆਲ ਆਇਆ ਕਿ ਲੜਾਈ ਸਿਰਫ ਬੰਦਿਆਂ ਵਿਚ ਹੀ ਨਹੀਂ ਸਗੋਂ ਪਸ਼ੂ-ਪੰਛੀਆਂ ਵਿਚ ਵੀ ਹੁੰਦੀ ਹੈ। ਨਾਲੇ ਤੋਂ ਪਾਰ ਛੋਟੇ-ਛੋਟੇ ਖੇਤ ਇਕ ਦੇ ਉਪਰ ਇਕ ਪਿੰਡ ਵਲ ਚੜ੍ਹਦੇ ਜਾ ਰਹੇ ਸਨ। ਕੁਛ ਮਰਦ ਤੇ ਤੀਵੀਆਂ ਇਹਨਾਂ ਖੇਤਾਂ ਵਿਚ ਹਾਲੇ ਵੀ ਕੰਮ ਕਰ ਰਹੇ ਸਨ।

ਚਟਾਨ ਉਪਰ ਸਿੱਧਾ ਲੇਟ ਕੇ ਅਸਮਾਨ ਵਲ ਵੇਖਦਿਆਂ ਸਿਗਰਟ ਪੀਣ ਨਾਲ ਬੜਾ ਆਰਾਮ ਮਿਲਿਆ ਹੈ। ਅਸਮਾਨ ਅੱਧਾ ਕਾਲਾ ਅਤੇ ਅੱਧੇ ਵਿਚ ਸਾਫ ਬੱਦਲੀ ਸੀ। ਖਿਆਲ ਆਇਆ ਸ਼ਾਇਦ ਰਾਤੀਂ ਮੀਂਹ ਪੈ ਜਾਵੇ। ਵੇਖੀ ਜਾਵੇਗੀ – ਕਿਹੜਾ ਹੁਣੇ ਪੈ ਰਿਹੈ। ਆਰਾਮ ਦਾ ਸੁਖ ਅਨੁਭਵ ਕਰਨ ਲਈ ਅੱਖਾਂ ਕੁਝ ਪਲਾਂ ਵਾਸਤੇ ਬੰਦ ਕੀਤੀਆਂ ਸਨ ਪਰ ਸਚਮੁੱਚ ਨੀਂਦ ਆਣ ਲੱਗੀ।

ਮੂੰਹ ਉਪਰ ਛਿੱਟਾਂ ਪੈਣ ਨਾਲ ਉਠਿਆ। ਹਨੇਰਾ ਹੋ ਗਿਆ ਸੀ। ਨਵੀਂ ਵੀਰਾਨ ਥਾਂ ਹੋਣ ਕਰਕੇ ਘਬਰਾਹਟ ਨਾਲ ਦਿਲ ਧੱਕ-ਧੱਕ ਕਰਨ ਲੱਗਾ। ਘੜੀ ਉਪਰ ਨਜ਼ਰਾਂ ਟਿਕਾ ਕੇ ਵੇਖਿਆ, ਅੱਠ ਵਜ ਰਹੇ ਸਨ। ਲਗਭਗ ਦੋ ਘੰਟੇ ਸੁੱਤਾ ਹੋਵਾਂਗਾ। ਹਨੇਰੇ ਵਿਚ ਅਨਜਾਣੇ ਰਸਤੇ ਤੁਰਨ ਵਾਸਤੇ ਡਰ ਲਗ ਰਿਹਾ ਸੀ। ਇਕ ਵਾਰ ਜਾਖੇਲਾ ਪਰਤਦੇ ਲਾਲਟੈਨ ਤੇ ਆਦਮੀ ਨਾਲ ਲੈ ਲੈਣ ਦਾ ਵੀ ਧਿਆਨ ਆਇਆ। ਜੰਗਲੀ ਜਾਨਵਰਾਂ ਦਾ ਵੀ ਖਾਸਾ ਡਰ ਸੀ ਪਰ ਅਫਸਰ ਲਈ ਇਹ ਗੱਲ ਇੱਜ਼ਤ ਵਾਲੀ ਨਾ ਲੱਗੀ ਕਿਉਂਕਿ ਪਹਿਲਾਂ ਸਾਥ ਵਾਸਤੇ ਮਨ੍ਹਾ ਕਰ ਬੈਠਾ ਸੀ। ਉਹ ਤਾਂ ਮੈਨੂੰ ਪਹੁੰਚ ਗਿਆ ਸਮਝਦੇ ਹੋਣਗੇ। ਇਹ ਸੋਚ ਕੇ ਦੰਦ ਦਬਾ ਕੇ ਜਿਵੇਂ-ਕਿਵੇਂ ਤੁਰਨ ਦਾ ਸੋਚਿਆ. ਚਲ ਹੀ ਪਿਆ।

ਪਾਣੀ ਦੀਆਂ ਬੂੰਦਾਂ ਜਿਵੇਂ ਮੈਨੂੰ ਹੁਸ਼ਿਆਰ ਕਰਨ ਲਈ ਹੀ ਡਿੱਗੀਆਂ ਸਨ। ਬੱਦਲ ਹੌਲੀ ਹੌਲੀ ਗਰਜਦੇ ਰਹੇ ਪਰ ਵਰ੍ਹ ਨਹੀਂ ਰਹੇ ਸਨ। ਮੈਂ ਦਿਲ ਵਿਚ ਸੋਚ ਰਿਹਾ ਸਾਂ, ਇਹ ਮੈਨੂੰ ਜਗਾਣ ਲਈ ਹੀ ਆਏ ਸਨ। ਡਾਕ ਬੰਗਲੇ ਪਹੁੰਚਣ ਦੀ ਚਿਤਾਵਨੀ ਦੇ ਰਿਹਾ ਹੈ। ਰੱਬ ਕਿੰਨਾ ਦਿਆਲੂ ਹੈ। ਛੇਤੀ ਉੱਠ ਕੇ ਚੜ੍ਹਾਈ ਚੜ੍ਹਨ ਲਗਾ। ਰੋਸ਼ਨੀ ਘਟ ਹੋਣ ਕਾਰਣ ਰਸਤਾ ਦਿਸ ਨਹੀਂ ਸੀ ਰਿਹਾ। ਪਰ ਜਮਨ ਸਿੰਘ ਨੇ ਦੱਸਿਆ ਸੀ ਕਿ ਉਪਰ ਪਹੁੰਚ ਕੇ ਸੜਕ ਮਿਲ ਜਾਵੇਗੀ। ਹੇਠਾਂ ਚੀੜ੍ਹ ਦੀਆਂ ਸੰਘਣੀਆਂ ਪੱਤੀਆਂ ਵਿੱਛੀਆਂ ਹੋਈਆਂ ਸਨ। ਪੈਰ ਫਿਸਲ ਰਹੇ ਸਨ। ਜਿੰਨਾ ਹੋ ਸਕਦਾ ਸੀ ਛੇਤੀ ਤੁਰਨ ਦੀ ਕੋਸ਼ਿਸ਼ ਕਰ ਰਿਹਾ ਸਾਂ। ਜਿੰਨਾ ਡਰ ਮੀਂਹ ਦਾ ਸੀ ਉਸ ਤੋਂ ਵੀ ਜ਼ਿਆਦਾ ਜੰਗਲੀ ਜਾਨਵਰਾਂ ਦਾ ਸੀ। ਜੰਗਲੀ

ਜਾਨਵਰਾਂ ਦੇ ਮੁਕਾਬਲੇ ਲਈ ਪਿਸਤੌਲ ਦਾ ਹੀ ਸਹਾਰਾ ਸੀ। ਜੇਬ ਵਿਚ ਹੱਥ ਪਾ ਕੇ ਉਸਨੂੰ ਛੋਹ ਲੈਣ ਨਾਲ ਹਿੰਮਤ ਬੱਝਦੀ ਸੀ।

ਲਗਭਗ ਪੰਦਰਾਂ ਮਿੰਟਾਂ ਤਕ ਚੜ੍ਹਦਾ ਰਿਹਾ ਪਰ ਜੰਗਲੀ ਸੜਕ ਨਹੀਂ ਮਿਲੀ। ਸ਼ੱਕ ਪਿਆ ਜਿਵੇਂ ਹਨੇਰੇ ਵਿਚ ਰਸਤਾ ਭੁੱਲ ਗਿਆ ਹਾਂ। ਇਸ ਤਰ੍ਹਾਂ ਕਦੋਂ ਤਕ ਤੁਰਦਾ ਰਹਾਂਗਾ? ਉਸੇ ਵੇਲੇ ਅਚਾਨਕ ਬੱਦਲ ਜਿਵੇਂ ਉਲਟ ਗਏ ਹੋਣ। ਮੋਹਲੇਧਾਰ ਮੀਂਹ ਵਰ੍ਹਨ ਲਗਾ। ਛਤਰੀ ਖੋਲ੍ਹ ਲਈ ਅਤੇ ਇਕ ਰੁੱਖ ਦੇ ਤਣੇ ਨਾਲ ਲਗ ਕੇ ਖੜ੍ਹਾ ਹੋ ਗਿਆ। ਠੰਢ ਵੀ ਲਗ ਰਹੀ ਸੀ। ਸੋਚਿਆ ਕਿ ਵਾਪਸ ਜਾਖੋਲਾ ਚਲਾ ਜਾਵਾਂ, ਪਹਾੜਾਂ ਤੋਂ ਹੇਠਾਂ ਸੰਘਣੇ ਰੁਖਾਂ ਵਿਚੋਂ ਰੋਸ਼ਨੀ ਟਿਮਟਿਮਾਉਂਦੀ ਦਿਸੀ। ਸੋਚਿਆ, ਮੀਂਹ ਰੁਕੇ ਤਾਂ ਵੇਖਾਂਗਾ।

ਮੀਂਹ ਲਗਭਗ ਦੱਸ ਕੁ ਮਿੰਟ ਜ਼ੋਰਾਂ ਨਾਲ ਵਰ੍ਹਿਆ ਅਤੇ ਅਚਾਨਕ ਰੁਕ ਗਿਆ। ਜਾਖੋਲਾ ਪਰਤਣਾ ਇੱਜਤ ਵਾਲੀ ਗੱਲ ਨਾ ਲੱਗੀ। ਸੋਚਿਆ, ਸਰਕਾਰ ਤੇ ਉਹਦੇ ਅਫ਼ਸਰਾਂ ਦੀ ਸਭ ਤੋਂ ਵੱਡੀ ਤਾਕਤ ਲੋਕਾਂ ਉਪਰ ਉਹਨਾਂ ਦਾ ਰੋਅਬ ਹੈ। ਲੋਕਾਂ ਸਾਹਮਣੇ ਜਾ ਕੇ ਜਾਨਵਰਾਂ, ਮੀਂਹ ਤੇ ਹਨੇਰੇ ਤੋਂ ਡਰ ਦਸਣਾ ਠੀਕ ਨਹੀਂ। ਲਗਭਗ ਪਹਾੜ ਉਪਰ ਤਾਂ ਪਹੁੰਚ ਹੀ ਗਿਆ ਹਾਂ ਜੰਗਲੀ ਸੜਕ ਇਸੇ ਪਾਸਿਉਂ 'ਲੰਘਦੀ ਹੈ। ਥੋੜ੍ਹਾ ਟੇਢਾ ਆ ਗਿਆ ਹੋਵੇਂਗਾ ਤਾਂ ਹੀ ਸੌ-ਪੰਜਾਹ ਕਦਮਾਂ ਦੇ ਫਰਕ ਨਾਲ ਮਿਲ ਹੀ ਜਾਵੇਗੀ। ਫਿਰ ਤਾਂ ਮੀਲ ਕੁ ਈ ਹੈ, ਬਸ ਰਿੱਛ ਜਾਂ ਸ਼ੇਰ ਨਾ ਮਿਲੇ।

ਰੁੱਖ ਹੇਠੋਂ ਨਿਕਲ ਕੇ ਫਿਰ ਚੜ੍ਹਾਈ ਵਲ ਕਦਮ ਵਧਾਏ। ਪੱਤੇ ਭਿੱਜਣ ਕਾਰਣ ਹੁਣ ਤਿਲਕਣ ਨਹੀਂ ਸੀ। ਜੰਗਲੀ ਜਾਨਵਰਾਂ ਬਾਰੇ ਸੁਣੀਆਂ ਗੱਲਾਂ ਯਾਦ ਆ ਰਹੀਆਂ ਸਨ। ਰਿੱਛ ਸਾਹਮਣੇ ਆ ਜਾਵੇ ਤਾਂ ਪਿਛਲੇ ਪੈਰਾਂ ਉਪਰ ਖੜਾ ਹੋ ਕੇ ਹਮਲਾ ਕਰਦਾ ਹੈ। ਆਦਮੀ ਨੂੰ ਢਲਾਣ ਉਪਰ ਵੇਖ ਕੇ ਉਸ ਉਪਰ ਛਲਾਂਗ ਮਾਰ ਦਿੰਦਾ ਹੈ। ਜੰਗਲ ਵਿਚ ਘਾਹ ਕੱਟਣ ਵਾਲੀਆਂ ਤੀਵੀਆਂ ਨੂੰ ਤਾਂ ਬੜਾ ਤੰਗ ਕਰਦਾ ਹੈ। ਮਰਦ-ਤੀਵੀਂ ਦਾ ਫਰਕ ਸਮਝਦਾ ਹੈ। ਬੜਾ ਕਾਮੀ ਹੁੰਦਾ ਹੈ। ਪਰ ਇਥੋਂ ਦੇ ਲੋਕ ਰਿੱਛ ਦਾ ਮੁਕਾਬਲਾ ਕਰਨਾ ਜਾਣਦੇ ਹਨ। ਛੋਟਾ ਗੋਲ ਬਘਿਆੜ ਬੜਾ ਭਿਅੰਕਰ ਹੁੰਦਾ ਹੈ। ਉਹ ਅੱਖ ਬਚਾ ਕੇ ਆਦਮੀ ਉਪਰ ਹਮਲਾ ਕਰਦਾ ਹੈ। ਸੜਕ ਦੇ ਕਿਨਾਰੇ ਕਿਸੇ ਰੁੱਖ ਉਪਰ ਚੜ੍ਹ ਕੇ ਮੋਟੀ ਜੇਹੀ ਟਾਹਣੀ ਉਪਰ ਲੁਕ ਕੇ ਬਹਿ ਜਾਂਦਾ ਹੈ ਅਤੇ ਆਦਮੀ ਹੇਠੋਂ ਨਿਕਲੇ ਤਾਂ ਸਿਰ ਜਾਂ ਮੋਢਿਆਂ ਉਪਰ ਛਲਾਂਗ ਲਗਾ ਦੇਂਦਾ ਹੈ।

ਉਪਾਅ ਵੀ ਯਾਦ ਆ ਰਹੇ ਸਨ। ਰਿੱਛ ਤੋਂ ਬਚਣਾ ਹੋਵੇ ਤਾਂ ਚੜ੍ਹਾਈ ਵਲ ਨਹੀਂ ਸਗੋਂ ਉਤਰਾਈ ਵਲ ਦੌੜੋ। ਰਿੱਛ ਢਲਾਣ ਉਪਰ ਤੇਜ਼ ਨਹੀਂ ਦੌੜ ਸਕਦਾ। ਉਹਦੀਆਂ ਅੱਖਾਂ ਅੱਗੇ ਵਾਲ ਆ ਜਾਂਦੇ ਹਨ। ਰਿੱਛ ਕੰਡਿਆਂ ਤੋਂ ਬੜਾ ਡਰਦਾ ਹੈ। ਕੰਡਿਆਂ ਵਾਲੀਆਂ ਝਾੜੀਆਂ ਵਿਚ ਲੁਕ ਜਾਣਾ ਚਾਹੀਦਾ ਹੈ। ਆਪ ਵੀ ਸੋਚਿਆ ਕਿ ਕੋਈ ਵੀ ਜਾਨਵਰ ਝਪਟੇ, ਤੇ ਛਤਰੀ ਦੀ ਨੋਕ ਉਸਦੇ ਖੁਲ੍ਹੇ ਮੂੰਹ ਵਿਚ ਠੋਕ ਕੇ ਦਬਾਈ ਜਾਵੇ? ਇਕ ਵਾਰ ਨੋਕ ਗਲੇ ਤਕ ਪਹੁੰਚ ਜਾਵੇ ਅਤੇ ਪੂਰੀ ਤਾਕਤ ਨਾਲ ਧੱਕੀ ਜਾਵੇ ਤਾਂ ਜਾਨਵਰ ਬੇਵੱਸ ਹੋ ਜਾਵੇਗਾ। ਮੀਂਹ ਰੁਕ ਚੁੱਕਾ ਸੀ ਇਸ ਲਈ ਛਤਰੀ ਨੂੰ ਲਪੇਟ ਕੇ ਡੰਡੇ ਵਾਂਗ ਬਣਾ ਲਿਆ। ਥੋੜ੍ਹੀ ਜੇਹੀ ਆਵਾਜ਼ ਨਾਲ ਵੀ ਕੰਨ ਖੜੇ ਹੋ ਜਾਂਦੇ। ਸ਼ਿਕਾਰੀਆਂ ਦੀਆਂ ਗੱਲਾਂ ਸੋਚਦਾ ਜਾ ਰਿਹਾ ਸਾਂ ਜਿਹੜੇ ਸ਼ੇਰ, ਰਿੱਛ ਨੂੰ ਭਾਲਦੇ-ਫਿਰਦੇ ਹਨ। ਬਸ ਸਾਹਸ ਤੇ ਹਿੰਮਤ ਕਾਇਮ ਰਹਿਣੀ ਚਾਹੀਦੀ ਹੈ, ਤਾਂ ਹੀ ਆਦਮੀ ਜੰਗਲੀ ਜਾਨਵਰਾਂ ਨੂੰ ਵੱਸ ਵਿਚ ਕਰ ਸਕਦਾ ਹੈ। ਪਹਾੜੀ ਪੇਂਡੂ ਤਾਂ ਕੁਹਾੜੀ ਆਦਿ ਨਾਲ ਸ਼ੇਰ ਦਾ ਸਾਹਮਣਾ ਕਰਦੇ ਹਨ; ਮੇਰੀ

ਜੇਬ੍ਹ ਵਿਚ ਤਾਂ ਪਿਸਤੌਲ ਹੈ।

ਕੁਝ ਹੋਰ ਉਪਰ ਚੜ੍ਹ ਕੇ ਸੜਕ ਮਿਲ ਗਈ। ਰਸਤਾ ਭੁੱਲ ਜਾਣ ਦੇ ਡਰ ਤੋਂ ਛੁਟਕਾਰਾ ਮਿਲਿਆ। ਆਸ ਬੱਝੀ ਕਿ ਸੜਕ ਉਪਰ ਕੋਈ ਤੁਰਿਆ ਜਾਂਦਾ ਬੰਦਾ ਮਿਲ ਪਵੇਗਾ। ਪਹਾੜੀ ਲੋਕ ਤਾਂ ਰਾਤ ਦੇ ਪਹਿਰ-ਦੋ ਪਹਿਰ ਤਕ ਤੁਰਦੇ ਰਹਿੰਦੇ ਹਨ। ਉਪਰ ਆ ਕੇ ਬਾਂਸ ਦਾ ਜੰਗਲ ਦਿਸਿਆ। ਇਸ ਕਾਰਣ ਸੜਕ ਉਪਰ ਹਨੇਰਾ ਹੋਰ ਵੀ ਸੰਘਣਾ ਸੀ। ਸੁਣਿਆ ਹੈ ਜਾਨਵਰ ਵੀ ਬਾਂਸ ਦੇ ਜੰਗਲ ਵਿਚ ਵਧੇਰੇ ਮਿਲਦੇ ਹਨ।

ਪਹਾੜੀ ਲੋਕ ਜੰਗਲੀ ਜਾਨਵਰਾਂ ਨਾਲੋਂ ਵਧੇਰੇ ਭੂਤਾਂ ਤੇ ਪ੍ਰੇਤਾਂ ਤੋਂ ਡਰਦੇ ਹਨ। ਦਿਲ ਵਿਚ ਸੋਚਿਆ ਜੰਗਲੀ ਜਾਨਵਰ ਨਾ ਮਿਲੇ, ਭੂਤ ਪ੍ਰੇਤਾਂ ਦੀ ਤਾਂ ਵੇਖੀ ਜਾਵੇਗੀ। ਉਸ ਵੇਲੇ ਮੜ੍ਹੀ-ਮਸਾਣਾਂ ਦੀ ਕਲਪਨਾ ਕਰਨਾ ਵੀ ਚੰਗਾ ਨਾ ਲੱਗਾ। ਦਿਲ ਵਿਚ ਸੋਚਿਆ ਸ੍ਰਿਸ਼ਟੀ ਦਾ ਕਿਹੜਾ ਪਾਰਾਵਾਰ ਹੈ? ਪ੍ਰੇਤ ਆਤਮਾ ਦੀ ਵੀ ਤਾਂ ਤਾਕਤ ਹੁੰਦੀ ਹੈ। ਸਰੀਰ ਖ਼ਤਮ ਹੋ ਜਾਂਦਾ ਹੈ ਤਾਂ ਆਤਮਾ ਕੀ ਹੁੰਦੀ ਹੈ? ਪਿਆਸੀ ਆਤਮਾ ਦੂਜਿਆਂ ਨੂੰ ਤੰਗ ਕਰੇ ਤਾਂ ਹੈਰਾਨੀ ਕਾਹਦੀ?

ਅੱਖਾਂ ਨੂੰ ਬੜੀ ਚੇਤੰਨਤਾ ਨਾਲ ਖੋਲ੍ਹੀ ਤੰਗ ਜੰਗਲੀ ਸੜਕ ਦੇ ਦੋਵੇਂ ਪਾਸੇ ਵੇਖਦਾ ਜਾ ਰਿਹਾ ਸਾਂ। ਹਿੰਮਤ ਵਧਾਣ ਲਈ ਪਿਸਤੌਲ ਨੂੰ ਜੇਬ ਵਿਚੋਂ ਕੱਢ ਕੇ ਹੱਥ ਵਿਚ ਫੜ ਲਿਆ। ਵਿਸ਼ਵਾਸ ਸੀ ਕਿ ਮੌਕਾ ਪੈਣ ਤੇ ਜੇ ਪਿਸਤੋਲ ਦੀ ਗੋਲੀ ਜਾਨਵਰ ਦੇ ਮੱਥੇ ਜਾਂ ਢਿੱਡ ਵਿਚ ਮਾਰੀ ਜਾਵੇ ਤਾਂ ਰਾਇਫਲ ਦੇ ਬਰਾਬਰ ਹੀ ਸਮਝੋ। ਵੈਸੇ ਬੰਦੂਕ ਦਾ ਨਿਸ਼ਾਨਾ ਵੀ ਰਹਿ ਜਾਂਦਾ ਹੈ। ਹਥਿਆਰ ਦਾ ਕਿਹੜਾ ਭਰੋਸਾ ਹੁੰਦਾ ਹੈ। ਹਥਿਆਰ ਵਰਤਣ ਦਾ ਮੌਕਾ ਮਿਲੇ ਤਾਂ। ਐਸੇ ਮੌਕੇ ਰੱਬ ਦਾ ਹੀ ਸਹਾਰਾ ਹੁੰਦਾ ਹੈ। ਦਿਲ ਹੀ ਦਿਲ ਵਿਚ ਕਹਿੰਦਾ ਜਾ ਰਿਹਾ ਸਾਂ ਕਿ ਬੁਧੀ ਸੁਚੇਤ ਹੈ ਦਿਲ ਸ਼ਾਂਤ ਰਹੇ। ਜਿੰਨੇ ਕਦਮ ਤੁਰ ਲੈਂਦਾ, ਸਮਝਦਾ, ਭਗਵਾਨ ਦੀ ਕਿਰਪਾ ਨਾਲ ਐਨੀ ਲੰਘ ਗਈ। ਡਰ ਦੇ ਇਤਨੇ ਕਦਮ ਘਟ ਗਏ।

ਅਚਾਨਕ ਹਲਕੀ ਜੇਹੀ ਗੁਰਾਹਟ ਸੁਣੀ। ਕਦਮ ਰੁੱਕੇ ਤੇ ਰੌਂਗਟੇ ਖੜੇ ਹੋ ਗਏ। ਕੰਬਦੇ ਹੱਥ ਵਿਚ ਪਿਸਤੌਲ ਦੀ ਹੱਥੀ ਉਪਰ ਮੁੱਠੀ ਪੱਕੀ ਕਰਕੇ ਹੱਥ ਚੁੱਕ ਲਿਆ। ਗੁਰਾਹਟ ਸੱਜੇ ਪਾਸੇ ਸੀ। ਧਿਆਨ ਨਾਲ ਵੇਖਿਆ ਸੱਜੇ ਪਾਸੇ ਇਕ ਰੁੱਖ ਦੇ ਸਾਫ ਤਣੇ ਨੇੜੇ ਕੋਈ ਵੱਡਾ ਜਿਹਾ ਕਾਲਾ ਜਾਨਵਰ ਸੁੰਗੜ ਕੇ ਬੈਠਾ ਸੀ. ਜਿਵੇਂ ਵੱਡਾ ਸਾਰਾ ਕੁੱਤਾ ਚੁਕੰਨਾ ਹੋ ਕੇ ਬੈਠਾ ਹੋਵੇ। ਗੁਰਾਹਟ ਹੋਰ ਸਾਫ ਸੁਣੀ। ਰੋਮ-ਰੋਮ ਚੋਂ ਪਸੀਨਾ ਛੁੱਟਣ ਲੱਗਾ। ਪਿਸਤੌਲ ਉਹਦੇ ਵਲ ਤਾਣ ਲਈ। ਜਾਨਵਰ ਨੇ ਗੁਰਾਹਟ ਰੋਕੀ ਤੇ ਪਿੱਛੇ ਵਲ ਸਿਮਟਣ ਲੱਗਾ ਜਿਵੇਂ ਬਿੱਲੀ ਸ਼ਿਕਾਰ ਉਪਰ ਛਲਾਂਗ ਲਗਾਣ ਤੋਂ ਪਹਿਲਾਂ ਸਰੀਰ ਨੂੰ ਸਪਰਿੰਗ ਵਾਂਗ ਪਿੱਛੇ ਵਲ ਖਿਚਦੀ ਹੈ। ਪਲ ਤਾਂ ਬਹੁਤ ਹੁੰਦਾ ਹੈ. ਅਣੂ ਜਿੰਨੀ ਦੇਰ ਵਿਚ ਹੀ ਸਾਰਾ ਕੁਝ ਹੋਣ ਲੱਗਾ ਸੀ। ਜਾਨਵਰ ਮੇਰੇ ਉਪਰ ਜਾਂ ਮੇਰੀ ਗੋਲੀ ਉਹਦੇ ਸਰੀਰ ਵਿਚ ... ਗੋਲੀ ਚਲਾ ਦਿੱਤੀ।

ਜਾਨਵਰ ਚੀਕ ਕੇ ਉਛਲਿਆ। ਉਸਦੀ ਕਾਲੀ ਖਲੜੀ ਫਟ ਕੇ ਫੈਲ ਗਈ ਅਤੇ ਆਦਮੀ ਦਾ ਆਕਾਰ ਸੀ, ਆਦਮੀ ਹੀ ... ਕੁਝ ਵੱਡੇ ਆਕਾਰ ਦਾ ਆਦਮੀ ਉੱਛਲ ਪਿਆ ਅਤੇ ਉਹਦੇ ਸਿਰ ਵਿਚ ਘੰਟੀਆਂ ਵਜ ਉਠੀਆਂ। ਇਹ ਸਾਰਾ ਕੁਝ ਪ੍ਰਤੱਖ ਸੀ।

ਭੂਤ-ਮਸਾਣ ਦਾ ਡਰ ਮੁੰਡਪੁਣੇ ਦੀ ਗੱਲ ਸੀ। ਤਾਂ ਰਾਤ ਦੇ ਹਨੇਰੇ ਵਿਚ ਆਪਣੇ ਹੀ ਘਰ ਪਿੱਪਲ ਹੇਠਾਂ ਸਭ ਥਾਂਵਾਂ ਤੇ ਭੂਤ ਦਾ ਸ਼ਕ ਹੁੰਦਾ ਸੀ। ਹਨੂੰਮਾਨ ਚਾਲੀਸਾ ਦਾ ਪਾਠ ਕਰਕੇ ਭੂਤ ਤੋਂ ਬਚਣ ਦਾ ਉਪਾਅ ਵੀ ਕਰਦੇ ਹੁੰਦੇ ਸਾਂ। ਉਹਨਾਂ ਗੱਲਾਂ ਨੂੰ ਹੁਣ ਤੀਹ

ਸਾਲ ਲੰਘ ਚੁੱਕੇ ਸਨ ਪਰ ਇਸ ਕਰਾਮਾਤ ਦੇ ਸਾਹਮਣੇ ਤਰਕ ਭੁਲ ਗਿਆ ਤੇ ਸੰਸਕਾਰ ਭਾਰੀ ਹੋ ਗਏ। ਗੋਡੇ ਲੜਖੜਾ ਗਏ ਅਤੇ ਮੂੰਹੋਂ ਨਿਕਲਿਆ – "ਜੈ ਕਪੀਸ਼ ਤਿਹੁੰ ਲੋਕ ਉਜਾਗਰ. . ।"

ਕਾਲੇ ਜਾਨਵਰ ਦੀ ਖਲੜੀ ਵਿਚੋਂ ਹਨੂੰਮਾਨ ਵਾਂਗ ਛਲਾਂਗ ਮਾਰ ਕੇ ਉਛੱਲ ਪੈਣ ਵਾਲੇ ਉਸ ਜੀਵ ਨੇ ਮਨੁੱਖ ਵਰਗੇ ਸਾਫ ਅੰਦਾਜ਼ ਵਿਚ ਲਲਕਾਰਿਆ "ਤੇਰੇ ਮਸਾਣ ਦੀ ਮਾਂ ਦਾ . .।" ਉਸ ਗਾਲ੍ਹ ਦੇ ਨਾਲ ਫਿਰ ਘੰਟੀਆਂ ਖੜਕਣ ਦੀ ਆਵਾਜ਼ ਆਈ।

ਮਨੁੱਖੀ ਆਵਾਜ਼ ਤੇ ਜ਼ਿੰਦਗੀ ਦੀ ਪਛਾਣੀ ਗਾਲ੍ਹ ਸੁਣ ਕੇ ਸਾਹ ਵਿਚ ਸਾਹ ਆਇਆ। ਦਿਮਾਗ਼ ਸਾਫ ਹੋ ਗਿਆ। ਘਿੱਘੀ ਬੱਝੇ ਗਲੇ ਤੋਂ ਬੋਲਿਆ – "ਡਾਕ ਵਾਲਾ ਹੈ. . .।" ਪਿਸਤੌਲ ਨੂੰ ਫੌਰਨ ਜੇਬ੍ਹ ਵਿਚ ਰਖ ਲਿਆ।

ਉੱਤਰ ਵਿਚ ਫਿਰ ਪੈਦਲ ਡਾਕ ਲੈ ਜਾਣ ਵਾਲੇ ਹਰਕਾਰੇ ਦੀ ਲਾਠੀ ਦੇ ਘੁੰਗਰੂ ਵੱਜ ਪਏ ਅਤੇ ਫਿਰ ਲਲਕਾਰਾ ਸੁਣਿਆ – "ਦੌੜ ਸਾਲੇ! ਤੇਰੇ ਮਸਾਣ ਦੀ ਮਾਂ ਦਾ. . .! ਜਾਣਦਾ ਹਾਂ ਸਾਲੇ, ਸਾਹਿਬ ਦਾ ਰੂਪ ਧਾਰ ਕੇ ਆਇਆ ਹੈਂ।"

ਖੰਘ ਕੇ ਮੈਂ ਬੋਲਿਆ – "ਕਿਉਂ ਡਾਕ ਵਾਲੇ ਕੰਬਲ ਲਪੇਟ ਕੇ ਸੌਂ ਗਿਆ ਸੈਂ? ਬੜੇ ਜ਼ੋਰ ਨਾਲ ਘੁਰਾਟੇ ਮਾਰਦਾ ਹੈਂ!" ਉਹਦਾ ਡਰ ਦੂਰ ਕਰਨ ਲਈ ਜੇਬ ਵਿਚੋਂ ਮਾਚਸ ਕੱਢ ਕੇ ਤੀਲ੍ਹੀ ਬਾਲ ਕੇ ਆਪਣੇ ਚਿਹਰੇ ਵਲ ਕਰਕੇ ਸੁਆਲ ਕੀਤਾ, "ਡਾਕ ਬੰਗਲਾ ਕਿੰਨੀ ਦੂਰ ਹੈ?"

ਹਰਕਾਰੇ ਨੇ ਆਪਣਾ ਸ਼ਕ ਦੂਰ ਕਰਨ ਲਈ ਇਕ ਵਾਰ ਫਿਰ ਘੁੰਗਰੂ ਵਜਾਏ ਅਤੇ ਵਿਸ਼ਵਾਸ ਕਰਕੇ ਬੋਲਿਆ – "ਹਾਂ ਹਜ਼ੂਰ ਜੋਰਾਂ ਦਾ ਪਾਣੀ ਪੈ ਗਿਆ ਤਾਂ ਰੁੱਖ ਹੇਠਾਂ ਸਾਹ ਲੈ ਰਿਹਾ ਸਾਂ, ਹਜ਼ੂਰ ਬੰਗਲਾ ਇਥੋਂ ਅੱਧੀ ਮੀਲ ਹੋਵੇਗਾ। ਡਾਕ ਬੰਗਲੇ ਜਾ ਰਹੇ ਹੋ।"

"ਹਾਂ!"

ਇਸ ਇਕ ਪਲ ਦੇ ਤਣਾਉ ਨਾਲ ਸਰੀਰ ਚੂਰ ਚੂਰ ਹੋ ਗਿਆ ਸੀ। ਜੇਬ ਵਿਚੋਂ ਇਕ ਸਿਗਰਟ ਸੁਲਘਾ ਕੇ ਥੋੜ੍ਹਾ ਆਰਾਮ ਕਰਨ ਲਈ ਕੋਈ ਪੱਥਰ ਲੱਭ ਰਿਹਾ ਸਾਂ। ਹਰਕਾਰੇ ਨੇ ਆਪਣਾ ਕੰਬਲ ਵਿੱਛਾ ਦਿੱਤਾ।

ਉਹਦੇ ਕੰਬਲ ਤੇ ਬਹਿ ਕੇ ਇਕ ਸਿਗਰਟ ਉਹਦੇ ਵਲ ਵਧਾ ਕੇ ਪੁੱਛਿਆ – "ਡਰ ਗਿਆ ਸੀ? ਸੁਪਨਾ ਵੇਖ ਰਿਹਾ ਸੀ?"

"ਨਹੀਂ ਹਜ਼ੂਰ" ਵਿਸ਼ਵਾਸ ਦੀ ਸੁਰ ਵਿਚ ਹਰਕਾਰੇ ਨੇ ਜਵਾਬ ਦਿੱਤਾ "ਭੈਣ ਮਸਾਣ ਲਗਦੀ ਹੈ ਇਸ ਸੜਕ ਤੇ। ਬੜੀ ਧੋਖੇਬਾਜ਼ ਹੈ, ਬੜੇ ਰੂਪ ਧਾਰਦੀ ਹੈ, ਕਦੀ ਸੀਟੀ ਵਜਾਉਂਦੀ ਹੈ, ਕਦੀ ਜਾਨਵਰ ਦੀ ਬੋਲੀ ਬੋਲਦੀ ਹੈ, ਕਦੀ ਕੰਨ ਲਾਗੇ ਬੰਦੂਕ ਚਲਾ ਦੇਂਦੀ ਹੈ। ਕਦੇ ਵੇਖੀ ਹੈ ਹਜ਼ੂਰ ਨੇ?"

ਇਹ ਹੁਣੇ ਜਿਹੜਾ ਖੜਕਾ ਹੋਇਆ ਹੈ ਕਿਸੇ ਰੁੱਖ ਦੀ ਟਾਹਣੀ ਟੁੱਟੀ ਹੋਵੇਗੀ। ਮੈਂ ਉਹਨੂੰ ਸਮਝਾਣਾ ਚਾਹਿਆ।

"ਨਹੀਂ ਹਜ਼ੂਰ! ਰਾਤ ਵੇਲੇ ਟਾਹਣੀ ਨੂੰ ਹੋਰ ਕਿਹੜਾ ਤੋੜੇਗਾ?" ਹਰਕਾਰੇ ਨੇ ਬੇਨਤੀ ਕੀਤੀ, "ਇਹ ਸਾਰਾ ਕੁਝ ਉਹੀ ਕਰਦਾ ਹੈ. . .।"

ਸਿਗਰਟ ਦਾ ਕਸ਼ ਮਾਰ ਕੇ ਮੈਂ ਪੁੱਛਿਆ – "ਜੰਗਲ ਵਿਚ ਤਾਂ ਜਾਨਵਰ ਵੀ ਮਿਲਦੇ ਹੋਣਗੇ?"

''ਹਾਂ ਹਜ਼ੂਰ! ਕਿਉਂ ਨਹੀਂ ਮਿਲਦੇ। ਜੰਗਲ ਜੁ ਹੋਇਆ। ਜੰਗਲ ਤਾਂ ਜਾਨਵਰਾਂ ਦਾ ਘਰ ਹੋਇਆ। ਕਦੇ ਰਿੱਛ, ਛੋਟਾ ਬਘਿਆੜ ਮਿਲ ਹੀ ਜਾਂਦਾ ਹੈ ਪਰ ਹਜ਼ੂਰ ਮਸਾਣ ਜ਼ਿਆਦਾ ਬਦਮਾਸ਼ੀ ਕਰਦੈ।''

ਪੁੱਛਿਆ – ''ਜਾਨਵਰ ਜਾਂ ਮਸਾਣ ਮਿਲ ਜਾਂਦਾ ਹੈ ਤਾਂ ਤੁਸੀਂ ਕੀ ਕਰਦੇ ਹੋ।''

''ਕੋਈ ਡਰ ਨਹੀਂ ਹਜ਼ੂਰ, ਉਹ ਅੰਗਰੇਜ਼ ਦਾ ਘੁੰਗਰੂ ਹੈ। ਜਿਥੋਂ ਤਕ ਇਹਦੀ ਆਵਾਜ਼ ਜਾਂਦੀ ਹੈ, ਭੂਤ, ਮਸਾਣ, ਬਘਿਆੜ ਕੋਈ ਨਹੀਂ ਠਹਿਰਦਾ। ਹਜ਼ੂਰ ਅੰਗਰੇਜ਼ ਦੀ ਬੜੀ ਮਹਿਮਾ ਰਹੀ ਹੈ। ਹੁਣ ਵੀ ਇਹ ਉਹਦਾ ਘੁੰਗਰੂ ਹੈ ਹਜ਼ੂਰ, ਪੰਝੀ ਸਾਲ ਹੋ ਗਏ, ਜਦੋਂ ਇਥੇ ਪਹਿਲੀ ਵਾਰ ਡਾਕ ਨਿਕਲੀ ਸੀ। ਉਦੋਂ ਖਤਰਾ ਸੀ, ਹੁਣ ਕੀ ਹੈ। ਉਦੋਂ ਵੀ ਸ਼ਾਮ ਦੇ ਅੱਠ ਵਜੇ 'ਮਘਰਾ' ਤੋਂ ਡਾਕ ਲੈ ਕੇ ਡਬਲ ਚੌਂਕੀ ਕਰਕੇ ਸਵੇਰੇ ਚਾਰ ਵਜੇ 'ਮਾਲਕੋਟ' ਵਿਚ ਡਾਕ ਦਿੰਦੇ ਸਾਂ। ਤਾਂ ਹਜ਼ੂਰ, ਇਕ ਵਾਰ ਇਥੇ ਬੜਾ ਬਘਿਆੜ ਪੈਣ ਲੱਗਾ ਸੀ। ਅਲਮੋੜਾ ਜਾ ਕੇ ਰਪੋਟ ਲਿਖਾਈ। ਉਦੋਂ ਡਾਕ ਦੇ ਸਾਹਬ ਇਕ ਬੜੇ ਭਾਰੇ ਅਸਲੀ ਅੰਗਰੇਜ਼ ਅਫਸਰ ਸਨ। ਹਜ਼ੂਰ, ਬੜੇ ਮਿਹਰਬਾਨ ਸਾਹਿਬ ਲੋਕ ਸਨ, ਉਹਨਾਂ ਦਾ ਕੀ ਕਹਿਣਾ। ਸਾਹਬ ਨੇ ਹੁਕਮ ਦੇ ਦਿੱਤਾ, ਰਾਤ ਵੇਲੇ ਜੰਗਲ ਵਿਚ ਡਰ ਹੁੰਦਾ ਹੈ। ਸਾਰੇ ਹਰਕਾਰਿਆਂ ਦੇ ਘੁੰਗਰੂ ਵਧਾ ਦਿਓ। ਹਜ਼ੂਰ, ਪਹਿਲਾਂ ਭਾਲੇ ਨਾਲ ਚਾਰ ਘੁੰਗਰੂ ਮਿਲਦੇ ਸਨ, ਫਿਰ ਅੱਠ ਹੋ ਗਏ। ਭੈਣ .. ਬਘਿਆੜ ਅਤੇ ਮਸਾਣ ਦੀ ਕੀ ਜੁਰੱਤ ਸਰਕਾਰ ਦੇ ਹਰਕਾਰੇ ਅੱਗੇ ਬੋਲਣ। ਸਰਕਾਰੀ ਡਾਕ ਸਿਰ ਉਪਰ ਹੋਵੇ ਤਾਂ ਕੀ ਖ਼ਤਰਾ।''

ਸਿਗਰਟ ਖਤਮ ਕਰਕੇ ਉਹ ਫਿਰ ਬੋਲਿਆ – ''ਹੁਣ ਵੇਖਿਆ ਹਜ਼ੂਰ ਨੇ। ਸਾਲੇ ਨੇ ਰੁੱਖ ਦੀ ਟਹਿਣੀ ਤੋੜ ਦਿੱਤੀ। ਵਸ ਚਲਦਾ ਤਾਂ ਚੁੱਕ ਕੇ ਮਾਰਦਾ ਪਰ ਅਸੀਂ ਇਉਂ ਬੇਖ਼ਬਰ ਨਹੀਂ ਰਹਿੰਦੇ। ਸਾਹ ਲੈਣ ਕਈ ਸੁੱਤਾ ਸਾਂ ਤਾਂ ਵੀ ਘੁੰਗਰੂ ਹੱਥ ਵਿਚ ਸੀ। ਘੁੰਗਰੂ ਬੋਲਿਆ ਤੇ ਸਾਲੇ ਦਾ ਪਤਾ ਨਹੀਂ ਕਿਥੇ ਗਿਆ। ਹਜ਼ੂਰ, ਹਾਲੇ ਪਰਸੋਂ ਰਾਤੀਂ ਡਾਕ ਸੜਕ ਕਿਨਾਰੇ ਰਖ ਕੇ ਪਿਸ਼ਾਬ ਕਰਨ ਬਹਿ ਗਿਆ ਸਾਂ। ਮਸਾਣ. . .ਭੈਣ. . .ਦੇ ਥੱਪੜ ਮਾਰ ਦਿੱਤਾ। ਮੈਂ ਪਿੱਛੇ ਡਿਗਿਆ ਤਾਂ ਹੱਥ ਸਿੱਧਾ ਘੁੰਗਰੂ ਤੇ ਗਿਆ। ਮਸਾਣ ਸਾਲੀ ਇਕਦਮ ਗਾਇਬ।''

ਸਿਗਰਟ ਖਤਮ ਕਰਕੇ ਉਠ ਖੜਾ ਹੋਇਆ ਅਤੇ ਡਾਕ-ਬੰਗਲੇ ਵਲ ਤੁਰ ਪਿਆ। ਦਿਲ ਹੀ ਦਿਲ ਵਿਚ ਰੱਬ ਨੂੰ ਧੰਨਵਾਦ ਦੇ ਰਿਹਾ ਸਾਂ ਕਿ ਡਰ ਨਾਲ ਹੱਥ ਕੰਬ ਜਾਣ ਕਾਰਣ ਪਿਸਤੌਲ ਦਾ ਨਿਸ਼ਾਨਾ ਖੁੰਝ ਗਿਆ। ਜੇ ਕੰਬਲ ਵਿਚ ਲਿਪਟੇ ਘੁਰਾੜੇ ਮਾਰਦੇ ਹਰਕਾਰੇ ਨੂੰ ਗੋਲੀ ਲਗ ਜਾਂਦੀ ਤਾਂ ਕੀ ਹੁੰਦਾ?

ਸਫਲਤਾ ਲਈ ਤੇ ਅਸਫਲਤਾ ਲਈ ਵੀ ਰੱਬ ਦਾ ਹੀ ਧੰਨਵਾਦ ਹੈ ਪਰ ਹਰਕਾਰੇ ਨੂੰ ਤਾਂ ਅੰਗਰੇਜ ਦੇ ਘੁੰਗਰੂ ਤੋਂ ਬਿਨਾ ਕਿਸੇ ਹੋਰ ਉਪਰ ਭਰੋਸਾ ਹੀ ਨਹੀਂ। ਰੱਬ ਤੇ ਅੰਗਰੇਜ਼ ਦੇ ਘੁੰਗਰੂ ਵਿਚੋਂ ਕਿਹੜਾ ਵੱਡਾ ਹੈ? ਵਿਸ਼ਵਾਸ ਦੀ ਇਸ ਲੜਾਈ ਵਿਚ ਤਾਂ ਵਿਸ਼ਵਾਸ ਹੀ ਫੈਸਲਾ ਕਰ ਸਕਦਾ ਹੈ।

# ਜਿੱਤ ਦੀ ਹਾਰ

''ਵਕਾਲਤ ਦੇ ਕੰਮ ਵਿਚ ਇਨਸਾਫ, ਬੇਇਨਸਾਫੀ ਦਾ ਐਨਾ ਮਹੱਤਵ ਨਹੀਂ ਜਿੰਨਾ ਕਿ ਕਨੂੰਨੀ ਦਾਅ-ਪੇਚਾਂ ਰਾਹੀਂ ਮੁਕੱਦਮੇ ਦੀ ਹਾਰ-ਜਿੱਤ ਦਾ ਹੁੰਦਾ ਹੈ।'' ਵਕੀਲ ਸਾਹਬ ਆਰਾਮ ਲਈ ਕੁਰਸੀ ਉਪਰ ਪਸਰਦਿਆਂ ਬੋਲੇ, ''ਪਰ ਜੇ ਮੁਕੱਦਮਾ ਜਿੱਤ ਕੇ ਵੀ ਦਿਲ ਹਾਰ ਮੰਨ ਲਏ ਤਾਂ ਬੰਦਾ ਆਪਣੀਆਂ ਨਜ਼ਰਾਂ ਤੋਂ ਹੀ ਡਿੱਗ ਜਾਂਦਾ ਹੈ। ਦਿਲ ਕਰਦੈ ਕਿ ਮੁਵੱਕਲ ਤੋਂ ਮਿਲੀ ਫੀਸ ਨੂੰ ਠੁੱਡਾ ਮਾਰ ਕੇ ਸੁਟ ਦੇਣ।''

ਵਕੀਲ ਸਾਹਬ ਨੇ ਧੌਣ ਨੂੰ ਕੁਰਸੀ ਦੀ ਬੈਕ ਤੇ ਝਟਕਾਇਆ ਜਿਵੇਂ ਸ਼ਰਮ ਨਾਲ ਝੁੱਕੀ ਧੌਣ ਸਿੱਧੀ ਕਰਨ ਵਾਸਤੇ ਦਿਮਾਗ ਉਪਰ ਲੱਦੇ ਭਾਰ ਨੂੰ ਡੇਗਣਾ ਚਾਹੁੰਦੇ ਹੋਣ। ਉਸ ਨੇ ਮੇਜ਼ ਉਪਰ ਕੋਹਣੀ ਰਖ ਲਈ। ਹਥੇਲੀ ਨਾਲ ਪੁੜਪੁੜੀ ਨੂੰ ਸਹਾਰਾ ਦਿੱਤਾ ਅਤੇ ਦਿਲ-ਦਿਮਾਗ ਵਿਚ ਭਰੇ ਭਾਰ ਨੂੰ ਕੱਢਣ ਲਈ ਸੁਣਾਨ ਲੱਗੇ। ਅਦਾਲਤੀ ਅੰਦਾਜ਼ ਵਿਚ ਕਹੀ ਗਈ ਗੱਲ ਦਾ ਮਤਲਬ ਸੀ –

ਉਹ ਮੁੰਡਾ, ਮੁੰਡਾ ਕਾਹਦਾ, ਚੰਗਾ ਭਲਾ ਨੌਜਵਾਨ – ਅਤੇ ਫਿਰ ਅਠਾਰਾਂ-ਵੀਹ ਸਾਲ ਦਾ ਆਦਮੀ ਦਿਮਾਗੀ ਤੋਰ ਤੇ ਤਾਂ ਮੁੰਡਾ ਹੀ ਹੁੰਦਾ ਹੈ – ਤਿਲੋਕ ਸਿੰਘ 'ਬਿੜੋਰੀ' ਦੇ ਹਾਈ ਸਕੂਲ ਮੈਟਰਿਕ ਵਿਚ ਪੜ੍ਹ ਰਿਹਾ ਸੀ। ਬੜੋਰੀ ਅਲਮੋੜਾ ਜ਼ਿਲੇ ਦੇ ਬਾਗੇਸ਼ਵਰ ਤੋਂ ਅੱਗੇ ਬੇਰੀਨਾਗ ਦੀ ਸੜਕ ਉਪਰ ਬੜੀ ਛੋਟੀ ਜਹੀ ਬਸਤੀ ਹੈ ਪਰ ਹਾਈ ਸਕੂਲ ਹੈ। ਸੜਕ ਦੇ ਦੋਵੇਂ ਪਾਸੇ ਆਹਮੋ-ਸਾਹਮਣੇ, ਕੋਈ ਪੰਦਰਾਂ-ਵੀਹ ਦੁਕਾਨਾਂ ਹਨ। ਪਹਾੜੀ ਤਰੀਕੇ ਦੀਆਂ ਦੁਕਾਨਾਂ ਵਿਚ ਛੱਤਾਂ ਢਲਾਈ ਵਾਲੀਆਂ ਹੋਣ ਕਾਰਣ ਅੰਦਰ ਲੱਕੜ ਦੀ ਪੜਛੱਤੀ ਪਾ ਲੈਣ ਨਾਲ ਉਪਰ ਰਹਿਣ ਲਈ ਮੰਜ਼ਲ ਆਪਣੇ ਆਪ ਨਿਕਲ ਆਉਂਦੀ ਹੈ। ਦੁਕਾਨਾਂ ਵਿਚ ਉਪਰਲੀ ਮੰਜ਼ਲ ਵਿਚ ਅਤੇ ਪਿਛਲੇ ਪਾਸੇ ਕੋਠੜੀਆਂ ਵਿਚ ਦੁਕਾਨਦਾਰਾਂ ਦੀ ਘਰ-ਗ੍ਰਹਿਸਤੀ ਹੁੰਦੀ ਹੈ। ਦੋ-ਤਿੰਨ ਬਜਾਜੀ ਦੀਆਂ ਦੁਕਾਨਾਂ, ਤਿੰਨ-ਚਾਰ ਪਰਚੂਨ, ਲੂਣ, ਤੇਲ, ਤੰਬਾਕੂ ਦੀਆਂ। ਇਹਨਾਂ ਦੁਕਾਨਾਂ ਵਿਚ ਕਿਸਾਨਾਂ ਲਈ ਹੱਲ ਵਾਸਤੇ ਲੋਹੇ ਤੋਂ ਲੈ ਕੇ ਦਵਾਈ ਤਕ ਮਿਲ ਜਾਂਦੀ ਹੈ। ਦੋ ਤਿੰਨ ਦੁਕਾਨਾਂ ਬਰਸਾਤੀ ਦੀਆਂ, ਤਿੰਨ-ਚਾਰ ਦਰਜੀ, ਮੋਚੀ, ਲੁਹਾਰ ਵਗੈਰਾ ਦੀਆਂ। ਚਾਹ ਅਤੇ ਮਠਿਆਈ-ਨਮਕੀਨ ਦੀਆਂ ਦੁਕਾਨਾਂ ਤਾਂ ਪਹਾੜਾਂ ਤੇ ਸੜਕ ਕਿਨਾਰੇ ਆਮ ਮਿਲਦੀਆਂ ਹਨ। ਦੋ-ਢਾਈ ਸਾਲਾਂ ਵਿਚ ਪੰਜ-ਸੱਤ ਪੰਜਾਬੀ ਸ਼ਰਨਾਰਥੀ ਵੀ ਆ ਵੱਸੇ ਹਨ ਜਿਸ ਨਾਲ ਰੌਣਕ ਹੋਰ ਵੀ ਵਧ ਗਈ ਹੈ। ਕਦੀ ਕਦੀ ਹਰੀਆਂ ਪਹਾੜੀਆਂ ਉਪਰ ਸਾਫ ਨੀਲੇ ਅਸਮਾਨ ਹੇਠਾਂ ਝੂਮਦੇ ਚੀੜ੍ਹ ਦੇ ਰੁੱਖ ਵੀ ਗਰਾਮੋਫੋਨ ਦੇ ਰਿਕਾਰਡਾਂ ਅਤੇ ਬੈਟਰੀ ਦੇ ਰੇਡੀਓ ਨਾਲ 'ਲਾਰਾ ਲੱਪਾ. . .' ਅਤੇ 'ਲਾਲ ਦੁਪੱਟਾ ਮਲਮਲ ਦਾ. . .' ਦੀਆਂ ਤੇ ਕਈ ਹੋਰ ਫਿਲਮੀ ਸੁਰਾਂ ਵੀ ਸੁਣ ਲੈਂਦੇ ਹਨ।

ਅਲਮੋੜਾ ਦੇ ਪਿੰਡਾਂ ਵਿਚ ਮੁਸਲਮਾਨਾਂ ਦੀ ਗਿਣਤੀ ਰੁਪਏ ਵਿਚੋਂ ਪੈਸਾ ਵੀ ਨਹੀਂ। ਜਿਹੜੇ ਹਨ, ਉਹ ਆਮ ਤੌਰ ਤੇ ਦਰਜ਼ੀ, ਮਿਸਤਰੀ, ਲੁਹਾਰ ਆਦਿ ਦਾ ਕੰਮ ਕਰਦੇ ਹਨ

ਅਤੇ ਐਸੀਆਂ ਛੋਟੀਆਂ-ਛੋਟੀਆਂ ਬਸਤੀਆਂ ਦੇ ਬਜ਼ਾਰਾਂ ਵਿਚ ਸਿਮਟੇ ਰਹਿੰਦੇ ਹਨ। ਜਿਵੇਂ ਬ੍ਰਾਹਮਣ ਤੇ ਰਾਜਪੂਤ, ਸ਼ਿਲਪਕਾਰਾਂ (ਅਛੂਤਾਂ) ਦੇ ਹੱਥ ਦਾ ਪਾਣੀ ਨਹੀਂ ਪੀਂਦੇ; ਉਸੇ ਤਰ੍ਹਾਂ ਦਾ ਪਰਹੇਜ਼ ਇਨ੍ਹਾਂ ਲੋਕਾਂ ਵਿਚ ਵੀ ਹੈ; ਕੁਝ ਘਟ ਹੀ ਸਮਝੋ ਕਿਉਂਕਿ ਇਹਨਾਂ ਦਾ ਉਠਣਾ-ਬੈਠਣਾ ਤਾਂ ਇਥੋਂ ਦੇ ਲੋਕਾਂ ਨਾਲ ਹੀ ਹੈ। ਉਥੋਂ ਦੇ ਮੁਸਲਮਾਨ ਸਹੁੰ ਵੀ ਖਾਂਦੇ ਹਨ ਤਾਂ ਦੇਵੀ-ਦੇਵਤਿਆਂ ਦੀ। ਨਾ ਬੁਰਕਾ-ਪਰਦਾ, ਨਾ ਕੋਈ ਰਿਵਾਜ਼ਾਂ ਦਾ ਫਰਕ। ਕਦੀ ਕਦੀ ਇਹਨਾਂ ਦੀਆਂ ਤੀਵੀਆਂ ਸੁੱਥਣ ਵੀ ਪਾ ਲੈਂਦੀਆਂ ਹਨ।

ਪਹਾੜੀ ਨਗਰਾਂ ਵਿਚ ਦੇਸ਼ ਦੇ ਵਪਾਰਕ ਸ਼ਹਿਰਾਂ ਵਰਗੀ ਅਮੀਰੀ ਨਹੀਂ ਪਰ ਪਿੰਡ ਵਿਚ ਕਿਸਾਨਾਂ ਦੀ ਜ਼ਮੀਨ ਆਪਣੀ ਹੋਣ ਕਾਰਣ ਪੂਰਬ ਦੇ ਦਿਹਾਤਾਂ ਵਰਗੀ ਗ਼ਰੀਬੀ ਵੀ ਨਹੀਂ। ਲੋਕਾਂ ਦਾ ਦਿਲ ਨਿਰਾਸ਼ਾ ਨਾਲ ਮਰਿਆ ਨਹੀਂ। ਪੜ੍ਹਨ ਤੇ ਉੱਨਤੀ ਕਰਨ ਦੀ ਹਿੰਮਤ ਹੈ। 'ਬਿੜੋਰੀ' ਦੇ ਹਾਈ ਸਕੂਲ ਵਿਚ ਬਹੁਤੇ ਮੁੰਡੇ ਮਾਮਲ (ਆਟਾ-ਚੌਲ) ਘਰੋਂ ਬੰਨ੍ਹ ਲਿਆਂਦੇ ਹਨ ਅਤੇ ਆਪਣੀ ਰੋਟੀ ਸਬਜ਼ੀ ਆਪ ਹੀ ਬਣਾ ਲੈਂਦੇ ਹਨ। ਚੰਗੇ ਖਾਂਦੇ-ਪੀਂਦੇ ਘਰਾਂ ਦੇ ਮੁੰਡੇ 'ਬੋਰਡਿੰਗ' ਵਿਚ ਰਹਿੰਦੇ ਹਨ। ਤਿਲੋਕ ਸਿੰਘ 'ਬਾਰੀਆ' ਦੇ ਥੋਕ ਵਪਾਰੀ ਨੰਬਰਦਾਰ ਦਾ ਇਕਲੌਤਾ ਮੁੰਡਾ ਹੈ। ਇਹ ਬੋਰਡਿੰਗ ਵਿਚ ਹੀ ਰਹਿੰਦਾ ਸੀ।

ਹਾਈ ਸਕੂਲ ਤੇ ਬੋਰਡਿੰਗ ਬਿੜੋਰੀ ਦੀ ਬਸਤੀ ਤੋਂ ਕੁਝ ਹਟ ਕੇ ਹਨ। ਸ਼ਾਮ ਤੇਲੇ ਮੁੰਡੇ ਚਾਹ-ਪਾਣੀ ਤੇ ਸਿਗਰਟ ਆਦਿ ਲਈ ਬਾਜ਼ਾਰ ਵਿਚ ਆਉਂਦੇ ਹਨ। ਦੁਕਾਨਾਂ ਤੇ ਉਠਦੇ-ਬੈਠਦੇ, ਆਂਦੇ ਜਾਂਦੇ ਮੁਸਾਫਰਾਂ ਨਾਲ ਮਜ਼ਾਕਾਂ ਕਰਦੇ ਜਾਂ ਦੁਕਾਨਾਂ ਦੇ ਉਪਰ ਗ੍ਰਹਿਸਤੀ ਦੀਆਂ ਬਾਰੀਆਂ ਵਿਚ ਝਾਤੀਆਂ ਮਾਰਦੇ ਆਪਣੇ ਦਿਲ ਪਰਚਾਉਂਦੇ ਹਨ। ਮੋਤੀ ਰਾਮ ਸ਼ਰਨਾਰਥੀ ਦੇ ਰੇਡੀਓ ਤੋਂ ਖ਼ਬਰਾਂ ਤੇ ਗਾਣੇ ਵੀ ਸੁਣਦੇ ਹਨ।

ਤਿਲੋਕ ਸਿੰਘ ਇਕ ਤਾਂ ਨੰਬਰਦਾਰ ਦਾ ਮੁੰਡਾ ਤੇ ਦੂਜਾ ਇਸ ਉਮਰ ਵਿਚ ਹੱਥ-ਪੈਰ ਚਲਣ ਲਈ ਬੇਚੈਨ ਵੀ ਰਹਿੰਦੇ ਹਨ। ਉਹ ਆਮ ਤੌਰ ਤੇ ਤਿੰਨ-ਚਾਰ ਸਾਥੀਆਂ ਨਾਲ ਘਿਰਿਆ, ਕਲਗੀ ਵਾਲੇ ਕੁੱਕੜ ਵਾਂਗ ਧੌਣ ਚੁੱਕੀ, ਇਧਰ ਉਧਰ ਝਾਕਦਾ ਤੁਰਦਾ ਸੀ। ਉਹ ਚਾਹ ਪੀਂਦਾ ਤਾਂ ਸਾਥੀ ਵੀ ਨਾਲ ਪੀਂਦੇ। ਉਹ ਸਿਗਰਟ ਦੀ ਡੱਬੀ ਲੈਂਦਾ ਤਾਂ ਵੀ ਸਾਰੀਆਂ ਸਿਗਰਟਾਂ ਵੰਡ ਕੇ ਖਾਲੀ ਡੱਬੀ ਨੂੰ ਪੈਰਾਂ ਨਾਲ ਫੁਟਬਾਲ ਵਾਂਗ ਉਛਾਲ ਦਿੰਦਾ। ਉਸਦੇ ਸਾਥੀ ਖ਼ੁਸ਼ਾਮਦ ਕਰਦੇ – 'ਨੰਬਰਦਾਰ ਜਿਸ ਮੁਟਿਆਰ ਵਲ ਵੇਖ ਲਵੇ, ਉਹ ਬੱਚ ਕੇ ਨਹੀਂ ਜਾ ਸਕਦੀ।' ਤਿਲੋਕ ਸਿੰਘ ਦੋਵੇਂ ਹੱਥ ਲੱਕ ਉਪਰ ਰੱਖਦਾ। ਧੌਣ ਟੇਡੀ ਕਰਕੇ ਅੱਖਾਂ ਦੀਆਂ ਪੁਤਲੀਆਂ ਸੱਜੇ ਕੋਨੇ ਵਲ ਅਤੇ ਸਿਗਰਟ ਨੂੰ ਬੁਲ੍ਹਾਂ ਦੇ ਖੱਬੇ ਕੋਨੇ ਵਿਚ ਟਿਕਾ ਕੇ ਜਵਾਬ ਦਿੰਦਾ, ''ਤਾਂ ਤੇ ਫਿਰ ਕੀ ਕਹਿੰਦੇ ਹੋ, ਡਰ ਕਾਹਦਾ?''

ਬਸ਼ੀਰ ਦੇ ਬੁਢਾਪੇ ਦੇ ਵਿਆਹ ਵਿਚੋਂ ਇਕੋ ਕੁੜੀ 'ਨਾਜੋ' ਉਮਰ ਵਲ ਆ ਰਹੀ ਸੀ। ਰੰਗ ਗੋਰਾ ਤੇ ਅੱਖਾਂ ਵੱਡੀਆਂ। ਮੰਡੁਏ ਦੀ ਕਾਲੀ ਰੋਟੀ, ਬਿੱਛੂ-ਬੂਟੀ ਦਾ ਸਾਗ ਅਤੇ ਮੋਟੇ ਲਾਲ ਚੌਲ ਖਾ ਕੇ ਵੀ ਉਸਦੇ ਸ਼ਰੀਰ ਉਪਰ ਲਾਲੀ ਛਾਈ ਜਾ ਰਹੀ ਸੀ। ਸਰੀਰ ਹਾਲੇ ਭਰ ਜੋਬਨ ਤੇ ਨਹੀਂ ਸੀ ਹੋਇਆ ਪਰ ਛਾਤੀਆਂ ਐਨੀਆਂ ਉਭਰ ਆਈਆਂ ਸਨ ਕਿ ਦੌੜਨ-ਭਜਣ ਤੋਂ ਝਿਜਕਦੀ। ਬਚਪਨ ਵਿਚ ਬਸਤੀ ਦੇ ਜਿਹੜੇ ਮੁੰਡਿਆਂ ਨਾਲ ਝਾਟਾ ਖੋਲ੍ਹੀ ਖੇਡਦੀ ਸੀ ਅਤੇ ਜਿਹਨਾ ਲੋਕਾਂ ਦੀ ਗੋਦੀ ਵਿਚ ਖੇਡ ਕੇ ਵੱਡੀ ਹੋਈ ਸੀ, ਹੁਣ ਉਹਨਾਂ ਤੋਂ ਹੀ ਸ਼ਰਮਾਉਣ ਲੱਗੀ।

ਬਸ਼ੀਰ ਤੇ ਨਜ਼ਮਾ ਦੀ ਮਾਂ ਦੋਵੇਂ ਹੀ ਕੁੜੀ ਦੇ ਬਰਸਾਤੀ ਕੱਦੂ ਦੀ ਅਚਾਨਕ ਵਧ ਜਾਣ ਵਾਲੀ ਵੇਲ ਵਾਂਗ ਵਧ ਜਾਣ ਤੋਂ ਚਿੰਤਾ ਵਿਚ ਡੁੱਬੇ ਹੋਏ ਸਨ। ਕੁੜੀ ਮਾਂ ਤੋਂ ਵੀ ਦੋ

ਉਂਗਲਾਂ ਉਪਰ ਸਿਰ ਚੁਕ ਰਹੀ ਸੀ। ਬਸ਼ੀਰ ਨੂੰ ਗਰੁੜ, ਬ੍ਰੇਰੀਨਾਗ, ਬਾਗੇਸ਼ਵਰ, ਸੋਮੇਸ਼ਵਰ ਜਾਂ ਅਲਮੋੜਾ ਜਾਣ ਦਾ ਕੋਈ ਮੌਕਾ ਮਿਲਦਾ ਤਾਂ ਕੁੜੀ ਵਾਸਤੇ ਮੁੰਡਾ ਢੂੰਡਦਾ ਪਰ ਵਿਹਲ ਹੀ ਨਹੀਂ ਸੀ ਮਿਲਦੀ। ਕੁੜੀ ਦਾ ਨਿਕਾਹ ਕਰਾਉਣ ਲਈ ਦੋ-ਚਾਰ ਕਪੜੇ ਤੇ ਭਾਂਡੇ ਤਾਂ ਚਾਹੀਦੇ ਸਨ। ਹਾਲੇ ਮਸ਼ੀਨ ਦਾ ਕਰਜ਼ਾ ਨਹੀਂ ਸੀ ਉਤਰਿਆ। ਅਨਾਜ ਰੁਪਏ ਦਾ ਮੁਸ਼ਕਲ ਨਾਲ ਡੇਢ-ਦੋ ਸੇਰ ਮਿਲ ਰਿਹਾ ਸੀ। ਕਪੜੇ ਦੀ ਸੁਆਈ ਦਾ ਮੁੱਲ ਵਧਾਣ ਲਈ ਕੋਈ ਤਿਆਰ ਨਹੀਂ ਸੀ। ਇਕ ਦਿਨ ਦੀ ਵੀ ਮਜ਼ੂਰੀ ਛੱਡੇ ਤਾਂ ਖਾਵੇ ਕਿਥੋਂ? ਬਸ਼ੀਰ, ਨਾਜ਼ੋ ਦੀ ਮਾਂ ਤੇ ਨਾਜ਼ੋ ਸਾਰੇ ਮਿਲ ਕੇ ਕੰਮ ਕਰਦੇ ਸਨ ਤਾਂ ਜਾ ਕੇ ਕੁਝ ਬਣਦਾ ਸੀ। ਬਸ਼ੀਰ ਕਪੜੇ ਕਟ-ਕਟ ਕੇ ਦਿੰਦਾ ਜਾਂਦਾ। ਪਿਛਲੀ ਕੋਠੜੀ ਵਿਚ ਬੈਠੀਆਂ ਮਾਵਾਂ ਧੀਆਂ ਕੱਚਾ ਕਰ ਦੇਂਦੀਆਂ ਜਾਂ ਕਾਜ-ਬਟਨ ਲਗਾਂਦੀਆਂ ਰਹਿੰਦੀਆਂ। ਬਸ਼ੀਰ ਮਸ਼ੀਨ ਚਲਾਂਦਾ ਰਹਿੰਦਾ।

ਨਾਜ਼ੋ ਕਾਰਣ ਸਕੂਲ ਦੇ ਮੁੰਡੇ ਮਸੂਦ ਤੇ ਲੱਖੀ ਰਾਮ ਦੀਆਂ ਦੁਕਾਨਾਂ ਛੱਡ ਕੇ ਇਥੋਂ ਹੀ ਸੁਆਈ ਦਾ ਕੰਮ ਕਰਾਉਂਦੇ। ਬਸ਼ੀਰ ਮੀਆਂ ਨੂੰ ਆਪਣੀ ਕਾਰੀਗਰੀ ਤੇ ਮਾਣ ਹੋਣ ਲੱਗਾ। ਉਹ ਇਸਨੂੰ ਅੱਲਾ ਦੀ ਮਿਹਰ ਸਮਝ ਕੇ ਜੀ ਜਾਨ ਨਾਲ ਮਿਹਨਤ ਕਰਨ ਲੱਗਾ ਪਰ ਨਾਜ਼ੋ ਸਭ ਸਮਝਦੀ ਸੀ। ਦਿਲ ਗੁਦਗੁਦਾਉਂਦਾ। ਕਈ ਵਾਰ ਮੁੰਡੇ ਬੜੀ ਬੇਸ਼ਰਮੀ ਨਾਲ ਘੂਰਦੇ। ਪਿਛਵਾੜੇ ਦੇ ਜੰਗਲ ਵਿਚੋਂ ਬਾਲਣ ਲਿਆਂਦਿਆਂ ਜਾਂ ਇਧਰ ਉਧਰ ਫਿਰਦੀਆਂ ਕੁਕੜੀਆਂ ਨੂੰ ਭਾਲਦਿਆਂ ਅਤੇ ਕੂਲ ਤੋਂ ਪਾਣੀ ਦਾ ਘੜਾ ਲਿਆਂਦਿਆਂ, ਬੋਲੀਆਂ ਮਾਰਦੇ ਤੇ ਇਸ਼ਾਰੇ ਕਰਦੇ ਤਾਂ ਨਾਜ਼ੋ ਝੁੰਝਲਾ ਜਾਂਦੀ। ਇਥੋਂ ਤਕ ਕਿ ਕਦੀ ਕਦੀ ਇਜ਼ਤ ਦੀ ਰਖਿਆ ਲਈ ਗਾਲ੍ਹ ਵੀ ਕਢ ਦੇਂਦੀ, ਪੱਥਰ ਮਾਰਨ ਜਾਂ ਪਿਉ ਨੂੰ ਸ਼ਿਕਾਇਤ ਕਰਨ ਦੀ ਧਮਕੀ ਵੀ ਦੇਂਦੀ।

ਨਾਜ਼ੋ ਦੇ ਚੱਕਰ ਵਿਚ ਤਿਲੋਕ ਸਿੰਘ ਦੋ-ਤਿੰਨ ਕਮੀਜ਼ ਪਜਾਮੇ ਅਤੇ ਇਕ ਕੋਟ ਬਸ਼ੀਰ ਤੋਂ ਸੁਆ ਚੁੱਕਾ ਸੀ। ਉਹ ਕੋਟ ਦੀਆਂ ਬਾਹਾਂ, ਜਾਂ ਕਾਲਰ ਜਾਂ ਜੇਬ ਠੀਕ ਕਰਾਉਣ ਦੇ ਬਹਾਨੇ ਬਾਰ-ਬਾਰ ਦੁਕਾਨ ਤੇ ਚਲਾ ਜਾਂਦਾ। ਕਦੀ ਆਂਡਾ ਖ਼ਰੀਦਣ ਦੇ ਬਹਾਨੇ ਪਿਛਵਾੜੇ ਜਾ ਕੇ ਆਵਾਜ਼ ਲਗਾਉਂਦਾ। ਨਾਜ਼ੋ ਸਭ ਸਮਝਦੀ ਸੀ। ਵੈਸੇ ਤਿਲੋਕ ਉਹਨੂੰ ਵੀ ਚੰਗਾ ਲਗਦਾ ਸੀ, ਉਹਦਾ ਰੋਅਬ ਸੀ, ਪਰ ਉਹ ਤਿਲੋਕ ਸਿੰਘ ਨੂੰ ਚਿੜਾਉਣ ਲਈ ਜਾਂ ਤਾਂ ਲੁਕ ਜਾਂਦੀ ਜਾਂ ਅੱਖਾਂ ਹੇਠਾਂ ਕਰ ਲੈਂਦੀ। ਤਿਲੋਕ ਸਿੰਘ ਅਤੇ ਦੂਜੇ ਕਈ ਮੁੰਡਿਆਂ ਦੇ ਨਾਮ ਉਹ ਜਾਣ ਚੁਕੀ ਸੀ ਜਾਂ ਮੁੰਡਿਆਂ ਨੇ ਹੀ ਉਹਦੇ ਸਾਹਮਣੇ ਇਕ ਦੂਜੇ ਨੂੰ ਨਾਵਾਂ ਨਾਲ ਬੁਲਾ-ਬੁਲਾ ਕੇ ਆਪਣੇ ਨਾਮ ਸੁਣਾ ਦਿਤੇ ਸਨ।

ਇਕ ਐਤਵਾਰ ਵਾਲੇ ਦਿਨ ਤਿਲੋਕ ਸਿੰਘ ਤਿੰਨ-ਚਾਰ ਮੁੰਡਿਆਂ ਨਾਲ ਸਵੇਰੇ ਹੀ ਚਾਹ ਪੀਣ ਗਿਆ। ਨਾਜ਼ੋ ਲੱਖੀ ਸ਼ਾਹ ਦੇ ਘਰੋਂ ਵੱਡੀ ਸਾਰੀ ਹਾਂਡੀ ਵਿਚ ਲੱਸੀ ਲੈ ਕੇ ਹਾਂਡੀ ਨੂੰ ਦੋਹਾਂ ਹੱਥਾਂ ਨਾਲ ਸੰਭਾਲੀ ਘਰ ਆ ਰਹੀ ਸੀ। ਤਿਲੋਕ ਸਿੰਘ ਨੇ ਉਹਦੇ ਵਲ ਵੇਖਦੇ ਕਿਹਾ – "ਲੱਸੀ ਵਾਸਤੇ ਐਨੀ ਤਕਲੀਫ, ਕਹੋ ਤਾਂ ਦੁੱਧ ਨਾਲ ਨੁਹਾ ਦੇਈਏ?"

"ਆਪਣੀ ਮਾਂ ਨੂੰ ਨੁਹਾ।" ਗੁੱਸੇ ਨਾਲ ਨਾਜ਼ੋ ਨੇ ਪਿੱਛੇ ਮੁੜ ਕੇ ਅੰਗੂਠਾ ਵਿਖਾ ਕੇ ਕਿਹਾ ਅਤੇ ਝਟ ਆਪਣੀ ਦੁਕਾਨ ਵਿਚ ਵੜ ਗਈ।

ਸਾਥੀਆਂ ਦੇ ਸਾਹਮਣੇ ਤਿਲੋਕ ਸਿੰਘ ਦੀ ਹੇਠੀ ਹੋ ਗਈ ਸੀ। ਉਸਨੇ ਮੋਢੇ ਹਿਲਾ ਕੇ ਹੱਥ ਵੀ ਨਾ ਆ ਸਕਣ ਵਾਲੀਆਂ ਮੁੱਛਾਂ ਨੂੰ ਸਹਿਲਾਇਆ ਅਤੇ ਆਪਣੇ ਸਾਥੀਆਂ ਨੂੰ ਸੁਣਾ ਕੇ ਬੋਲਿਆ – "ਵੇਖ ਲਵਾਂਗਾ ਹਰਾਮਜ਼ਾਦੀ ਨੂੰ. . .।"

ਤਿਲੋਕ ਸਿੰਘ ਨਾਜ਼ੋ ਨੂੰ ਸਿੱਧਾ ਕਰਨ ਲਈ ਮੌਕੇ ਦੀ ਭਾਲ ਵਿਚ ਰਹਿਣ ਲੱਗਾ। ਉਸਨੂੰ

ਪਤਾ ਸੀ ਕਿ ਤੀਜੇ ਪਹਿਰ ਨਾਜ਼ੋ ਤੇ ਉਹਦੀ ਮਾਂ ਪਿਛਵਾੜੇ ਦੇ ਜੰਗਲ ਵਿਚ ਬਾਲਣ ਲਈ ਜਾਂਦੀਆ ਹਨ। ਦੋ-ਦੋ ਚਾਰ ਚਾਰ ਤੀਵੀਆਂ ਇਕੱਠੀਆਂ ਹੁੰਦੀਆਂ ਹਨ। ਉਹ ਉਡੀਕ ਵਿਚ ਬੋਰ ਹੋ ਰਿਹਾ ਸੀ। ਇਕ ਦਿਨ ਪੜ੍ਹਾਈ ਵੇਲੇ ਉਹਨੇ ਬਾਰੀ ਵਿਚੋਂ ਵੇਖਿਆ ਕਿ ਨਾਜ਼ੋ ਦੀ ਮਾਂ ਦੋ-ਤਿੰਨ ਗੁਆਂਢਣਾਂ ਨਾਲ ਬਾਲਣ ਵਾਸਤੇ ਜਾ ਰਹੀ ਹੈ। ਤਿਲੋਕ ਸਿੰਘ ਸਕੂਲੋਂ ਆਇਆ। ਉਹ ਬਾਜ਼ਾਰ ਦੀ ਬਸਤੀ ਦੇ ਪਿਛਵਾੜੇ ਸਾਗ-ਸਬਜ਼ੀ ਲਈ ਬਣਾਏ ਛੋਟੇ-ਛੋਟੇ ਖੇਤਾਂ ਦੀ ਵਾੜ ਪਿਛੇ ਲੁਕਦਾ ਬਸ਼ੀਰ ਦੀ ਦੁਕਾਨ ਦੇ ਪਿਛਵਾੜੇ ਜਾ ਪਹੁੰਚਿਆ। ਨਾਜ਼ੋ ਦੀ ਮਾਂ ਬੂਹੇ ਦੀ ਕੁੰਡੀ ਅੜਾ ਗਈ ਸੀ। ਬੂਹਾ ਹੱਥ ਦੇ ਦਬਾਅ ਨਾਲ ਖੁਲ੍ਹ ਗਿਆ। ਨਾਜ਼ੋ ਪਿਛਵਾੜੇ ਦੀ ਕੋਠੜੀ ਵਿਚ, ਚਾਨਣ ਲਈ, ਵਿਹੜੇ ਵਲ ਖੁਲ੍ਹਣ ਵਾਲੇ ਬੂਹੇ ਵਿਚ ਬੈਠੀ ਸਿਰ ਝੁਕਾਈ, ਗੁਣਗੁਣਾਉਂਦੀ ਹੋਈ ਕਮੀਜ਼ ਦੇ ਕਾਜ ਬਣਾ ਰਹੀ ਸੀ। ਦੁਕਾਨ ਵਿਚੋਂ ਬਸ਼ੀਰ ਦੇ ਮਸ਼ੀਨ ਚਲਾਣ ਦੀ ਆਵਾਜ਼ ਆ ਰਹੀ ਸੀ। ਬੂਹੇ ਆਹਮੋ-ਸਾਹਮਣੇ ਨਾ ਹੋਣ ਕਾਰਣ ਬਸ਼ੀਰ ਨਜ਼ਰੋਂ ਓਹਲੇ ਸੀ।

ਤਿਲੋਕ ਸਿੰਘ ਪੰਜਿਆਂ ਦੇ ਭਾਰ ਵਿਹੜਾ ਪਾਰ ਕਰ ਲਿਆ। ਪਰਛਾਵਾਂ ਪੈਣ ਤੇ ਨਾਜ਼ੋ ਨੇ ਅੱਖ ਚੁਕ ਕੇ ਵੇਖਿਆ ਤਾਂ ਚਿਹਰਾ ਪੀਲਾ ਪੈ ਗਿਆ। ਤਿਲੋਕ ਸਿੰਘ ਨੇ ਪੰਜਿਆਂ ਦੇ ਭਾਰ ਉਹਦੇ ਸਾਹਮਣੇ ਬੈਠ ਕੇ, ਦਬੀ ਆਵਾਜ਼ ਵਿਚ ਪੁੱਛਿਆ – "ਹੁਣ ਬੋਲ. .ਤੇ ਵਿਖਾ ਅੰਗੂਠਾ।"

ਨਾਜ਼ੋ ਨੇ ਡੂੰਘਾ ਸਾਹ ਲਿਆ ਤੇ ਪਿੱਛੇ ਹੁੰਦਿਆਂ ਹੋਲੀ ਆਵਾਜ਼ ਵਿਚ ਧਮਕੀ ਦਿੱਤੀ – "ਬਾਪੂ ਨੂੰ ਬੁਲਾਂਦੀ ਹਾਂ।"

"ਬੁਲਾ।" ਢੀਠ ਬਣ ਕੇ ਤਿਲੋਕ ਸਿੰਘ ਨੇ ਜਵਾਬ ਦਿੱਤਾ, "ਕਹਿ ਦਿਆਂਗਾ ਇਹਨੇ ਆਪ ਪਿਛਲੇ ਪਾਸਿਉਂ ਬੁਲਾ ਕੇ ਕਿਹਾ ਸੀ – ਆਜਾ ਮਾਂ ਨਹੀਂ ਹੈ।"

"ਤੇਰੇ ਪੈਰੀਂ ਪੈਂਦੀ ਹਾਂ ਇਥੋਂ ਚਲਾ ਜਾ।" ਨਾਜ਼ੋ ਹੱਥ ਜੋੜ ਕੇ ਗਿੜਗਿੜਾਈ।

"ਕਿਉਂ ! ਦੂਜਿਆਂ ਨਾਲ ਤਾਂ ਬੜਾ ਹੱਸਦੀ ਖੇਡਦੀ ਹੈਂ, ਅਸੀਂ ਕਿਹੜਾ ਮਰੇ ਕੁੱਤੇ ਢੋਂਦੇ ਹਾਂ? ਸਾਡੀ ਕਿਹੜੀ ਨੀਵੀਂ ਜਾਤ ਹੈ? ਅਸੀਂ ਤਾਂ ਤੇਰੇ ਵਾਸਤੇ ਜਾਨ ਹਥੇਲੀ ਤੇ ਰਖੀ ਫਿਰਦੇ ਹਾਂ।" ਤਿਲੋਕ ਸਿੰਘ ਨੇ ਮੁਸਕਰਾ ਕੇ ਨਾਜ਼ੋ ਦੀ ਬਾਂਹ ਫੜਨ ਲਈ ਹੱਥ ਵਧਾਇਆ।

"ਝੂਠ. ਮੈ ਕਦੋਂ ਕਿਸੇ ਨਾਲ ਹੱਸੀ ਬੋਲੀ ਹਾਂ?" ਨਾਜ਼ੋ ਨੇ ਪਿੱਛੇ ਹੋ ਕੇ ਵਿਰੋਧ ਕਰਦਿਆਂ ਪੁੱਛਿਆ।

"ਉਸ ਦਿਨ ਗਲ੍ਹ ਕਿਉ ਕੱਢੀ ਸੀ?

"ਹਾਏ ਤੂੰ ਤਾਂ ਸਾਰਿਆਂ ਸਾਹਮਣੇ ! ਉਹ ਚੁੱਪ ਕਰ ਗਈ।

"ਚੰਗਾ ਤਾਂ ਤੇਰੀ-ਮੇਰੀ ਰਹੀ ਕਿਸੇ ਨੂੰ ਖ਼ਬਰ ਤਕ ਨਹੀਂ ਹੋਵੇਗੀ। ਤਿਲੋਕ ਨੇ ਉਹਦੀਆਂ ਅੱਖਾਂ ਵਿਚ ਵੇਖਿਆ।

"ਤੇਰੇ ਪੈਰੀਂ ਪੈਂਦੀ ਹਾਂ ਇਥੋਂ ਚਲਾ ਜਾ।" ਸੁੰਗੜਦਿਆਂ ਨਾਜ਼ੋ ਫਿਰ ਗਿੜਗਿੜਾਈ. ਬਾਪੂ ਸੁਣ ਲਵੇਗਾ. ਕੋਈ ਆ ਜਾਵੇਗਾ।

"ਚੰਗਾ. ਤਾਂ ਫਿਰ ਬਾਹਰ ਮਿਲੀਂ। ਕੱਲ੍ਹ ਦੀਵਾ ਜਗਣ ਤੋਂ ਬਾਅਦ ਆਵੀਂ ਖੇਤ ਵਿਚ. ਭੂਤ ਵਾਲੇ ਪਿੱਪਲ ਹੇਠਾਂ।"

"ਹਾਏ ਹੁਣ ਜਾ" ਨਾਜ਼ੋ ਨੇ ਫਿਰ ਹੱਥ ਜੋੜੇ, "ਹੁਣ ਜਾ" ਨਾਜ਼ੋ ਨੇ ਪਿੱਛੇ ਹਟਦਿਆਂ ਫਿਰ ਦੋਹਰਾਇਆ।

ਤਿਲੋਕ ਸਿੰਘ ਦਾ ਸਰੀਰ ਸੰਨਸਨਾ ਰਿਹਾ ਸੀ. "ਚੰਗਾ ਤਾਂ ਵਾਅਦਾ ਕਰ. ਹੱਥ ਮਿਲਾ।"

ਨਾਜ਼ੋ ਨੇ ਡਰਦਿਆਂ-ਡਰਦਿਆਂ ਹੱਥ ਵਧਾ ਦਿੱਤਾ। ਤਿਲੋਕ ਸਿੰਘ ਨੇ ਉਸਨੂੰ ਹੱਥ ਨਾਲ ਖਿੱਚ ਲਿਆ ਅਤੇ ਉਸਦਾ ਸਿਰ ਪਿੱਛੇ ਕਰਦਿਆਂ-ਕਰਦਿਆਂ ਆਪਣੇ ਬੁਲ੍ਹਾਂ ਨਾਲ ਉਹਦੇ ਬੁਲ੍ਹਾਂ ਨੂੰ ਰਗੜ ਕੇ ਫੁਸਫੁਸਾਇਆ – "ਹੁਣ ਤੂੰ ਮੇਰੀ ਹੋ ਗਈ, ਯਾਦ ਰੱਖੀਂ!" ਅਤੇ ਪੱਬਾਂ ਭਾਰ ਬਾਹਰ ਨਿਕਲ ਗਿਆ।

ਤਿਲੋਕ ਚਲਾ ਗਿਆ ਤਾਂ ਲਾਜੋ ਦੀ ਜਾਨ ਵਿਚ ਜਾਨ ਆਈ। ਕੰਬਣੀ ਬੰਦ ਹੋਈ। ਬੇਡਰ ਹੋਣ ਲਈ ਵਿਹੜੇ ਦੇ ਬੂਹੇ ਵਿਚ ਅੜਿਕਾ ਲਗਾਇਆ। ਸੋਚਣ ਲੱਗੀ – ਹਾਏ, ਇਹ ਕੀ ਹੋ ਗਿਆ? ਕਪੜਾ ਤੇ ਸੂਈ ਹਾਲੇ ਵੀ ਹੱਥ ਵਿਚ ਹੀ ਸਨ ਪਰ ਅੱਖਾਂ ਤਰ ਹੋਣ ਤੇ ਸਿਰ ਘੁੰਮਣ ਕਾਰਣ ਕੁਝ ਵੀ ਨਹੀਂ ਸੀ ਦਿਸ ਰਿਹਾ। ਬੁਲ੍ਹਾਂ ਤੇ ਹਾਲੇ ਵੀ ਹਲਕੀ ਹਲਕੀ ਮਿਰਚ ਜੇਹੀ ਲਗ ਰਹੀ ਸੀ – ਹਾਏ, ਕੋਈ ਵੇਖ ਲੈਂਦਾ ਤਾਂ।

"ਬੇਟੀ ਕਾਜ ਬਣ ਗਏ ਨੇ ਤਾਂ ਦੇ ਜਾ।" ਨਾਜੋ ਨੇ ਸੁਣਿਆ ਤੇ ਖੁਸ਼ਕ ਗਲੇ ਵਿਚੋਂ ਬੋਲੀ, "ਬਣਾ ਰਹੀ ਹਾਂ ਅੱਬਾ।" ਕਹਿ ਤਾਂ ਦਿੱਤਾ ਪਰ ਬਣਾ ਨਹੀਂ ਸੀ ਰਹੀ। ਜਿਵੇਂ-ਕਿਵੇਂ ਕਾਜ ਬਣਾ ਕੇ ਪਿਉ ਕੋਲ ਲੈ ਗਈ ਤੇ ਬੋਲੀ, "ਅੱਬਾ ਸਿਰ ਵਿਚ ਬੜੀ ਪੀੜ ਹੋ ਰਹੀ ਹੈ ਇਸ ਵੇਲੇ ਅੱਖਾਂ ਟਿੱਕ ਨਹੀਂ ਰਹੀਆਂ।"

ਨਾਜੋ ਮੰਜੀ ਉਪਰ ਲੇਟ ਗਈ ਤੇ ਸੋਚਣ ਲੱਗੀ – ਹਾਏ ਕੋਈ ਵੇਖ ਲੈਂਦਾ ਤਾਂ। ਫਿਰ ਧਿਆਨ ਆਇਆ ਕਿ ਦੂਜੇ ਮੁੰਡੇ ਤਾਂ ਟੁੱਚੇ ਹਨ। ਇਹਦਾ ਕਲੇਜਾ ਤਾਂ ਹੈ। ਉਹ ਬੜੀ ਦੇਰ ਤਕ ਸੋਚਦੀ, ਕਲਪਨਾ ਕਰਦੀ ਰਹੀ ਅਤੇ ਉਹਨੂੰ ਪਤਾ ਲਗਾ – ਹੁਣ ਤੇਰੀ ਮੇਰੀ ਇਕ ਗੱਲ ਹੈ ਜਿਸਨੂੰ ਕੋਈ ਨਹੀਂ ਜਾਣਦਾ। ਕੰਨਾਂ ਵਿਚ ਬਾਰ-ਬਾਰ ਗੂੰਜ ਰਿਹਾ ਸੀ – "ਅਸੀਂ ਤਾਂ ਤੇਰੇ ਲਈ ਜਾਨ ਹਥੇਲੀ ਤੇ ਰਖੀ ਫਿਰਦੇ ਹਾਂ।" ਉਸਨੇ ਆਪਣੇ ਬੁਲ੍ਹਾਂ ਤੇ ਜੀਭ ਫੇਰ ਕੇ ਉਸਨੂੰ ਮਹਿਸੂਸ ਕੀਤਾ ਤੇ ਫਿਰ ਸ਼ਰਮਾ ਗਈ। ਯਾਦ ਆਇਆ ਹੁਣ ਤੂੰ ਮੇਰੀ ਹੋ ਗਈ, ਯਾਦ ਰਹੇ।

ਨਾਜ਼ੋ ਪਿਉ ਤੇ ਮਾਂ ਦੀਆਂ ਨਜ਼ਰਾਂ ਤੋਂ ਕਤਰਾ ਰਹੀ ਸੀ, ਜਿਵੇਂ ਉਹ ਉਹਦੀਆਂ ਉਭਰੀਆਂ-ਉਭਰੀਆਂ ਛਾਤੀਆਂ ਹੇਠਾਂ ਲੁਕੀ ਗੱਲ ਦਾ ਪਤਾ ਲਗਾ ਲੈਣਗੇ। ਉਸ ਰਾਤ ਉਹ ਮਾਂ ਕੋਲ ਲੇਟੀ ਤਾਂ ਉਸਨੂੰ ਮਾਂ ਤੇ ਆਪਣੇ ਵਿਚਾਲੇ ਇਕ ਕੂਲ੍ਹ ਜੇਹੀ ਵਗਦੀ ਲਗ ਰਹੀ ਸੀ ਜਿਵੇਂ ਉਸਦੀ ਆਪਣੀ ਜ਼ਿੰਦਗੀ ਹੁਣ ਵੱਖਰੀ ਬਣ ਗਈ ਹੋਵੇ। ਦਿਲ ਕਰਦਾ ਸੀ ਵੱਖਰੀ ਸੌਂਵੇ। ਮਾਂ ਨਾਲ ਕਿਉਂ ਚਿੰਬੜੀ ਰਹੇ? ਬੜੀ ਭਾਰੀ ਚਿੰਤਾ ਤਾਂ ਇਹ ਸੀ ਕਿ ਕੱਲ੍ਹ ਦਾ ਵਾਅਦਾ ਕਿਵੇਂ ਪੂਰਾ ਕਰੇਗੀ। ਭੂਤ ਵਾਲੇ ਪਿੱਪਲ ਹੇਠਾ ਡਰ – ਕੋਈ ਆਵੇਗਾ ਤਾਂ ਨਹੀਂ! ਸੋਚਿਆ – ਜੇ ਭੂਤ ਆਵੀ ਜਾਵੇ? ਹਾਇ ਕਿਉਂ ਆਵੇਗਾ ਭੂਤ? ਸ਼ਾਮੀਂ ਥੋੜ੍ਹੀ ਦੇਰ ਲਈ ਘਰੋਂ ਬਾਹਰ ਜਾਣ ਦੇ ਕਈ ਬਹਾਨੇ ਸੋਚੇ।

ਅਗਲੇ ਦਿਨ ਨਾਜ਼ੋ ਦੀ ਮਾਂ ਸ਼ਾਮ ਵੇਲੇ ਤੋਂ ਹੀ ਉਬੈਦੁੱਲਾ ਬਜਾਜ ਦੇ ਘਰ ਗਈ ਹੋਈ ਸੀ। ਉਬੈਦੁੱਲਾ ਦੀ ਵਹੁਟੀ ਘਰ ਕੋਈ ਬਾਲ ਬੱਚਾ ਹੋਇਆ ਸੀ। ਬਸ਼ੀਰ ਮੀਆਂ ਸ਼ਾਮ ਹੁੰਦਿਆਂ ਹੀ ਨਜ਼ਰ ਘੱਟ ਹੋਣ ਕਾਰਣ ਕੰਮ ਨਹੀਂ ਸੀ ਕਰ ਸਕਦੇ ਇਸ ਲਈ ਦੋ ਆਨੇ ਦੀ ਅਫੀਮ ਖਾ ਕੇ ਅੱਲਾ ਨੂੰ ਯਾਦ ਕਰਦੇ ਕਰਦੇ ਊਂਘਦੇ ਰਹਿੰਦੇ। ਉਸ ਵੇਲੇ ਚਾਹੁੰਦੇ ਸਨ ਕਿ ਕੋਈ ਉਨ੍ਹਾਂ ਨੂੰ ਨਾ ਬੁਲਾਵੇ। ਹਨੇਰਾ ਸੰਘਣਾ ਹੋਇਆ ਤਾਂ ਨਾਜ਼ੋ ਪੱਲੂ ਨੂੰ ਦੰਦਾਂ ਹੇਠ ਦਬਾ ਕੇ ਖੱਡ ਵਲ ਤੁਰ ਪਈ।

ਤਿਲੋਕ ਸਿੰਘ ਬੜਾ ਉਤਾਵਲਾ ਹੋ ਰਿਹਾ ਸੀ। ਕਦੀ ਨਾਜ਼ੋ ਨੂੰ ਬਾਹਾਂ ਵਿਚ ਘੁਟਣਾ ਚਾਹੁੰਦਾ ਤੇ ਕਦੀ ਗੋਦੀ ਵਿਚ ਬਿਠਾਣਾ ਚਾਹੁੰਦਾ। ਇਧਰ-ਉਧਰ ਹੱਥ ਚਲਾ ਰਿਹਾ ਸੀ।

ਨਾਜ਼ੋ ਦੇ ਹੱਥਾਂ ਨਾਲ ਉਸਨੂੰ ਰੋਕ ਰਹੀ ਸੀ – "ਲੋਕਾਂ ਨੂੰ ਪਤਾ ਲਗ ਗਿਆ ਤਾਂ ਮੇਰਾ ਸਿਰ ਕਟ ਦੇਣਗੇ।"

"ਕਿੰਝ ਪਤਾ ਲੱਗੇਗਾ?"

"ਕੁਝ ਹੋ ਗਿਆ ਤਾਂ?" ਉਸਨੇ ਹਨੇਰੇ ਵਿਚ ਤਿਲੋਕ ਸਿੰਘ ਨਾਲ ਅੱਖਾਂ ਮਿਲਾਂਦਿਆਂ ਪੁੱਛਿਆ।

"ਕੀ ਕਹਿੰਦੀ ਹੈਂ?" ਤਿਲੋਕ ਸਿੰਘ ਨੇ ਉਹਨੂੰ ਮੋਢਿਆਂ ਤੋਂ ਫੜ ਕੇ ਸਾਹਮਣੇ ਕਰਦਿਆਂ ਵਿਸ਼ਵਾਸ ਦੁਆਇਆ, "ਤੈਨੂੰ ਕੋਈ ਕੁਝ ਕਹੇਗਾ ਤਾਂ ਪਹਿਲਾਂ ਮੇਰਾ ਸਿਰ ਝੁਕੇਗਾ – ਮੈਂ ਤੈਨੂੰ ਆਪਣੇ ਘਰ ਲੈ ਜਾਵਾਂਗਾ। ਇਥੇ ਕੀ ਰਖਿਆ ਹੈ!"

"ਸੱਚ ਕਹਿੰਦਾ ਹੈਂ?" ਨਾਜ਼ੋ ਦੀਆਂ ਅੱਖਾਂ ਚਮਕ ਪਈਆਂ।

"ਹੋਰ ਨਹੀਂ ਤੇ"

"ਦੇਵਤਿਆਂ ਦੀ ਸਹੁੰ ਖਾ।"

"ਦੇਵਤਿਆਂ ਦੀ ਸਹੁੰ!" ਕੀ ਤੂੰ ਮੈਨੂੰ ਨਹੀਂ ਚਾਹੁੰਦੀ?"

"ਚਾਹੁੰਦੀ ਨਹੀਂ ਤਾਂ ਕੀ?" ਨਾਜ਼ੋ ਉਸਦੇ ਮੋਢਿਆਂ ਤੇ ਸਿਰ ਰਖ ਕੇ ਬੋਲੀ – "ਮੈਨੂੰ ਆਪਣੇ ਘਰ ਲੈ ਜਾ।"

ਉਸ ਸ਼ਾਮ ਤੋਂ ਬਾਅਦ ਤਿਲੋਕ ਸਿੰਘ ਮੁੰਡਿਆਂ ਨਾਲ ਘਿਰਿਆ ਹੁੰਦਾ ਤਾਂ ਨਾਜ਼ੋ ਵਲ ਨਾ ਝਾਕਦਾ। ਇਕੱਲਾ ਸਾਹਮਣੇ ਚਾਹ ਦੀ ਦੁਕਾਨ ਤੇ ਆ ਕੇ ਬੈਠਦਾ ਤਾਂ ਉਪਰ ਬਾਰੀ ਵਿਚ ਬੈਠੀ ਨਾਜ਼ੋ ਨਾਲ ਅੱਖਾਂ ਮਿਲਾਂਦਾ ਰਹਿੰਦਾ। ਨਾਜ਼ੋ ਪਿਆਰ ਨਾਲ ਇਸ਼ਾਰਾ ਕਰਕੇ ਮੁਸਕਰਾ ਪੈਂਦੀ। ਨਾਜ਼ੋ ਹਨੇਰਾ ਹੋਣ ਤੇ ਉਬੈਦੁੱਲਾ ਦੇ ਘਰੋਂ ਕੋਈ ਚੀਜ਼ ਲੈ ਕੇ ਜਾਂ ਦੇ ਕੇ ਨਿਕਲਦੀ ਤਾਂ ਬੜੀ ਹੌਲੀ ਹੌਲੀ ਠੁਮਕਦੀ ਹੋਈ ਕਿ ਬਾਜ਼ਾਰ ਵਿਚ ਕੋਈ ਹੈ ਕਿ ਨਹੀਂ, ਹੈ ਤਾਂ ਕੌਣ?

ਤਿਲੋਕ ਸਿੰਘ ਵੀ ਸਮਝ ਗਿਆ ਸੀ। ਇਕ ਦਿਨ ਇਸੇ ਤਰ੍ਹਾਂ ਨੇੜਿਉਂ ਲੰਘਦਿਆਂ ਗੱਲ ਹੋਈ। ਤਿਲੋਕ ਸਿੰਘ ਨੇ ਕਿਹਾ – "ਅੱਜ ਖੱਡ ਤੇ ਆਵੀਂ।"

"ਅੱਜ ਨਹੀਂ, ਫਿਰ।" ਨਜ਼ਮਾ ਹੌਲੀ ਜੇਹੀ ਕਹਿ ਗਈ।

ਦੂਜੀ ਵਾਰ ਵੀ ਨਜ਼ਮਾ ਨੂੰ ਮੌਕਾ ਨਾ ਮਿਲਿਆ। ਤਿਲੋਕ ਸਿੰਘ ਨੂੰ ਲਗਿਆ ਕਿ ਧੋਖਾ ਦੇ ਰਹੀ ਹੈ। ਉਸਨੇ ਸੋਚਿਆ – ਚੰਗਾ, ਵੇਖਿਆ ਜਾਵੇਗਾ।

ਇਕ ਮਹੀਨਾ ਵੀ ਨਹੀਂ ਲੰਘਿਆ ਸੀ ਕਿ।

ਚੌਥਾ ਪਹਿਰ ਬੀਤ ਰਿਹਾ ਸੀ। ਮੁੰਡੇ ਸਕੂਲੋਂ ਪਰਤ ਕੇ ਬੋਰਡਿੰਗ ਵਿਚ ਆਰਾਮ ਜਾਂ ਹਾਸਾ-ਮਜ਼ਾਕ ਕਰ ਰਹੇ ਸਨ। ਬੱਚੀ ਸਿੰਘ ਤਾਸ਼ ਦੀ ਗੱਡੀ ਫਰਾਉਂਦਾ, ਕੁੰਦਨ ਤੇ ਪਿਆਰੇ ਨੂੰ ਨਾਲ ਲੈ ਕੇ ਤਿਲੋਕ ਸਿੰਘ ਨੂੰ ਖੇਡ ਦੀ ਵੰਗਾਰ ਦੇ ਰਿਹਾ ਸੀ।

ਸਾਲਿਆ ਪਹਿਲੀ ਹਾਰ ਚੁਕਾ ਲੈ ਤਾਂ ਖੇਡਣ ਦਾ ਨਾਮ ਲਈਂ। ਚਿੱਤੜਾਂ ਵਿਚ ਗੂੰਹ ਨਹੀਂ, ਕਾਵਾਂ ਨੂੰ ਸੱਦਾ ਦੇ ਰਿਹੈ।" ਤਿਲੋਕ ਸਿੰਘ ਬੱਚੀ ਸਿੰਘ ਦੀ ਵੰਗਾਰ ਦਾ ਜਵਾਬ ਦੇ ਰਿਹਾ ਸੀ। ਖੜਾਕ ਨਾਲ ਮੁੰਡਿਆਂ ਦਾ ਧਿਆਨ ਟੇਕਰੀ ਦੀ ਪਗਡੰਡੀ ਵਲ ਗਿਆ। ਸ਼ਰਨਾਰਥੀ ਬਜਾਜ ਮੋਤੀ ਰਾਮ ਤੇ ਨੰਦ ਲਾਲ ਤੇਜ਼ੀ ਨਾਲ ਤੁਰੇ ਆ ਰਹੇ ਸਨ।

ਮੋਤੀ ਰਾਮ ਦੇ ਹੱਥ ਵਿਚ ਅਖਬਾਰ ਸੀ। ਨੇੜੇ ਆ ਕੇ ਗੁੱਸੇ ਤੇ ਭਾਵੁਕਤਾ ਨਾਲ ਚੀਕਿਆ – "ਹਿੰਦੂਓ! ਤੁਸੀਂ 'ਡੁੱਬ ਮਰੋ। ਪੰਜਾਬ ਵਿਚ ਐਨਾ ਕੁਝ ਹੋ ਗਿਆ। ਤੁਹਾਨੂੰ ਖੁਰਕ ਵੀ ਨਹੀਂ ਹੋਈ। ਸਾਲਿਓ। ਡੁਬ ਮਰੋ! ਹੋਰ ਹੌਂਸਲੇ ਵਧਾਓ ਇਹਨਾਂ ਮੁਸਲਿਆਂ ਦੇ।

ਹੁਣ ਹੋਰ ਕੀ ਚਾਹੀਦੈ? ਤੁਹਾਡੇ ਗੁਆਂਢ ਬਾਗੇਸ਼ਵਰ ਵਿਚ ਹੀ ਉਸ ਹਰਾਮੀ – ਮਾਦਰ-ਕਾਦਰ ਨੇ ਬ੍ਰਾਹਮਣੀ ਨੂੰ ਖ਼ਰਾਬ ਕਰ ਦਿੱਤਾ। ਬੰਗਾਲ ਵਿਚ ਰੋਜ਼ਾਨਾ ਹਜ਼ਾਰਾਂ ਹਿੰਦੂ ਵੱਢੇ ਜਾ ਰਹੇ ਹਨ। ਵੇਖ ਲਵੋ ਇਹ ਅਖ਼ਬਾਰ।'' ਉਸਨੇ ਅਖਬਾਰ ਵਿਖਾਈ, ''ਤੁਸੀਂ ਇਹਨਾਂ. . .ਸੱਪਾਂ ਨੂੰ ਦੁੱਧ ਪਿਆ ਪਿਆ ਕੇ ਪਾਲੋ ਅਤੇ ਇਹ ਤੁਹਾਡੀਆਂ ਧੀਆਂ ਭੈਣਾਂ ਨੂੰ ਖ਼ਰਾਬ ਕਰਨ। ਵੇਖਦੇ ਕੀ ਹੋ, ਹਿੰਦੂ ਪੰਜਾਬ ਤੇ ਬੰਗਾਲ ਵਿਚੋਂ ਕੱਢੇ ਗਏ, 'ਹੁਣ ਇਹ ਲੋਕ ਤੁਹਾਡੇ ਚਿੱਤੜਾਂ ਤੇ ਲੱਤ ਮਾਰ ਕੇ ਤੁਹਾਨੂੰ ਇਥੋਂ ਵੀ ਕੱਢ ਦੇਣਗੇ। ਤੁਸੀਂ ਕੰਨਾਂ ਵਿਚ ਤੇਲ ਪਾਈ ਬੈਠੇ ਰਹੋ. . .।''

ਸਾਰੇ ਮੁੰਡੇ ਨੇੜੇ-ਨੇੜੇ ਹੋ ਗਏ। ਪਿਆਰੇ ਮੋਤੀ ਰਾਮ ਦੇ ਹੱਥੋਂ ਅਖਬਾਰ ਫੜ ਕੇ ਸਾਰਿਆਂ ਨੂੰ ਸੁਣਾਨ ਲਗਾ। ਢਾਕਾ ਤੋਂ ਹਜ਼ਾਰਾਂ ਹਿੰਦੂ ਹਾਏ-ਹਾਏ ਕਰਦੇ ਪੱਛਮੀ ਬੰਗਾਲ ਵਲ ਆ ਰਹੇ ਹਨ। ਉਹਨਾਂ ਦਾ ਸਾਰਾ ਮਾਲ, ਪੈਸਾ ਤੇ ਧੀਆਂ ਭੈਣਾਂ ਖੋਹ ਲਈਆਂ ਗਈਆਂ ਹਨ। ਜਵਾਨ ਕੁੜੀਆਂ ਨਾਲ ਦਸ-ਦਸ ਮਰਦਾਂ ਦੇ ਜ਼ਬਰਜ਼ਿਨਾਹ ਕਰਨ ਅਤੇ ਬੁੱਢੀਆਂ ਦੀਆਂ ਛਾਤੀਆਂ ਕਟ ਲੈਣ ਅਤੇ ਉਤੋਂ ਹੇਠਾਂ ਤਕ ਕਟ ਦੇਣ ਦੀਆਂ ਖਬਰਾਂ ਸਨ।

ਨੰਦ ਲਾਲ ਨੇ ਅੱਖਾਂ ਵਿਚੋਂ ਚਿੰਗਾਰੀਆਂ ਛੱਡਦਿਆਂ ਦੱਸਿਆਂ ਕਿ ਪੰਜਾਬ ਦੇ ਗੁਜਰਾਤ ਤੇ ਵਜੀਰਾਬਾਦ ਸ਼ਹਿਰਾਂ ਵਿਚ ਹਿੰਦੂਆਂ ਦੇ ਹੱਥ-ਪੈਰ ਬੰਨ੍ਹ ਕੇ ਉਨ੍ਹਾਂ ਦੇ ਸਾਹਮਣੇ ਹੀ ਉਨ੍ਹਾਂ ਦੀਆਂ ਤੀਵੀਆਂ ਨਾਲ ਜ਼ਬਰਜ਼ਿਨਾਹ ਕੀਤਾ ਗਿਆ – ''ਉਸ ਵੇਲੇ ਕਿਸੇ ਭੈਣ. . .ਮਾਂ ਦੇ ਲਾਲ ਨੇ ਬਦਲਾ ਲੈ ਲਿਆ ਹੁੰਦਾ ਤਾਂ ਅੱਜ ਫਿਰ ਇਹ ਕੁਝ ਹੁੰਦਾ? ਪਰ ਹਿੰਦੂਆਂ ਦੀ ਤਾਂ ਕੌਮ ਹੀ ਬੁਜ਼ਦਿਲ ਹੈ। ਇਹ ਸਾਲੇ ਕੱਲ੍ਹ ਮਰਦੇ ਹੋਣ ਤਾਂ ਇਹਨਾਂ ਦਾ ਅੱਜ ਹੀ ਮਰਨਾ ਚੰਗਾ ਹੈ।''

''ਭੈਣ. . .ਬੜੇ ਠਾਕਰਾਂ ਤੇ ਰਾਜਪੂਤਾਂ ਦੇ ਪੁੱਤਰ ਹੋ।'' ਮੋਤੀ ਰਾਮ ਨੇ ਨਫਰਤ ਨਾਲ ਲਲਕਾਰਿਆ, ''ਆਪਣੇ ਹੀ ਮੂਤ ਵਿਚ ਡੁੱਬ ਕੇ ਮਰ ਜਾਵੋ। ਅਸੀਂ ਪੂਰਬੀ ਪੰਜਾਬ ਵਿਚ ਇੱਕ ਮੁੱਸਲੇ ਨੂੰ ਨਹੀਂ ਛੱਡਿਆ, ਸਾਡੀ ਤਾਂ ਇਹ ਕਾਂਗਰਸੀ ਸਰਕਾਰ ਦੁਸ਼ਮਣ ਹੈ। ਇਹ ਸਾਨੂੰ ਨਾ ਰੋਕਦੀ ਤਾਂ ਪਸ਼ੌਰ ਤਕ ਭੈਣ. . .ਮੁਸਲਮਾਨਾਂ ਦਾ ਬੀ ਮੁਕਾ ਦਿੰਦੇ। ਤੁਸੀਂ ਇਥੇ ਘੱਗਰੇ ਤੇ ਚੂੜੀਆਂ ਪਾ ਲਵੋ! ਪਾਕਿਸਤਾਨ ਵਿਚ ਹਿੰਦੂ ਨਹੀਂ ਰਹਿ ਸਕਦੇ ਤਾਂ ਹਿੰਦੂਸਤਾਨ ਵਿਚ ਮੁੱਸਲੇ ਕਿਉਂ ਰਹਿਣ? ਇਹ ਭੈਣ. . .ਆਪਣੇ ਇਲਾਕਿਆਂ ਵਿਚ ਹਿੰਦੂ ਨੂੰ ਦੁਸ਼ਮਣ ਬਣਾ ਕੇ ਮੁੱਕਾ ਰਹੇ ਨੇ ਤੇ ਤੁਸੀਂ ਸੱਪਾਂ ਨੂੰ ਬੁਕਲਾਂ ਵਿਚ ਪਾਲ ਕੇ ਪਿਆਰ ਕਰੋ। ਹੁਣ ਤੁਹਾਡੇ ਘਰਾਂ ਵਿਚ ਵੀ ਹੋਣ ਲਗਾ ਹੈ। ਵੇਖ ਲਵੋ. ਹੋ ਗਿਆ ਬਾਗੇਸ਼ਵਰ ਵਿਚ. ਵੇਖ ਲਵੋ ਆਪ ਜਾ ਕੇ। ਜਦੋਂ ਤਕ ਇੱਕ ਇਕ ਹਿੰਦੂ ਦੀ ਜਾਨ ਤੇ ਇੱਜ਼ਤ ਦਾ ਬਦਲਾ ਨਹੀਂ ਲਵੋਗੇ. ਤੁਹਾਡਾ ਬੀਜ ਨਾਸ ਹੋ ਜਾਵੇਗਾ। ਵੇਖਦੇ ਕੀ ਹੋ? ਕਿਉਂ ਨੰਬਰਦਾਰ।'' ਉਸਨੇ ਤਿਲੋਕ ਸਿੰਘ ਨੂੰ ਲਲਕਾਰਿਆ ਅਤੇ ਫਿਰ ਬੱਚੀ ਸਿੰਘ ਵਲ ਵੇਖਿਆ – ''ਕਿਉਂ ਠਾਕਰ?''

ਇਹਨਾਂ ਭੈਣ – ਮੁੱਸਲਿਆਂ ਦੀ ਮਾਂ! ਬੱਚੀ ਸਿੰਘ ਨੇ ਤਾਸ਼ ਦੀ ਗੱਡੀ ਫਰਸ਼ ਤੇ ਸੁੱਟ ਦਿੱਤੀ ਅਤੇ ਆਪਣੀ ਮੰਜੀ ਵਲ ਵਧਿਆ। ਸਾਰੇ ਮੁੰਡੇ ਆਪੇ ਤੋਂ ਬਾਹਰ ਹੋ ਗਏ। ਤਿਲੋਕ ਸਿੰਘ ਨੇ ਵੀ ਇਕ ਡੰਡਾ ਚੁਕਿਆ। ਜਿਸਦੇ ਹੱਥ ਜੋ ਆਇਆ ਲੈ ਕੇ, ਸਾਰੇ ਮੁੰਡੇ ਮੋਤੀ ਰਾਮ ਤੇ ਨੰਦ ਲਾਲ ਦੇ ਨਾਲ ਟੇਕਰੀ ਤੋਂ ਇਸ ਤਰ੍ਹਾਂ ਦੌੜਦੇ ਹੋਏ ਉਤਰੇ ਜਿਵੇਂ ਪੱਥਰਾਂ ਦਾ ਢੇਰ ਢਾਲ ਉਪਰ ਰਿੜ੍ਹ ਰਿਹਾ ਹੋਵੇ।

ਬਾਜ਼ਾਰ ਵਿਚ ਪਹੁੰਚ ਕੇ ਲੋਕਾਂ ਦੇ ਹੱਥਾਂ ਵਿਚ ਖੁਖਰੀ, ਭਾਲੇ, ਤਲਵਾਰਾਂ ਤੇ ਚਾਕੂ ਵੀ ਆ ਗਏ। ਬਾਜ਼ਾਰ ਦੇ ਹਿੰਦੂਆਂ ਵਿਚ ਢਾਕੇ ਤੇ ਬਾਗੇਸ਼ਵਰ ਦੀਆਂ ਅਫਵਾਹਾਂ ਕਾਰਣ

ਪਹਿਲਾਂ ਹੀ ਉਤੇਜਨਾ ਫੈਲੀ ਹੋਈ ਸੀ। ਗੁੱਸੇ ਨਾਲ ਉਬਲੇ ਹੋਏ ਵੀਹ-ਪੰਝੀ ਹਿੰਦੂ ਵੀ ਇਹਨਾਂ ਮੁੰਡਿਆਂ ਨਾਲ ਹੋ ਗਏ।

ਭੀੜ ਲਲਕਾਰ ਰਹੀ ਸੀ – "ਮਾਰੋ ਸਾਲੇ. . ਮੁੱਸਲਿਆਂ ਨੂੰ!"

ਸਭ ਤੋਂ ਪਹਿਲਾਂ ਨੰਦ ਲਾਲ ਦੇ ਦੁਸ਼ਮਣ ਉਬੈਦੁੱਲਾ ਦੀ ਦੁਕਾਨ ਤੇ ਘਰ ਸੀ। ਬੱਚੀ ਸਿੰਘ ਨੇ ਜਾਂਦਿਆਂ ਹੀ ਇਕ ਭਾਲਾ ਉਸਦੀਆਂ ਪੱਸਲੀਆਂ ਤੋਂ ਪਾਰ ਕਰ ਦਿੱਤਾ। ਤਿਲੋਕ ਸਿੰਘ ਵੀ ਡੰਡਾ ਸੁੱਟ ਕੇ ਕਿਸੇ ਦੇ ਹੱਥੋਂ ਤਲਵਾਰ ਲੈ ਚੁੱਕਾ ਸੀ। ਉਸਨੇ ਡਰ ਕੇ ਦੌੜਦੇ ਉਬੈਦੁੱਲਾ ਦੇ ਮੁੰਡੇ ਅਕਬਰ ਦੇ ਢਿੱਡ ਵਿਚ ਤਲਵਾਰ ਖੋਭ ਦਿੱਤੀ। ਸ਼ੋਰ ਪੈ ਗਿਆ – ਮਾਰੋ ਸਾਲੇ ਮਾਦਰ. . ਮੁੱਸਲਿਆਂ ਨੂੰ।

ਉਤੇਜਿਤ ਭੀੜ ਉਬੈਦੁੱਲਾ ਦੇ ਘਰ ਵਿਚ ਵੜ ਗਈ। ਪੂਰਬੀ ਤੇ ਪੱਛਮੀ ਪਾਕਿਸਤਾਨ ਵਿਚ ਹਿੰਦੂ ਤੀਵੀਆਂ ਨਾਲ ਕੀਤੇ ਜ਼ਬਰਜ਼ਿਨਾਹ ਅਤੇ ਜ਼ੁਲਮਾਂ ਦਾ ਵਰਣਨ ਉਤੇਜਿਤ ਭੀੜ ਨੂੰ ਪਾਗਲ ਬਣਾ ਰਿਹਾ ਸੀ। ਉਹ ਆਪਣੀ ਜਾਤ ਦੀਆਂ ਮਾਵਾਂ ਭੈਣਾਂ ਨਾਲ ਕੀਤੇ ਜ਼ੁਲਮਾਂ ਦਾ ਪਾਈ-ਪਾਈ ਬਦਲਾ ਚੁਕਾ ਲੈਣ ਲਈ ਤੁੱਲੇ ਹੋਏ ਸਨ। ਪਾਕਿਸਤਾਨ ਦੇ ਵਰਣਨਾ ਅਨੁਸਾਰ ਉਬੈਦੁੱਲਾ ਦੀ ਜਵਾਨ ਨੂੰਹ ਤੇ ਧੀ ਨੂੰ ਨੰਗਾ ਕੀਤਾ ਗਿਆ ਅਤੇ ਯਾਦ ਕਰਕੇ ਉਨ੍ਹਾਂ ਦੇ ਅੰਗਾਂ ਨਾਲ ਉਹੀ ਵਿਹਾਰ ਕੀਤਾ ਗਿਆ ਜਿਹੋ ਜਿਹਾ ਮੁਸਲਮਾਨਾਂ ਵਲੋਂ ਹਿੰਦੂ ਤੀਵੀਆਂ ਨਾਲ ਕੀਤੇ ਜਾਣ ਦੀ ਖ਼ਬਰ ਸੁਣੀ ਸੀ। ਉਬੈਦੁੱਲਾ ਦੀ ਜਨਾਨੀ ਦੀ ਛਾਤੀ ਨਾਲ ਡਰਦੇ ਚਿਪਕੇ ਪੋਤੇ ਦੀ ਪਿੱਠ ਵਿਚੋਂ ਭਾਲਾ ਲੰਘ ਕੇ ਦਾਦੀ ਦੀ ਪਿੱਠ ਵਿਚੋਂ ਨਿਕਲ ਗਿਆ। ਮਰੀ ਹੋਈ ਬੁੱਢੀ ਦੀਆਂ ਛਾਤੀਆਂ ਕਟ ਕੇ, ਹਿੰਦੂ ਤੀਵੀਆਂ ਦੀਆਂ ਛਾਤੀਆਂ ਕਟੇ ਜਾਣ ਦਾ ਹਿਸਾਬ ਚੁਕਾਇਆ ਗਿਆ। ਪਾਕਿਸਤਾਨ ਵਿਚ ਮੁਸਲਮਾਨਾਂ ਨੇ ਜ਼ੁਲਮ ਕੀਤੇ। ਹਿੰਦੁਸਤਾਨ ਵਿਚ ਹਿੰਦੂਆਂ ਨੇ ਬਦਲਾ ਲੈ ਲਿਆ। ਮਾਰੀਆਂ ਗਈਆਂ ਦੋਹੀ 'ਥਾਈਂ' ਬੇਵਸ ਤੀਵੀਆਂ।

ਉਬੈਦੱਲਾ ਬਾਜ਼ਾਰ ਵਿਚ ਆਂਢ-ਗੁਆਂਢ ਦੇ ਸੈਂਕੜੇ ਬੰਦਿਆਂ ਦੇ ਕੰਮ ਆਉਂਦਾ ਸੀ। ਉਹ ਕਿਸੇ ਦਾ ਵੈਰੀ ਨਹੀਂ ਸੀ, ਕੋਈ ਉਹਦਾ ਦੁਸ਼ਮਣ ਨਹੀਂ ਸੀ ਪਰ ਇਥੇ ਬੰਦਿਆਂ ਦੀਆਂ ਦੋਸਤੀਆਂ-ਦੁਸ਼ਮਣੀਆਂ ਦਾ ਸਵਾਲ ਨਹੀਂ ਸੀ। ਇਹ ਜਾਤਾਂ ਦਾ ਮਸਲਾ ਸੀ ਜਿਸ ਵਿਚ ਬੰਦੇ ਗੁਆਚ ਜਾਂਦੇ ਹਨ। ਵਿਅਕਤੀਗਤ ਤੌਰ ਤੇ ਕੋਈ ਨਹੀਂ ਸੋਚਦਾ। ਸਮੂਹਿਕ ਲੜਾਈ ਸਭ ਨੂੰ ਨਿਰਭੈ ਤੇ ਗੈਰਜਜ਼ਬਾਤੀ ਬਣਾ ਦੇਂਦੀ ਹੈ।

ਬੰਦੇ ਦੀ ਸੋਚਣੀ ਦੀਵੇ ਦੀ ਲੋਅ ਵਰਗੀ ਅਤੇ ਭੀੜ ਦੀ ਉਤੇਜਨਾ ਜੰਗਲੀ ਹੁੰਦੀ ਹੈ। ਵਿਅਕਤੀਗਤ ਫ਼ਰਜ਼ ਤੇ ਲਿਹਾਜ਼ ਸਭ ਕੁਝ ਇਸ ਵਿਚ ਸੜ ਜਾਂਦਾ ਹੈ। ਉਬੈਦੁੱਲਾ ਦਾ ਪਰਿਵਾਰ ਖ਼ਤਮ ਹੋ ਗਿਆ ਪਰ ਭੀੜ ਦੀ ਜਵਾਬੀ ਹਿੰਸਾ ਤ੍ਰਿਪਤ ਨਾ ਹੋਈ। ਉਨ੍ਹਾਂ ਦੇ ਦਿਲਾਂ ਵਿਚ ਲੱਖਾਂ ਪਰਿਵਾਰਾਂ ਦੇ ਨਾਸ਼ ਦੀ ਸੜਨ ਸੀ। ਇਕ ਪਰਿਵਾਰ ਨੂੰ ਖ਼ਤਮ ਕਰਕੇ ਭੀੜ ਦੀਆਂ ਲਪਟਾਂ ਹੋਰ ਪ੍ਰਬਲ ਹੋ ਗਈਆਂ। ਜਿਵੇਂ ਅੱਗ ਉਪਰ ਤੇਲ ਪੈ ਗਿਆ ਹੋਵੇ। ਉਹਨਾਂ ਦੇ ਸਿਰਾਂ ਤੇ ਖ਼ੂਨ ਸਵਾਰ ਹੋ ਗਿਆ। ਪਾਗਲ ਹੋਈ ਭੀੜ ਬਦਲੇ ਤੇ ਵਿਨਾਸ਼ ਦੇ ਨਾਅਰੇ ਲਗਾਉਂਦੀ ਅੱਗੇ ਵਲ ਵਧਦੀ ਗਈ।

ਬਿਸਾਤੀ ਰਸੂਲੇ ਤੇ ਦਰਜ਼ੀ ਬਸ਼ੀਰ ਦੀਆਂ ਦੁਕਾਨਾਂ ਨਾਲੋਂ-ਨਾਲ ਸਨ। ਉਨ੍ਹਾਂ ਨੇ ਉਬੈਦੁੱਲਾ ਦੀ ਦੁਕਾਨ ਤੇ ਸ਼ੋਰ ਸੁਣਿਆ ਸੀ ਪਰ ਗੱਲ ਸਮਝ ਨਹੀਂ ਸਕੇ ਸਨ। ਉਨ੍ਹਾਂ ਸਮਝਿਆ ਕਿ ਗੰਵਾਰ ਪੇਂਡੂ ਆਪਸ ਵਿਚ ਲੜ ਪਏ ਹਨ। ਹਿੰਦੂ-ਮੁਸਲਮਾਨ ਦਾ ਝਗੜਾ ਤਾਂ ਉਥੇ ਕਿਸੇ ਨੇ ਸੁਣਿਆ ਹੀ ਨਹੀਂ ਸੀ। ਭੀੜ ਨੂੰ 'ਮਾਰੋ ਮੁਸੱਲਿਆਂ ਨੂੰ' ਚੀਕਦਿਆਂ

ਅਤੇ ਖੂਨ ਲਿਬੜੇ ਭਾਲੇ ਤੇ ਤਲਵਾਰਾਂ ਲਈ ਆਪਣੀ ਦੁਕਾਨ ਵਲ ਵਧਦਿਆਂ ਵੇਖ ਕੇ ਬਸ਼ੀਰ ਹੜਬੜਾ ਕੇ ਮਸ਼ੀਨ ਤੋਂ ਉਠਿਆ ਤੇ ਦੁਕਾਨ ਦਾ ਬੂਹਾ ਬੰਦ ਕਰਨ ਦੀ ਕੋਸ਼ਿਸ਼ ਕਰਨ ਲੱਗਾ। ਤਿਲੋਕ ਸਿੰਘ ਨੇ ਝੱਟ ਤਲਵਾਰ ਉਸ ਦੇ ਢਿੱਡ ਵਿਚ ਖੋਭ ਦਿੱਤੀ।

ਬਸ਼ੀਰ ਚੀਕ ਕੇ ਡਿਗ ਪਿਆ। ਦਰਵਾਜ਼ੇ ਧੱਕ ਕੇ ਭੀੜ ਬਸ਼ੀਰ ਨੂੰ ਮਸਲ ਕੇ ਅੰਦਰ ਵੜ ਗਈ। ਸਾਹਮਣੇ ਬਸ਼ੀਰੇ ਦੀ ਅੱਧਖੜ ਤੀਵੀਂ ਹਾਏ ਹਾਏ ਕਰਦੀ ਲੋਕਾਂ ਨੇ ਫੜ ਲਈ। ਉਸਦੇ ਸਰੀਰ ਨਾਲ ਵੀ ਉਹੀ ਵਿਹਾਰ ਹੋਇਆ ਜਿਹੜਾ ਪਾਕਿਸਤਾਨ ਵਿਚ ਹਕੂਮਤੇ-ਇਲਾਹੀ ਅਤੇ ਪੂਰਬੀ ਪੰਜਾਬ ਵਿਚ 'ਹਿੰਦੂ ਰਾਜ' ਕਾਇਮ ਕਰਨ ਦਾ ਦਾਅਵਾ ਕਰਨ ਵਾਲਿਆਂ ਨੇ ਸਿਖਾਇਆ ਸੀ।

"ਮਾਂ. . .ਹਰਾਮਜ਼ਾਦੀ ਕੁੜੀ ਕਿਥੇ ਈ?" ਕਿਸੇ ਨੇ ਕਿਹਾ ਅਤੇ ਕੁਝ ਲੋਕ ਨਾਜ਼ੋ ਨੂੰ ਭਾਲਣ ਉਪਰਲੀ ਪੜਛੱਤੀ ਤੇ ਪਹੁੰਚੇ। ਤਿਲੋਕ ਸਿੰਘ ਉਪਰ ਨਾ ਜਾ ਕੇ ਪਿਛਵਾੜੇ ਦੇ ਵਿਹੜੇ ਵਿਚ ਗਿਆ। ਵਿਹੜੇ ਦੇ ਖੁਲ੍ਹੇ ਬੂਹੇ ਵਿਚੋਂ ਉਸਨੇ ਵੇਖਿਆ – ਨਾਜ਼ੋ ਖੇਤਾਂ ਦੀ ਵਾੜ ਪਿਛੇ ਸਿਰ ਤੇ ਪੈਰ ਰਖੀ ਜੰਗਲ ਵਲ ਦੌੜੀ ਜਾ ਰਹੀ ਹੈ। ਉਹ ਉਸਦੇ ਪਿੱਛੇ-ਪਿੱਛੇ ਦੌੜਿਆ।

ਭੀੜ ਨੇ ਪੜਛੱਤੀ ਦਾ ਕੋਨਾ-ਕੋਨਾ ਛਾਣ ਮਾਰਿਆ ਅਤੇ ਸਮਝਿਆ ਕਿ ਕੁੜੀ ਨਾਲ ਦੇ ਬਿਸਾਤੀ ਰਸੂਲੇ ਦੇ ਘਰ ਜਾ ਲੁਕੀ ਹੈ। ਨਾਜ਼ੋ ਨੂੰ ਪਰਿਵਾਰ ਦੇ ਨਾਲ ਹੀ ਖਤਮ ਕਰਨ ਲਈ ਭੀੜ ਉਸ ਪਾਸੇ ਤੁਰ ਪਈ। ਐਨੀ ਦੇਰ ਵਿਚ ਉਹਦਾ ਪਿੱਛਾ ਕਰਦਾ ਤਿਲੋਕ ਸਿੰਘ ਤੇ ਨਾਜ਼ੋ ਰੁਖਾਂ ਨਾਲ ਘਿਰੀ ਇਕ ਟੇਕਰੀ ਦੇ ਪਿੱਛੇ ਅੱਖੋਂ ਉਹਲੇ ਹੋ ਚੁੱਕੇ ਸਨ।

ਪਿੱਛਾ ਕੀਤੇ ਜਾਣ ਦੀ ਆਵਾਜ਼ ਸੁਣ ਕੇ ਨਾਜ਼ੋ ਹੋਰ ਵੀ ਜ਼ੋਰ ਨਾਲ ਦੌੜੀ ਪਰ ਤੀਵੀਂ, ਤੀਵੀਂ ਹੁੰਦੀ ਹੈ ਅਤੇ ਮਰਦ, ਮਰਦ। ਤਿਲੋਕ ਸਿੰਘ ਹੱਫਿਆ ਹੋਇਆ ਉਹਦੇ ਲਾਗੇ ਪਹੁੰਚਿਆ ਤੇ ਬੋਲਿਆ, "ਰੁਕ।"

ਨਾਜ਼ੋ ਦੇ ਪੈਰ ਡਰ ਨਾਲ ਲੜਖੜਾ ਗਏ। ਉਸਨੇ ਮੁੜ ਕੇ ਵੇਖਿਆ ਤੇ ਪਛਾਣਿਆ – "ਤੂੰ" ਅਤੇ ਸੁੱਖ ਦਾ ਸਾਹ ਲੈ ਕੇ ਆਪਣੀਆਂ ਬਾਹਾਂ ਫੈਲਾ ਦਿੱਤੀਆਂ।

ਤਿਲੋਕ ਸਿੰਘ ਨੇ ਉਹਦੀ ਬਾਂਹ ਫੜ ਕੇ ਜ਼ੋਰ ਨਾਲ ਝੰਜੋੜਿਆ ਅਤੇ ਦੰਦਾਂ ਨਾਲ ਬੁਲ੍ਹ ਟੁਕਦਿਆਂ ਧਮਕਾਇਆ. "ਹੋਰ ਥਕਾ ਲੈ ਹੋਰ ਦੌੜ।"

ਦੋਵੇਂ ਸਾਹੋ-ਸਾਹ ਹੋਏ ਪਏ ਸਨ। ਦੋਹਾਂ ਦੇ ਦਿਲ ਧੱਕ-ਧੱਕ ਕਰ ਰਹੇ ਸਨ। ਦੋਹਾ ਦੀਆਂ ਅੱਖਾਂ ਅੱਡੀਆਂ ਹੋਈਆਂ ਸਨ। ਇਕ ਦੀਆਂ ਗੁੱਸੇ ਤੇ ਉਤੇਜਨਾ ਨਾਲ ਅਤੇ ਦੂਜੇ ਦੀਆਂ ਡਰ ਅਤੇ ਕਾਹਲ ਨਾਲ। ਨਾਜ਼ੋ ਤਿਲੋਕ ਸਿੰਘ ਦੇ ਮੋਢੇ ਨਾਲ ਲਗ ਕੇ ਲਿਪਟ ਗਈ – "ਮੈਂ ਤੇਰੇ ਤੋਂ ਥੋੜਾ ਦੌੜ ਰਹੀ ਸਾਂ. . . ।" ਉਸਨੇ ਅੱਖਾਂ ਮੀਟ ਲਈਆਂ।

ਤਿਲੋਕ ਸਿੰਘ ਨੇ ਹੱਥਲੀ ਤਲਵਾਰ ਜ਼ਮੀਨ ਤੇ ਸੁੱਟ ਦਿੱਤੀ ਅਤੇ ਨਾਜ਼ੋ ਨੂੰ ਦੋਹਾਂ ਬਾਹਾਂ ਤੋਂ ਫੜ ਕੇ ਇਕ ਪਾਸੇ ਘਸੀਟ ਕੇ ਸੁਟ ਲਿਆ। ਨਾਜ਼ੋ ਹੋਰ ਵੀ ਉਹਦੇ ਨਾਲ ਲਿਪਟਦੀ ਜਾ ਰਹੀ ਸੀ। ਤਿਲੋਕ ਸਿੰਘ ਦੇ ਇਸ ਨਿਰਦਈਪੁਣੇ ਨਾਲ ਉਸਨੂੰ ਬੜਾ ਸੁੱਖ ਮਿਲ ਰਿਹਾ ਸੀ। ਉਹ ਇਸਨੂੰ ਤਿਲੋਕ ਸਿੰਘ ਦਾ ਪਿਆਰ ਭਰਿਆ ਗੁੱਸਾ ਸਮਝ ਰਹੀ ਸੀ ਅਤੇ ਆਪਣੇ ਆਪਨੂੰ ਉਸਦੀਆਂ ਬਾਹਾਂ ਵਿਚ ਸੁਰੱਖਿਅਤ ਸੋਚ ਰਹੀ ਸੀ।

ਨਾਜ਼ੋ ਨੇ ਅੱਖਾਂ ਖੋਲ੍ਹੀਆਂ ਤਾਂ ਬਾਹਾਂ ਤਿਲੋਕ ਸਿੰਘ ਦੇ ਗਲੇ ਵਿਚ ਪਾ ਕੇ ਬੇਨਤੀ ਕੀਤੀ – "ਮੈਨੂੰ ਘਰ ਲੈ ਚਲ!"

"ਹੂੰ" ਆਪਣੇ ਆਪ ਨੂੰ ਸੰਭਾਲਦਿਆਂ ਤਿਲੋਕ ਨੇ ਜਵਾਬ ਦਿੱਤਾ, "ਲਿਜਾਂਵਾਂ ਤੈਨੂੰ

ਆਪਣੇ ਘਰ!''

ਉਸੇ ਵੇਲੇ ਝਾੜੀਆਂ ਪਿਛੋਂ ਫਿਰ ਆਵਾਜ਼ ਸੁਣੀ ਅਤੇ ਝਾੜੀਆਂ ਦੇ ਉਤੋਂ ਲੋਕਾਂ ਦੇ ਸਿਰ ਵੀ ਦਿੱਸੇ।

ਰਸੂਲੇ ਦਾ ਘਰ ਤੇ ਪਰਿਵਾਰ ਖ਼ਤਮ ਕਰਕੇ ਵੀ ਜਦੋਂ ਨਾਜ਼ੋ ਅਤੇ ਰਸੂਲੇ ਦਾ ਸੋਲ੍ਹਾਂ ਸਾਲਾਂ ਦਾ ਮੁੰਡਾ ਰਹਿਮਤ ਨਾ ਮਿਲੇ ਤਾਂ ਭੀੜ ਦੇ ਕੁਝ ਬੰਦੇ ਉਨ੍ਹਾਂ ਨੂੰ ਢੂੰਡਦੇ ਏਧਰ ਆ ਪੁਜੇ।

''ਇਹ ਹੈ ਮਾਦਰ. . .ਮੁੱਸਲੀ!'' ਆਪਣੇ ਆਪ ਨੂੰ ਸੰਭਾਲਦਿਆਂ ਤਿਲੋਕ ਸਿੰਘ ਭੀੜ ਵਲ ਮੁੜ ਕੇ ਚੀਕਿਆ।

''ਹਾਏ, ਮੈਂ ਤੇਰੀ ਹਾਂ। ਮੈਂ ਹਿੰਦੂ ਹੋ ਗਈ।'' ਨਾਜ਼ੋ ਤਿਲੋਕ ਸਿੰਘ ਦੇ ਲੱਕ ਨਾਲ ਲਿਪਟ ਦੇ ਭਾਵੁਕਤਾ ਵਸ ਬੋਲੀ – ''ਮੈਨੂੰ ਬਚਾ।''

ਆਵਾਜ਼ ਸੁਣ ਕੇ ਲੋਕ ਉਨ੍ਹਾਂ ਵਲ ਆ ਪਹੁੰਚੇ। ਨਾਜ਼ੋ ਲੁਕਣ ਲਈ ਇਕ ਝਾੜੀ ਪਿੱਛੇ ਦੌੜੀ। ਤਿਲੋਕ ਸਿੰਘ ਨੇ ਅਗੇ ਹੋ ਕੇ ਉਹਦੀ ਬਾਂਹ ਫੜ ਲਈ ਅਤੇ ਭੀੜ ਨੂੰ ਸੁਣਾ ਕੇ ਬੋਲਿਆ – ''ਸਾਰੇ ਇਸ ਹਰਾਮਜ਼ਾਦੀ ਨਾਲ. . .।''

ਨੰਦ ਲਾਲ ਤੇ ਤਾਰੂ ਨੇ ਨਾਜ਼ੋ ਨੂੰ ਦੋਹਾਂ ਬਾਹਾਂ ਤੋਂ ਫੜ ਲਿਆ।

ਤਾਰੂ ਬਾਜ਼ਾਰ ਦਾ ਹੀ ਮੁੰਡਾ ਸੀ। ਉਸਨੂੰ ਪਛਾਣ ਕੇ ਨਾਜ਼ੋ ਹੱਥ ਜੋੜ ਕੇ ਗਿੜਗਿੜਾਈ – ''ਮੈਂ ਤੇਰੀ ਭੈਣ ਹਾਂ! ਮੈਂ ਹਿੰਦੂ ਹੋ ਗਈ!''

ਉਹਨਾਂ ਲੋਕਾਂ ਵਿਚ ਹਾਏ ਹਾਏ ਕਰਦੀ ਤੇ ਸਿਸਕਦੀ ਨਾਜ਼ੋ ਦਾ ਲਹੂਲੁਹਾਣ ਸਰੀਰ ਬੇਤਰਤੀਬ ਤੇ ਖੁਲ੍ਹਾ ਪਿਆ ਸੀ। ਉਹ ਆਪਣੇ ਆਪ ਨੂੰ ਸੰਭਾਲਣ ਦੇ ਕਾਬਲ ਨਹੀਂ ਸੀ ਰਹੀ।

''ਬਸ ਖ਼ਤਮ ਕਰ ਦਿਉ ਇਸ ਹਰਾਮਜਾਦੀ ਨੂੰ।'' ਕੋਈ ਬੋਲਿਆ।

ਨੌਜਵਾਨ ਮੁੰਡਿਆਂ ਦੇ ਗੁੱਸੇ ਦੀ ਅੱਗ ਤੇ ਮਰਦਾਨਗੀ ਖਰਚ ਹੋ ਜਾਣ ਕਾਰਣ ਘੱਟ ਪੈ ਗਈ ਸੀ। ਤਿਲੋਕ ਸਿੰਘ ਦੇ ਹੱਥੋਂ ਜ਼ਮੀਨ ਤੇ ਡਿਗੀ ਤਲਵਾਰ ਲੋਕਾਂ ਦੇ ਪੈਰਾਂ ਦੀਆਂ ਠੋਕਰਾਂ ਨਾਲ ਝਾੜੀਆਂ ਤੇ ਸੰਘਣੇ ਘਾਹ ਵਿਚ ਪਤਾ ਨਹੀਂ ਕਿਥੇ ਗੁਆਚ ਗਈ ਸੀ। ਤਿਲੋਕ ਸਿੰਘ ਤੇ ਦੂਜੇ ਲੋਕਾਂ ਨੇ ਤਲਵਾਰ ਵਾਸਤੇ ਇਧਰ ਉਧਰ ਵੇਖਿਆ ਤੇ ਹੱਥਾਂ-ਪੈਰਾਂ ਨੂੰ ਟਟੋਲਿਆ, ਪਰ ਤਲਵਾਰ ਨਾ ਮਿਲੀ।

ਤਿਲੋਕ ਨੇ ਜੇਬ ਵਿਚ ਪਿਆ ਛੋਟਾ ਚਾਕੂ ਕਢਿਆ ਅਤੇ ਨਾਜ਼ੋ ਉਪਰ ਝਪਟਿਆ। ਤਿਲੋਕ ਸਿੰਘ ਨੂੰ ਚਾਕੂ ਫੜੀ ਆਪਣੇ ਉਪਰ ਝੁਕਦਿਆਂ ਵੇਖ ਕੇ ਨਾਜ਼ੋ ਬਚਾਅ ਵਾਸਤੇ ਦੋਵੇਂ ਹੱਥ ਵਧਾ ਕੇ ਚੀਕੀ – ''ਹਾਏ! ਨਾ! ਮੈਂ ਹਿੰਦੂ. . .।

ਤਿਲੋਕ ਸਿੰਘ ਨੇ ਰਖਿਆ ਲਈ ਉਠੇ ਨਾਜ਼ੋ ਦੇ ਹੱਥਾਂ ਨੂੰ ਖੱਬੇ ਹੱਥ ਨਾਲ ਇਕ ਪਾਸੇ ਝਟਕ ਕੇ ਉਸਨੂੰ ਹੇਠੋਂ ਢਿੱਡ ਤਕ ਫਾੜ ਦੇਣ ਵਾਸਤੇ ਚਾਕੂ ਚਲਾਇਆ।

ਨਾਜ਼ੋ ਚੀਕ ਕੇ ਚੁਪ ਕਰ ਗਈ। ਤਿਲੋਕ ਸਿੰਘ ਦੇ ਹੱਥ ਕੰਬ ਜਾਣ ਜਾਂ ਚਾਕੂ ਛੋਟਾ ਹੋਣ ਕਾਰਣ ਵਧੇਰੇ ਕੱਟ-ਵੱਢ ਨਾ ਕਰ ਸਕਿਆ। ਭੀੜ ਨਾਜ਼ੋ ਨੂੰ ਖ਼ਤਮ ਸਮਝ ਕੇ ਗਾਲ੍ਹਾਂ ਕਢਦੀ ਹੋਈ ਪਰਤ ਗਈ।

ਬਡੇਰੀ ਅਤੇ ਗੁਆਂਢ ਦੇ ਪਿੰਡਾਂ ਦੇ ਕਾਂਗਰਸੀ ਲੋਕਾਂ ਨੂੰ ਆਪਣੀ ਬਸਤੀ ਵਿਚ ਐਸਾ ਜ਼ੁਲਮ ਬਰਦਾਸ਼ਤ ਨਹੀਂ ਸੀ। ਉਨ੍ਹਾਂ ਨੇ ਦੰਗਿਆਂ ਦੀ ਖ਼ਬਰ ਮਿਲਦਿਆਂ ਹੀ ਸਰਪੰਚ, ਮੁੱਖੀ ਤੇ ਪਟਵਾਰੀ ਨੂੰ ਬੁਲਾ ਕੇ ਜ਼ਖਮੀਆਂ ਨੂੰ ਭਾਲਣਾ ਸ਼ੁਰੂ ਕੀਤਾ। ਬਾਜ਼ਾਰ ਦੇ ਜਿਹੜੇ

ਲੋਕ ਪਹਿਲਾਂ 'ਮੁਸਲਿਆਂ ਨੂੰ ਮਾਰੋ' ਚੀਕ ਰਹੇ ਸਨ, ਹੁਣ ਸ਼ਰਮਿੰਦੇ ਹੋ ਕੇ ਮਦਦ ਲਈ ਇਕੱਠੇ ਹੋ ਗਏ। ਸੜੇ ਹੋਏ ਮਕਾਨਾਂ ਉਪਰ ਪਹਿਰਾ ਲਗਾ ਦਿੱਤਾ ਗਿਆ। ਬਸ਼ੀਰ ਜ਼ਖਮੀ ਹੋ ਕੇ ਬੇਹੋਸ਼ ਹੋ ਗਿਆ ਸੀ ਪਰ ਜਾਨ ਬਾਕੀ ਸੀ। ਇਹੋ ਹਾਲਤ ਨਜ਼ੀਰ ਲੁਹਾਰ ਦੀ ਸੀ। ਲਾਲਟੈਨਾਂ ਤੇ ਮਸ਼ਾਲਾਂ ਦੀ ਮਦਦ ਨਾਲ ਬੇਤਰਤੀਬੀ ਤੇ ਉਖੜੀ-ਪੁਖੜੀ ਹਾਲਤ ਵਿਚ ਹਾਏ, ਹਾਏ ਕਰਦੀ ਨਾਜ਼ੋ ਨੂੰ ਵੀ ਲਭ ਲਿਆ ਗਿਆ। ਕਾਂਗਰਸੀਆਂ ਨੇ ਜ਼ਖਮੀਆਂ ਨੂੰ ਡੋਲੀਆਂ ਉਪਰ ਲੱਦ ਕੇ, ਆਪਣੇ ਮੋਢਿਆਂ ਉਪਰ, ਮੀਲਾਂ ਦੂਰ ਬਾਗੇਸ਼ਵਰ ਦੇ ਹਸਪਤਾਲ ਪਹੁੰਚਾਇਆ। ਮੁਰਦੇ, ਜਾਂਚ ਪੜਤਾਲ ਤੋਂ ਬਾਅਦ ਦਬਾਏ ਜਾਣ ਲਈ ਇਕ ਥਾਂ ਇਕੱਠੇ ਕੀਤੇ ਗਏ।

ਕਾਂਗਰਸੀ ਰਾਜ ਵਿਚ ਐਸੀ ਦੁਰਘਟਨਾ ਹੋ ਜਾਣ ਕਾਰਣ ਕਾਂਗਰਸੀ ਦੁੱਖੀ ਤੇ ਸ਼ਰਮਿੰਦਾ ਸਨ। ਉਹਨਾਂ ਦੀ ਨਜ਼ਰ ਵਿਚ ਹਿੰਦੂ, ਮੁਸਲਮਾਨ ਦਾ ਵਿਚਾਰ ਨਹੀਂ, ਆਦਮੀ ਸੀ। ਉਹ ਚਾਹੁੰਦੇ ਸਨ, ਅਪਰਾਧੀਆਂ ਨੂੰ ਪੂਰੀ ਸਜਾ ਮਿਲੇ, ਇਨਸਾਫ ਹੋਵੇ। ਦੁਬਾਰਾ ਐਸੀ ਘਟਨਾ ਨਾਂ ਹੋ ਸਕੇ। ਦੁਨੀਆ ਵੇਖ ਲਏ, ਕਾਂਗਰਸੀ ਰਾਜ ਹਿੰਦੂਆਂ ਦਾ ਨਹੀਂ, ਇਨਸਾਫ ਦਾ ਹੈ। ਸਰਕਾਰ ਵੀ ਬੜੀ ਹੁਸ਼ਿਆਰੀ ਨਾਲ ਸਾਰੇ ਮਾਮਲੇ ਦੀ ਜਾਂਚ ਕਰਵਾ ਰਹੀ ਸੀ। ਬਿਡੋਰੀ ਵਿਚ ਪੁਲਸ ਅਤੇ ਹਥਿਆਰਬੰਦ ਪੁਲਸ ਦੇ ਡੇਰੇ ਲਗ ਗਏ। ਕਾਂਗਰਸੀ ਲੋਕਾਂ ਨੂੰ ਇਨਸਾਫ ਲਈ ਕਹਿ ਕੇ ਅਪਰਾਧੀਆਂ ਤੇ ਸ਼ਕੀ ਲੋਕਾਂ ਨੂੰ ਗ੍ਰਿਫਤਾਰ ਕਰਵਾ ਰਹੇ ਸਨ। ਬਾਜ਼ਾਰ ਦੇ ਦਸ ਆਦਮੀਆਂ ਨਾਲ ਚਾਰ ਪੰਜਾਬੀ ਸ਼ਰਨਾਰਥੀ ਤਿਲੋਕ ਸਿੰਘ, ਬੱਚੀ ਸਿੰਘ ਅਤੇ ਸਕੂਲ ਦੇ ਚਾਰ ਹੋਰ ਮੁੰਡੇ ਵੀ ਗ੍ਰਿਫਤਾਰ ਕੀਤੇ ਗਏ।

ਤਿਲੋਕ ਸਿੰਘ ਦੇ ਪਿਉ ਜੋਧ ਸਿੰਘ ਨੇ ਮੁੰਡੇ ਦੀ ਗ੍ਰਿਫਤਾਰੀ ਦੀ ਖ਼ਬਰ ਸੁਣੀ ਤਾਂ ਉਹਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਸਾਰਿਆਂ ਨੇ ਸਮਝਾਇਆ ਕਿ ਮਾਮਲਾ ਗੰਭੀਰ ਹੈ। ਸਰਕਾਰ ਸਖ਼ਤੀ ਨਾਲ ਕੰਮ ਲੈ ਰਹੀ ਹੈ। ਪੁਲਸ ਨੂੰ ਖੁਆਣ-ਪਿਆਣ ਨਾਲ ਕੁਝ ਨਹੀਂ ਬਣੇਗਾ। ਬਚਣ ਦਾ ਇਕੋ-ਇਕ ਤਰੀਕਾ ਹੈ ਕਿ ਤਿਲੋਕ ਸਿੰਘ ਸਚੋ-ਸਚ ਸਾਰਾ ਕੁਝ ਦੱਸ ਕੇ ਸਰਕਾਰੀ ਗਵਾਹ ਬਣ ਜਾਏ।

ਪੁਲਸ ਨੇ ਅਪਰਾਧੀਆਂ ਨੂੰ ਡਰਾ-ਡਰਾ ਦੇ ਬਕਾਉਣ ਲਈ ਵੱਖੋ-ਵੱਖ ਬੰਦ ਕਰ ਦਿੱਤਾ ਸੀ। ਸਾਰਿਆਂ ਨੂੰ ਕਿਹਾ ਗਿਆ ਕਿ ਜ਼ਖ਼ਮੀਆਂ ਦੇ ਬਿਆਨਾਂ ਤੇ ਦੂਸਰੇ ਲੋਕਾਂ ਤੋਂ ਸੱਚੀ ਗੱਲ ਪਤਾ ਲਗ ਗਈ ਹੈ। ਤਿਲੋਕ ਸਿੰਘ ਨੂੰ ਫਾਂਸੀ ਤੇ ਕਾਲੇਪਾਣੀ ਦੀ ਧਮਕੀ ਦਿੱਤੀ ਗਈ। ਉਸਦੇ ਪਿਉ ਨੇ ਰੋ ਰੋ ਕੇ ਉਸਨੂੰ ਸਮਝਾਇਆ ਅਤੇ ਤਿਲੋਕ ਸਿੰਘ ਨੇ ਆਪਣੀ ਜਾਨ ਬਚਾਉਣ ਲਈ ਸਾਰਾ ਕੁਝ ਦੱਸ ਦਿੱਤਾ। ਪੁਲਸ ਦੇ ਬਾਰ-ਬਾਰ ਪੁੱਛਣ ਨਾਲ ਉਹਨੇ ਉਬੈਦੁੱਲਾ ਦੇ ਕਤਲ ਵਿਚ ਮਦਦ, ਬਸ਼ੀਰ ਨੂੰ ਤਲਵਾਰ ਮਾਰਨ ਅਤੇ ਨਾਜ਼ੋ ਨਾਲ ਭੈੜਾ ਵਿਹਾਰ ਕਰਕੇ ਉਸਨੂੰ ਕਤਲ ਕਰਨ ਵਾਸਤੇ ਹੇਠੋਂ ਵਢਣ ਦਾ ਅਪਰਾਧ ਵੀ ਸਵੀਕਾਰ ਕਰ ਲਿਆ। ਉਸਨੂੰ ਉਮੀਦ ਸੀ ਕਿ ਸਰਕਾਰੀ ਗਵਾਹ ਬਣ ਕੇ ਸੱਚ ਬੋਲਣ ਕਾਰਣ ਉਹ ਬਚ ਜਾਵੇਗਾ।

ਮਾਮਲੇ ਦੀ ਤਹਿਕੀਕਾਤ ਵਿਚ ਕਈ ਮਹੀਨੇ ਲਗ ਗਏ। ਜ਼ਖ਼ਮੀਆਂ ਦੇ ਤੁਰਨ-ਫਿਰਨ ਜੋਗਾ ਹੋਏ ਬਿਨਾਂ ਉਨ੍ਹਾਂ ਨੂੰ ਅਦਾਲਤ ਵਿਚ ਲਿਆ ਕੇ ਗਵਾਹੀ ਨਹੀਂ ਸੀ ਲਈ ਜਾ ਸਕਦੀ। ਮੁਕੱਦਮਾ ਸ਼ੁਰੂ ਹੋਇਆ। ਸਾਰਿਆਂ ਨੂੰ ਇਕੱਠਾ ਅਦਾਲਤ ਵਿਚ ਪੇਸ਼ ਕੀਤਾ ਗਿਆ ਤਾਂ ਪਤਾ ਲੱਗਾ ਕਿ ਸਿਰਫ ਤਿਲੋਕ ਸਿੰਘ ਨੇ ਹੀ ਅਪਰਾਧ ਮੰਨਿਆ ਸੀ। ਲੋਕ ਉਸਨੂੰ ਲਾਹਨਤ ਪਾਣ ਲੱਗੇ. . .''ਮਰੇਂਗਾ ਤਾਂ ਇਕੋ ਵਾਰ? ਫਿਰ ਕੀਤੇ ਕਰਾਏ ਧਰਮ ਤੇ ਬਹਾਦਰੀ ਦੇ

ਕੰਮ ਉਪਰ ਪਾਣੀ ਪਾ ਕੇ ਮੂੰਹ ਕਾਲਾ ਕਿਉਂ ਕਰਾਉਂਦਾ ਹੈਂ?

ਇਹ ਵੀ ਪਤਾ ਲੱਗਾ ਕਿ ਬਿਆਨ ਸਿਰਫ ਬਸ਼ੀਰ ਤੇ ਨਜ਼ੀਰ ਦੇ ਹਨ ਅਤੇ ਪੂਰਾ ਮੁਕੱਦਮਾ ਤਿਲੋਕ ਸਿੰਘ ਦੇ ਇਕਬਾਲੀਆ ਬਿਆਨਾਂ ਉਪਰ ਹੀ ਖੜਾ ਹੈ। ਵਕੀਲ ਸਾਹਬ ਨੇ ਮਾਮਲਾ ਵੇਖ ਕੇ ਗਵਾਹੀ ਕੱਚੀ ਦੱਸੀ ਅਤੇ ਤਿਲੋਕ ਸਿੰਘ ਨੂੰ ਛੁਡਾ ਲੈਣ ਦਾ ਭਰੋਸਾ ਦੇ ਦਿੱਤਾ।

ਇਸ ਦੌਰਾਨ ਪਤਾ ਲੱਗਾ ਕਿ ਨਾ ਸਿਰਫ਼ ਨਾਜ਼ੋ ਠੀਕ ਹੀ ਹੋ ਗਈ ਸੀ ਸਗੋਂ ਉਸਦੇ ਸ਼ਰੀਰ ਵਿਚ ਇਕ ਹੋਰ ਜਾਨ ਆ ਗਈ ਸੀ। ਉਸਦੇ ਪਿਉ ਨੇ ਮੱਥੇ ਉਪਰ ਹੱਥ ਮਾਰਿਆ। ਜਿਵੇਂ-ਕਿਵੇਂ ਨਾਜ਼ੋ ਦਾ ਨਿਕਾਹ ਸੋਮੇਸ਼ਵਰ ਦੇ ਇਕ ਮੁਸਲਮਾਨ ਲੁਹਾਰ ਮੁੰਡੇ ਨਾਲ ਕਰਾ ਦਿੱਤਾ ਗਿਆ। ਨਾਜ਼ੋ, ਉਹਦੀ ਬਰਾਦਰੀ ਤੇ ਪੁਲਸ ਵਲੋਂ ਬਿਆਨ ਦੇਣ ਲਈ ਬੜਾ ਜ਼ੋਰ ਪੈ ਰਿਹਾ ਸੀ ਕਿਉਂਕਿ ਤਿਲੋਕ ਸਿੰਘ ਦੇ ਬਦਲ ਜਾਣ ਕਾਰਣ ਮੁਕੱਦਮੇ ਦੇ ਪੈਰ ਹੀ ਟੁੱਟ ਗਏ ਸਨ। ਨਾਜ਼ੋ ਬਿਆਨ ਨਹੀਂ ਦੇਣਾ ਚਾਹੁੰਦੀ ਸੀ। ਬਰਾਦਰੀ ਦੇ ਲੋਕਾਂ ਨੇ ਉਸਨੂੰ ਲਾਹਨਤ ਪਾਈ, ਆਪਣੇ ਦੀਨ ਤੇ ਧਰਮ ਉਪਰ ਜ਼ੁਲਮ ਕਰਨ ਵਾਲੇ ਕਾਫਰਾਂ ਨੂੰ ਬਚਾਏਂਗੀ? ਐਸੇ ਪਾਪ ਲਈ ਅੱਲਾ ਤੈਨੂੰ ਨਰਕਾਂ ਵਿਚ ਵੀ ਮਾਫ਼ ਨਹੀਂ ਕਰੇਗਾ। ਨਾਜ਼ੋ ਨੇ ਮਜਿਸਟਰੇਟ ਦੇ ਸਾਹਮਣੇ ਆਪਣਾ ਬਿਆਨ ਦੇ ਦਿੱਤਾ।

ਉਤਸ਼ਾਹੀ ਹਿੰਦੂ ਭਰਾਵਾਂ ਦੀਆਂ ਕੋਸ਼ਿਸ਼ਾਂ ਨਾਲ ਪੁਲਸ ਦੀਆਂ ਗਵਾਹੀਆਂ ਜੰਮ ਨਹੀਂ ਸਨ ਰਹੀਆਂ। ਕੁਝ ਗਵਾਹ ਉਖੜ ਗਏ ਤੇ ਕੁਝ ਸਹਿਮ ਵਿਚ ਟੁੱਟ ਗਏ। ਬਹੁਤੇ ਅਪਰਾਧੀ ਮਜਿਸਟਰੇਟ ਕੋਲੋਂ ਹੀ ਬਰੀ ਹੋ ਗਏ। ਤਿਲੋਕ ਸਿੰਘ, ਨੰਦ ਲਾਲ, ਬੱਚੀ ਸਿੰਘ ਅਤੇ ਤਾਰੂ ਦਾ ਮਾਮਲਾ ਸੈਸ਼ਨ ਨੂੰ ਦਿੱਤਾ ਗਿਆ। ਉਹਨਾਂ ਉਪਰ ਵੀ ਸੰਗਠਿਤ ਹਮਲੇ ਦੀ ਸਾਜ਼ਿਸ਼ ਦਾ ਅਪਰਾਧ ਨਾ ਬਣ ਸਕਿਆ। ਇਹਨਾਂ ਉਪਰ ਵਖੋ ਵਖਰੇ ਜੁਰਮ ਲਗਾਏ ਗਏ।

ਪਿਛਲੇ ਦਿਨ ਸੈਸ਼ਨ ਵਿਚ ਸ਼ਾਮ ਵੇਲੇ ਤਿਲੋਕ ਸਿੰਘ ਦੇ ਮਾਮਲੇ ਦੇ ਮੁੱਖ ਗਵਾਹਾਂ ਬਸ਼ੀਰ ਤੇ ਨਾਜ਼ੋ ਦੇ ਬਿਆਨ ਹੋਏ। ਬਸ਼ੀਰ ਦੇ ਬਿਆਨ ਦਾ ਮੁੱਲ ਨਾਜ਼ੋ ਦੇ ਬਿਆਨਾਂ ਤੋਂ ਬਿਨਾ ਕੁਝ ਨਹੀਂ ਸੀ। ਨਾਜ਼ੋ ਚਾਦਰੇ ਦੀ ਬੁਕਲ ਮਾਰੀ, ਅੱਖਾਂ ਨੀਵੀਆਂ ਪਾਈ ਬਿਆਨ ਦੇ ਰਹੀ ਸੀ। ਉਹ ਪਿਉ ਦੇ ਸਰੀਰ ਵਿਚ ਤਲਵਾਰ ਵੜਦੀ ਵੇਖ ਕੇ ਆਪਣੀ ਜਾਨ ਬਚਾਣ ਲਈ ਦੌੜਨ ਅਤੇ ਮੁੰਡਿਆਂ ਵਲੋਂ ਫੜੀ ਜਾਣ, ਆਪਣੀ ਦੁਰਦਸ਼ਾ ਤੇ ਚਾਕੂ ਦੇ ਹਮਲੇ ਨਾਲ ਬੇਹੋਸ਼ ਹੋ ਜਾਣ ਅਤੇ ਹਸਪਤਾਲ ਪਹੁੰਚਾਈ ਜਾਣ ਤਕ ਵੀ ਸਾਰੀ ਕਹਾਣੀ ਹੌਲੀ-ਹੌਲੀ ਕਹਿ ਗਈ। ਵਕੀਲ ਸਾਹਿਬ ਨੂੰ ਲਗ ਰਿਹਾ ਸੀ ਕਿ ਨਾਜ਼ੋ ਦਾ ਹਰ ਸ਼ਬਦ ਉਹਨਾਂ ਦੇ ਮੁਵੱਕਲ ਨੂੰ ਅਪਰਾਧ ਦੀ ਰੱਸੀ ਨਾਲ ਬੰਨ੍ਹ ਰਿਹਾ ਹੈ। ਕਟਹਿਰੇ ਵਿਚੋਂ ਨਿਕਲਣ ਵੇਲੇ ਨਾਜ਼ੋ ਨੇ ਸਿਰਫ ਇਕ ਨਜ਼ਰ ਤਿਲੋਕ ਸਿੰਘ ਵਲ ਵੇਖਿਆ। ਤਿਲੋਕ ਸਿੰਘ ਦਾ ਚਿਹਰਾ ਪੀਲਾ ਪੈ ਚੁਕਾ ਸੀ।

ਅਗਲੇ ਦਿਨ ਸਫਾਈ ਪੱਖ ਵਲੋਂ ਬਹਿਸ ਹੋਈ ਸੀ। ਵਕੀਲ ਸਾਹਿਬ ਸਾਰੀ ਰਾਤ ਗਵਾਹੀ ਅਤੇ ਬਹਿਸ ਲਈ ਕਾਨੂੰਨ ਦਾ ਅਧਿਅਨ ਕਰਦੇ ਰਹੇ। ਸਵੇਰੇ ਮਾਨਸਿਕ ਬੇਚੈਨੀ ਕਾਰਣ ਉਹ ਥੋੜ੍ਹਾ ਛੇਤੀ ਹੀ ਅਦਾਲਤ ਪਹੁੰਚ ਗਏ। ਬਰਾਮਦੇ ਸਾਹਮਣੇ ਆਰਾਮ ਕੁਰਸੀ ਤੇ ਬੈਠੇ ਉਹ ਬਸ਼ੀਰ ਤੇ ਨਾਜ਼ੋ ਦੇ ਬਿਆਨਾਂ ਨੂੰ ਬਰੀਕੀ ਨਾਲ ਮਿਲਾ ਕੇ ਉਨ੍ਹਾਂ ਵਿਚ ਬੇਮੇਲ ਗੱਲਾਂ ਢੂੰਡ ਰਹੇ ਸਨ। ਨਾਜ਼ੋ ਵੀ ਬੁਲਾਵੇ ਦੀ ਉਡੀਕ ਵਿਚ ਇਕ ਰੁੱਖ ਹੇਠਾਂ ਬੈਠੀ ਸੀ। ਉਸਦਾ ਬੱਚਾ ਵੀ ਗੋਦੀ ਵਿਚ ਸੀ।

ਪੁਲਸ ਹਥਕੜੀਆਂ ਤੇ ਬੇੜੀਆਂ ਨਾਲ ਜਕੜੇ ਤਿਲੋਕ ਸਿੰਘ ਨੂੰ ਅਦਾਲਤ ਵਿਚ

ਲਿਆਈ। ਬੇੜੀਆਂ ਦੀ ਆਵਾਜ਼ ਨਾਲ ਵਕੀਲ ਸਾਹਬ ਦੀ ਨਜ਼ਰ ਉਸ ਵਲ ਗਈ। ਉਹ ਸਿਰ ਝੁਕਾਈ ਤੁਰਿਆ ਜਾ ਰਿਹਾ ਸੀ। ਵਕੀਲ ਸਾਹਿਬ ਨੇ ਘੁੰਮ ਕੇ ਨਾਜ਼ੋ ਵਲ ਵੇਖਿਆ। ਉਹ ਇਕ ਟਕ ਤਿਲੋਕ ਸਿੰਘ ਵਲ ਵੇਖੀ ਜਾ ਰਹੀ ਸੀ। ਵਕੀਲ ਸਾਹਿਬ ਨੂੰ ਲਗਿਆ ਜਿਵੇਂ ਗੁਸੈਲੀ ਸ਼ੇਰਨੀ ਹੱਥੋਂ ਨਿਕਲੇ ਆਪਣੇ ਸ਼ਿਕਾਰ ਵਲ ਵੇਖ ਰਹੀ ਹੋਵੇ। ਉਨ੍ਹਾਂ ਨੂੰ ਇਉਂ ਕਿਉਂ ਨਾ ਲਗਦਾ। ਉਸੇ ਵਾਫਰ ਸ਼ੇਰਨੀ ਦੇ ਪੰਜਿਆਂ ਤੋਂ ਉਹਨਾਂ ਨੇ ਤਿਲੋਕ ਸਿੰਘ ਨੂੰ ਬਚਾਣਾ ਸੀ।

ਵਕੀਲ ਸਾਹਬ ਨੇ ਬਹਿਸ ਵੇਲੇ ਬਸ਼ੀਰ ਨੂੰ ਬੜਾ ਪਰੇਸ਼ਾਨ ਕੀਤਾ ਸੀ ਅਤੇ ਅਦਾਲਤ ਨੂੰ ਇਸ ਨਤੀਜੇ ਤੇ ਪਹੁੰਚਾ ਦਿੱਤਾ ਸੀ ਕਿ ਘਟਨਾ ਵੇਲੇ ਉਹ ਬਦਹਵਾਸੀ ਦੀ ਹਾਲਤ ਵਿਚ ਸੀ। ਉਸਦੇ ਬਿਆਨ ਦੀ ਸੱਚਾਈ ਦਾ ਸਬੂਤ ਕੀ ਸੀ? ਉਹਨਾਂ ਨੇ ਦਿਲ ਵਿਚ ਸੋਚ ਰਖਿਆ ਸੀ ਕਿ ਬਸ਼ੀਰ ਦੇ ਬਿਆਨ ਦੀ ਗਵਾਹੀ ਹੈ, ਨਾਜ਼ੋ, ਉਹਦੀ ਧੀ। ਉਹ ਅਦਾਲਤ ਨੂੰ ਸਮਝਾਉਣਗੇ ਕਿ ਧੀ ਤਾਂ ਪਿਉ ਦੀ ਹਮਾਇਤ ਕਰੇਗੀ ਹੀ, ਕੋਈ ਹੋਰ ਵੀ ਤਾਂ ਸਬੂਤ ਹੋਣਾ ਚਾਹੀਦਾ ਹੈ।

ਨਾਜ਼ੋ ਨੂੰ ਬਹਿਸ ਲਈ ਕਟਹਿਰੇ ਵਿਚ ਬੁਲਾਇਆ ਗਿਆ। ਵਕੀਲ ਸਾਹਬ ਨੂੰ ਫਿਰ ਲਗਿਆ ਕਿ ਨਾਜ਼ੋ ਨੇ ਤਿਲੋਕ ਸਿੰਘ ਨੂੰ ਉਡਦੀ ਨਜ਼ਰ ਨਾਲ ਵੇਖਿਆ ਹੈ। ਉਹ ਸ਼ਾਂਤ ਤੇ ਬੇਪਰਵਾਹ ਦਿਸ ਰਹੀ ਸੀ ਜਿਵੇਂ ਬਿੱਲੀ ਸ਼ਿਕਾਰ ਨੂੰ ਪੰਜੇ ਹੇਠਾਂ ਸੁਰੱਖਿਅਤ ਸਮਝਦੀ ਹੈ।

ਤੁਹਾਡਾ ਨਾਮ ਨਜ਼ਮਾ ਹੈ? ਵਕੀਲ ਨੇ ਪਹਿਲਾ ਸੁਆਲ ਕੀਤਾ।

'ਹਾਂ' ਨਾਜ਼ੋ ਨੇ ਮੰਨਿਆ!

"ਤੂੰ ਬਸ਼ੀਰ ਦਰਜ਼ੀ ਦੀ ਧੀ ਹੈਂ ਨਾ?"

'ਹਾਂ' ਨਾਜ਼ੋ ਨੇ ਹਾਮੀ ਵਿਚ ਧੌਣ ਝੁਕਾਈ।

"ਤੂੰ ਤਹਿਕੀਕਾਤ ਵੇਲੇ ਮਜਿਸਟਰੇਟ ਦੇ ਸਾਹਮਣੇ ਬਿਆਨ ਦਿੱਤਾ ਸੀ?"

"ਨਹੀਂ" ਨਾਜ਼ੋ ਨੇ ਨਾਂਹ ਵਿਚ ਸਿਰ ਹਿਲਾਇਆ।

"ਕਿਉਂ? ਕੀ ਕਿਸੇ ਦਾ ਡਰ ਸੀ?"

"ਨਹੀਂ!"

"ਤਾਂ ਬਿਆਨ ਕਿਉਂ ਨਹੀਂ ਦਿੱਤਾ?"

"ਐਵੇਂ ਹੀ।"

"ਤਾਂ ਹੁਣ ਬਿਆਨ ਕਿਵੇਂ ਦੇ ਰਹੀ ਹੈਂ?"

"ਲੋਕ ਨਹੀਂ ਮੰਨਦੇ ਤਾਂ ਕੀ ਕਰਾਂ?"

ਵਕੀਲ ਸਾਹਿਬ ਨੇ ਜੱਜ ਵਲ ਵੇਖਿਆ। ਜੱਜ ਸਾਹਿਬ ਨੇ ਨਾਜ਼ੋ ਵਲ ਵੇਖਿਆ। ਨਾਜ਼ੋ ਨੇ ਅੱਖਾਂ ਝੁਕਾ ਲਈਆਂ। ਵਕੀਲ ਸਾਹਿਬ ਨੇ ਪੁੜਪੁੜੀ ਮਲਦਿਆਂ ਕੁਝ ਸੋਚ ਕੇ ਸਵਾਲ ਕੀਤਾ – "ਇਸਦਾ ਮਤਲਬ ਹੈ ਤੁਹਾਡੇ ਉਪਰ ਬਿਆਨ ਦੇਣ ਲਈ ਜ਼ੋਰ ਪਾਇਆ ਗਿਆ ਹੈ?"

"ਹਾਂ, ਪਾਇਆ ਤਾਂ ਹੈ?"

"ਕਿਸ ਨੇ ਜ਼ੋਰ ਪਾਇਆ ਹੈ, ਪੁਲਸ ਨੇ?"

"ਹੋਰ ਕੀ?" ਨਾਜ਼ੋ ਨੇ ਹਾਮੀ ਭਰੀ।

"ਪਿਉ ਤੇ ਬਰਾਦਰੀ ਦੇ ਲੋਕਾਂ ਨੇ ਵੀ ਜ਼ੋਰ ਪਾਇਆ ਹੈ?"

"ਹਾਂ। ਨਾਜ਼ੋ ਨੇ ਸਿਰ ਝੁਕਾ ਕੇ ਮੰਨਿਆ।"

ਵਕੀਲ ਸਾਹਿਬ ਹੈਰਾਨ ਸਨ ਕਿ ਉਨ੍ਹਾਂ ਨੇ ਸ੍ਵੈ-ਰਖਿਆ ਵਾਸਤੇ ਅਚਾਨਕ ਹੱਥ ਚੁਕਿਆ ਹੀ ਸੀ ਕਿ ਉਨ੍ਹਾਂ ਨੂੰ ਤਾਂ ਸਹਾਰਾ ਮਿਲ ਗਿਆ। ਕਾਹਲ ਨਾ ਕਰਨ ਲਈ ਉਨ੍ਹਾਂ ਨੇ ਪੁੜਪੁੜੀ ਮਲੀ ਅਤੇ ਹੌਲੀ ਜੇਹੀ ਪ੍ਰਸ਼ਨ ਕੀਤਾ।

''ਤੂੰ ਤਿਲੋਕ ਸਿੰਘ ਨੂੰ ਜਾਣਦੀ ਸੈਂ?''

''ਹਾਂ।''

''ਜਿਹੜੇ ਲੋਕਾਂ ਨੇ ਤੁਹਾਡੀ ਦੁਕਾਨ ਤੇ ਹਮਲਾ ਕੀਤਾ ਉਹਨਾਂ ਨੂੰ ਪਛਾਣ ਲਿਆ ਸੀ?''

''ਹੂੰ।''

''ਕੀ ਉਹਨਾਂ ਵਿਚ ਤਿਲੋਕ ਸਿੰਘ ਸੀ?''

''ਨਹੀਂ।''

''ਜਿਹੜੇ ਲੋਕਾਂ ਨੇ ਤੈਨੂੰ ਜੰਗਲ ਵਿਚ ਛੱਡਿਆ ਸੀ ਉਹਨਾਂ ਵਿਚ ਤਿਲੋਕ ਸਿੰਘ ਸੀ?''

''ਨਹੀਂ।'' ਨਾਜ਼ੋ ਨੇ ਸਿਰ ਹਿਲਾ ਦਿੱਤਾ।

ਵਕੀਲ ਸਾਹਿਬ ਨੇ ਸੁੱਖ ਦਾ ਸਾਹ ਲੈ ਕੇ ਅਦਾਲਤ ਦਾ ਧੰਨਵਾਦ ਕੀਤਾ ਤੇ ਬੋਲੇ ਕਿ ਉਹਨਾਂ ਨੂੰ ਹੋਰ ਬਹਿਸ ਦੀ ਲੋੜ ਨਹੀਂ, ਨਾ ਸਫਾਈ ਦੀ ਅਤੇ ਨਾ ਹੀ ਕੋਈ ਗਵਾਹ ਪੇਸ਼ ਕਰਕੇ ਅਦਾਲਤ ਦਾ ਸਮਾਂ ਖ਼ਰਾਬ ਕਰਨਾ ਚਾਹੁੰਦੇ ਹਨ। ਨਾਜ਼ੋ ਨੂੰ ਗਵਾਹ ਦੇ ਕਟਹਿਰੇ ਵਿਚੋਂ ਨਿਕਲਣ ਦੀ ਇਜਾਜ਼ਤ ਦੇ ਦਿੱਤੀ ਸੀ। ਤਿਲੋਕ ਸਿੰਘ ਦਾ ਪਿਉ ਦੰਗੇ ਵਾਲੇ ਦਿਨ ਤਿਲੋਕ ਸਿੰਘ ਦੇ 'ਬਡੋਰੀ' ਵਿਚ ਨਾ ਹੋਣ ਦੀ ਗਵਾਹੀ ਮਜਿਸਟਰੇਟ ਨੂੰ ਦੇ ਚੁੱਕਾ ਸੀ ਪਰ ਵਕੀਲ ਨੇ ਹੁਣ ਉਹਦੀ ਵੀ ਲੋੜ ਨਾ ਸਮਝੀ।

ਇਸ ਤੋਂ ਬਾਅਦ ਸਰਕਾਰੀ ਵਕੀਲ ਬੋਲੇ ਅਤੇ ਸਫਾਈ ਵਕੀਲ ਵੀ ਕੁਝ ਬੋਲੇ ਪਰ ਜੱਜ ਦੇ ਮੱਥੇ ਦੀਆਂ ਤਿਊੜੀਆਂ ਤੋਂ ਲਗਦਾ ਸੀ ਕਿ ਸਮਾਂ ਖਰਾਬ ਕੀਤਾ ਜਾ ਰਿਹਾ ਹੈ। ਉਹਨਾਂ ਨੇ ਅਸੈਸਰਾਂ ਦੀ ਸਲਾਹ ਲਈ। ਅਸੈਸਰਾਂ ਵਿਚ ਸਿਰਫ ਇਕ ਮੁਸਲਮਾਨ ਸੀ। ਗਵਾਹੀ ਨੂੰ ਵੇਖ ਕੇ ਉਸਨੇ ਵੀ ਤਿਲੋਕ ਸਿੰਘ ਦੇ ਅਪਰਾਧੀ ਨਾ ਹੋਣ ਦੀ ਹੀ ਰਾਏ ਦਿੱਤੀ। ਜੱਜ ਸਾਹਿਬ ਫੈਸਲਾ ਲਿਖਣ ਲਈ ਕਮਰੇ ਦੇ ਅੰਦਰ ਚਲੇ ਗਏ। ਪਤਾ ਲਗਾ ਕਿ ਫੈਸਲਾ ਹੁਣੇ ਦੇ ਦਿੱਤਾ ਜਾਏਗਾ।

ਵਕੀਲ ਸਾਹਿਬ ਤਿਲੋਕ ਸਿੰਘ ਦੇ ਪਿਉ ਨੂੰ ਇਕ ਪਾਸੇ ਲਿਜਾ ਕੇ ਹੌਲੀ ਜੇਹੀ ਬੋਲੇ – ''ਤੁਸੀਂ ਭਾਵੇਂ ਮੁੰਡੇ ਦੀਆਂ ਬੇੜੀਆਂ ਇਥੇ ਹੀ ਕਟਣ ਲਈ ਲੁਹਾਰ ਬੁਲਾ ਲਵੋ।

ਜੋਧ ਸਿੰਘ ਦੀਆਂ ਅੱਖਾਂ ਵਿਚ ਧੰਨਵਾਦ ਦੇ ਅੱਥਰੂ ਆ ਗਏ। ਉਹ ਵਕੀਲ ਸਾਹਿਬ ਦੇ ਪੈਰੀਂ ਹੱਥ ਲਾਣ ਲਈ ਝੁਕ ਗਿਆ।

ਜਜ ਸਾਹਿਬ ਨੇ ਫੈਸਲੇ ਵਿਚ ਪੁਲਸ ਦੀ ਧਾਦਲੀ ਦੀ ਨਿੰਦਿਆ ਕੀਤੀ ਅਤੇ ਤਿਲੋਕ ਸਿੰਘ ਨੂੰ ਫੌਰਨ ਛੱਡਣ ਦਾ ਹੁਕਮ ਦਿੱਤਾ।

ਵਕੀਲ ਸਾਹਿਬ ਤਿਲੋਕ ਸਿੰਘ ਦੇ ਮੋਢੇ ਤੇ ਹੱਥ ਰਖ ਕੇ ਉਸਨੂੰ ਬਰਾਂਡੇ ਵਿਚੋਂ ਲਿਜਾ ਰਹੇ ਸਨ ਕਿ ਫਿਰ ਉਨ੍ਹਾਂ ਦੀ ਨਜ਼ਰ ਸਾਹਮਣੇ ਰੁੱਖ ਹੇਠਾਂ ਗਈ। ਨਾਜ਼ੋ ਆਪਣੇ ਬੱਚੇ ਨੂੰ ਗੋਦੀ ਵਿਚ ਲਈ, ਬਸ਼ੀਰ ਤੇ ਇਕ ਹੋਰ ਆਦਮੀ ਨਾਲ ਰੁੱਖ ਨੇੜੇ ਖੜੀ ਸੀ। ਹੁਣ ਉਹ ਵੀ ਟਿਕਟਿਕੀ ਲਗਾਈ ਤਿਲੋਕ ਸਿੰਘ ਵਲ ਵੇਖ ਰਹੀ ਸੀ।

ਤਿਲੋਕ ਸਿੰਘ ਦੀ ਨਜ਼ਰ ਉਸ ਵੱਲ ਗਈ। ਨਾਜ਼ੋ ਨੇ ਗੋਦੀ ਚੁੱਕੇ ਬੱਚੇ ਨੂੰ ਉਸ ਵਲ ਵਿਖਾ ਕੇ ਚੁੰਮ ਲਿਆ ਤੇ ਮੁਸਕਰਾ ਪਈ।

ਵਕੀਲ ਸਾਹਿਬ ਦੇ ਪੈਰ ਲੜਖੜਾਏ। ਉਹਨਾਂ ਨੇ ਤਿਲੋਕ ਸਿੰਘ ਵਲ ਵੇਖਿਆ,

ਉਸਦੀਆ ਅੱਖਾ ਭਰ ਆਈਆ ਸਨ ਅਤੇ ਸਿਰ ਝੁੱਕ ਗਿਆ ਸੀ।

ਵਕੀਲ ਸਾਹਿਬ ਬੇਚੈਨੀ ਨਾਲ ਕੁਰਸੀ ਉਪਰ ਸਿੱਧੇ ਹੋ ਕੇ ਬੋਲੇ – "ਹਿੰਦੂ ਇਸ ਜਿੱਤ ਨਾਲ ਖ਼ੁਸ਼ ਸਨ। ਪੁਲਸ ਦੰਦ ਪੀਹ ਕੇ ਰਹਿ ਗਈ ਪਰ ਜਾਣਦੇ ਹੋ ਤਿੰਨ ਮਹੀਨੇ ਬਾਅਦ, ਅਜ ਕੀ ਵੇਖਿਆ?" ਵਕੀਲ ਸਾਹਿਬ ਨੇ ਮੇਰੀ ਬਾਂਹ ਤੇ ਹੱਥ ਰਖ ਕੇ ਦੱਸਿਆ, "ਅਜ ਦੁਪਹਿਰੇ ਤਿਲੋਕ ਸਿੰਘ ਨੂੰ ਹਸਪਤਾਲ ਨੇੜੇ ਵੇਖਿਆ। ਉਸਦਾ ਪਿਉ ਉਸਨੂੰ ਡੋਲੀ ਤੇ ਲਿਆਇਆ ਸੀ। ਮੈਨੂੰ ਵੇਖ ਕੇ ਉਹਦੀਆਂ ਅੱਖਾਂ ਵਿਚ ਅੱਥਰੂ ਆ ਗਏ। ਬੋਲਿਆ – 'ਵਕੀਲ ਸਾਹਿਬ, ਪਤਾ ਨਹੀਂ ਇਸਨੂੰ ਕੀ ਹੋ ਗਿਆ ਹੈ? ਭੁੱਖ ਹੀ ਨਹੀਂ ਲਗਦੀ, ਬੁਖ਼ਾਰ ਜਿਹਾ ਰਹਿੰਦਾ ਹੈ। ਡਾਕਟਰ ਨੂੰ ਵਿਖਾਇਆ ਤਾਂ ਉਸਨੇ ਟੀ.ਬੀ. ਦੱਸੀ ਹੈ। ਜਨਾਬ ਮੈਂ ਤਾਂ ਬਰਬਾਦ ਹੋ ਗਿਆ। ਇਸਦਾ ਤਾਂ ਜਿਵੇਂ ਦਿਲ ਹੀ ਮਰ ਗਿਆ ਹੈ। ਪਤਾ ਨਹੀਂ ਕਿਸਮਤ ਵਿਚ ਕੀ ਲਿਖਿਆ ਹੈ?'"

ਵਕੀਲ ਸਾਹਿਬ ਲੰਬਾ ਸਾਹ ਲੈ ਕੇ ਬੋਲੇ – "ਇਸਨੂੰ ਕਿਸਦੀ ਜਿੱਤ ਕਿਹਾ ਜਾਵੇ? ਹਿੰਦੂ ਦੀ ਜਿੱਤ? ਮੁਸਲਮਾਨ ਦੀ ਜਿੱਤ? ਜਾਂ ਇਨਸਾਫ ਦੀ ਜਿੱਤ? – ਨਾਜ਼ੋ ਹਿੰਦੂ ਨੂੰ ਨਹੀਂ, ਇਸਲਾਮ ਨੂੰ ਨਹੀਂ ਜਾਣਦੀ, ਅਹਿੰਸਾ ਅਤੇ ਰਹਿਮ ਨਹੀਂ ਸਮਝਦੀ, ਉਸਨੂੰ ਹਿੰਦੂ ਰਾਜ ਤੇ ਮੁਸਲਿਮ ਰਾਜ ਦਾ ਫ਼ਰਕ ਨਹੀਂ ਪਤਾ। ਉਹ ਤੀਵੀਂ ਹੈ, ਪਿਆਰ ਕਰਨਾ ਜਾਣਦੀ ਹੈ ਅਤੇ ਪਿਆਰ ਵਿਚ ਮਾਫੀ ਦੇਣਾ ਜਾਣਦੀ ਹੈ। ਇਸਨੂੰ ਕੌਣ ਹਰਾਏਗਾ? ਹਾਰ ਕੇ ਵੀ ਉਹ ਜਿੱਤ ਗਈ।"

# ਵਾਨ ਹਿੰਡਨਬਰਗ

ਸੁਨਾਮੀ ਗਰਮੀਆਂ ਦੀਆਂ ਛੁਟੀਆਂ ਬਾਹਰ ਬਿਤਾ ਕੇ ਆਈ ਸੀ। ਤਿੰਨ ਹਫਤੇ ਇਲਾਹਾਬਾਦ ਪੇਕੇ ਅਤੇ ਇਕ ਮਹੀਨਾ ਆਗਰੇ ਸਹੁਰੇ ਘਰ। ਦੋ ਮਹੀਨਿਆਂ ਬਾਅਦ ਫਿਰ ਦੁਰਗਾ ਪੂਜਾ ਦੀਆਂ ਦੋ ਹਫਤੇ ਦੀਆਂ ਛੁੱਟੀਆਂ ਆ ਗਈਆਂ। ਇਉਂ ਸਕੂਲੋਂ ਛੁੱਟੀ ਦਾ ਵਿਚਾਰ ਚੰਗਾ ਹੀ ਲਗਿਆ। ਛੁੱਟੀ ਜਿੰਨੀ ਵੀ ਹੋਵੇ ਚੰਗੀ ਹੈ। ਪਰ ਫਿਰ ਤੋਂ ਐਨੀ ਛੇਤੀ ਨਾ ਸਹੁਰੇ ਤੇ ਨਾ ਪੇਕੇ ਜਾਣ ਦਾ ਉਤਸ਼ਾਹ ਸੀ। ਦੋਹਾਂ ਥਾਵਾਂ ਦੇ ਅਨੁਭਵ ਹਾਲੇ ਦਿਮਾਗ ਵਿਚੋਂ ਨਹੀਂ ਸੀ ਨਿਕਲੇ। ਉਨ੍ਹਾਂ ਅਨੁਭਵਾਂ ਦੀ ਯਾਦ ਨਾਲ ਹੀ ਉਸਦਾ ਸਿਰ ਸੋਚਾਂ-ਸੋਚਦਿਆਂ ਝੁਕ ਜਾਂਦਾ ਸੀ। ਸਾਫ ਤਾਂਬੇ ਦੀ ਝਲਕ ਵਾਲੇ ਕਣਕ ਵੰਨੇ ਰੰਗ ਉਪਰ ਚਿੰਤਾ ਦਾ ਪਰਛਾਵਾਂ ਆ ਜਾਂਦਾ ਅਤੇ ਪਤਲੇ ਬੁਲ੍ਹ ਅੰਦਰ ਵਲ ਖਿੱਚੇ ਜਾਂਦੇ।

ਸੁਨਾਮੀ ਨੇ ਸੋਚਿਆ, ਦੋ ਹਫਤੇ ਇਕਾਂਤ ਤੇ ਸ਼ਾਂਤੀ ਨਾਲ ਰਹੇਗੀ। ਸਕੂਲ ਦੇ ਦਿਨਾਂ ਵਿਚ ਸਮਾਂ ਨਾ ਮਿਲਣ ਕਾਰਣ ਬੜੇ ਕੰਮ ਬਾਕੀ ਸਨ। ਸਕੂਲ ਦੇ ਸਮੇਂ, ਰੁਝੇਵੇਂ ਕਾਰਣ ਸ਼ਹਿਦ ਦੀਆਂ ਮੱਖੀਆਂ ਦੇ ਛੱਤੇ ਵਾਂਗ ਗੂੰਜਦਾ ਰਹਿਣ ਵਾਲਾ ਕੁੜੀਆਂ ਦੇ ਸਕੂਲ ਦਾ ਵੱਡਾ ਬੰਗਲਾ ਅਤੇ ਉਹਦਾ ਵਿਹੜਾ ਛੁੱਟੀ ਵੇਲੇ ਵੀਰਾਨ ਤੇ ਸ਼ਾਂਤ ਹੋ ਜਾਂਦਾ ਹੈ। ਜਿਵੇਂ ਮੇਲਾ ਖ਼ਤਮ ਹੋ ਜਾਣ ਤੇ ਮੇਲੇ ਵਾਲੀ ਥਾਂ ਉਜਾੜ ਹੋ ਜਾਂਦੀ ਹੈ। ਛੁੱਟੀ ਦੀ ਘੰਟੀ ਵਜਣ ਤੇ ਜਦੋਂ ਦਸਾਂ ਕਲਾਸਾਂ ਦੀਆਂ ਕੁੜੀਆਂ ਤੇ ਬੱਚੇ ਇਕੋ ਵੇਲੇ ਕਲਾਸਾਂ ਵਿਚੋਂ ਨਿਕਲਦੇ, ਉਨ੍ਹਾਂ ਦੇ ਪੈਰਾਂ ਨਾਲ ਉਡੀ ਧੂੜ ਆਦਮੀ ਦੇ ਕੱਦ ਤਕ ਉਠਦੀ ਅਤੇ ਫਿਰ ਵੀਰਾਨ ਤੇ ਸ਼ਾਂਤੀ। ਸੁਨਾਮੀ ਆਪਣੇ ਕਮਰੇ ਵਲ ਪਰਤਦੀ, ਉਂਜ ਹੀ ਮਹਿਸੂਸ ਕਰਦੀ ਜਿਸ ਤਰ੍ਹਾਂ ਮੰਜ਼ਲ ਤੇ ਪਹੁੰਚ ਕੇ ਮੋਢਿਆਂ ਤੋਂ ਭਾਰ ਉਤਾਰ ਕੇ ਮਜ਼ਦੂਰ ਕਰਦਾ ਹੈ। ਛੁੱਟੀਆਂ ਦੇ ਪੌਣੇ ਦੋ ਮਹੀਨਿਆਂ ਵਿਚ ਬੱਚਿਆਂ ਦੇ ਪੈਰਾਂ ਤੋਂ ਆਰਾਮ ਪਾ ਕੇ ਅਤੇ ਚੁਪਾਸੇ ਦੇ ਮੀਂਹ ਨਾਲ ਪਲ ਕੇ ਵਿਹੜੇ ਦੇ ਲਾਅਨ ਮਖਮਲੀ ਹਰਿਆਲੀ ਨਾਲ ਭਰੇ ਪਏ ਸਨ। ਵਿਸ਼ਾਲ ਵਿਹੜੇ ਦੇ ਇੱਕ ਪਾਸੇ ਬਣੇ ਕਵਾਟਰਾਂ ਵਿਚ ਦੋ ਚਪੜਾਸੀਆਂ, ਇੱਕ ਮਾਲੀ ਅਤੇ ਇੱਕ ਮਹਿਰੇ ਤੋਂ ਬਿਨਾ ਹੋਰ ਕੋਈ ਨਹੀਂ ਸੀ।

ਸਕੂਲ ਦੇ ਬੰਗਲੇ ਵਿਚ ਹੀ ਪਿਛਲੇ ਪਾਸੇ ਉਸਦਾ ਕਮਰਾ ਸੀ। ਪਹਿਲਾਂ ਤਾਂ ਸੁਨਾਮੀ ਨੇ ਕਮਰੇ ਨੂੰ ਆਪਣੇ ਖਾਸ ਤਰੀਕੇ ਤੇ ਸੁਹਜ ਅਨੁਸਾਰ ਸਜਾਇਆ ਸੀ, ਹੁਣ ਕਮਰੇ ਦੇ ਪ੍ਰਬੰਧ ਦਾ ਨਵਾਪਣ ਖਤਮ ਹੋ ਚੁੱਕਾ ਸੀ ਪਰ ਉਸਦੀ ਆਪਣੀ ਸ਼ਖ਼ਸੀਅਤ ਉਸ ਵਿਚ ਸਮਾਂ ਗਈ ਸੀ। ਅਭਿਆਸ ਨਾਲ ਉਹ ਉਸ ਵਾਸਤੇ ਉਸੇ ਤਰ੍ਹਾਂ ਅਰਾਮਦੇਹ ਬਣ ਚੁਕਾ ਸੀ ਜਿਵੇਂ ਕਿਸੇ ਡੱਬੀ ਵਿਚ ਬਣਾਈ ਗਈ ਕਿਸੇ ਚੀਜ਼ ਦੀ ਥਾਂ ਹੋਵੇ।

ਬੀ.ਟੀ. ਦਾ ਇਮਤਿਹਾਨ ਪਾਸ ਕਰਕੇ ਚੌਦਾਂ ਮਹੀਨੇ ਪਹਿਲਾਂ ਸੁਨਾਮੀ ਨੇ ਹਿੰਦੂ ਗਰਲਜ਼ ਸਕੂਲ ਵਿਚ ਮੁਖ ਅਧਿਆਪਕਾ ਦਾ ਕੰਮ ਕਰਨਾ ਮੰਨਿਆ ਸੀ। ਉਸ ਵੇਲੇ ਭਾਰਤ ਦੇ ਉਤਰ-ਪੂਰਬੀ ਇਲਾਕੇ ਉਪਰ ਜਾਪਾਨੀ ਹਮਲੇ ਕਾਰਣ ਪੱਛਮ ਵਲ ਦੌੜ ਆਏ ਲੋਕਾਂ

ਕਾਰਣ ਨਗਰ ਵਿਚ ਖਾਲੀ ਪਏ ਗੁਦਾਮ ਤੇ ਅਸਤਬਲ ਵੀ ਮਕਾਨ ਬਣਾ ਕੇ ਕਿਰਾਏ ਉਪਰ ਦਿਤੇ ਗਏ ਸਨ। ਸਕੂਲ ਕਮੇਟੀ ਨੂੰ ਸੁਨਾਮੀ ਦੀ ਲੋੜ ਸੀ। ਕਮੇਟੀ ਨੇ ਉਸਨੂੰ ਭਰੋਸਾ ਦਵਾਇਆ ਕਿ ... ਤੁਹਾਨੂੰ ਮਕਾਨ ਦੀ ਮੁਸ਼ਕਲ ਹੋਵੇਗੀ ਤਾਂ ਫਿਲਹਾਲ ਸਕੂਲ ਵਿਚ ਹੀ ਤੁਹਾਡੇ ਲਈ ਰਿਹਾਇਸ਼ ਦਾ ਪ੍ਰਬੰਧ ਕੀਤਾ ਜਾਵੇਗਾ। ਜੇ ਠੀਕ ਸਮਝੋ ਤਾ ਤੁਸੀਂ ਬਾਅਦ ਵਿਚ ਸਕੂਲੋਂ ਬਾਹਰ ਮਕਾਨ ਲੈ ਸਕਦੇ ਹੋ।

ਸਕੂਲ ਦੀ ਇਮਾਰਤ ਵਿਚ ਗੁਜ਼ਾਰੇ ਜੋਗੀ ਕੋਠੜੀ ਵਿਚ ਗੁਜ਼ਾਰਾ ਕਰਨ ਦਾ ਵਿਚਾਰ ਸੁਨਾਮੀ ਲਈ ਉਤਸ਼ਾਹ ਵਾਲਾ ਨਹੀਂ ਸੀ ਪਰ ਉਹ ਸਹੁਰੇ ਜਾਣ ਤੋਂ ਬਚਣ ਵਾਸਤੇ ਕਿਧਰੇ ਵੀ ਟਿਕਾਣਾ ਬਣਾ ਕੇ ਖੁਸ਼ ਸੀ। ਵਿਆਹ ਤੋਂ ਬਾਅਦ ਕਿਸੇ ਤਰ੍ਹਾਂ ਵੀ ਤਿੰਨ ਸਾਲ ਆਗਰੇ ਵਿਚ ਬਿਤਾ ਕੇ ਸਹੁਰਿਉਂ ਛੁਟਕਾਰਾ ਪਾਣ ਲਈ ਹੀ ਉਸਨੇ ਟਰੇਨਿੰਗ ਕਾਲਜ ਵਿਚ ਦਾਖਲਾ ਲੈ ਕੇ ਇਲਾਹਾਬਾਦ ਪੇਕੇ ਰਹਿਣ ਬਾਰੇ ਸੋਚਿਆ ਸੀ। ਦੋ ਸਾਲ ਪੇਕੇ ਰਹਿੰਦਿਆਂ ਪਤਾ ਨਹੀਂ ਕਿੰਨੀ ਵਾਰ ਉਸ ਦੀ ਉਤੇਜਿਤ ਜਾਨ ਨੇ ਤੋਬਾ ਕੀਤੀ – ਇਕ ਵਾਰ ਪੇਕਿਉਂ ਬਿਗਾਨੀ ਹੋ ਕੇ ਤੀਂਵੀ ਲਈ ਫਿਰ ਪੇਕਾ ਆਪਣਾ ਨਹੀਂ ਹੋ ਸਕਦਾ, ਜਿਵੇਂ ਰੁੱਖ ਤੋਂ ਇਕ ਵਾਰ ਟੁੱਟਾ ਫਲ ਦੁਬਾਰਾ ਰੁੱਖ ਨੂੰ ਨਹੀਂ ਲਗ ਸਕਦਾ। ਸਹੁਰੇ ਉਹਦੇ ਲਈ ਕੀ ਬਚਿਆ ਸੀ। ਸਹੁਰੇ ਉਸਦੇ ਸਾਰੇ ਹੱਕਾਂ ਤੇ ਵਿਹਾਰ ਦਾ ਰਿਸ਼ਤਾ ਟੁੱਟ ਚੁੱਕਾ ਸੀ, ਜਿਵੇਂ ਵੇਲ ਨਾਲ ਫੁੱਲ ਨੂੰ ਜੋੜਨ ਵਾਲੀ ਟਾਹਣੀ ਨਾਲੋਂ ਟੁੱਟ ਕੇ ਫਲ ਖੇਤ ਵਿਚ ਡਿੱਗਾ ਸਿਰਫ ਸੜਦਾ ਹੈ, ਵੱਧਦਾ ਨਹੀਂ।

ਰੰਡੇਪੇ ਦੀ ਸੱਟ ਕਾਰਣ ਤਿੰਨ ਸਾਲਾਂ ਤਕ ਮਾਨਸਿਕ ਮੌਤ ਦੀ ਹਾਲਤ ਵਿਚ ਰਹਿ ਕੇ ਅਤੇ ਮੌਤ ਦੀ ਇੱਛਾ ਕਰਕੇ ਵੀ ਜਦੋਂ ਉਹ ਮਰ ਨਾ ਸਕੀ ਤਾ ਹਕੀਕਤ ਨਾਲ ਸਮਝੌਤਾ ਕਰਕੇ ਉਸਨੇ ਜਿਉਂਦੇ ਰਹਿਣ ਵਲ ਧਿਆਨ ਦਿੱਤਾ। ਬੀ.ਟੀ. ਦੀ ਪੜ੍ਹਾਈ ਇਸੇ ਨਿਸਚੇ ਦਾ ਨਤੀਜਾ ਸੀ। ਪੜ੍ਹਾਈ ਖ਼ਤਮ ਕਰਕੇ ਉਸੇ ਪੁਰਾਣੀ ਦੁਨੀਆ ਵਿਚ, ਪੁਰਾਣੇ ਸਰੀਰ ਨਾਲ ਹੀ ਉਸਨੇ ਨਵੀਂ ਭਾਵਨਾ ਨਾਲ ਦਾਖ਼ਲਾ ਲਿਆ। .

ਸੁਨਾਮੀ ਦੀ ਜਿੰਦਗੀ ਆਪਸੀ ਵਿਰੋਧਾ ਨਾਲ ਭਰੀ ਸੀ। ਜਿਵੇਂ ਬਿਜਲੀ ਦਾ ਮੀਟਰ ਰੁਕ ਕੇ ਵੀ ਬੜਾ ਗਤੀਸ਼ੀਲ ਹੁੰਦਾ ਹੈ। 'ਹਾਂ' ਦੇ ਰੂਪ ਵਿਚ ਪ੍ਰਵਿਰਤੀ ਅਤੇ 'ਨਾਂ' ਦੇ ਰੂਪ ਵਿਚ ਸੰਸਕਾਰ ਬਿਜਲੀ ਦੇ ਧਨ (ਪਾਜ਼ਿਟਿਵ) ਅਤੇ ਕਰਜ਼ੇ (ਨੈਗੇਟਿਵ) ਤਾਰਾਂ ਵਾਗ ਉਸਦੇ ਦਿਮਾਗ਼ ਵਿਚ ਵਿਚਾਰਾਂ ਦੇ ਪਹੀਏ ਵਾਂਗ ਬੜੀ ਤੇਜ਼ ਚਾਲੇ ਘੁੰਮਦੇ ਰਹਿੰਦੇ। ਜਿਵੇਂ ਬਿਜਲੀ ਦਾ ਮੀਟਰ ਆਪ ਰੁਕਿਆ ਹੋ ਕੇ ਵੀ ਆਪਣੇ ਪ੍ਰਭਾਵ ਨਾਲ ਦੂਜੀਆ ਚੀਜ਼ਾਂ ਨੂੰ ਗਤੀ ਵਿਚ ਰੱਖਦਾ ਹੈ। ਉਸੇ ਤਰ੍ਹਾਂ ਸੁਨਾਮੀ ਦਾ ਅਸਰ ਉਸਦੇ ਚਾਰੇ ਪਾਸੇ ਹੁੰਦਾ। ਇੱਛਾ ਨਾ ਹੁੰਦਿਆ ਵੀ ਉਸਦੇ ਚਾਰੇ ਪਾਸੇ ਇਜ਼ਤ ਤੇ ਪ੍ਰਸੰਸਾ ਦਾ ਮਾਹੌਲ ਇਕ ਧੁੰਦ ਵਾਗ ਬਣਿਆ ਰਹਿੰਦਾ ਅਤੇ ਫਿਰ ਅਪਵਾਦ ਦੀ ਤਰੇਲੀ ਦੀਆ ਬੂੰਦਾ ਦੇ ਰੂਪ ਵਿਚ ਜੰਮ ਕੇ ਦੁੱਖ ਪੈਦਾ ਕਰਦਾ। ਇਹ ਵਿਰੋਧ ਉਸਦੇ ਰੂਪ ਅਤੇ ਵਸਤੂ-ਸਥਿਤੀ ਵਿਚ ਸੀ। ਸਾਂਭ ਕੇ ਰੱਖੀਂ ਜਵਾਨੀ ਦੀ ਤਾਕਤ ਸੁੰਦਰਤਾ ਨਾਲ ਸੰਤੁਲਿਤ ਹੋ ਕੇ ਵੀ ਅੰਗਾ ਉਪਰ ਲਹਿਰਾਉਂਦੀ ਸੀ। ਉਸਦੀ ਸਾਦਗੀ ਅਤੇ ਚੰਗੀਆ ਰੁਚੀਆਂ ਦੇ ਸਿੰਗਾਰ ਨਾਲ ਉਹ ਹੋਰ ਵੀ ਸੋਹਣੀ ਲਗਦੀ। ਸਿੱਧੀ ਮਾਂਗ ਦੇ ਹੇਠਾਂ ਬਿੰਦੀ ਤੋਂ ਸੱਖਣਾ ਮੱਥਾ ਵੀ ਹੋਰ ਵਿਸ਼ਾਲ ਦਿਸਦਾ। ਉਸਦੀ ਨਿਮਰਤਾ ਵਿਚੋਂ ਬੁਲਾਵੇ ਦਾ ਸੱਦਾ ਦਿਸਦਾ। ਉਸਦੇ ਰੂਪ ਤੇ ਸੁਹੱਣਪ ਦੇ ਪਰਦੇ ਵਿਚ ਰੰਡੇਪੇ ਦਾ ਸਰਾਪ ਕੱਜਿਆ ਪਿਆ ਸੀ।

ਉਸਦੀ ਸ਼ਖ਼ਸੀਅਤ ਦੀ ਖਿੱਚ ਦੇ ਫੈਲਾਓ ਅਤੇ ਆਤਮ-ਰੱਖਿਆ ਦੇ ਸੰਕੋਚ ਵਿਚਲੇ

ਦਵੰਦ ਨਾਲ ਹੀ ਸੁਨਾਮੀ ਦੀ ਜ਼ਿੰਦਗੀ ਦਾ ਚੱਕਰ ਚਲ ਰਿਹਾ ਸੀ। ਉਸਦੀ ਗਤੀ ਅੰਤਰਮੁਖੀ ਸੀ। ਇਸ ਲਈ ਉਸਦੀ ਆਪਣੀ ਸ਼ਖ਼ਸੀਅਤ ਹੀ ਉਸ ਗਤੀ ਦਾ ਕੇਂਦਰ ਸੀ। ਹਿੰਦੂ ਗਰਲਜ਼ ਸਕੂਲ ਦੀ ਮੁਖ ਅਧਿਆਪਕਾ ਦੇ ਰੂਪ ਵਿਚ ਉਸਨੂੰ ਆਪਣੀ ਜ਼ਿੰਦਗੀ ਦੇ ਚੱਕਰ ਵਾਸਤੇ ਇਕ ਆਧਾਰ ਮਿਲਿਆ।

ਦੁਰਗਾ ਪੂਜਾ ਦੀਆਂ ਛੁੱਟੀਆਂ ਦੀ ਸ਼ੁਰੂਆਤ ਆਰਾਮ ਤੇ ਸ਼ਾਂਤੀ ਦੀ ਭਾਵਨਾ ਨਾਲ ਹੋਈ। ਪਿੱਛੜ ਕੇ ਹੋਈ ਬਾਰਸ਼ ਆਪਣੇ ਦਿਲ ਦੇ ਅਰਮਾਨ ਪੂਰੇ ਕਰ ਰਹੀ ਸੀ। ਸੁਰਮਈ ਬੱਦਲਾਂ ਨਾਲ ਹਨੇਰਾ ਜਿਹਾ ਛਾ ਜਾਂਦਾ। ਪਹਿਰ-ਪਹਿਰ ਝੜੀ ਲਗੀ ਰਹਿੰਦੀ। ਸਕੂਲ ਦੇ ਕਮਰਿਆਂ ਵਿਚ ਹਨੇਰਾ ਹੋ ਜਾਣ ਨਾਲ ਸੁਨਾਮੀ ਨੂੰ ਖਿੱਝ ਆਉਂਦੀ, ਠੰਢ ਲਗਦੀ। ਚੌਪਾਸੇ ਦੀ ਧੁੱਪ ਅਤੇ ਨਿੱਘ ਦੀ ਥਾਂਵੇ ਠੰਢੀ ਹਵਾ ਸੁਨਾਮੀ ਨੂੰ ਚੰਗੀ ਲਗਦੀ ਪਰ ਸਕੂਲ ਦੇ ਚਪੜਾਸੀ ਕਨਹਾਈ ਅਤੇ ਮਾਲੀ ਬੜੀ ਚਿੰਤਾ ਨਾਲ ਅਸਮਾਨ ਵਲ ਵੇਖਦੇ ਰਹਿੰਦੇ – ''ਪਤਾ ਨਹੀਂ ਉਸਦੇ ਦਿਲ ਵਿਚ ਕੀ ਹੈ? ਸਾਰੀ ਖੇਤੀ ਦਾ ਨਾਸ ਹੋ ਗਿਆ।'' ਇਸ ਅਪਾਰ ਤੇ ਅਸੀਮ ਰਹੱਸਮਈ ਤਾਕਤ ਲਈ ਮਜਬੂਰ ਮਨੁੱਖ ਦਾ ਇਹ ਆਤਮ-ਸਮਰਪਣ ਸੁਨਾਮੀ ਦੇ ਦਿਲ ਵਿਚ ਤਰਸ ਪੈਦਾ ਕਰ ਦਿੰਦਾ। ਉਸਦੀ ਆਪਣੀ ਜ਼ਿੰਦਗੀ ਵੀ ਇਸੇ ਤਾਕਤ ਦੀ ਖੇਡ ਬਣ ਚੁੱਕੀ ਸੀ।

ਲਾਠੀ ਲੈ ਕੇ ਪਹਿਰਾ ਦਿੰਦੇ ਚਪੜਾਸੀਆਂ ਤੇ ਮਾਲੀ ਦੀ ਰਖਿਆ ਹੇਠ ਸੁਨਾਮੀ ਨੇ ਰਾਤ ਬਰਾਂਡੇ ਵਿਚ ਲੰਘਾਈ। ਕੁਝ ਦੇਰ ਨਾਲ ਉਠ ਕੇ, ਅਖੀਰਲੇ ਤਾਰਿਆਂ ਦੀ ਵਿਦਾਈ ਵੇਲੇ ਮੱਛਰਦਾਨੀ ਛੱਡ ਕੇ ਉਸਨੇ ਰਾਤ ਦੀ ਠੰਢ ਨਾਲ ਹੋਈ ਠੰਢੀ ਧਰਤੀ ਉਪਰ ਪੈਰ ਰੱਖੇ। ਸੁਚੱਜੀ ਗ੍ਰਹਿਣੀ ਵਾਂਗ ਨੌਕਰਾਣੀ ਬੁਲੋ ਤਾਰਿਆਂ ਦੀ ਛਾਵੇਂ ਹੀ ਸਕੂਲ ਦੇ ਬਰਾਂਡੇ ਵਿਚ ਝਾੜੂ ਮਾਰ ਰਹੀ ਸੀ। ਜ਼ਮੀਨ ਤੇ ਹੱਥ ਲਗਾ ਕੇ ਉਸਨੇ ਸੁਨਾਮੀ ਨੂੰ ਸਲਾਮ ਕੀਤਾ ਤੇ ਅਸੀਸ ਦਿੱਤੀ। ਸੁਨਾਮੀ ਨੂੰ ਮਾਸਟਰਨੀ ਜਾਣਦਿਆਂ ਵੀ ਉਹ ਉਸਨੂੰ 'ਰਾਣੀ ਸਾਹਿਬਾਂ' ਕਹਿ ਕੇ ਬੁਲਾਂਦੀ ਸੀ। ਇਹ ਉਸਦਾ ਨਿੱਜੀ ਆਦਰ ਤੇ ਪ੍ਰਸੰਸਾ ਦਾ ਪ੍ਰਗਟਾਵਾ ਸੀ। ਤ੍ਰੇਲ ਨਾਲ ਬੈਠੀ ਧੂੜ ਉਪਰ ਝਾੜੂ ਨਾਲ ਲਹਿਰਾਂ ਬਣਾਉਂਦੀ ਬੁਲੋ ਪਿਛੇ ਵਲ ਹਟਦੀ ਜਾ ਰਹੀ ਸੀ।

ਠੰਢੀ ਹਵਾ ਨਾਲ ਸੁਨਾਮੀ ਨੂੰ ਚੁਸਤੀ ਮਿਲੀ। ਪੰਛੀਆਂ ਦਾ ਚਹਿਕਣਾ ਸੁਣ ਕੇ ਉਸਦੀ ਨਜ਼ਰ ਅਸਮਾਨ ਵਲ ਗਈ। ਅਸਮਾਨ ਸਾਫ ਸੀ, ਸਾੜ੍ਹੀਆਂ ਧੋਤੀਆਂ ਜਾ ਸਕਦੀਆਂ ਹਨ। ਕਈ ਗੱਲਾਂ ਉਸਦੇ ਦਿਮਾਗ ਵਿਚ ਫਿਰਨ ਲੱਗੀਆਂ

ਸਿਰ ਧੋ ਕੇ ਵਾਲ ਪਿੱਛੇ ਸੁੱਟ ਕੇ ਜਦੋਂ ਸੁਨਾਮੀ ਗੁਸਲਖਾਨੇ ਵਿਚੋਂ ਨਿਕਲੀ ਤਾਂ ਅਸਮਾਨ ਵਿੱਚ ਬੱਦਲ ਛਾਏ ਹੋਏ ਸਨ। ਉਸਨੇ ਇਕ ਨਿਰਾਸ਼ਾ ਦਾ ਅਨੁਭਵ ਕੀਤਾ। ਨੌਕਰ ਚਾਹ ਨਾਸ਼ਤਾ ਲਿਆ ਰਿਹਾ ਸੀ ਇਸ ਉਡੀਕ ਵਿਚ ਉਹ ਬਰਾਂਡੇ ਦੀ ਕੁਰਸੀ ਤੇ ਬੈਠ ਗਈ। ਯੂਰਪ ਦੀ ਲੜਾਈ ਕਾਰਣ ਬੇਬੀ ਵੂਲ ਬੜੀ ਮੁਸ਼ਕਲ ਨਾਲ ਮਿਲੀ ਸੀ। ਭੈਣ ਦੇ ਨਵੇਂ ਬੱਚੇ ਲਈ ਉਸਦਾ ਅਧਬੁਣਿਆ ਸਵੈਟਰ ਉਸਦੀਆਂ ਉਂਗਲੀਆਂ ਵਿਚ ਸੀ।

ਸਾਹਮਣਿਉਂ ਬੁੱਢਾ ਮਾਲੀ ਤਾਜ਼ੇ ਫੁੱਲਾਂ ਦੇ ਦੋ ਗੁਲਦਸਤੇ ਲਈ ਆਉਂਦਾ ਦਿਸਿਆ। ਮਾਲੀ ਨੂੰ ਵੇਖ ਕੇ ਇਕ ਹਲਕੀ ਮੁਸਕਰਾਹਟ ਸੁਨਾਮੀ ਦੇ ਚਿਹਰੇ ਤੇ ਆ ਜਾਂਦੀ ਸੀ। ਸਿਰ ਤੋਂ ਪੈਰਾਂ ਤਕ ਉਸਦੀ ਹਰ ਗੱਲ ਵਿਚ ਖ਼ਾਸੀਅਤ ਸੀ। ਬੁੱਢਾਪੇ ਦੇ ਬਾਵਜੂਦ ਉੱਚਾ-ਚੌੜਾ ਕੱਦ, ਖੁਲ੍ਹੀ ਛਾਤੀ, ਖੁਸ਼ਕ ਵੱਡੇ-ਵੱਡੇ ਹੱਥ-ਪੈਰ। ਸੱਜੇ ਗੋਡੇ ਵਿਚ ਕੁਝ ਲੰਗੜਾਪਣ ਹੋਣ ਕਾਰਣ ਉਹ ਸਰੀਰ ਨੂੰ ਥੋੜ੍ਹਾ ਪਿੱਛੇ ਵਲ ਸੁੱਟ ਕੇ ਤੁਰਦਾ। ਚਿੱਟੇ ਚੰਨ ਉਪਰ

ਕਿਧਰੇ-ਕਿਧਰੇ ਤਾਂਬੇ ਰੰਗੀਆਂ ਲਕੀਰਾਂ ਵਰਗੇ ਉਹਦੇ ਵਾਲ ਸਨ। ਸਿਰ ਵਿਗਿਆਨਕਾਂ ਤੇ ਦਾਰਸ਼ਨਿਕਾਂ ਵਾਂਗ ਵੱਡਾ। ਮੱਥੇ ਉਪਰ ਡੂੰਘੇ ਫਰਜ਼ਾਂ ਦੇ ਭਾਰ ਨਾਲ ਹਮੇਸ਼ਾਂ ਤਿਉੜੀਆਂ ਬਣੀਆਂ ਰਹਿੰਦੀਆਂ। ਚਿਹਰਾ ਜੰਗਾਲੇ ਲੋਹੇ ਵਾਂਗ ਗੇਰੂ ਝਲਕ ਵਾਲਾ ਕਾਲਾ। ਚੌੜੇ ਚਿਹਰੇ ਉਪਰ ਲੰਬੇ ਨੱਕ ਦੇ ਹੇਠਾਂ ਬਿਲਕੁਲ ਚਿੱਟੀਆਂ ਤੇ ਤਰਾਸ਼ੀਆਂ, ਛੱਤਰੀ ਦੀ ਗੁਲਾਈ ਵਰਗੀ ਠੋਡੀ ਵਲ ਘੁੰਮੀਆਂ ਹੋਈਆਂ ਮੁੱਛਾਂ। ਗੱਲ ਕਰਦਿਆਂ ਲੰਗੜੇਪਣ ਕਾਰਣ ਧੜ ਦਾ ਭਾਰ ਤੋਲਣ ਲਈ ਰੀੜ੍ਹ ਪਿਛੇ ਝੁਕਣ ਕਾਰਣ ਛਾਤੀ ਹੋਰ ਵੀ ਤਣ ਜਾਂਦੀ ਅਤੇ ਬਾਰ-ਬਾਰ ਮੁੱਛਾਂ ਉਪਰ ਹੱਥ ਫੇਰਦੇ ਰਹਿਣਾ। ਚੌੜੇ ਮੋਢਿਆਂ ਉਪਰ ਰੇਲਵੇ-ਪਾਇੰਟਮੈਨ ਦਾ ਨੀਲੀ ਜੀਨ ਦਾ ਕੁੜਤਾ ਇਉਂ ਪਿਆ ਰਹਿੰਦਾ ਜਿਵੇਂ ਦਸਹਿਰੇ ਦੇ ਰਾਵਣ ਦੇ ਸਰੀਰ ਉਪਰ ਕਾਗਜ਼ ਦੇ ਕਪੜੇ ਹੋਣ। ਹੇਠਾਂ ਬਦਰੰਗੀ ਧੋਤੀ ਦੀ ਫੱਟੀ ਗੋਡਿਆਂ ਤਕ ਕੱਸੀ ਹੋਈ।

ਮਾਲੀ ਨੂੰ ਕੋਈ ਵੀ ਨਾਮ ਨਾਲ ਨਹੀਂ ਸੀ ਬੁਲਾਂਦਾ। ਨੌਕਰਾਣੀ ਤੋਂ ਲੈ ਕੇ ਹੈਡ ਮਾਸਟਰਾਨੀ ਤਕ ਸਾਰੇ ਉਮਰ ਦੇ ਲਿਹਾਜ਼ ਨਾਲ ਉਸਨੂੰ 'ਬਾਬਾ' ਕਹਿ ਕੇ ਬੁਲਾਂਦੇ ਸਨ। ਇਸ ਮਾਣ ਕਾਰੰਣ ਮਾਲੀ ਦਾ ਸੁਭਾਅ ਜ਼ਰਾ ਖ਼ੁਸ਼ਕ ਸੀ। ਲੜਾਈ ਕਾਰਣ ਮਹਿੰਗਾਈ ਦੇ ਸਮੇਂ ਦੂਸਰੇ ਮਾਲੀ ਬੰਗਲਿਆਂ ਵਿਚ 25-30 ਰੁਪਏ ਲੈਂਦੇ ਸਨ ਪਰ 'ਬਾਬਾ' ਹਾਲੇ ਵੀ 19 ਰੁਪਏ ਤੇ ਰੁਕਿਆ ਹੋਇਆ ਸੀ। ਇਸ ਵਿਚੋਂ ਵੀ 4 ਰੁਪਏ ਸੁਨਾਮੀ ਦੀ ਸਿਫਾਰਸ਼ ਨਾਲ ਹੋਈ ਤਰੱਕੀ ਦਾ ਨਤੀਜਾ ਸਨ। ਬਾਬੇ ਦੀ ਇਸ ਕਿਰਪਾ ਦੇ ਨਤੀਜੇ ਵਜੋਂ ਸਕੂਲ ਉਪਰ ਉਸਦਾ ਹੱਕ ਵੀ ਘਟ ਨਹੀਂ ਸੀ। ਦਿਨ ਵਿਚ ਇਕ ਦੋ ਵਾਰ ਛੱਡ ਜਾਣ ਦੀ ਧਮਕੀ ਜ਼ਰੂਰ ਦਿੰਦਾ। ਸੁਨਾਮੀ ਨੂੰ ਸੁਣਾ ਕੇ ਕਹਿੰਦਾ, "ਸਿਆਣੇ ਮਾਲੀਆਂ ਨੂੰ ਕੰਮ ਦੀ ਘਾਟ ਹੈ? 'ਗਨ ਫਟਰੀ' (ਗੰਨ ਫੈਕਟਰੀ) ਵਿਚ ਮਾਲੀ 40-50 ਰੁਪਏ ਲੈਂਦੇ ਨੇ। ਹਜ਼ੂਰ ਬੀਬੀ ਜੀ ਦੇ ਕਦਮਾਂ ਦੀ ਬਦੌਲਤ ਇਥੇ ਹਾਂ।"

ਸਕੂਲ ਦੇ ਚਪੜਾਸੀ ਕਨਹਾਈ ਤੇ ਲਖਨ, ਮਹਿਰਾ ਤੇ ਮਹਿਰਣ ਬਾਬੇ ਨਾਲ ਮਜ਼ਾਕ ਕਰਨ ਤੋਂ ਬਾਜ਼ ਨਾ ਆਉਂਦੇ, "ਬਾਬਾ ਜੰਗ ਤੇ ਕਿਉਂ ਨਹੀਂ ਚਲਾ ਜਾਂਦਾ। ਹੁਣ ਬੁੱਢੇ ਵੀ ਭਰਤੀ ਹੋ ਰਹੇ ਨੇ। ਫ਼ੌਜ ਵਿਚ ਬੁੱਢਿਆਂ ਨੂੰ ਦਾਲ-ਚੌਲ ਮਿਲਦੇ ਨੇ।"

ਹੱਥ ਵਿਚ ਖੁਰਪੀ ਫੜੀ ਬਾਬਾ ਤਣ ਜਾਂਦਾ, "ਮੈਂ ਸਾਰਿਆਂ ਨੂੰ ਮਾਰ ਦਿਆਂਗਾ। ਸਕੂਲ ਲਈ ਬੰਦਿਆਂ ਦੀ ਘਾਟ ਨਹੀਂ, ਬੀਬੀ ਜੀ ਦੀ ਕਿਰਪਾ ਨਾਲ।" ਉਹਨਾਂ ਦੀ ਇਹ ਅਦਾ ਫ਼ੌਜ ਨੂੰ ਹੁਕਮ ਦਿੰਦੇ ਕਮਾਂਡਿੰਗ ਅਫਸਰ ਤੋਂ ਘਟ ਨਹੀਂ ਸੀ ਹੁੰਦੀ। ਸੁਨਾਮੀ ਇਹ ਸਾਰਾ ਕੁਝ ਸੁਣਦੀ ਅਤੇ ਉਸਦੇ ਦਿਲੋਂ ਅਪਣਤ ਦੀ ਗੁਦਗੁਦਾਹਟ ਉਠਦੀ। ਉਸਦੇ ਬੰਦ ਤੇ ਪਤਲੇ ਬੁਲ੍ਹਾਂ ਵਿਚੋਂ ਨਿਕਲਦੀ – "ਵਾਨ ਹਿੰਡਨਬਰਗ!"

ਸਕੂਲ ਦੇ ਸੈਕਟਰੀ, ਸੈਕਟਰੀਏਟ ਦੇ ਅਕਾਊਂਟੈਂਟ ਮਿਸਟਰ ਭਟਨਾਗਰ ਨੇ ਇਕ ਦਿਨ ਬਾਬਾ ਦੇ ਤਣ ਕੇ ਸਲਾਮ ਕਰਨ ਦੇ ਜਵਾਬ ਵਿਚ ਮੁਸਕਰਾਹਟ ਦਬਾ ਕੇ ਜਵਾਬ ਦਿੱਤਾ – "ਥੈਂਕਯੂ ਵਾਨ ਹਿੰਡਨਬਰਗ।" ਉਸ ਯਾਦ ਨਾਲ ਸੁਨਾਮੀ ਦੇ ਬੁਲ੍ਹਾਂ ਤੇ ਬਾਰ-ਬਾਰ ਮੁਸਕਰਾਹਟ ਆ ਜਾਂਦੀ।

ਬਾਬਾ ਸੁਨਾਮੀ ਦੇ ਕਮਰੇ ਵਿਚ ਰੋਜ਼ ਤਾਜ਼ੇ ਫੁੱਲ ਰੱਖ ਜਾਂਦਾ ਸੀ। ਇਹ ਫੁੱਲ ਲਗਾਣਾ ਸੁਨਾਮੀ ਦੀ ਨੌਕਰੀ ਕਾਰਣ ਨਹੀਂ ਸਗੋਂ ਬੁੱਢੇ ਦੇ ਆਪਣੇ ਹੱਕ ਕਾਰਣ ਸੀ। ਉਂਜ ਕੋਈ ਮਾਸਟਰਾਨੀ ਵਾਲਾਂ ਵਿਚ ਫੁੱਲ ਲਗਾਣ ਲਈ ਫੁੱਲ ਵਲ ਹੱਥ ਵਧਾਏ ਤਾਂ ਬਾਬਾ ਬੁੜਬੁੜਾਂਦਾ ਰਹਿੰਦਾ ਪਰ ਸੁਨਾਮੀ ਦੇ ਫੁੱਲਦਾਨ ਲਈ ਉਹ ਆਪਣੇ ਭਾਈਚਾਰੇ ਤੋਂ ਪਤਾ ਨਹੀਂ ਕਿਹੜੇ ਖ਼ਾਸ-ਖ਼ਾਸ ਫੁੱਲ ਲਿਆ ਕੇ ਹਜ਼ੂਰ ਬੀਬੀ ਜੀ ਦੇ ਘਰ ਨੂੰ ਸਜਾਉਂਦਾ। ਫੁੱਲਦਾਨ ਵਿਚ

ਫੁੱਲ ਨਾ ਸਮਾਉਣ ਤਾਂ ਗੜਵੀ, ਗਿਲਾਸ ਜੋ ਵੀ ਮਿਲੇ, ਫੁੱਲਦਾਨ ਬਣ ਜਾਂਦਾ।

ਬਾਬੇ ਦਾ ਫੁੱਲ ਸਜਾਉਣ ਦਾ ਤਰੀਕਾ ਸੁਨਾਮੀ ਦੀ ਆਧੁਨਿਕ ਰੁਚੀ ਵਰਗਾ ਨਹੀਂ ਸੀ। ਸ਼ੁਰੂ ਵਿਚ ਉਸਨੇ ਇਕ ਵਾਰ ਬੁੱਢੇ ਦੇ ਲਗਾਏ ਫੁੱਲਾਂ ਨੂੰ ਚੁਕ ਕੇ ਤਰੀਕੇ ਨਾਲ ਲਗਾਇਆ – ਗੁਲਾਬ ਇਕ ਵਿਚ, ਪਿਟੂਨੀਆ ਦੂਸਰੇ ਵਿਚ, ਲੰਬੀਆਂ ਲੰਬੀਆਂ ਟਹਿਣੀਆਂ ਸੁਭਾਵਕ ਫੈਲੀਆਂ ਤੇ ਹਿਲਦੀਆਂ-ਜੁਲਦੀਆਂ। ਪਰ ਬਾਬੇ ਨੇ ਆਪਣੇ ਤਰੀਕੇ ਨਾਲ ਫੁੱਲ ਸਜਾਣ ਦੇ ਤਰੀਕੇ ਵਿਚ ਤਬਦੀਲੀ ਦੀ ਲੋੜ ਨਾ ਸਮਝੀ। ਇਕ ਦਿਨ ਸਵੇਰੇ ਇਕ ਫੁੱਲਦਾਨ ਖਾਲੀ ਵੇਖ ਕੇ ਬੁੱਢੇ ਨੇ ਗੁੱਸੇ ਨਾਲ ਪਹਾੜੀ ਨੌਕਰ ਤੇਜੂ ਨੂੰ ਆਵਾਜ਼ ਮਾਰੀ – "ਇਹ ਫੁੱਲਦਾਨ ਕਿਸ ਨੇ ਖਾਲੀ ਕੀਤੈ?"

ਬਾਬੇ ਦੀ ਪਿੱਠ ਪਿੱਛੇ ਖੜੀ ਸੁਨਾਮੀ ਨੇ ਬੁਲ੍ਹਾਂ ਤੇ ਉਂਗਲ ਰਖ ਕੇ ਪਹਾੜੀ ਨੌਕਰ ਨੂੰ ਚੁੱਪ ਰਹਿਣ ਦਾ ਇਸ਼ਾਰਾ ਕੀਤਾ। ਉਹ ਫੁੱਲ ਸੁਨਾਮੀ ਨੇ ਹੀ ਮਿਲਣ ਆਏ ਇਕ ਸੱਜਣ ਦੇ ਬੱਚੇ ਨੂੰ ਦਿੱਤੇ ਸਨ। ਉਦੋਂ ਤੋਂ ਵਾਨ ਹਿੰਡਨਬਰਗ ਦੇ ਹੱਥਾਂ ਨਾਲ ਸਜਾਏ ਫੁੱਲਦਾਨਾਂ ਵਿਚ ਗੁਲਾਬ ਦੇ ਨਾਲ ਗੇਂਦਾ ਅਤੇ ਸੂਰਜਮੁਖੀ ਇਕੱਠੇ ਆਰਾਮ ਕਰਦੇ ਤੇ ਸ਼ੋਭਾ ਵਧਾਉਂਦੇ ਸੁਨਾਮੀ ਨੂੰ ਇਹ ਮਾੜੇ ਨਹੀਂ ਸੀ ਲਗਦੇ।

ਚੌਦ੍ਹਾਂ ਮਹੀਨੇ ਦੇ ਥੋੜ੍ਹੇ ਜਿਹੇ ਸਮੇਂ ਵਿਚ ਹੀ ਬਾਬੇ ਤੇ ਸੁਨਾਮੀ ਦਾ ਰਿਸ਼ਤਾ ਚੰਗਾ ਬਣਾਨ ਵਾਲੀਆਂ ਕਈ ਘਟਨਾਵਾਂ ਹੋ ਗਈਆਂ। ਪੂਰਨਮਾਸ਼ੀ ਦੀ ਰੁਮਾਂਟਿਕ ਠੰਢੀ ਰਾਤ ਬਾਬਾ ਇਕ ਪੁਰਾਣੇ ਸੂਤੀ ਕੰਬਲ ਵਿਚ ਗੁਜ਼ਾਰ ਰਿਹਾ ਸੀ। ਉਸਦੀ ਫੈਲੀ ਹੋਈ ਵਿਸ਼ਾਲ ਦੇਹ ਮੁੰਢ ਵਾਂਗ ਸੁੰਘੜ ਰਹੀ ਸੀ। ਸੁਨਾਮੀ ਦੀਂ ਨਜ਼ਰ ਬਾਰ-ਬਾਰ ਉਸ ਉਪਰ ਜਾਂਦੀ ਪਰ ਕੁਝ ਕਹਿ ਨਾ ਸਕਦੀ। ਬੜੀ ਹਿੰਮਤ ਕਰਕੇ ਇਕ ਦਿਨ ਬੋਲੀ, "ਬਾਬਾ ਇਸ ਸਾਲ ਬੜੀ ਠੰਢ ਹੈ।"

"ਕੀ ਦੱਸਾਂ ਹਜ਼ੂਰ, ਐਸੀ ਠੰਢ ਪਚਵੰਜਾ ਸਾਲਾਂ ਵਿਚ ਨਹੀਂ ਸੀ ਵੇਖੀ।" ਬਾਬੇ ਨੇ ਹਾਮੀ ਭਰੀ।

"ਇਕ ਕੰਬਲ ਹੈ, ਕੁਝ ਪੁਰਾਣਾ ਪਰ ਠੀਕ ਹੈ। ਐਵੇਂ ਹੀ ਵਾਧੂ ਪਿਆ ਹੈ, ਜੇ ਕੰਮ ਆ ਸਕੇ... ਤਾਂ" ਉਹ ਚੁੱਪ ਰਹਿ ਗਈ।

"ਹਜ਼ੂਰ ਦਾ ਵਰਤਿਆ ਹੈ ਤਾਂ ਕੀ?" ਇਤਰਾਜ਼ ਰੱਦ ਕਰਨ ਲਈ ਸਿਰ ਹਿਲਾਂਦਿਆਂ ਬੁੱਢੇ ਨੇ ਪੈਰ ਬਦਲਿਆ।

ਸੁਨਾਮੀ ਅੰਦਰ ਗਈ ਅਤੇ ਕੰਬਲ ਲਿਆ ਕੇ ਬੁੱਢੇ ਦੀ ਬਾਂਹ ਤੇ ਰੱਖ ਦਿੱਤਾ। ਬਾਬਾ ਕੁਝ ਨਾ ਬੋਲ ਸਕਿਆ। ਤੇ ਫਿਰ ਤਿੰਨ ਦਿਨਾਂ ਬਾਅਦ ਬਾਬੇ ਨੂੰ ਇਕ ਚੀਥੜਾ ਜਿਹਾ ਕੇਸਾਂ ਤੇ ਬੰਨ੍ਹੀ ਵੇਖ ਕੇ ਉਸਨੇ ਇਕ ਤੌਲੀਆ ਉਹਦੇ ਵਲ ਵਧਾ ਦਿੱਤਾ।

ਸਕੂਲ ਦੇ ਪਿਛਵਾੜੇ ਬਾਬੇ ਦੇ ਆਪਣੇ ਹੱਥ ਨਾਲ ਲਗਾਏ ਕਟੈਲ ਦੇ ਰੁੱਖ ਵਿਚ ਪਹਿਲਾ ਫਲ ਲਗਾ ਸੀ। ਬਾਬਾ ਦਿਨ ਵਿਚ ਤਿੰਨ-ਚਾਰ ਵਾਰ ਸਵੇਰੇ-ਸ਼ਾਮ ਉਸਨੂੰ ਵੇਖ ਲੈਂਦਾ। ਕੋਈ ਕੁਝ ਬੋਲਦਾ ਤਾਂ ਹੱਥਲੀ ਖੁਰਪੀ ਦਿਖਾ ਕੇ ਖਬਰਦਾਰ ਕਰਕੇ ਕਹਿੰਦਾ –"ਜਿਹੜਾ ਇਸਨੂੰ ਹੱਥ ਲਗਾਏਗਾ, ਮੈਂ ਉਹਦੇ ਹੱਥ ਵੱਢ ਦਿਆਂਗਾ।"

ਚਪੜਾਸੀ ਮਜ਼ਾਕ ਕਰਦਾ – "ਫਲਾਣਾ ਫਲਾਣਾ ਬੰਦਾ ਕਟੈਲ ਵਲ ਵੇਖ ਰਿਹਾ ਸੀ। ਨਰਮ-ਨਰਮ ਕਟੈਲ ਖਾਣ ਦਾ ਬੜਾ ਸੁਆਦ ਆਉਂਦਾ ਹੈ। ਕਿਉਂ ਕਨਹਾਈ ਦਾਦਾ, ਕਟੈਲ ਵਿਚ ਕਿਹੜੇ ਮਸਾਲੇ ਪੈਂਦੇ ਨੇ?"

ਬਾਬਾ ਹੜਬੜਾ ਜਾਂਦਾ ਅਤੇ ਹੱਥ, ਗੋਡੇ, ਪੈਰ, ਸਿਰ ਵੱਢਣ ਦੀਆਂ ਲਲਕਾਰਾਂ ਉਹਦੇ

ਕੰਨਾ ਵਿਚ ਪੈਦੀਆਂ ਰਹਿੰਦੀਆਂ। ਉਹ ਹਾਸੇ ਨੂੰ ਬੁਲ੍ਹਾਂ ਹੇਠਾਂ ਦਬ ਲੈਂਦੀ।

ਬੁੱਢਾ ਉਸ ਰੁੱਖ ਦੇ ਵੰਸ਼ ਦੀ ਚਰਚਾ ਕਰਦਾ ਰਹਿੰਦਾ। ਬਦਰਵਾਨ ਤੇ ਅਸਲੀ ਕਟੈਲ ਦਾ ਬੀਜ਼ ਹੈ। ਇਸਦਾ ਫਲ ਵੀਹ ਪੰਝੀ ਸੇਰ ਤੋਂ ਘੱਟ ਨਹੀਂ ਹੋਵੇਗਾ। ਬੁੱਢੇ ਤੋਂ ਬਹੁਤੀ ਉਡੀਕ ਨਾ ਹੋ ਸਕੀ। ਫਲ ਮਸਾਂ ਸੇਰ ਕੁ ਦਾ ਹੋਵੇਗਾ ਕਿ ਇਕ ਸਵੇਰੇ ਦੋਹਾਂ ਹੱਥਾਂ ਵਿਚ ਫਲ ਲੈ ਕੇ ਹਜ਼ੂਰ ਬੀਬੀ ਜੀ ਦੇ ਸਾਹਮਣੇ ਪੇਸ਼ ਕੀਤਾ।

ਸੁਨਾਮੀ ਨੇ ਸੋਚਿਆ ਕਿ ਐਨੇ ਦਿਨ ਪਤਾ ਨਹੀਂ ਬੁੱਢੇ ਨੇ ਕਿਵੇਂ ਸਬਰ ਕੀਤਾ ਹੋਵੇਗਾ? ਬੋਲੀ, ''ਹਾਏ! ਹੁਣੇ ਕਿਉਂ ਤੋੜ ਲਿਆ? ਵੱਡਾ ਹੋਣ ਦੇਣਾ ਸੀ।''

ਬੁੱਢੇ ਨੇ ਸਮਝਾਇਆ – ''ਭੈੜੇ ਲੋਕਾਂ ਦਾ ਕੀ ਭਰੋਸਾ? ਪਹਿਲਾ ਫਲ ਚੋਰੀ ਨਹੀਂ ਹੋਣਾ ਚਾਹੀਦਾ। ਇਸ ਤਰ੍ਹਾਂ ਰੁੱਖ ਸੁੱਕ ਜਾਂਦਾ ਹੈ।''

''ਬੜਾ ਵਧੀਆ ਕਟੈਲ ਹੈ, ਬਾਬਾ ਤੂੰ ਇਸਨੂੰ ਆਪਣੇ ਘਰ ਬਣਾ ਲੈ।''

ਆਪਣਾ ਭਾਰਾ ਸਿਰ ਹਿਲਾ ਕੇ ਠੀਕ ਵਾਲੇ ਪੈਰ ਉਪਰ ਧੜ ਨੂੰ ਤੋਲ ਕੇ ਬਾਬੇ ਨੇ ਖ਼ੁਸ਼ੀ-ਖ਼ੁਸ਼ੀ ਜਵਾਬ ਦਿੱਤਾ – ''ਇਸ ਤਰ੍ਹਾਂ ਕਿਵੇਂ ਹੋ ਸਕਦੈ, ਹਜ਼ੂਰ। ਅਸੀਂ ਤਾਂ ਤੁਹਾਡੇ ਵਾਸਤੇ. . .'' ਤੇ ਉਹ ਹੋਰ ਕੁਝ ਨਾ ਕਹਿ ਸਕਿਆ।

ਉਸ ਸ਼ਾਮ ਸੁਨਾਮੀ ਨੇ ਆਪ ਰਸੋਈ ਵਿਚ ਜਾ ਕੇ ਕਟੈਲ ਬਣਾਇਆ। ਬਾਬੇ ਨੂੰ ਬੁਲਾ ਕੇ ਸਬਜ਼ੀ ਸਾਰੇ ਲੋਕਾਂ ਵਿਚ ਵੰਡੀ ਗਈ।

ਦੇਸ਼ ਵਿਚ ਜਿਵੇਂ ਅਨਾਜ ਦਾ ਕਾਲ ਪਿਆ ਸੀ, ਉਸੇ ਦੇ ਨਾਲ ਨਾਲ ਕਪੜੇ ਦੀ ਵੀ ਭੈੜੀ ਹਾਲਤ ਹੋ ਗਈ। ਕਪੜਿਆਂ ਦੀ ਥੁੜ੍ਹ ਕਾਰਣ ਸਰੀਰ ਢੱਕਣ ਲਈ ਅਸਮਰਥ ਚੰਗੇ ਘਰਾਂ ਦੀਆਂ ਤੀਵੀਆਂ ਖੁਦਕਸ਼ੀ ਕਰਨ ਅਤੇ ਸਕੂਲ ਦੀਆਂ ਕੁੜੀਆ ਇਮਤਿਹਾਨਾਂ ਲਈ ਨਾ ਜਾ ਸਕਣ ਦੀਆਂ ਖ਼ਬਰਾਂ ਅਖ਼ਬਾਰਾਂ ਵਿਚ ਛੱਪਣ ਲਗੀਆਂ। ਸੁਨਾਮੀ ਵੀ ਚਿੱਟੀਆਂ ਵੈਲ ਦੀਆਂ ਧੋਤੀਆਂ ਲਈ ਤਰਸ ਗਈ। ਗਰਮੀ ਤੇ ਮੀਂਹ ਵਿਚ ਵੀ ਰੇਸ਼ਮੀ ਸਾੜੀਆ ਕਢ ਕੇ ਪਾਉਣੀਆਂ ਪੈ ਰਹੀਆਂ ਸਨ। ਉਹਨਾਂ ਸਾੜੀਆਂ ਨੂੰ ਪਾਣ ਲਈ ਝਿਜਕ ਵੀ ਹੁੰਦੀ ਪਰ ਮਜਬੂਰੀ ਸੀ। ਸੁਨਾਮੀ ਨੇ ਸਾੜੀਆਂ ਦੀ ਜ਼ਰੀ, ਕਿਨਾਰੀ ਉਤਾਰ ਕੇ ਜਿਥੋਂ ਤਕ ਹੋ ਸਕਦਾ ਸੀ ਸਾਦੀਆਂ ਬਣਾ ਲਈਆਂ।

ਬਾਬਾ ਅਖ਼ਬਾਰ ਤੇ ਬਲੈਕ ਮਾਰਕੀਟ ਕੁਝ ਨਹੀਂ ਸੀ ਜਾਣਦਾ। ਇਹੀ ਜਾਣਦਾ ਸੀ ਕਿ ਧੋਤੀ ਕਿਧਰੇ ਨਹੀਂ ਮਿਲਦੀ। ਧੋਤੀ ਤੋਪੇ ਲਾਣ ਤੇ ਗੰਢਾਂ ਲਗਾਣ ਕਾਰਣ ਹੋਰ ਤੋਪੇ ਲਾਣ ਜੋਗੀ ਨਾ ਰਹੀ। ਸਿੱਧਾ ਹਜ਼ੂਰ ਬੀਬੀ ਜੀ ਕੋਲ ਤਾਂ ਨਹੀਂ ਪਰ ਉਸਨੂੰ ਕਮਰੇ ਅੰਦਰ ਜਾਣ ਕੇ ਪਹਾੜੀ ਨੌਕਰ ਤੇਜੂ ਤੇ ਚਪੜਾਸੀ ਲਖਨ ਨੂੰ ਸੁਣਾ ਕੇ ਬਾਬਾ ਬੋਲਿਆ ''ਹੁਣ ਜੇ ਬੀਬੀ ਜੀ ਨੇ ਧੋਤੀ ਨਾ ਦਿੱਤੀ ਤਾਂ ਮੈਂ ਉਨ੍ਹਾਂ ਦੀ ਧੋਤੀ ਚੁਕ ਲੈਣੀ ਹੈ।''

ਲਖਨ ਨੇ ਤਾਅਨਾ ਮਾਰਿਆ – ''ਬਾਬਾ, ਰੇਸ਼ਮੀ ਸਾੜ੍ਹੀ ਪਾਵੇਂਗਾ?''

ਸੁਨਾਮੀ ਅੰਦਰ ਸ਼ਾਮ ਦੀ ਚਾਹ ਪੀ ਕੇ ਪਾਨ ਲਗਾ ਰਹੀ ਸੀ। ਬੁਲ੍ਹਾਂ ਤੇ ਮੁਸਕਰਾਹਟ ਆ ਗਈ। ਪਾਨ ਮੂੰਹ ਵਿਚ ਰਖ ਕੇ ਬਾਹਰ ਆ ਕੇ ਬੋਲੀ, ''ਬਾਬਾ ਕੀ ਕਰਾਂ, ਮਰਦਾਨੀ ਧੋਤੀ ਤਾਂ ਹੈ ਨਹੀਂ, ਚੌੜੀ ਕਿਨਾਰੀ ਵਾਲੀ ਪਾਵੇਂਗਾ?''

ਬਾਬਾ ਹੱਥ ਵਿਚ ਖੁਰਪੀ ਫੜੀ ਲੰਗੜਾਂਦਾ ਜਾ ਰਿਹਾ ਸੀ। ਮੁੜ ਕੇ ਨਾ ਵੇਖਿਆ, ਬੋਲਦਾ ਗਿਆ – ''ਤੇ ਫ਼ਿਰ ਮੈਂ ਕੀ ਕਰਾਂ?''

ਦੁਰਗਾ ਪੂਜਾ ਦੀਆਂ ਛੁੱਟੀਆਂ ਦੇ ਪਹਿਲੇ ਦਿਨ ਸਵੇਰੇ ਫੁੱਲਦਾਨ ਵਿਚ ਫੁੱਲ ਸਜਾ ਕੇ ਬਾਬਾ ਸੁਨਾਮੀ ਦੇ ਸਾਹਮਣੇ ਆਣ ਖੜਾ ਹੋਇਆ। ਸਕੂਲ ਦੇ ਨੌਕਰਾਂ ਸਾਹਮਣੇ ਸਨਾਮੀ

ਸਿਰ ਨਹੀਂ ਸੀ ਢਕਦੀ, ਦਿਨ-ਰਾਤ ਦਾ ਸਾਥ ਸੀ। ਪਰ ਬਾਬੇ ਨੂੰ ਸਾਹਮਣੇ ਵੇਖ ਕੇ ਕਿਸੇ ਸੰਸਕਾਰਾਂ ਦੇ ਵਸ ਸਾੜ੍ਹੀ ਦਾ ਪੱਲੂ ਵਾਲਾਂ ਉਪਰ ਕਰ ਲਿਆ।

ਬਾਬਾ ਸਿਰ ਝੁਕਾਈ ਲੱਕੜ ਵਰਗੀਆਂ ਖ਼ੁਸ਼ਕ ਉਂਗਲਾਂ ਨੂੰ ਆਪਸ ਵਿਚ ਘਸਾਂਦਿਆਂ ਬੋਲਿਆ – ''ਹਜ਼ੂਰ ਬੀਬੀ ਜੀ, ਮੈਂ ਪਿੰਡ ਜਾਣੈ। ਮੈਨੂੰ ਦੋ ਹਫਤੇ ਦੀ ਛੁੱਟੀ ਦਿਉ ਜੀ।''

''ਕਿਉ ਬਾਬਾ, ਕੀ ਕਰੇਂਗਾ ਜਾ ਕੇ?'' ਸੁਨਾਮੀ ਨੇ ਸਵੇਰ ਦੇ ਇਸ਼ਨਾਨ ਦੀ ਤਾਜ਼ਗੀ ਨਾਲ ਭਰੀਆਂ ਆਪਣੀਆਂ ਮੋਟੀਆਂ ਅੱਖਾਂ ਬੁੱਢੇ ਵਲ ਚੁਕ ਕੇ ਪੁੱਛਿਆ।

ਠੀਕ ਪੈਰ ਤੇ ਆਪਣਾ ਭਾਰ ਤੋਲਦਿਆਂ ਬੁੱਢੇ ਨੇ ਆਪਣੀਆਂ ਪੀਲੀਆਂ ਅੱਖਾਂ ਛੱਤ ਵਲ ਕਰਕੇ ਕਿਹਾ – ''ਹਜ਼ੂਰ, ਲਖਨ ਕਹਿੰਦਾ ਹੈ ਕਿ ਤੁਸੀਂ ਇਲਾਹਾਬਾਦ ਜਾ ਰਹੇ ਹੋ। ਮੇਰਾ ਇਥੇ ਦਿਲ ਨਹੀਂ ਲਗਦਾ।''

ਸੁਨਾਮੀ ਦੇ ਦਿਲ ਦਾ ਲਹੂ ਚਿਹਰੇ ਤੇ ਉੱਛਲ ਆਇਆ, ''ਨਹੀਂ ਬਾਬਾ, ਮੈਂ ਕਦੋਂ ਜਾ ਰਹੀ ਹਾਂ. . .? ਮੈਂ ਤਾਂ ਇਥੇ ਹੀ ਹਾਂ।'' ਉਸਦੀਆਂ ਅੱਖਾਂ ਬੁਣਾਈ ਉਪਰ ਝੁਕ ਗਈਆਂ। ਬਾਬੇ ਨੇ ਪੈਰ ਬਦਲਿਆ ਅਤੇ ਭਰੋਸੇ ਨਾਲ ਜਵਾਬ ਦਿੱਤਾ – ''ਤਾਂ ਫਿਰ ਠੀਕ ਹੈ, ਹਜ਼ੂਰ। ਅਫਸਰ ਨਾ ਰਹੇ ਤਾਂ ਮੇਰਾ ਵੀ ਦਿਲ ਨਹੀਂ ਲਗਦਾ। ਗਰਮੀਆਂ ਦੀਆਂ ਛੁੱਟੀਆਂ ਵਿਚ ਤੁਸੀਂ ਚਲੇ ਗਏ ਸੀ। ਮੈਂ ਬੜਾ ਬੋਰ ਹੋਇਆ।''

ਸੁਨਾਮੀ ਦੀਆ ਨਜ਼ਰਾਂ ਹੋਰ ਵੀ ਬੁਣਾਈ ਵਿਚ ਧੱਸ ਗਈਆਂ। ਉਸਨੇ ਗੱਲ ਬਦਲੀ – ''ਬਾਬਾ ਸਰਦੀਆਂ ਦੇ ਨਵੇਂ ਫੁੱਲ ਨਹੀਂ ਲਗਾਏ।''

ਸੁਨਾਮੀ ਇਲਾਹਾਬਾਦ ਤੇ ਆਗਰਾ ਪਿੱਛੇ ਛੱਡ ਆਈ ਸੀ, ਪਰ ਜਾਨ ਪਿੱਛੇ ਲੱਗਾ ਜ਼ਿੰਦਗੀ ਦਾ ਦਵੰਦ ਨਾਲ ਆ ਗਿਆ। ਸੈਕਟਰੀ ਸਾਹਿਬ ਇੱਜ਼ਤ ਨਾਲ ਪੇਸ਼ ਆਉਂਦੇ ਸਨ। ਫਿਰ ਬੁਰਾ ਮੰਨ ਗਏ। ਉਹਨਾਂ ਨੂੰ ਦਿਲ ਵਿਚ ਕਿਹਾ, ''ਮੈਂ ਕੀ ਕਰਾਂ? ਮੇਰੀ ਬਲਾ ਤੋਂ।''

ਸੈਕਟਰੀ ਮਿਸਟਰ ਭਟਨਾਗਰ ਦੀ ਨਾਰਾਜ਼ਗੀ ਦਾ ਕਾਰਣ ਲੁਕਿਆ ਨਹੀਂ ਸੀ। ਪ੍ਰਬੰਧਕ ਕਮੇਟੀ ਦੇ ਪ੍ਰਧਾਨ ਲਾਲਾ ਬਿਸ਼ਨ ਨਰਾਇਣ ਦੇ ਮੁੰਡੇ ਦੇ ਵਿਆਹ ਦੀ ਪਾਰਟੀ ਵਿਚ ਸੁਨਾਮੀ ਗਈ ਸੀ। ਸੈਕਟਰੀ ਸਾਹਿਬ ਨੇ ਵੀ ਉਸਨੂੰ ਆਪਣੇ ਘਰ ਹੋਲੀ ਦੇ ਤਿਉਹਾਰ ਤੇ ਸੱਦਿਆ। ਉਹ ਜਾ ਨਹੀਂ ਸਕੀ, ਉਦੋਂ ਤੋਂ ਹੀ ਦੋ-ਤਿੰਨ ਬੱਚਿਆਂ ਦੇ ਘਰੋਂ ਸਕੂਲ ਦੇ ਪ੍ਰਬੰਧ ਦੀ ਖ਼ਰਾਬੀ ਦੀਆ ਸ਼ਿਕਾਇਤਾ ਲਿਖ ਕੇ ਆ ਗਈਆ।

ਦੁਰਗਾ ਪੂਜਾ ਦੀਆ ਛੁੱਟੀਆਂ ਦੇ ਪਹਿਲੇ ਹੀ ਐਤਵਾਰ ਦੀ ਸ਼ਾਮ ਨੂੰ ਪ੍ਰਬੰਧਕ ਕਮੇਟੀ ਦੀ ਮੀਟਿੰਗ ਹੋਈ। ਕਮੇਟੀ ਵਿਚ ਸੁਆਲ ਉਠਿਆ ਕਿ ਪਿਛਲੇ ਹਫਤੇ ਏ ਤੇ ਬੀ ਕਲਾਸਾਂ ਦੀ ਪੜ੍ਹਾਈ ਬਿਲਕੁਲ ਨਹੀਂ ਹੋਈ। ਮੀਂਹ ਕਾਰਣ ਬੱਚਿਆ ਨੂੰ ਤਿੰਨ ਵਾਰ ਵਾਪਸ ਘਰ ਜਾਣਾ ਪਿਆ।

ਸੁਨਾਮੀ ਨੇ ਜਵਾਬ ਦਿੱਤਾ – ''ਉਹਨਾਂ ਲਈ ਇਮਾਰਤ ਵਿਚ ਥਾਂ ਨਹੀਂ। ਸਾਰੇ ਬੱਚੇ ਕਿਸੇ ਇੱਕ ਕਮਰੇ ਵਿਚ ਨਹੀਂ ਬੈਠ ਸਕਦੇ। ਮੌਸਮ ਸਾਫ ਹੋਵੇ ਤਾਂ ਬੱਚਿਆਂ ਨੂੰ ਕਿਸੇ ਰੁੱਖ ਹੇਠਾਂ ਬਿਠਾਇਆ ਜਾ ਸਕਦਾ ਹੈ। ਮੀਂਹ ਹੋਏ ਤਾਂ ਕੋਈ ਹੋਰ ਤਰੀਕਾ ਨਹੀਂ। ਇਹਨਾਂ ਕਲਾਸਾਂ ਵਿਚ ਬਹੁਤੇ ਬੱਚੇ ਨਾ ਲਏ ਜਾਣ ਤਾਂ ਚੰਗਾ ਹੈ।''

ਸਕੂਲ ਦੇ ਮੈਂਬਰਾਂ ਨੂੰ ਸੰਬੋਧਨ ਕਰਕੇ ਸੈਕਟਰੀ ਸਾਹਿਬ ਬੋਲੇ – ''ਇਮਾਰਤ ਦੇ ਦੋ ਕਮਰੇ ਹੈਡਮਿਸਟ੍ਰੈਸ ਕੋਲ ਹਨ। ਇਹ ਕਮਰੇ ਥੋੜ੍ਹੇ ਸਮੇਂ ਲਈ ਦਿਤੇ ਗਏ ਸਨ ਕਿ ਉਹ ਆਪਣੇ ਵਾਸਤੇ ਮਕਾਨ ਦਾ ਪ੍ਰਬੰਧ ਕਰ ਲਏ। ਹੁਣ ਤਾਂ ਤਿੰਨ ਸਾਲ ਤੋਂ ਵੀ ਵੱਧ ਹੋ ਗਿਆ

ਹੈ।''

ਸੁਨਾਮੀ ਦੇ ਦਿਲ ਉਪਰ ਬੇਇਜ਼ਤੀ ਦੀ ਭਾਰੀ ਸੱਟ ਲਗੀ। ਪਰ ਉਹ ਛੱਟਪਟਾ ਕੇ ਰਹਿ ਗਈ। ਰਾਏ ਬਹਾਦਰ ਸੀਤਾ ਰਾਮ ਨੇ ਕਿਹਾ – ''ਠੀਕ ਹੈ, ਪਰ ਸ਼ਹਿਰ ਵਿਚ ਕਿਧਰੇ ਥਾਂ ਖਾਲੀ ਨਹੀਂ। ਬੱਚਿਆਂ ਦੀ ਗਿਣਤੀ ਘੱਟ ਕਰਨਾ ਹੀ ਠੀਕ ਹੈ।''

ਸਕੂਲ ਦਾ ਹਿਸਾਬ ਆਡੀਟਰ ਤੋਂ ਕਰਾਣਾ ਜ਼ਰੂਰੀ ਸੀ। ਦੁਰਗਾ-ਪੂਜਾ ਦੀਆਂ ਛੁੱਟੀਆਂ ਵਿਚ ਸੈਕਟਰੀ ਸਾਹਿਬ ਨੇ ਰਜਿਸਟਰਾਂ ਦੀ ਪਰਖ ਕਰਨੀ ਸ਼ੁਰੂ ਕੀਤੀ। ਕਦੀ ਉਹ ਰਜਿਸਟਰ ਮੰਗਵਾ ਭੇਜਦੇ। ਕਦੀ ਆਪ ਸਕੂਲ ਵਿਚ ਆਉਂਦੇ ਅਤੇ ਕਦੀ ਹੈਡਮਿਸਟ੍ਰੈਸ ਨੂੰ ਬੁਲਾ ਲੈਂਦੇ। ਵੱਸ ਚਲਦਾ ਤਾਂ ਸੁਨਾਮੀ ਜਾਣ ਤੋਂ ਮਨ੍ਹਾ ਕਰ ਦੇਂਦੀ ਪਰ ਨੌਕਰੀ ਕਾਰਣ ਮਜ਼ਬੂਰ ਸੀ।

ਬਾਬਾ ਜਾ ਕੇ ਰਿਕਸ਼ਾ ਲਿਆਇਆ ਅਤੇ ਸੁਨਾਮੀ ਸੈਕਟਰੀ ਸਾਹਿਬ ਕੋਲ ਗਈ। ਵਾਪਸ ਆਈ ਤਾਂ ਸੂਰਜ ਡੁੱਬ ਚੁੱਕਾ ਸੀ। ਚਿਹਰਾ ਇਸ ਤਰ੍ਹਾਂ ਸੀ ਕਿ ਹੁਣੇ ਰੋ ਪਵੇਗੀ। ਰਿਕਸ਼ਾ ਸਕੂਲ ਦੇ ਵਿਹੜੇ ਵਲ ਮੁੜਿਆ ਤਾਂ ਬਾਬਾ ਸੁਰਤੀ ਮਲ ਰਿਹਾ ਸੀ – ਜਿਵੇਂ ਉਡੀਕਦਾ ਹੋਵੇ ਪਰ ਸੁਨਾਮੀ ਬੁਲਾ ਨਾ ਸਕੀ।

ਰਿਕਸ਼ੇ ਤੋਂ ਉਤਰ ਕੇ ਸੁਨਾਮੀ ਬਰਾਂਡੇ ਵਿਚ ਖੜੀ ਬਟੂਏ ਵਿਚੋਂ ਭਾਨ ਕੱਢ ਕੇ ਰਿਕਸ਼ੇ ਦਾ ਕਿਰਾਇਆ ਦੇ ਰਹੀ ਸੀ। ਐਨੀ ਦੇਰ ਵਿਚ ਬਾਬਾ ਬਰਾਂਡੇ ਤਕ ਪਹੁੰਚ ਗਿਆ। ਸੁਨਾਮੀ ਨੂੰ ਹੁਣ ਵੀ ਬਿਨਾਂ ਬੋਲੇ ਜਾਂਦਿਆਂ ਵੇਖ ਕੇ ਬਾਬਾ ਬੋਲਿਆ – ''ਬੜੀ ਦੇਰ ਹੋ ਗਈ ਹਜ਼ੂਰ ਬੀਬੀ ਜੀ।''

''ਇਹ ਸੈਕਟਰੀ ਜਾਨ ਲਵੇਗਾ ਹੋਰ ਕੀ।'' ਝੁੰਝਲਾ ਕੇ ਸੁਨਾਮੀ ਅੰਦਰ ਜਾ ਕੇ ਪਲੰਘ 'ਤੇ ਪੈ ਗਈ। ਉਸਦਾ ਦਿਮਾਗ ਮੋਟਰ ਦੇ ਆਰਮੇਚਰ ਵਾਂਗ ਘੁੰਮ ਰਿਹਾ ਸੀ – ਲਾਅਨਤ ਹੈ ਐਸੀ ਨੌਕਰੀ ਨੂੰ। ਆਗਰੇ ਤੇ ਇਲਾਹਾਬਾਦ ਵਿਚ ਹੀ ਉਸ ਵਾਸਤੇ ਥਾਂ ਕਿਥੇ ਹੈ?

ਬਾਬਾ ਸ਼ਾਮ ਦੀਆਂ ਰੋਟੀਆਂ ਵੀ ਸਵੇਰੇ ਹੀ ਸੇਕ ਲੈਂਦਾ ਸੀ। ਸ਼ਾਮ ਵਾਸਤੇ ਪਿਆਜ਼ ਦੀ ਚਟਣੀ ਕੁੱਟ ਲਈ ਸੀ। ਉਸੇ ਨਾਲ ਰੋਟੀ ਤੋੜ ਕੇ ਨਿਗਲਣ ਵਾਲਾ ਸੀ ਕਿ ਕੰਧ ਦੇ ਦੂਜੇ ਪਾਸੇ ਲਖਨ ਤੇ ਕਨਹਾਈ ਦੀ ਆਵਾਜ਼ ਸੁਣੀ। ਉਂਝ ਬਾਬਾ ਘੱਟ ਸੁਣਦਾ ਸੀ ਪਰ ਮਤਲਬ ਦੀ ਗੱਲ ਜਾਂ ਮਲਕੜੇ ਕੀਤੀ ਗੱਲ ਸੁਣਨ ਵਾਸਤੇ ਉਹਦੇ ਕੰਨ ਬੜੇ ਤੇਜ਼ ਸਨ।

ਲਖਨ ਨੇ ਕਿਹਾ – ''ਪਤੈ। ਵੱਡੀ ਬੀਬੀ ਹੁਣੇ ਪਰਤੀ ਹੈ. ਸੈਕਟਰੀ ਸਾਹਿਬ ਦੇ ਘਰੋਂ। ਰੋਣ ਹਾਕੀ ਲਗਦੀ ਸੀ।''

ਕਨਹਾਈ ਦੇ ਮੂੰਹ ਵਿਚ ਰੋਟੀ ਦੀ ਗਰਾਹੀਂ ਸੀ। ਉਲਝੀ ਆਵਾਜ਼ ਵਿਚ ਉਸਨੇ ਜਵਾਬ ਦਿੱਤਾ – ''ਸੈਕਟਰੀ ਬੜਾ ਖਿਡਾਰੀ ਹੈ। ਬੀਬੀ ਦੇ ਪਿੱਛੇ ਪਿਆ ਹੈ। ਪਹਿਲਾਂ ਤਾਂ ਬੀਬੀ ਆਕੜੀ ਹੁਣ ਸੁਨੇਹਾ ਆਉਂਦਾ ਹੈ ਤਾਂ ਦੌੜੀ ਜਾਂਦੀ ਹੈ। ਵੱਡੀ ਅਫਸਰ ਹੈ ਦਿਲ ਕਰੇ ਇਥੇ ਆ ਜਾਵੇ ਤੇ ਦਿਲ ਕਰੇ ਤਾਂ ਆਪਣੇ ਘਰ ਬੁਲਾ ਲਵੇ।'' ਕਨਹਾਈ ਤੇ ਲਖਨ ਵਿਚਾਲੇ ਦੇਰ ਤਕ ਗੱਲਬਾਤ ਹੁੰਦੀ ਰਹੀ। ਬੁੱਢਾ ਸੁਣਦਾ ਰਿਹਾ ਜਿਵੇਂ ਘਾਤ ਲਗਾਈ ਬੈਠਾ ਹੋਵੇ।

ਬੁੱਢੇ ਦੀ ਥਾਲੀ ਦੀ ਰੋਟੀ ਢਿੱਡ ਵਿਚ ਨਾ ਜਾ ਸਕੀ। ਬੜੀ ਦੇਰ ਐਵੇਂ ਹੀ ਬੈਠਾ ਰਿਹਾ ਅਤੇ ਫਿਰ ਰੋਟੀ ਚੁਕ ਕੇ ਇਕ ਰੁੱਖ ਹੇਠਾਂ ਰੱਖ ਦਿੱਤੀ ਕਿ ਦਿਨੇ ਕੁੱਤਾ ਖਾ ਲਵੇਗਾ।

ਰਾਤੀ ਦੋਵੇਂ ਚਪੜਾਸੀ, ਮਹਿਰਾ ਤੇ ਮਾਲੀ ਵਾਰੋ-ਵਾਰੀ ਪਹਿਰਾ ਦਿੰਦੇ ਸਨ। ਜਿਸ ਦਾ ਪਹਿਰਾ ਖਤਮ ਹੁੰਦਾ ਉਹ ਦੂਜੇ ਨੂੰ ਜਗਾ ਦਿੰਦਾ।

ਬੁੱਢੇ ਦਾ ਪਹਿਰਾ ਚੌਥੇ ਪਹਿਰ ਦਾ ਸੀ। ਅੱਜ ਉਸਨੇ ਆਪਣੀ ਮੰਜੀ ਰੋਜ਼ਾਨਾ ਤੋਂ ਕੁਝ

ਅੱਗੇ, ਬਰਾਂਡੇ ਵਲ ਕਰ ਲਈ ਕਿ ਬੀਬੀ ਜੀ ਦਾ ਬਰਾਂਡਾ ਦਿਸਦਾ ਰਹੇ। ਨਾਲੇ ਲਾਠੀ ਲੈ ਕੇ ਲੇਟਿਆ। ਸਾਰੀ ਰਾਤ ਅੱਖ ਨਾ ਲਗੀ, ਜਿਵੇਂ ਕਿਸੇ ਚੀਜ਼ ਦਾ ਸ਼ਕ ਹੋਵੇ। ਦਿਨ ਚੜ੍ਹੇ ਬੀਬੀ ਜੀ ਨੂੰ ਫੁੱਲ ਦੇਣ ਗਿਆ ਤਾਂ ਉਹ ਗੁਸਲਖ਼ਾਨੇ ਵਿਚ ਸੀ। ਦਿਲ ਬੜਾ ਬੇਚੈਨ ਤੇ ਉਖੜਿਆ ਸੀ। ਰੋਜ਼ ਵਾਂਗ ਰੋਟੀਆਂ ਬਣਾਈਆਂ, ਦਾਲ ਵੀ ਬਣਾਈ, ਪਰ ਖਾਣ ਨੂੰ ਦਿਲ ਨਾ ਕੀਤਾ। ਸੁਨਾਮੀ ਦੇ ਬਰਾਂਡੇ ਵਲ ਕਈ ਵਾਰ ਨਜ਼ਰ ਗਈ। ਉਹ ਛੋਟੀ ਜੇਹੀ ਮੇਜ਼ ਉਪਰ ਵੱਡੇ-ਵੱਡੇ ਰਜਿਸਟਰ ਖੋਲ੍ਹ ਕੇ ਉਨ੍ਹਾਂ ਉਪਰ ਨਜ਼ਰ ਜਮਾਈ ਬੈਠੀ ਸੀ, ਬਹੁਤ ਉਦਾਸ।

ਚੌਥੇ ਪਹਿਰ ਸੈਕਟਰੀ ਸਾਹਿਬ ਦੀ ਛੋਟੀ ਜੇਹੀ ਮੋਟਰ ਸਕੂਲ ਦੇ ਅਹਾਤੇ ਵਿਚ ਆਈ ਅਤੇ ਹੈਡਮਾਸਟਰਨੀ ਦੇ ਦਫਤਰ ਸਾਹਮਣੇ ਆ ਕੇ ਰੁੱਕੀ। ਕਨਹਾਈ ਸਿਰ ਉਪਰ ਟੋਪੀ ਸੰਭਾਲਦਾ ਦੌੜਿਆ ਆਇਆ।

''ਹੈਡਮਿਸਟ੍ਰੈਸ ਨੂੰ ਦਫਤਰ ਬੁਲਾਓ।'' ਭਟਨਾਗਰ ਸਾਹਿਬ ਨੇ ਹੁਕਮ ਦਿੱਤਾ।

ਸੁਨੇਹਾ ਮਿਲਦਿਆਂ ਹੀ ਸੁਨਾਮੀ ਸਾੜ੍ਹੀ ਬਦਲ ਕੇ, ਕੰਘੀ ਕਰਕੇ, ਕਨਹਾਈ ਤੋਂ ਰਜਿਸਟਰ ਚੁਕਵਾ ਕੇ ਦਫਤਰ ਵਲ ਤੁਰ ਪਈ। ਪਰ ਬਰਾਂਡੇ ਤੋਂ ਅੱਗੇ ਉਸਦੇ ਕਦਮ ਰੁਕ ਗਏ।

ਸੈਕਟਰੀ ਸਾਹਿਬ ਦੇ ਸਾਹਮਣੇ ਮੋਢੇ ਤੇ ਪਹਿਰਾ ਦੇਣ ਵਾਲੀ ਲੰਬੀ ਲਾਠੀ ਚੁਕੀ ਬੁੱਢਾ ਆਪਣੇ ਠੀਕ ਪੈਰਾਂ ਉਪਰ ਉਛੱਲ ਰਿਹਾ ਸੀ। ਸੱਜੇ ਹੱਥ ਦੀ ਉਂਗਲ ਵਿਖਾ ਕੇ ਉਹ ਲਲਕਾਰ ਰਿਹਾ ਸੀ – ''ਮੋਟਰ-ਵੋਟਰ ਤੋੜ ਕੇ ਚਕਨਾਚੂਰ ਕਰ ਦਿਆਂਗਾ। ਇਸ ਵਿਹੜੇ ਵਿਚ ਪੈਰ ਨਾ ਰੱਖੀਂ! ਸਾਰੀ ਅਫਸਰੀ ਝਾੜ ਕੇ ਰਖ ਦਿਆਂਗਾ।''

ਸੈਕਟਰੀ ਸਾਹਿਬ ਦਾ ਚਿਹਰਾ ਪੀਲਾ ਪੈ ਗਿਆ। ਅੱਖਾਂ ਡਰ ਤੇ ਹੈਰਾਨੀ ਨਾਲ ਅੱਡੀਆਂ ਰਹਿ ਗਈਆਂ। ਸੁਨਾਮੀ ਨੂੰ ਆਪ ਜਿਵੇਂ ਸੱਪ ਸੁੰਘ ਗਿਆ ਹੋਵੇ। ਕਨਹਾਈ ਫੌਰਨ ਅੱਗੇ ਵਧਿਆ। ਭਟਨਾਗਰ ਸਾਹਿਬ ਦੇ ਪਿਛਿਉਂ ਆ ਕੇ ਉਸਨੇ ਬੁੱਢੇ ਦੀ ਲਾਠੀ ਆਪਣੇ ਹੱਥ ਵਿਚ ਲੈ ਲਈ। ਲਖਨ ਤੇ ਮਹਿਰਾ ਵੀ ਤਮਾਸ਼ਾ ਵੇਖਣ ਆ ਗਏ।

ਮੁਸੀਬਤ ਤੋਂ ਰਖਿਆ ਦਾ ਸਾਹ ਲੈ ਕੇ ਸੁਨਾਮੀ ਅੱਗੇ ਵਧੀ ਅਤੇ ਬੜੀ ਮੁਸ਼ਕਲ ਨਾਲ ਬੋਲ ਸਕੀ – ''ਕੀ ਗੱਲ ਹੈ?''

ਬੁੱਢਾ ਬਾਹਾਂ ਮਾਰਦਾ, ਬੋਲਦਾ, ਲੰਗ ਮਾਰਦਾ, ਨਾਲ ਉਛਲਦਾ ਆਪਣੀ ਕੋਠੜੀ ਵਲ ਚਲਾ ਗਿਆ।

ਨਿਡਰ ਹੋ ਕੇ ਸੈਕਟਰੀ ਸਾਹਿਬ ਨੇ ਸੁਨਾਮੀ ਨੂੰ ਅੰਗਰੇਜ਼ੀ ਵਿਚ ਸੰਬੋਧਨ ਕੀਤਾ – ''ਕੀ ਇਹ ਬੰਦਾ ਪਾਗਲ ਹੈ? ਪਹਿਲਾ ਵੀ ਕਦੀ ਇਸ ਤਰ੍ਹਾਂ ਦਾ ਵਿਹਾਰ ਕੀਤਾ ਹੈ?''

''ਨਹੀਂ ਤਾਂ। ਕਦੀ ਨਹੀਂ ਵੇਖਿਆ ਤੇ ਨਾ ਕਦੀ ਸੁਣਿਆ ਹੈ। ਗੰਭੀਰ ਤੇ ਜ਼ਿੰਮੇਵਾਰ ਕਿਸਮ ਦਾ ਬੰਦਾ ਹੈ।''

ਸੈਕਟਰੀ ਸਾਹਿਬ ਪਤਲੂਨ ਦੀ ਜੇਬ ਵਿਚ ਹੱਥ ਪਾਈ ਆਪਣੇ ਬੂਟਾਂ ਦੀ ਨੋਕ ਵਲ ਵੇਖਦੇ ਰਹੇ। ਨਜ਼ਰ ਝੁਕਾਈ ਬੋਲੇ – ''ਹੋ ਸਕਦੈ... ਪਰ ਖ਼ਤਰਨਾਕ ਗੱਲ ਹੈ। ਕੁੜੀਆਂ ਤੇ ਬੱਚਿਆਂ ਦਾ ਮਾਮਲਾ ਹੈ। ਤੁਸੀਂ ਇਸਨੂੰ ਫੌਰਨ ਡਿਸਮਿਸ ਕਰਕੇ ਸਕੂਲੋਂ ਬਾਹਰ ਕਰਵਾ ਦਿਉ।'' ਉਨ੍ਹਾਂ ਨੇ ਕਨਹਾਈ ਵਲ ਵੇਖ ਕੇ ਕਿਹਾ – ''ਸੁਣਿਐ?''

ਆਪਣੀ ਗੱਲ ਚਪੜਾਸੀਆਂ ਤੇ ਮਹਿਰਿਆਂ ਨੂੰ ਸਮਝਾਣ ਲਈ ਭਟਨਾਗਰ ਸਾਹਿਬ ਨੇ ਹਿੰਦੀ ਵਿਚ ਦੋਹਰਾਇਆ, ''ਖਤਰੇ ਨੂੰ ਕੋਲ ਰਖਣਾ ਠੀਕ ਨਹੀਂ। ਹੁਣੇ ਕੱਢ ਦਿਓ। ਜੇ ਲੋੜ ਹੋਵੇ ਤਾਂ ਥਾਣੇ ਰਿਪੋਰਟ ਲਿਖਵਾ ਕੇ ਪੁਲਸ ਬੁਲਾ ਲਵੇ। ਮੈਂ ਵੀ ਥਾਣੇ ਫੋਨ ਕਰ

ਦਿਆਂਗਾ।'' ਰਜਿਸਟਰ ਵੇਖਣ ਦਾ ਉਤਸ਼ਾਹ ਸੈਕਟਰੀ ਸਾਹਿਬ ਨੂੰ ਨਾ ਰਿਹਾ। ਮੋਟਰ ਵਿਚ ਬੈਠ ਕੇ ਫੋਰਨ ਵਾਪਸ ਪਰਤ ਗਏ।

ਸੁਨਾਮੀ ਦੇ ਪੈਰ ਕੰਬ ਰਹੇ ਸਨ। ਦਫਤਰ ਵਿਚ ਜਾ ਕੇ ਕੁਰਸੀ ਤੇ ਬੈਠ ਗਈ। ਕੋਹਣੀ ਮੇਜ਼ ਤੇ ਟਿਕੀ ਸੀ ਅਤੇ ਹਥੇਲੀਆਂ ਵਿਚ ਠੋਡੀ। ਦੋਵੇਂ ਚਪੜਾਸੀ ਹੁਕਮ ਦੀ ਉਡੀਕ ਵਿਚ ਪਿੱਛੇ ਖਲੋਤੇ ਸਨ। ਸੁਨਾਮੀ ਦਾ ਰੋਮ-ਰੋਮ ਕੰਬ ਰਿਹਾ ਸੀ। ਮੂੰਹੋਂ ਸ਼ਬਦ ਨਹੀਂ ਸੀ ਨਿਕਲ ਰਹੇ। ਪੰਝੀ ਮਿੰਟ ਲੰਘ ਗਏ।

ਕਨਹਾਈ ਬੋਲਿਆ – ''ਹਜ਼ੂਰ ਕੀ ਹੁਕਮ ਹੈ?

ਸੁਨਾਮੀ ਨਿਸਚਾ ਨਾ ਕਰ ਸਕੀ। ਉਹ ਮਾਲੀ ਨੂੰ ਕਢ ਦ... ਜਾਂ ਕਿ ਆਪ ਹੀ ਚਲੀ ਜਾਵੇ। ਇਸ ਔਖੀ ਦੁਚਿੱਤੀ ਵਿਚ ਵੀ ਡਰੀ ਹੋਈ ਕਲਪਨਾ ਦੂਰ ਦੇਸ਼ ਤਕ ਘੁੰਮ ਆ... ਕਿਧਰੇ ਦੂਰ ਹਰੇ-ਭਰੇ ਸੁਤੰਤਰ ਪਿੰਡ ਵਿਚ, ਉਹ ਤੇ ਬੁੱਢਾ... ? ਬੁੱਢਾ ਖੇਤ ਸੰਭ... ਜਾਵੇ ਅਤੇ ਉਹ ਰੋਟੀਆਂ ਪਕਾ ਕੇ ਉਡੀਕੇ!

ਕਨਹਾਈ ਦੇ ਟੋਕਣ ਨਾਲ ਉਸਨੇ ਆਪਣੇ ਡਰ ਨੂੰ ਝੁੰਝਲਾਹਟ ਵਿਚ ਲੁਕਾਂਦਿਆਂ ਕਿਹਾ – ''ਕੀ ਹੈ?''

''ਹਜ਼ੂਰ ਮਾਲੀ ਵਾਸਤੇ, ਸੈਕਟਰੀ ਸਾਹਿਬ ਨੇ ਕਿਹਾ।''

ਸੁਨਾਮੀ ਹਿਲ ਨਾ ਸਕੀ। ਇਸ ਤਰ੍ਹਾਂ ਲੱਗਾ ਕਿ ਸਿਰ ਦਰਦ ਨਾਲ ਫੱਟ ਰਿਹਾ ਹੈ। ਪਤਾ ਨਹੀਂ ਕਿੰਨਾ ਸਮਾਂ ਲੰਘ ਗਿਆ। ਚਪੜਾਸੀ ਤੇ ਮਹਿਰਾ ਖੜੇ ਰਹੇ। ਥੱਕ ਕੇ ਕਈ ਵਾਰ ਉਹਨਾਂ ਨੇ ਪੈਰ ਬਦਲੇ, ਅੰਗੜਾਈ ਲਈ। ਸੁਨਾਮੀ ਦੀ ਤੰਦ ਨਾ ਟੁੱਟੀ। ਕਨਹਾਈ ਨੇ ਫਿਰ ਟੋਕਿਆ, ''ਹਜ਼ੂਰ।''

ਸਿਰ ਪੀੜ ਨਾਲ ਸੁਨਾਮੀ ਦੀਆਂ ਅੱਖਾਂ ਲਾਲ ਸੂਹੀਆਂ ਹੋ ਗਈਆਂ ਸਨ। ਪੂਰੇ ਸੰਜਮ ਨਾਲ ਆਪਣੇ ਆਪ ਨੂੰ ਵੱਸ ਵਿਚ ਕਰਕੇ ਉਸਨੇ ਸਖ਼ਤ ਆਵਾਜ਼ ਵਿਚ ਕਿਹਾ – ''ਕਿਉਂ ਬਾਰ-ਬਾਰ ਸਿਰ ਖਾਂਦੇ ਹੋ? ਕਹਿ ਤਾਂ ਦਿਤੈ ਇਕ ਵਾਰੀ, ਜਾਵੇ ਕਢ ਦਿਉ।''

''ਹਜ਼ੂਰ ਉਸਦੀ ਤਨਖਾਹ,'' ਕਨਹਾਈ ਨੇ ਹਿੰਮਤ ਕੀਤੀ।

ਝਟਕੇ ਨਾਲ ਮੇਜ਼ ਦੀ ਦਰਾਜ਼ ਖੋਲ ਕੇ ਸੁਨਾਮੀ ਨੇ ਦਸ-ਦਸ ਦੇ ਦੋ ਨੋਟ ਕਢ ਕੇ ਫਰਸ਼ ਤੇ ਸੁਟ ਕੇ ਸਭ ਨੂੰ ਧਮਕਾਇਆ – ''ਜਾਵੋ ਇਥੋਂ।''

ਸਿਰ ਪੱਲੂ ਵਿਚ ਲਪੇਟ ਕੇ ਉਸਨੇ ਮੇਜ ਦੇ ਉਪਰ ਰੱਖ ਦਿੱਤਾ। ਪਤਾ ਹੀ ਨਾ ਲੱਗਾ ਕਿ ਕਿੰਨਾ ਕੁ ਸਮਾਂ ਲੰਘ ਗਿਆ ਹੈ। ਉਸੇ ਤਰ੍ਹਾਂ ਬੇਹੋਸ਼ ਜਿਵੇਂ ਰੰਡੇਪੇ ਦੇ ਪਹਿਲੇ ਹਾਦਸੇ ਵੇਲੇ ਹੋ ਗਈ ਸੀ। ਸੁਣਿਆ – ''ਹਜ਼ੂਰ ਮਾਲੀ ਨਮਸਤੇ ਕਰਨ ਵਾਸਤੇ ਖੜਾ ਹੈ।'' ਕੁਝ ਠੀਕ ਤਰ੍ਹਾਂ ਸਮਝ ਵੀ ਨਹੀਂ ਸੀ ਸਕੀ ਅਤੇ ਅੱਥਰੂਆਂ ਨਾਲ ਭਿੱਜੇ ਪੱਲੂ ਵਿਚ ਲਿਪਟਿਆ ਸਿਰ ਚੁਕ ਸਕਣਾ ਵੀ ਸੰਭਵ ਨਹੀਂ ਸੀ। ਅੰਦਰ ਦਬੀ ਹੋਈ ਅੱਗ ਭੜਕ ਪਈ: ''ਜਾਵੋ ਇਥੋਂ।''

ਕੁਝ ਮਿੰਟਾਂ ਬਾਅਦ ਸੁਨਾਮੀ ਸੰਭਲੀ। ਰੋਣ ਦੇ ਵੇਗ ਨਾਲ ਉਹ ਆਪਣੇ ਆਪ ਵਿਚ ਨਹੀਂ ਸੀ ਰਹੀ। ਅੱਥਰੂਆਂ ਨੂੰ ਰੋਕਣਾ ਵੀ ਸੰਭਵ ਨਹੀਂ ਸੀ ਅਤੇ ਅੱਥਰੂਆਂ ਨਾਲ ਭਰਿਆ ਚਿਹਰਾ ਸਕੂਲ ਦੇ ਨੌਕਰਾਂ ਨੂੰ ਵਿਖਾਣਾ ਵੀ ਸੰਭਵ ਨਹੀਂ ਸੀ, ਪਰ ਬਾਬਾ ਜਾ ਰਿਹਾ ਸੀ।

ਰਿਹਾ ਨਾ ਗਿਆ। ਸਿਰ ਚੁਕ ਕੇ ਬਾਰੀ ਵਿਚੋਂ ਵੇਖਿਆ। ਅੱਥਰੂ ਭਰੀਆਂ ਪਲਕਾਂ ਵਿਚੋਂ ਦਿਸਿਆ – ਉਹੀ ਨੀਲਾ ਕੁੜਤਾ ਪਾਈ, ਕੱਛ ਵਿਚ ਛੋਟੀ ਜੇਹੀ ਪੋਟਲੀ ਦਬਾਈ, ਲਾਠੀ ਟਿਕਾਉਂਦਾ, ਲਗੜਾਂਦਾ, ਬੁੱਢਾ ਫਾਟਕ ਵਿਚੋਂ ਨਿਕਲ ਰਿਹਾ ਸੀ। ਸੁਨਾਮੀ ਦਾ ਦਿਲ ਕੀਤਾ

– ਚੀਕ ਕੇ ਕਹੇ – ਠਹਿਰੋ ਬਾਬਾ।

ਪਰ ਮੁਖ ਅਧਿਆਪਕਾ ਦੇ ਸੰਜਮ ਨੇ ਬੁਲ੍ਹ ਖੁਲ੍ਹਣ ਨਾ ਦਿੱਤੇ। ਉਸਦੇ ਦਿਲ ਨੇ ਆਹ ਭਰੀ – ਵਾਨ ਹਿੰਡਨਬਰਗ।

ਅਤੇ ਅੱਥਰੂ ਭਰੀਆਂ ਪਲਕਾਂ ਦੇ ਸਾਹਮਣੇ ਲੰਗੜਾ ਬੁੱਢਾ, ਵਾਨ ਹਿੰਡਨਬਰਗ ਨਾਲੋਂ ਕਿਤੇ ਵੱਧ ਸਰਗਰਮ ਲਗਿਆ – ਉਹ ਸੁਨਾਮੀ ਦੇ ਦਿਲ ਦੀ ਕਿੰਨੀ ਸਾਰੀ ਨਿੱਘ ਲੈ ਕੇ ਜਾ ਰਿਹਾ ਸੀ।

# ਸੱਚ ਦਾ ਮੁੱਲ

ਕੋਸ਼ਮ ਦੇ ਨੇੜੇ ਜਮਨਾ ਦੇ ਪੂਰਬੀ ਕਿਨਾਰੇ ਦਿਨਾਂਕ ਦੀ ਵਿਰਾਸਤੀ ਜਮੀਨ ਸੀ। ਜਮੀਨ ਪਰਿਵਾਰ ਦੇ ਲਈ ਕਾਫੀ ਸੀ। ਹਲ੍ਹ, ਬੈਲਾਂ ਦੀ ਜੋੜੀ, ਦੋ ਗਾਵਾਂ ਅਤੇ ਮਿਹਨਤ ਨਾਲ ਜਮੀਨ ਵਿਚ ਅਨਾਜ ਪੈਦਾ ਕਰਨ ਦੇ ਸਾਰੇ ਸਾਧਨ ਸਨ। ਜਮੀਨ ਦੀ ਪੈਦਾਵਾਰ ਦਾ ਪੰਜਵਾਂ ਹਿੱਸਾ ਜਮੀਨ ਦੇ ਟੈਕਸ ਵਾਂਗ ਵੱਡਿਆਂ ਨੂੰ ਦੇ ਕੇ ਉਸਦਾ ਅਤੇ ਤੀਵੀਂ-ਪੁੱਤਰਾਂ ਦਾ ਗੁਜ਼ਾਰਾ ਦੂਜੇ ਕਿਸਾਨਾਂ ਵਾਂਗ ਹੀ ਹੋ ਜਾਂਦਾ ਸੀ, ਪਰ ਉਹ ਸੰਤੁਸ਼ਟ ਨਹੀਂ ਸੀ।

ਦਿਨਾਂਕ ਦੇ ਦਿਲ ਵਿਚ ਲਾਲਚ ਸੀ। ਭੋਗ ਦੇ ਵਧੇਰੇ ਸਾਧਨ ਪ੍ਰਾਪਤ ਕਰਕੇ ਵਧੇਰੇ ਅਮੀਰ ਤੇ ਸੁਖੀ ਬਣਨ ਦਾ ਸੁਪਨਾ ਉਸਦੇ ਦਿਲ ਵਿਚ ਸਮੋਇਆ ਰਹਿੰਦਾ। ਪੈਸਾ ਇਕੱਠਾ ਕਰਕੇ ਵਧੇਰੇ ਜਮੀਨ ਖਰੀਦ ਕੇ ਉਹ ਦੂਜਿਆਂ ਤੋਂ ਖੇਤੀ ਕਰਾਣ ਵਾਲਾ ਜ਼ਮੀਂਦਾਰ ਬਣਨਾ ਚਾਹੁੰਦਾ ਸੀ। ਮਿੱਟੀ ਦੀਆਂ ਕੰਧਾਂ ਉਪਰ ਘਾਹ ਫੂਸ ਪਾ ਕੇ ਛੱਤੇ ਆਪਣੇ ਛੱਪਰ ਦੀ ਥਾਂ ਉਹ ਇਕ ਬਗ਼ੀਚੇ ਵਿਚ ਪੱਕਾ ਮਕਾਨ ਬਣਾਉਣਾ ਚਾਹੁੰਦਾ ਸੀ। ਆਪਣੇ ਪਿੰਡ ਦੇ ਜੁਲਾਹੇ ਦੇ ਬਣੇ ਮੋਟੇ ਕਪੜਿਆਂ ਦੀ ਥਾਂ ਉਹ ਮਗਧ, ਕੌਸ਼ਲ, ਵਿਦਿਸ਼ਾ ਅਤੇ ਕਲਿੰਗਾ ਦੇ ਰੇਸ਼ਮੀ ਕਪੜੇ ਪਾਣਾ ਚਾਹੁੰਦਾ ਸੀ। ਉਹ ਚਾਹੁੰਦਾ ਸੀ ਕਿ ਦਾਸੀਆਂ ਉਹਦੇ ਸਰੀਰ ਤੇ ਚੰਦਨ ਦਾ ਲੇਪ ਕਰਕੇ ਸਿੰਹਲ ਦੇ ਮੋਤੀਆਂ ਦੀਆਂ ਠੰਢੀਆਂ ਮਾਲਾ ਉਸਦੇ ਗਲੇ ਵਿਚ ਪਾਣ ਅਤੇ ਚੰਦਨ ਦੇ ਪੱਖੇ ਨਾਲ ਹਵਾ ਕਰਨ। ਉਸਦੇ ਵਾਲਾਂ ਵਿਚ ਰੁੱਤਾਂ ਤੇ ਅਨੁਸਾਰ ਖੁਸ਼ਬੋ ਲਗਾਈ ਜਾਵੇ। ਸਵਾਰੀ ਵਾਸਤੇ ਰੱਥ ਹੋਵੇ ਜਿਹੜਾ ਸੋਹਣੇ ਤੇ ਰੰਗਦਾਰ ਕਪੜਿਆਂ ਨਾਲ ਕੱਜਿਆ ਹੋਵੇ। ਰੱਥ ਦੇ ਸੋਹਣੇ ਬੈਲਾਂ ਦੇ ਸਿੰਗ ਤੇਲ ਨਾਲ ਚੋਪੜੇ ਤੇ ਗਾੜ੍ਹੇ ਕਾਲੇ ਹੋਣ। ਬੈਲਾਂ ਦੀਆਂ ਪਿੱਠਾਂ ਉਪਰ ਝਾਲਰਾਂ ਪਈਆਂ ਹੋਣ। ਸੁਖ-ਆਰਾਮ ਦੇ ਉਹ ਸਾਰੇ ਸਾਧਨ, ਜਿਹੜੇ ਉਸ ਵਿਦਿਸ਼ਾ ਨਗਰੀ ਵਿਚ ਆਪਣੀ ਖੇਤੀ ਦਾ ਅਨਾਜ ਵੇਚਣ ਲਈ ਜਾਣ ਵੇਲੇ ਵੇਖੇ ਸਨ ਅਤੇ ਜਿਹਨਾਂ ਨੂੰ ਪੂਰਬ ਜਾਣ ਵਾਲੇ ਰਾਜਪੱਥ ਉਪਰ ਬੜੇ ਵੱਡੇ-ਵੱਡੇ ਲੋਕਾਂ ਦੇ ਰੱਥਾਂ ਉਪਰ ਵੇਖਿਆ ਸੀ, ਉਸਦੀਆਂ ਇਹ ਸਾਰੀਆਂ ਇੱਛਾਵਾਂ ਉਸਦੀ ਕਲਪਨਾ ਵਿਚ ਸਮਾਈਆਂ ਹੋਈਆਂ ਸਨ।

ਇਹਨਾਂ ਸਾਧਨਾਂ ਨੂੰ ਪ੍ਰਾਪਤ ਕਰਨ ਲਈ ਦਿਨਾਂਕ, ਗਰਮੀ, ਮੀਂਹ ਤੇ ਠੰਢ ਵਿਚ ਵੀ ਸੂਰਜ ਉਗਣ ਤੋਂ ਸੂਰਜ ਡੁਬਣ ਤਕ ਲਗਾਤਾਰ ਮਿਹਨਤ ਕਰਦਾ ਰਹਿੰਦਾ। ਆਪਣੀ ਕਲਪਨਾ ਦੇ ਸੁਪਨੇ ਕਾਰਣ ਉਸਨੂੰ ਸਰੀਰਕ ਦੁਖ-ਤਕਲੀਫ ਵੀ ਮਹਿਸੂਸ ਨਾ ਹੁੰਦੀ। ਪੂੰਜੀ ਵਧਾਣ ਲਈ ਉਹ ਕੁਝ ਪੈਸਾ ਇਕੱਠਾ ਕਰਦਾ ਕਿ ਮੀਹਾਂ ਵਿਚ ਕੰਢਿਆਂ ਤਕ ਭਰੀ ਗੰਗਾ ਵਿਚ ਸੈਂਕੜੇ ਬਹੁਤ ਦੂਰ ਹੋਣ ਵਾਲੀ ਬਾਰਸ਼ ਦਾ ਪਾਣੀ ਵਹਿ ਆਉਂਦਾ। ਗੰਗਾ ਆਪਣੇ ਕਿਨਾਰਿਆਂ ਦੀ ਮਰਿਆਦਾ ਤੋੜ ਦੇਂਦੀ। ਹੜ੍ਹ ਵਿਚ ਦਿਨਾਂਕ ਦੇ ਛੱਪਰ-ਛੱਜੇ ਵਹਿ ਜਾਂਦੇ। ਕਦੀ ਵੇਲੇ ਸਿਰ ਮੀਂਹ ਨਾ ਪੈਣ ਕਾਰਣ ਉਸਦੀ ਖੇਤੀ ਇਸ ਤਰ੍ਹਾਂ ਸੁੱਕ ਜਾਂਦੀ ਕਿ ਪੈਦਾਵਾਰ ਖੇਤ ਵਿਚ ਪਾਏ ਬੀਜ ਤੋਂ ਵੀ ਘੱਟ ਹੁੰਦੀ। ਐਸੀ ਹਾਲਤ ਵਿਚ

ਦਿਨਾਂਕ ਬੜਾ ਨਿਰਾਸ਼ ਹੋ ਜਾਂਦਾ. ਪਰ ਅਨਜਾਣੇ ਹੀ ਉਸਦੇ ਸਰੀਰ ਵਿਚ ਆਣ ਵਾਲਾ ਹਰ ਸਾਹ ਬਾਹਰ ਆਂਦਿਆਂ ਹੀ ਨਿਰਾਸ਼ਾ ਦਾ ਕੁੱਝ ਹਿੱਸਾ ਲੈ ਜਾਂਦਾ ਅਤੇ ਜ਼ਿੰਦਗੀ ਦਾ ਨਿਸ਼ਾਨਾ ਤੇ ਆਸ ਫਿਰ ਜਾਗ ਪੈਂਦੀ। ਐਸੇ ਹੀ ਸੰਘਰਸ਼ ਵਿਚ ਦਿਨਾਂਕ ਅਧਖੜ ਹੋ ਗਿਆ। ਉਸਦੀਆਂ ਇੱਛਾਵਾਂ ਤੇ ਕਲਪਨਾ ਪੂਰੀਆਂ ਨਾ ਹੋ ਸਕੀਆਂ।

ਜਵਾਨੀ ਵਿਚ ਸੁਖ ਤੇ ਸੰਪਤੀ ਪ੍ਰਾਪਤ ਕਰਨ ਦੀਆਂ ਦਿਨਾਂਕ ਦੀਆਂ ਕੋਸ਼ਿਸ਼ਾਂ ਅਸਫਲ ਹੋ ਜਾਣ ਤੇ ਬੁਢਾਪੇ ਦੀ ਉਮਰ ਵਿਚ ਵੀ ਉਹ ਫਿਰ ਉਹੀ ਕੋਸਿਸ਼ ਕਰਨ ਲੱਗਾ। ਉਸਨੂੰ ਆਸ ਸੀ ਕਿ ਜੋ ਕੁਝ ਉਹ ਆਪ ਨਹੀਂ ਕਰ ਸਕਿਆ ਉਸਦੀ ਔਲਾਦ ਉਹ ਸਾਰਾ ਕੁਝ ਪ੍ਰਾਪਤ ਕਰ ਲਵੇਗੀ ਅਤੇ ਉਹ ਆਪਣਾ ਬੁਢਾਪਾ ਬੜੇ ਸੁੱਖ ਤੇ ਆਰਾਮ ਨਾਲ ਗੁਜ਼ਾਰੇਗਾ। ਪਰ ਇਸੇ ਵੇਲੇ ਸਾਰੇ ਲੋਕਾਂ, ਪੰਚਾਇਤਾਂ ਤੇ ਪਿੰਡਾਂ ਵਿਚ ਇਹ ਖ਼ਬਰ ਫੈਲ ਗਈ ਕਿ ਚਕਰਵਰਤੀ, ਦਿਗ ਸ੍ਰੀ ਵਿਜੇਈ ਰਾਜਾ ਹਰਸ਼ਵਰਧਨ ਦਿਸ਼ਾਵਾਂ ਦੇ ਅੰਤ ਤਕ ਧਰਤੀ ਤੇ ਜਿੱਤ ਹਾਸਲ ਕਰਕੇ ਭਗਵਾਨ ਬੁੱਧ ਦੇ ਕਰੁਣਾ ਤੇ ਤਿਆਗ ਦੇ ਧਰਮ ਵਿਚ ਦੀਖਿਆ ਪਾ ਕੇ, ਭਿਕਸ਼ੂ ਬਣ ਕੇ ਜਾ ਰਹੇ ਹਨ।

ਇਸ ਵਚਿੱਤਰ ਖਬਰ ਨਾਲ ਦਿਨਾਂਕ ਦੀ ਕਲਪਨਾ ਤੇ ਵਿਚਾਰ ਖੇਰੂੰ-ਖੇਰੂੰ ਹੋ ਗਏ। ਆਪਣੇ ਖੇਤਾਂ ਵਿਚ ਹੱਲ ਚਲਾਂਦਿਆਂ, ਬੀਜ ਪਾਂਦਿਆਂ, ਜੰਗਲ ਵਿਚੋਂ ਬਾਲਣ ਇਕੱਠਾ ਕਰਦਿਆਂ ਅਤੇ ਰਾਤੀਂ ਥੱਕ ਕੇ ਚਟਾਈ ਉਪਰ ਲੇਟਦਿਆਂ ਉਸਨੂੰ ਘੋੜੇ, ਪਾਲਕੀਆਂ ਅਤੇ ਰੱਥਾਂ ਨਾਲ ਘਿਰੇ, ਵਿਸ਼ਾਲ ਹਾਥੀ ਤੇ ਬੈਠੇ, ਚਮਕਦੇ ਰਤਨ ਜੜੇ ਮੁਕਟ ਪਾਈ ਸਮਰਾਟ ਸ੍ਰੀ ਹਰਸ਼ਵਰਧਨ ਦਿਸਣ ਲਗਦੇ – ਜਿਨ੍ਹਾਂ ਦੀ ਪੂੰਜੀ, ਤਾਕਤ ਤੇ ਸੁੱਖ ਦੇ ਸਾਧਨਾਂ ਦਾ ਕੋਈ ਅੰਤ ਨਹੀਂ, ਜਿਹਨਾਂ ਨੂੰ ਇੱਛਾ ਕਰਨ ਨਾਲ ਹੀ ਸਾਰਾ ਕੁਝ ਮਿਲ ਜਾਂਦਾ ਹੈ। ਉਹੀ ਮਾਹਰਾਜ ਆਪਣੀ ਮਰਜ਼ੀ ਨਾਲ ਸਾਰਾ ਕੁਝ ਤਿਆਗ ਕੇ ਭਿਕਸ਼ੂਆਂ ਵਾਲੇ ਕਪੜੇ ਪਾਈ ਤਿਆਗ ਦੇ ਧਰਮ ਦੀ ਦੀਖਿਆ ਪ੍ਰਾਪਤ ਕਰਨਗੇ ਅਤੇ ਦਿਨਾਂਕ ਨੂੰ ਕਲਪਨਾ ਵਿਚ ਭਿਕਸ਼ੂ ਗੇਰੂਆ ਰੰਗ ਦੇ ਚੋਲੇ ਪਾਈ, ਹੱਥ ਵਿਚ ਲੋਹੇ ਦਾ ਕਰਮੰਡਲ ਲਈ, ਸਿਰ ਮੁੰਡਵਾ ਕੇ ਭਿਕਸ਼ੂ ਦਾ ਸ਼ਾਂਤ, ਸੁੱਖੀ ਚਿਹਰਾ ਦਿਸਣ ਲਗਦਾ।

ਸਮਰਾਟ ਸ੍ਰੀ ਹਰਸ਼ ਦੀ ਭਗਤੀ ਬੁੱਧ ਧਰਮ ਵਿਚ ਹੋ ਜਾਣ ਕਾਰਣ ਬੁੱਧ ਦੇ ਚੇਲਿਆਂ ਨੂੰ ਬੜਾ ਉਤਸ਼ਾਹ ਮਿਲਿਆ। ਰੋਜ਼ਾਨਾ ਸੈਂਕੜੇ ਵਿਦਵਾਨ-ਭਿਕਸ਼ੂਆਂ ਦਾ ਸਤਿਕਾਰ ਸਰਕਾਰੀ ਖ਼ਜ਼ਾਨੇ ਵਿਚੋਂ ਹੁੰਦਾ। ਰਾਜ ਦਾ ਸਾਰਾ ਪੈਸਾ ਹਜ਼ਾਰਾਂ ਬੋਧੀ-ਭਿਕਸ਼ੂਆਂ ਨਾਲ ਭਰੇ ਮੱਠਾਂ ਵਿਚ ਵਹਿਣ ਲੱਗਾ ਅਤੇ ਸਮਰਾਟ ਦੀ ਦਰਿਆਦਿਲੀ ਦੀ ਖ਼ਬਰ ਸੁਣ ਕੇ ਧਰਤੀ ਦੇ ਕੋਨੇ-ਕੋਨੇ ਤੋਂ ਗੇਰੂਏ ਰੰਗ ਦੇ ਕਪੜੇ ਪਾਈ ਭਿਕਸ਼ੂਆਂ ਦੇ ਝੁੰਡ ਰਾਜਾ ਸ੍ਰੀ ਹਰਸ਼ਵਰਧਨ ਦੀ ਰਾਜਧਾਨੀ ਵਲ ਖਿੱਚੇ ਆਣ ਲੱਗੇ।

ਇਹਨਾਂ ਸੰਸਾਰ-ਤਿਆਗੀ ਭਿਕਸ਼ੂਆਂ ਵਾਸਤੇ ਬਾਗਾਂ ਨਾਲ ਘਿਰੇ ਰਾਜ ਮਹਿਲ ਅਤੇ ਪਿੰਡ ਵਿਚ ਗੋਹੇ ਤੇ ਖਾਦ ਦੇ ਢੇਰ ਨਾਲ ਘਿਰੇ ਘਾਹ-ਫੂਸ ਦੇ ਛੱਪਰ ਇਕੋ ਜਹੇ ਸਨ। ਇਹ ਭਿਕਸ਼ੂ ਆਪਣੇ ਉਪਦੇਸ਼ ਰੂਪੀ ਅੰਮ੍ਰਿਤ ਦੀ ਕਰੁਣਾ, ਅਸਮਾਨ ਤੋਂ ਡਿਗਣ ਵਾਲੇ ਪਾਣੀ ਵਾਂਗ ਬਰਾਬਰ ਸਾਰੀਆਂ ਥਾਵਾਂ ਵਿਚ ਮਨੁੱਖਾਂ ਤੇ ਵਰ੍ਹਾਉਂਦੇ ਸਨ। ਉਨ੍ਹਾਂ ਦੇ ਪ੍ਰਸੰਨ ਚਿਹਰਿਆਂ ਉਪਰ ਦੁਖ ਤੋਂ ਮੁਕਤੀ ਅਤੇ ਵੈਰਾਗ ਤੋਂ ਪ੍ਰਾਪਤ ਸ਼ਾਂਤੀ ਬਿਰਾਜ ਰਹੀ ਸੀ। ਉਹ ਆਪਣੇ ਆਨੰਦ ਦਾ ਹਿੱਸਾ ਸਭ ਨੂੰ ਦੇਣ ਲਈ ਵਿਆਕੁਲ ਸਨ। ਉਹ ਉਪਦੇਸ਼ ਦਿੰਦੇ :

ਹੇ ਦੁਨੀਆ ਦੇ ਦੁਖੀ ਪ੍ਰਾਣੀਓ! ਗ਼ਮ ਤੋਂ ਬਿਨਾਂ ਸਾੜਨ ਵਾਲੀ ਦੂਜੀ ਅੱਗ ਕੋਈ ਨਹੀਂ

ਹੈ। ਨਫਰਤ ਵਾਂਗ ਕਾਲਖ ਮਲਣ ਵਾਲੀ ਮੈਲ ਨਹੀਂ। ਪੰਜ ਇੰਦਰੀਆਂ ਤੋਂ ਬਿਨਾਂ ਦੁਖ ਨਹੀਂ। ਸ਼ਾਂਤੀ ਤੋਂ ਵੱਡਾ ਸੁਖ ਨਹੀਂ। ਹੇ ਮਨੁਖੋ, ਭੁੱਖ ਸਭ ਤੋਂ ਵੱਡੀ ਬਿਮਾਰੀ ਹੈ, ਸੰਸਾਰ ਸਭ ਤੋਂ ਵੱਡਾ ਦੁਖ ਹੈ, ਇਹ ਜਾਣਨ ਵਾਲਾ ਹੀ ਨਿਰਵਾਣ ਦਾ ਵੱਡਾ ਸੁਖ ਪ੍ਰਾਪਤ ਕਰਦਾ ਹੈ, 'ਸੁਸੁਖਵਤ! ਜੀਵਾਮ ਯੇਸ ਨੋ ਨਥਿ' ਆਹ! ਸਾਡੇ ਕੋਲ ਕੁਝ ਨਹੀਂ, ਅਤੇ ਅਸੀਂ ਕਿਵੇਂ ਸੁਖੀ ਜਿਉਂਦੇ ਹਾਂ। ਅਸੀਂ ਦੇਵਤਿਆਂ ਵਾਂਗ ਪਿਆਰ ਦਾ ਭੋਜਨ ਕਰਦੇ ਹਾਂ। ਹੇ ਕਿਸਾਨੋ, ਖੇਤ ਦਾ ਔਗੁਣ ਪਿਆਸ ਹੈ ਉਸੇ ਤਰ੍ਹਾਂ ਮਨੁੱਖ ਦਾ ਔਗੁਣ ਇੱਛਾ ਹੈ। ਇਹ ਸਰੀਰ ਹਮੇਸ਼ਾ ਰਹਿਣ ਵਾਲਾ ਨਹੀਂ। ਇਹ ਸੰਸਾਰ ਵੀ ਹਮੇਸ਼ਾ ਰਹਿਣ ਵਾਲਾ ਨਹੀਂ। ਫਨਾਹ ਤੋਂ ਪ੍ਰਾਪਤ ਫਨਾਹ ਕੀ ਸਥਿਰ ਰਹੇਗਾ? ਮਾਇਆ ਨੂੰ ਛੱਡੋ, ਗਿਆਨ ਨੂੰ ਪ੍ਰਾਪਤ ਕਰੋ। ਬੋਧੀ ਰੁੱਖ ਹੇਠਾਂ ਮਹਾਤਮਾ ਬੁੱਧ ਨੇ ਇਹ ਗਿਆਨ ਪ੍ਰਾਪਤ ਕੀਤਾ ਹੈ। ਦੁੱਖਾਂ ਤੋਂ ਛੁਟਕਾਰਾ ਪਾਣ ਲਈ ਬੁੱਧ ਦੀ ਸ਼ਰਣ ਵਿਚ ਆਵੋ। ਧਰਮ ਦੀ ਸ਼ਰਣ ਵਿਚ ਆਵੋ। ਸੰਘ ਦੀ ਸਰਣ ਵਿਚ ਆਵੋ।

ਖੁਸ਼ ਚਿਹਰਾ ਅਤੇ ਸ਼ਾਂਤ ਦਿਲ ਭਿਕਸ਼ੂਆਂ ਨੂੰ ਵੇਖ ਕੇ ਅਤੇ ਉਹਨਾਂ ਦਾ ਉਪਦੇਸ਼ ਸੁਣ ਕੇ ਦਿਨਾਂਕ ਨੂੰ ਬੜਾ ਅਫਸੋਸ ਹੋਇਆ। ਉਸਦੇ ਦਿਲ ਵਿਚ ਪਛਤਾਵਾ ਹੋਇਆ ਕਿ ਸਾਰੀ ਜ਼ਿੰਦਗੀ ਸੁੱਖ ਦੀ ਆਸ ਵਿਚ ਉਹ ਦੁੱਖ ਦੇ ਕਾਰਣ ਇਕੱਠੇ ਕਰਨ ਲਈ ਦੁੱਖ ਦੇ ਰਸਤੇ ਉਪਰ ਤੁਰਦਾ ਰਿਹਾ। ਭਿਕਸ਼ੂਆਂ ਦੇ ਉਪਦੇਸ਼ ਨਾਲ ਉਹ ਸੁਖ ਪ੍ਰਾਪਤ ਕਰਨ ਦੀ ਗੱਲ ਸੋਚਣ ਲੱਗਾ। ਐਸੇ ਸੁੱਖ ਨੂੰ ਪ੍ਰਾਪਤ ਕਰਨ ਦਾ ਤਰੀਕਾ ਜਿਸਦੇ ਮੁਕਾਬਲੇ ਵਿਚ ਚਕਰਵਰਤੀ ਮਹਾਰਾਜਾ ਵਿਰਾਟ ਸਮਰਾਟ ਦੀ ਸਾਰੀ ਪੂੰਜੀ ਤੇ ਤਾਕਤ ਤੁੱਛ ਸੀ। ਭਿਕਸ਼ੂਆਂ ਦੇ ਮੂੰਹੋਂ ਸੁਣੀਆਂ ਮਹਾਤਮਾ ਬੁੱਧ ਦੀ ਜ਼ਿੰਦਗੀ ਦੀਆਂ ਕਹਾਣੀਆਂ ਅਤੇ ਉਪਦੇਸ਼ਾਂ ਬਾਰੇ ਚੰਗੀ ਤਰ੍ਹਾਂ ਸੋਚਦੇ ਰਹਿਣ ਦੀ ਕਲਪਨਾ ਵਿਚ ਅੰਤਰਧਿਆਨ ਸਦਾ ਹੀ ਬੋਧੀ ਰੁੱਖ ਦੀ ਛਾਂ ਵਿਚ ਸਮਾਧੀ ਲਗਾਈ, ਪ੍ਰਕਾਸ਼ ਪੁੰਜ ਨਾਲ ਘਿਰਿਆ ਬੋਧੀ-ਸੱਚ ਦਾ ਰੂਪ ਦਿਸਦਾ ਰਹਿੰਦਾ।

ਜਿਸ ਸੁਖ ਨੂੰ ਦਿਨਾਂਕ ਸਾਰੀ ਜ਼ਿੰਦਗੀ ਦੀਆਂ ਕੋਸ਼ਿਸ਼ਾਂ ਨਾਲ ਪ੍ਰਾਪਤ ਨਾ ਕਰ ਸਕਿਆ ਉਸ ਤੋਂ ਵਧ ਵੱਡੇ ਸੁਖ ਨੂੰ ਸਿਰਫ ਜਾਣ ਲੈਣ ਦੇ ਤਰੀਕੇ ਨਾਲ ਪ੍ਰਾਪਤ ਕਰ ਲੈਣ ਦੇ ਵਿਸ਼ਵਾਸ ਨਾਲ, ਉਹ ਬੜੇ ਉਤਸ਼ਾਹ ਵਿਚ ਆ ਗਿਆ। ਉਸ ਪਰਮ-ਗਿਆਨ ਨੂੰ ਦੂਜਿਆਂ ਦੇ ਮੂੰਹੋਂ ਅਤੇ ਸੋਚਣੀ ਨਾਲ ਪ੍ਰਾਪਤ ਕਰਨ ਦੇ ਮੁਕਾਬਲੇ ਉਸਨੇ ਆਪਣੀ ਹੀ ਤਪੱਸਿਆ ਨਾਲ ਪ੍ਰਾਪਤ ਕਰਨ ਦਾ ਨਿਸਚੇ ਕੀਤਾ। ਵਿਰਾਗ ਵਲ ਰੁਚੀ ਅਤੇ ਗਿਆਨ ਦੀ ਪਿਆਸ ਨਾਲ ਦਿਨਾਂਕ ਆਪਣੀ ਜਮੀਨ ਦੀ ਖੇਤੀ ਤੇ ਪਰਿਵਾਰ ਦੀ ਚਿੰਤਾ ਦਾ ਭਾਰ ਆਪਣੇ ਜਵਾਨ ਬੱਚਿਆਂ ਤੇ ਇਸਤਰੀ ਉਪਰ ਪਾ ਕੇ, ਤਪ ਰਾਹੀਂ ਗਿਆਨ ਦੇ ਅਸੀਮ ਸੁਖ ਦੀ ਭਾਲ ਵਿਚ ਤੁਰ ਪਿਆ।

ਗੰਗਾ ਦੇ ਵੀਰਾਨ ਕਿਨਾਰੇ ਇਕ ਗੁੱਲਰ ਦੇ ਰੁੱਖ ਉਪਰ ਆਲ੍ਹਣਾ ਬਣਾਈ ਸੈਂਕੜੇ ਪੰਛੀਆ ਦੀਆਂ ਆਵਾਜ਼ਾਂ ਨਾਲ ਕੁਝ ਦੇਰ ਲਈ ਉਹ ਥਾਂ ਗੂੰਜ ਪਈ। ਚਾਰੇ ਪਾਸੇ ਫੈਲੇ ਜੰਗਲ ਦੀ ਹਵਾ ਨਾਲ ਸੂਰਜ ਦੀਆਂ ਕਿਰਣਾਂ ਤੋਂ ਮਿਲੀ ਗਰਮੀ ਖ਼ਤਮ ਹੋ ਗਈ। ਸੰਘਣੇ ਹਨੇਰੇ ਵਿਚ ਭਾਂਤ-ਭਾਂਤ ਦੇ ਜਾਨਵਰ ਗੰਗਾ ਦਾ ਪਾਣੀ ਪੀ ਕੇ ਗੁੱਲਰ ਦੇ ਰੁੱਖ ਹੇਠਾਂ ਫਲ ਖਾਣ ਲਈ ਘੁੰਮਣ ਲਗੇ ਪਰ ਦਿਨਾਂਕ ਪਦਮ-ਆਸਣ ਲਗਾਈ ਬੈਠਾ ਨਿਰੰਤਰ ਧਿਆਨ ਕਰਦਾ ਰਿਹਾ – ਸੱਚ ਕੀ ਹੈ? ਪਰਮ-ਸੁਖ ਕੀ ਹੈ? ਦੁੱਖਾ ਤੋਂ ਛੁਟਕਾਰਾ ਕਿਵੇਂ ਮਿਲੇ? ਫਿਰ ਸੂਰਜ ਨਿਕਲਣ ਤੋਂ ਪਹਿਲਾਂ ਰੁੱਖ ਉਪਰ ਪੰਛੀਆਂ ਦੀਆਂ ਆਵਾਜ਼ਾਂ ਸ਼ੁਰੂ ਹੋ ਗਈਆਂ। ਸੂਰਜ ਦੀਆਂ ਕੋਮਲ ਕਿਰਣਾਂ ਤਿੱਖੀਆਂ ਹੋਣ ਲੱਗੀਆਂ। ਦੁਪਹਿਰ ਤੋਂ ਬਾਅਦ ਸੂਰਜ ਫਿਰ

ਪੱਛਮ ਵਲ ਡੁੱਬਣ ਲੱਗੇਗਾ। ਤਬਦੀਲੀ ਦੇ ਇਸ ਚੱਕਰ ਵਿਚ ਸਮਾਧੀ ਵਿਚ ਸਥਿਰ ਦਿਨਾਂਕ ਤਬਦੀਲੀ ਤੋਂ ਮੁਕਤ ਅਮਰ-ਤੱਤ ਨੂੰ ਖੋਜ ਰਿਹਾ ਸੀ।

ਇਸ ਤਰ੍ਹਾਂ ਸੋਲ੍ਹਾਂ ਸੂਰਜ ਚੜੇ ਤੇ ਸੋਲ੍ਹਾਂ ਸੂਰਜ ਡੁੱਬ ਗਏ। ਦਿਨਾਂਕ-ਦ੍ਰਿੜ੍ਹਤਾ ਨਾਲ ਸਮਾਧੀ ਵਿਚ ਸਥਿਰ ਗਿਆਨ ਦੇ ਚਾਨਣ ਦੀ ਉਡੀਕ ਕਰਦਾ ਰਿਹਾ। ਸਰੀਰਕ ਦੁੱਖਾਂ ਦੀਆਂ ਅਨੁਭੂਤੀਆਂ ਤੇਜ਼ ਹੋਈਆਂ ਅਤੇ ਫਿਰ ਕਮਜ਼ੋਰ ਪੈਣ ਲਗੀਆਂ। ਦਿਨਾਂਕ ਨੇ ਸੰਤੋਖ ਦਾ ਅਨੁਭਵ ਕੀਤਾ। ਉਹ ਦੁੱਖਾਂ ਤੋਂ ਹਾਰ ਕੇ ਨਹੀਂ ਸਗੋਂ ਦੁੱਖਾਂ ਦੀ ਅਨੁਭੂਤੀ ਤੋਂ ਮੁਕਤੀ ਦਾ ਲਾਭ ਪ੍ਰਾਪਤ ਕਰ ਰਿਹਾ ਸੀ। ਉਹ ਨਿਰੰਤਰ ਧਿਆਨ-ਮਗਨ ਸੀ ਪਰ ਉਸਦਾ ਧਿਆਨ ਤੇ ਵਿਚਾਰ ਦੀ ਤਾਕਤ ਬੇਕਾਰ ਜੇਹੀ ਹੁੰਦੀ ਜਾ ਰਹੀ ਸੀ। ਉਹ ਬੇਹੋਸ਼ ਜਿਹਾ ਹੁੰਦਾ ਜਾ ਰਿਹਾ ਸੀ. . .।

ਹੋਸ਼ ਆਈ ਤਾਂ ਉਸਨੇ ਵੇਖਿਆ – ਉਸਦੇ ਪੈਰ ਸਮਾਧੀ ਦੇ ਆਸਣ ਵਿਚ ਬੱਝੇ ਰਹਿਣ ਕਾਰਣ ਉਸਦੀ ਪਿੱਠ ਰੁਖ ਦੇ ਤਣੇ ਨਾਲ ਲਗ ਗਈ ਹੈ। ਉਸਦਾ ਸਿਰ ਵੀ। ਗਿਆਨ ਦਾ ਚਾਨਣ ਹਾਲੇ ਉਹ ਵੇਖ ਵੀ ਨਹੀਂ ਸੀ ਸਕਿਆ। ਉਸਨੂੰ ਆਪਣੀ ਅਸਫਲਤਾ ਉਪਰ ਅਫਸੋਸ ਹੋਇਆ। ਉਸਨੇ ਮੰਨਿਆ ਕਿ ਉਹ ਵਿਚਾਰ ਤੇ ਧਿਆਨ ਦੇ ਯੋਗ ਨਹੀਂ ਰਿਹਾ। ਪਰ ਵਿਚਾਰ, ਧਿਆਨ ਤੇ ਤਪ ਰਾਹੀਂ ਗਿਆਨ ਪ੍ਰਾਪਤੀ ਦਾ ਉਸਦਾ ਦ੍ਰਿੜ ਨਿਸਚੇ ਸੀ। ਉਸਨੇ ਦਿਲ ਨੂੰ ਸਮਝਾਇਆ ਕਿ ਵਿਚਾਰ ਤੇ ਧਿਆਨ ਲਈ ਯੋਗਤਾ ਜ਼ਰੂਰੀ ਹੈ। ਸਰੀਰ ਬੇਕਾਰ ਹੋ ਜਾਵੇਗਾ ਤਾਂ ਉਹ ਵਿਚਾਰ ਤੇ ਧਿਆਨ ਕਿਵੇਂ ਕਰੇਗਾ?

ਉਸਦੇ ਹੱਥ ਆਪਣੇ ਆਪ ਫੈਲ ਗਏ ਅਤੇ ਸਰੀਰ ਨੂੰ ਸਹਾਰਾ ਦੇਣ ਲਈ ਜਮੀਨ ਤੇ ਡਿੱਗੇ ਗੁੱਲਰ ਦੇ ਫਲ ਚੁਕ ਕੇ ਮੂੰਹ ਵਿਚ ਪਾ ਕੇ ਚੂਸਣ ਲੱਗਾ। ਬੜੀ ਦੇਰ ਇਸੇ ਤਰ੍ਹਾਂ ਕਰਦਿਆਂ ਵਿਚਾਰ ਆਇਆ ਕਿ ਹੁਣ ਉਹ ਵਿਚਾਰ ਕਰਨ ਦੇ ਯੋਗ ਹੈ। ਉਸਨੂੰ ਪਤਾ ਲੱਗਾ ਕਿ ਹੱਠ ਨਾਲ ਆਪਣੀ ਵਿਚਾਰ-ਸ਼ਕਤੀ ਨੂੰ ਜਾਇਆ ਕਰਨਾ ਬੇਕਾਰ ਹੈ। ਜੋ ਹੈ, ਉਸਨੂੰ ਜ਼ਬਰਦਸਤੀ ਰੱਦ ਕਰਕੇ ਕਲਪਨਾ ਨਾਲ ਕੋਈ ਨਵੀਂ ਗੱਲ ਕਢਣ ਦਾ ਹੱਠ ਕਰਨਾ ਵੀ ਬੇਕਾਰ ਹੈ। ਦੁਖਾਂ ਤੋਂ ਡਰਨਾ ਹੀ ਦੁਖ ਹੈ। ਬੜੀ ਦੇਰ ਤਕ ਗੁੱਲਰ ਦੇ ਫਲਾਂ ਦਾ ਰਸ ਚੂਸਦਾ ਉਹ ਇਸੇ ਤਰ੍ਹਾਂ ਦੇ ਵਿਚਾਰਾਂ ਵਿਚ ਡੁੱਬਿਆ ਰਿਹਾ ਅਤੇ ਫਿਰ ਬੇਕਾਰ ਦੁੱਖ ਸਹਿ ਕੇ ਅਸਲੀਅਤ ਨੂੰ ਕਲਪਨਾ ਵਿਚ ਅਯਥਾਰਥਕ ਮੰਨ ਲੈਣ ਦਾ ਵਿਚਾਰ ਛੱਡ ਕੇ ਚਲ ਪਿਆ।

ਦਿਨਾਂਕ ਨੇ ਵੇਖਿਆ। ਹਰ ਰੋਜ਼ ਦਿਨੇ-ਰਾਤੀ ਗੰਗਾ ਦੀ ਛਾਤੀ ਉਪਰ ਪਾਣੀ ਉਡਾਂਦੀਆਂ ਸੈਂਕੜੇ ਬੇੜੀਆਂ ਗੰਗਾ-ਜਮਨਾ ਦੇ ਸੰਗਮ ਵਲ ਤੁਰੀਆਂ ਜਾਂਦੀਆਂ ਹਨ। ਉਸਨੇ ਰਾਜਪੱਥ ਤੇ ਵੀ ਹਰ ਪਿੰਡ ਤੇ ਸ਼ਹਿਰ ਤੋਂ ਪੈਦਲ ਲੋਕਾਂ ਨੂੰ ਨਦੀਆਂ ਦੇ ਸੰਗਮ ਵਲ ਵਹਿਣ ਵਾਲੇ ਪਾਣੀ ਵਾਲੇ ਪਾਸੇ ਜਾਂਦਿਆਂ ਵੇਖਿਆ। ਉਸਨੇ ਉਤੇਜਿਤ ਹੋ ਕੇ ਇਸ ਬਾਰੇ ਮੁਸਾਫਰਾਂ ਨੂੰ ਪੁੱਛਿਆ। ਜਵਾਬ ਵਿਚ ਮੁਸਾਫਰਾ ਨੇ ਵੀ ਪ੍ਰਸ਼ਨ ਕੀਤਾ - ਕੀ ਤੂੰ ਨਹੀਂ ਜਾਣਦਾ, ਚਕਰਵਰਤੀ ਸਮਰਾਟ ਸ੍ਰੀ ਹਰਸ਼ਵਰਧਨ ਨੇ ਗੰਗਾ ਜਮਨਾ ਦੇ ਸੰਗਮ ਵਾਲੀ ਥਾਂ ਬੜੇ ਵੱਡੇ ਉਤਸਵ ਦਾ ਪ੍ਰਬੰਧ ਕੀਤਾ ਹੈ। ਇਸ ਸਤਿਸੰਗ ਵਿਚ ਧਰਮ ਦੇ ਤੱਤਾਂ ਦਾ ਨਿਸਚਾ ਹੋਵੇਗਾ ਅਤੇ ਸਮਰਾਟ ਆਪਣੀ ਸਾਰੀ ਦੌਲਤ ਭਿਕਸ਼ੂਆਂ ਨੂੰ ਦਾਨ ਕਰ ਦੇਣਗੇ। ਇਸ ਦਾਨ ਤੋਂ ਪਿੱਛੋਂ ਜ਼ਮੀਨ ਉਪਰ ਕੋਈ ਮੰਗਣ ਵਾਲਾ ਨਹੀਂ ਰਹਿ ਜਾਵੇਗਾ।

ਦਿਨਾਂਕ ਵੀ ਰੱਥਾਂ, ਪਾਲਕੀਆਂ ਅਤੇ ਦੂਸਰੀਆਂ ਸਵਾਰੀਆਂ ਨਾਲ ਭਰੇ ਰਾਜਪੱਥ ਉਪਰ ਹਜ਼ਾਰਾਂ ਗ੍ਰਿਹਸਥੀਆਂ, ਗੇਰੂਆ ਕਪੜੇ ਧਾਰੀ ਭਿਕਸ਼ੂਆਂ ਅਤੇ ਧੰਨ ਦੇ ਇੱਛਕ ਸਾਧਾਰਣ

ਲੋਕਾਂ ਦੇ ਨਾਲ ਸੰਗਮ ਵਾਲੇ ਪਾਸੇ ਤੁਰ ਪਿਆ।

ਦਿਨਾਂਕ ਨੇ ਵੇਖਿਆ ਗੰਗਾ-ਜਮਨਾ ਦੇ ਸੰਗਮ ਦੇ ਦੱਖਣੀ ਕਿਨਾਰੇ ਦੀ ਰੇਤ ਉਪਰ ਲਗਭਗ ਇਕ ਫਰਲਾਂਗ ਤਕ ਮਨੁੱਖ ਹੀ ਮਨੁੱਖ ਫੈਲੇ ਹੋਏ ਸਨ। ਜ਼ਮੀਨ ਦੇ ਆਦਿ-ਅੰਤ ਤੋਂ ਕਈ ਵਰਣਾਂ ਤੇ ਰੂਪਾਂ ਦੇ ਲੋਕਾਂ ਦੀ ਭੀੜ ਧਰਮ ਦਾ ਤੱਤ ਪਾਉਣ ਲਈ ਉਤੇਜਿਤ ਹੋ ਕੇ ਸੰਗਮ ਉਪਰ ਆਣ ਜੁੜੀ ਸੀ। ਦੇਸ਼-ਵਿਦੇਸ਼ ਦੇ ਵਪਾਰੀ ਵੀ ਆਪਣਾ ਸਾਜ਼ੋ-ਸਮਾਨ ਲੈ ਕੇ, ਵਧੀਆ ਦੁਕਾਨਾਂ ਸਜਾਈ ਸੰਸਾਰ ਤੋਂ ਮੁਕਤੀ ਪਾਣ ਵਾਲੇ ਧਰਮ-ਅਭਿਲਾਸ਼ੀਆਂ ਨੂੰ ਸੰਸਾਰ ਵਲ ਖਿੱਚਣ ਦੀ ਕੋਸ਼ਿਸ਼ ਕਰ ਰਹੇ ਸਨ। ਉਤਸਵ ਦੇ ਵਿਚਕਾਰ ਜਿਹੇ ਇਕ ਵਿਸ਼ਾਲ ਪੰਡਾਲ ਲੱਗਾ ਸੀ ਜਿਸ ਵਿਚ ਸੈਂਕੜੇ ਭਿਕਸ਼ੂਆਂ ਦੇ ਇਕੱਠਿਆਂ ਬੋਧ-ਸੂਤਰਾਂ ਦਾ ਪਾਠ ਕਰਨ ਦੀ ਆਵਾਜ਼ ਨਾਲ ਅਸਮਾਨ ਅੱਠੋ ਪਹਿਰ ਗੂੰਜਦਾ ਰਹਿੰਦਾ ਸੀ।

ਇਸ ਸਮਾਰੋਹ ਵਿਚ ਚਾਰੇ ਪਾਸੇ ਬੋਧੀ-ਸੱਚ ਦੀ ਜੀਵਨ ਕਹਾਣੀ ਦੀਆਂ ਤਸਵੀਰਾਂ, ਉਨ੍ਹਾਂ ਦੀ ਜ਼ਿੰਦਗੀ ਦੇ ਉਪਦੇਸ਼ਾਂ ਦਾ ਪ੍ਰਚਾਰ ਤੇ ਪ੍ਰਸਾਰ ਕਰਨ ਲਈ ਬਣੀਆਂ ਸਨ। ਥਾਂ-ਥਾਂ ਉਪਰ ਬੋਧ-ਧਰਮ ਦੇ ਨੇਮਾਂ ਤੇ ਕਰੁਣਾ ਧਰਮ-ਪਾਲਣ ਕਰਨ ਦੀਆਂ ਰਾਜ-ਆਗਿਆਵਾਂ ਦਾ ਜ਼ਿਕਰ ਵੱਡੇ-ਵੱਡੇ ਪੱਥਰਾਂ ਅਤੇ ਦਰਵਾਜ਼ਿਆਂ ਉਪਰ ਸਮਰਾਟ ਸ੍ਰੀ ਹਰਸ਼ਵਰਧਨ ਦੀਆਂ ਤਸਵੀਰਾਂ ਨਾਲ ਕੀਤਾ ਗਿਆ ਸੀ। ਪੰਡਾਲ ਵਿਚ ਦਾਖਲੇ ਵਾਲੀ ਥਾਵੇਂ ਵੱਡੇ-ਵੱਡੇ ਨਗਾਰਿਆਂ ਨਾਲ ਐਲਾਨ ਕੀਤਾ ਜਾ ਰਿਹਾ ਸੀ ਕਿ ਚਕਰਵਰਤੀ ਸਮਰਾਟ ਸ੍ਰੀ ਹਰਸ਼ਵਰਧਨ ਵਲੋਂ ਸਵੀਕਾਰੇ ਬੁੱਧ ਦੇ ਉਪਦੇਸ਼ ਦੇ ਹੀਨਯਾਨ ਰਸਤੇ ਬਾਰੇ ਜਿਸ ਕਿਸੇ ਨੂੰ ਵੀ ਸ਼ਕ ਹੋਵੇ ਉਹ ਰਾਜਗੁਰੂ ਮਹਾ ਵਿਦਵਾਨ ਚੀਨੀ ਯਾਤਰੀ ਅਹਰਤ ਇਤਿਸਿੰਗ ਨਾਲ ਗੋਸ਼ਟੀ ਕਰੇ। ਗੋਸ਼ਟੀ ਵਿਚ ਜਿੱਤਣ ਵਾਲੇ ਨੂੰ ਸਮਰਾਟ ਵਲੋਂ ਪੰਡਾਲ ਵਿਚ ਬਣਿਆ ਸੋਨੇ ਦੀਆਂ ਮੋਹਰਾਂ ਦਾ ਪਹਾੜ ਅਤੇ ਅਸੰਖ ਬਹੁਮੁੱਲੇ ਰਤਨ ਭੇਟਾ ਕੀਤੇ ਜਾਣਗੇ ਅਤੇ ਹਾਰਨ ਵਾਲੇ ਦਾ ਸਿਰ ਕਿਰਪਾਨ ਨਾਲ ਵੱਢ ਦਿੱਤਾ ਜਾਵੇਗਾ। ਰਾਜ-ਆਗਿਆ ਨਾਲ ਧਰਮ ਦੀ ਨਿੰਦਿਆ ਕਰਨ ਵਾਲਿਆਂ ਦਾ ਖਾਤਮਾ ਹੋ ਕੇ ਸਾਰੇ ਪਾਸੇ ਧਰਮ ਦੀ ਜਿੱਤ ਹੋ ਰਹੀ ਸੀ।

ਦਿਨਾਂਕ ਵੀ ਪੰਡਾਲ ਵਿਚ ਗਿਆ। ਪੰਡਾਲ ਦਾ ਪੌਣਾ ਹਿੱਸਾ ਗੇਰੂਆ ਕਪੜੇ ਪਾਈ ਭਿਕਸ਼ੂਆਂ ਨਾਲ ਭਰਿਆ ਪਿਆ ਸੀ। ਉਸਤਰੇ ਨਾਲ ਸਾਫ ਕੀਤੇ ਭਿਕਸ਼ੂਆਂ ਦੇ ਸਿਰ ਇਸ ਤਰ੍ਹਾਂ ਲਗਦੇ ਸਨ ਜਿਵੇਂ ਗੇਰੂਆ ਮਿੱਟੀ ਉਪਰ ਕੋਰੀਆਂ ਕੁੰਨੀਆਂ ਦੂਰ-ਦੂਰ ਤਕ ਰਖੀਆਂ ਹੋਣ। ਚੌਥੇ ਹਿੱਸੇ ਵਿਚ ਕਈ ਤਰ੍ਹਾਂ ਦੇ ਸੋਹਣੇ ਤੇ ਕੋਮਲ ਆਸਣਾ ਉੱਤੇ ਰੰਗਦਾਰ ਰੇਸ਼ਮੀ ਕਪੜੇ ਪਾਈ. ਗਹਿਣਿਆਂ ਨਾਲ ਸ਼ਿੰਗਾਰੇ ਰਾਜ ਘਰਾਣੇ ਤੇ ਅਮੀਰ ਲੋਕਾਂ ਦਾ ਸਮਾਜ ਬੈਠਾ ਸੀ। ਉਨ੍ਹਾਂ ਦੇ ਪਿੱਛੇ ਸਾਧਾਰਣ ਲੋਕ। ਵਿਚਕਾਰ ਉੱਚੇ ਮੰਚ ਉਪਰ ਸੋਨੇ ਦੀ ਛੱਤਰੀ ਹੇਠਾਂ, ਸੋਨੇ ਦੇ ਤਖਤ ਉਪਰ, ਚੌਰ ਕਰਦੀਆਂ ਸੋਹਣੀਆਂ ਮੁਟਿਆਰਾਂ ਅਤੇ ਖੜਗਧਾਰੀ ਹਥਿਆਰਾਂ ਨਾਲ ਘਿਰੇ ਸਮਰਾਟ ਗਿਆਨ ਦੀ ਚਿੰਤਾ ਨਾਲ ਗੰਭੀਰ ਚਿਹਰਾ ਬਣਾਈ ਬੈਠੇ ਸਨ। ਉਹਨਾਂ ਦੇ ਸਾਹਮਣੇ ਸੋਨੇ ਦੀ ਚੌਂਕੀ ਉਪਰ ਆਸਣ ਵਿਛਾਈ ਚੀਨੀ ਰਾਜਗੁਰੂ ਹਾਜ਼ਰ ਸਨ। ਇਕ ਪਾਸੇ ਸੋਨੇ ਦੀਆਂ ਮੋਹਰਾਂ ਦਾ ਪਹਾੜ ਅਤੇ ਰਤਨਾਂ ਦੇ ਥਾਲ ਸਜੇ ਸਨ। ਦੂਜੇ ਪਾਸੇ ਲਾਲ ਕਪੜੇ ਪਾਈ ਮੋਢੇ ਤੇ ਵੱਡੀ ਕਿਰਪਾਨ ਫੜੀ ਜੱਲਾਦ ਮੌਤ ਦੀ ਸਜ਼ਾ ਦੇਣ ਲਈ ਖੜੋਤਾ ਸੀ।

ਬੋਧ-ਭਿਕਸ਼ੂਆਂ ਨੇ ਸੂਤਰਾਂ ਦਾ ਪਾਠ ਕੀਤਾ ਅਤੇ ਰਾਜਗੁਰੂ ਨੇ ਬੜੀ ਅਜੀਬ ਆਵਾਜ਼ ਵਿਚ ਧਰਮ ਦਾ ਉਪਦੇਸ਼ ਦਿੱਤਾ – ਸਾਰ ਨੂੰ ਅਸਾਰ ਤੇ ਅਸਾਰ ਨੂੰ ਸਾਰ ਸਮਝਣ ਵਾਲੇ,

ਝੂਠੇ ਸੰਕਲਪਾਂ ਵਿਚ ਡੁੱਬੇ ਮਨੁੱਖ ਸਾਰ ਨੂੰ ਪ੍ਰਾਪਤ ਨਹੀਂ ਕਰ ਸਕਦੇ। ਮਨੁੱਖ ਜਿਵੇਂ ਬੁਲਬੁਲੇ ਨੂੰ ਵੇਖਦਾ ਹੈ, ਜਿਵੇਂ ਰੇਗਿਸਤਾਨ ਵਿਚ ਪਾਣੀ ਦੇ ਭਰਮ ਨੂੰ ਝੂਠ ਜਾਣਦਾ ਹੈ ਉਸੇ ਤਰ੍ਹਾਂ ਹੀ ਜਿਹੜਾ ਮਨੁੱਖ ਇਸ ਮਾਇਆਧਾਰੀ ਸੰਸਾਰ ਨੂੰ ਜਾਣਦਾ ਹੈ ਉਹ ਅਮਰ ਹੁੰਦਾ ਹੈ। ਨਗਾਰੇ ਦੀ ਚੋਟ ਨਾਲ ਗੋਸ਼ਟੀ ਵਿਚ ਧਰਮ ਤੇ ਸ਼ਾਸਤਰ ਦੀ ਬਹਿਸ ਲਈ ਫਿਰ ਵੰਗਾਰਿਆ ਗਿਆ।

ਰਾਜ ਪਰਿਵਾਰ ਤੇ ਅਮੀਰ ਘਰਾਣਿਆਂ ਦੇ ਸਮਾਜ ਦੇ ਪਿਛਿਉਂ ਉੱਠੀ ਪਰ ਕੰਬਦੀ ਹੋਈ ਆਵਾਜ਼ ਸੁਣੀ ਅਤੇ ਲੋਕਾਂ ਨੇ ਵੇਖਿਆ ਇਕ ਪੇਂਡੂ ਬਾਂਹ ਖੜੀ ਕਰਕੇ ਕੁਝ ਕਹਿ ਰਿਹਾ ਹੈ।

ਸਾਰੇ ਪ੍ਰਬੰਧ ਦੀ ਰਖਿਆ ਕਰਨ ਵਾਲਾ ਹਥਿਆਰਬੰਦ ਰਾਜ ਸੇਵਕ ਉਸ ਪੇਂਡੂ ਦਿਨਾਂਕ ਨੂੰ ਰਾਜੇ ਦੇ ਤਖ਼ਤ ਦੇ ਨੇੜੇ ਰਾਜਗੁਰੂ ਦੇ ਆਸਣ ਕੋਲ ਲਿਆਏ। ਪੇਂਡੂ ਦੇ ਪਾਗਲਪਨ ਤੋਂ ਸਾਰੀ ਸਭਾ ਹੈਰਾਨ ਰਹਿ ਗਈ।

ਉਤਸਵ ਦੇ ਪ੍ਰਧਾਨ ਰਾਜਮੰਤਰੀ ਨੇ ਪੇਂਡੂ ਨੂੰ ਪ੍ਰਸ਼ਨ ਕੀਤਾ – "ਤੂੰ ਰਾਜਗੁਰੂ ਨਾਲ ਧਰਮ ਦੇ ਤੱਤ ਬਾਰੇ ਸ਼ਾਸਤਰੀ-ਬਹਿਸ ਜਾਂ ਸ਼ਕ ਕਰੇਂਗਾ?"

ਦਿਨਾਂਕ ਨੇ ਸਿਰ ਹਿਲਾ ਕੇ ਹਾਮੀ ਭਰੀ।

"ਹਾਰਨ ਦੀ ਸਜ਼ਾ ਮੌਤ ਹੈ, ਜਾਣਦਾ ਹੈਂ?" ਮੰਤਰੀ ਨੇ ਚਿਤਾਵਨੀ ਦਿੱਤੀ। ਦਿਨਾਂਕ ਨੇ ਫਿਰ ਹਾਮੀਂ ਭਰੀ।

ਰਾਜਗੁਰੂ ਦੇ ਨੇੜੇ ਬੈਠੇ ਇਕ ਚੇਲੇ ਨੇ ਰਾਜਗੁਰੂ ਵਲੋਂ ਉਸਨੂੰ ਪ੍ਰਸ਼ਨ ਕੀਤਾ – "ਹੇ ਪੇਂਡੂ, ਤੂੰ ਕਿਸ ਧਰਮ ਨੂੰ ਮੰਨਣ ਵਾਲਾ ਹੈਂ, ਤੇਰੀ ਪ੍ਰਤਿਗਿਆ ਕੀ ਹੈ?"

ਦਿਨਾਂਕ ਅੱਖਾਂ ਤੇ ਬੁਲ ਫੈਲਾਈ ਚੁੱਪ ਰਹਿ ਗਿਆ। ਪੇਂਡੂ ਦੀ ਇਸ ਚੁੱਪ ਨਾਲ ਭਿਕਸ਼ੂ ਸਮਾਜ ਵਿਚ ਉਸਦੇ ਅਬੋਧ ਹੋਣ ਵਾਸਤੇ ਨਫਰਤ ਦੀ ਮੁਸਕਰਾਹਟ ਫੈਲ ਗਈ।

ਨਾਗਰਿਕ ਸਮਾਜ ਵਿਚੋਂ ਕੁਝ ਮੁਸਕਰਾਏ ਅਤੇ ਕੁਝ ਦੇ ਮੂੰਹ ਉਪਰ ਡਰ ਤੇ ਕਰੁਣਾ ਛਾ ਗਈ।

ਪੇਂਡੂ ਨੂੰ ਉਤਸ਼ਾਹਤ ਕਰਨ ਵਾਸਤੇ ਰਾਜਗੁਰੂ ਨੇ ਕਿਰਪਾ ਨਾਲ ਮੁਸਕਰਾ ਕੇ ਪ੍ਰਸ਼ਨ ਕੀਤਾ – "ਤੇਰਾ ਸ਼ਕ ਕੀ ਹੈ?"

ਸੁਚੇਤ ਹੋ ਕੇ ਦਿਨਾਂਕ ਨੇ ਜਵਾਬ ਦਿੱਤਾ – "ਤੁਸੀਂ ਜੋ ਕਹਿੰਦੇ ਹੋ ਉਹ ਸੱਚ ਨਹੀਂ। ਇਹ ਸੰਸਾਰ ਮਿਥਿਆ ਨਹੀਂ।"

ਰਾਜਗੁਰੂ ਦੇ ਚੇਲੇ ਨੇ ਫਿਰ ਪ੍ਰਸ਼ਨ ਕੀਤਾ – "ਤੇਰੇ ਸਕ ਵਾਸਤੇ ਸ਼ਾਸਤਰ ਦਾ ਸਬੂਤ ਕੀ ਹੈ?"

ਦਿਨਾਂਕ ਨੂੰ ਫਿਰ ਚੁੱਪ ਵੇਖ ਕੇ ਰਾਜਗੁਰੂ ਨੇ ਫਿਰ ਸਹਿਜ ਮੁਸਕਰਾਹਟ ਨਾਲ ਉਸਨੂੰ ਉਤਸ਼ਾਹਤ ਕੀਤਾ, "ਤੇਰਾ ਤਰਕ, ਧਰਮ ਜਾਂ ਅਨੁਭਵ ਕੀ ਹੈ?"

"ਇਹ ਮੈਂ ਵੇਖਿਆ ਹੈ।" ਜਵਾਬ ਦੇ ਕੇ ਦਿਨਾਂਕ ਚੁੱਪ ਕਰ ਗਿਆ।

ਸਾਰੀ ਸਭਾ ਵੀ ਇਸ ਵਚਿੱਤਰ ਹਾਲਤ ਵਿਚ ਚੁੱਪ ਸੀ ਅਤੇ ਸਮਰਾਟ ਆਪਣੇ ਤਖ਼ਤ ਉਪਰ ਖੱਬੇ ਹੱਥ ਦੀ ਬੰਦ ਮੁੱਠੀ ਉਪਰ ਠੋਡੀ ਰੱਖ ਕੇ ਐਨੀ ਗੱਲ ਕਹਿਣ ਲਈ ਮੌਤ ਦਾ ਡਰ ਨਾ ਕਰਨ ਵਾਲੇ ਸਾਹਸੀ ਪੇਂਡੂ ਵਲ ਵੇਖਦਾ ਉਸਨੂੰ ਜਾਣਨ-ਸਮਝਣ ਦੀ ਕੋਸ਼ਿਸ਼ ਕਰ ਰਿਹਾ ਸੀ।

ਉਤਸਵ ਦੇ ਪ੍ਰਧਾਨ ਰਾਜਮੰਤਰੀ ਨੇ ਸਮਰਾਟ ਵਲ ਵੇਖਿਆ ਅਤੇ ਪੇਂਡੂ ਨੂੰ ਕਿਹਾ –

''ਤੂੰ ਜਾਣਦਾ ਹੈਂ ਕਿ ਰਾਜਗੁਰੂ ਨਾਲ ਬਹਿਸ ਵਿੱਚ ਹਾਰਨ ਦੀ ਸਜ਼ਾ ਮੌਤ ਹੈ। ਤੂੰ ਉਸ ਸਜ਼ਾ ਦਾ ਹੱਕਦਾਰ ਹੈਂ!''

ਲਾਲ ਕਪੜੇ ਪਾਈ ਜੱਲਾਦ ਦਾ ਹੱਥ ਕਿਰਪਾਨ ਦੀ ਮੁੱਠ ਉਪਰ ਪੱਕਾ ਹੋ ਗਿਆ।

''ਪਰ ਮੈਂ ਹਾਰਿਆ ਨਹੀਂ।'' ਪੇਂਡੂ ਦਿਨਾਂਕ ਨੇ ਜਵਾਬ ਦਿੱਤਾ। ਸਭਾ ਵਿਚ ਫਿਰ ਮੁਸਕਰਾਹਟ ਫੈਲ ਗਈ।

ਰਾਜਗੁਰੂ ਦੇ ਚੇਲੇ ਨੇ ਫਿਰ ਪ੍ਰਸ਼ਨ ਕੀਤਾ, ''ਜੇ ਤੂੰ ਹਾਰਿਆ ਨਹੀਂ ਤਾਂ ਆਪਣਾ ਤਰਕ ਤੇ ਸਬੂਤ ਦੱਸੋ।''

''ਜੇ ਮੇਰਾ ਅਗਿਆਨ ਰਾਜਗੁਰੂ ਦੀ ਜਿੱਤ ਹੈ ਤਾਂ'' ਦਿਨਾਂਕ ਨੇ ਸੋਨੇ ਤੇ ਰਤਨਾਂ ਵਲ ਉਂਗਲੀ ਨਾਲ ਇਸ਼ਾਰਾ ਕੀਤਾ, ''ਇਸ ਮਾਇਆਧਾਰੀ ਦੌਲਤ ਨੂੰ ਹਾਸਲ ਕਰਨਾ ਹੀ ਉਨ੍ਹਾਂ ਦੇ ਉਪਦੇਸ਼ ਦੀ ਹਾਰ ਹੈ। ਜੇ ਰਾਜਗੁਰੂ ਦਾ ਉਪਦੇਸ਼ ਸੱਚ ਹੈ ਤਾਂ ਉਹ ਮਾਇਆਧਾਰੀ ਅਸਾਰ ਦੌਲਤ ਮੈਨੂੰ ਦੇਣ ਅਤੇ ਅਸਾਰ ਅਨਿੱਤ ਜ਼ਿੰਦਗੀ ਤੋਂ ਮੁਕਤੀ ਵਾਲੇ ਪਾਸੇ ਆਪ ਜਾਣ!'' ਦਿਨਾਂਕ ਨੇ ਲਾਲ ਕਪੜੇ ਪਾਈ ਜੱਲਾਦ ਵਲ ਇਸ਼ਾਰਾ ਕੀਤਾ। ਸਭਾ ਵਿਚ ਪਹਿਲਾਂ ਡਰ ਦੀ ਚੁੱਪੀ ਅਤੇ ਫਿਰ ਉਤੇਜਨਾ ਭਰੀ ਤੇਜ਼ੀ ਫੈਲ ਗਈ। ਰਾਜਗੁਰੂ ਵੀ ਮੁਸਕਰਾ ਪਏ।

ਉਤਸਵ ਦੇ ਪ੍ਰਧਾਨ ਰਾਜਮੰਤਰੀ ਨੇ ਸਮਰਾਟ ਦੇ ਸਾਹਮਣੇ ਸਿਰ ਝੁਕਾ ਕੇ ਪ੍ਰਾਰਥਨਾ ਕੀਤੀ, ''ਧਰਤੀ ਉਪਰ ਇਨਸਾਫ ਦੇ ਰਖਿਅਕ, ਚਕਰਵਰਤੀ ਸਮਰਾਟ ਸ੍ਰੀ ਦੇਵ ਇਨਸਾਫ ਨਾਲ ਹੁਕਮ ਦਿਉ।''

ਸਮਰਾਟ ਨੇ ਜਿਵੇਂ ਵਿਚਾਰਾਂ ਦੀ ਤੰਦ ਵਿਚੋਂ ਜਾਗ ਕੇ ਜਵਾਬ ਦਿੱਤਾ – ''ਇਸ ਬਾਰੇ ਪੁਨਰ-ਵਿਚਾਰ ਹੋਵੇ। ਇਸ ਵੇਲੇ ਸਭਾ ਖ਼ਤਮ ਕੀਤੀ ਜਾਵੇ।''

ਹਾਰ ਵਾਸਤੇ ਮੌਤ ਦੀ ਸਜ਼ਾ ਨਾ ਦੇ ਕੇ ਪਰਮਗਿਆਨੀ ਰਾਜਗੁਰੂ ਨਾਲ ਸ਼ਾਸਤਰੀ-ਬਹਿਸ ਕਰਨ ਦੀ ਹਿੰਮਤ ਕਰਨ ਵਾਲੇ ਅਬੋਧ ਪੇਂਡੂ ਦਾ ਬਿਰਤਾਂਤ ਰਾਤੋ-ਰਾਤ ਲੋਕਾਂ ਵਿਚ ਫੈਲ ਗਿਆ। ਦੂਸਰੇ ਦਿਨ ਸਮਰਾਟ ਦੀ ਧਰਮ-ਸਭਾ ਵਿਚ ਲੋਕ ਟੁੱਟ ਕੇ ਪੈ ਗਏ। ਸਮਰਾਟ ਦੇ ਤਖ਼ਤ ਗ੍ਰਹਿਣ ਕਰਦਿਆਂ ਹੀ ਲੋਹੇ ਦੀਆਂ ਜੰਜ਼ੀਰਾਂ ਨਾਲ ਬੰਨ੍ਹ ਕੇ ਦਿਨਾਂਕ ਨੂੰ ਸਮਰਾਟ ਦੇ ਸਾਹਮਣੇ ਪੇਸ਼ ਕੀਤਾ ਗਿਆ। ਦਿਨਾਂਕ ਦੇ ਚਿਹਰੇ ਉਪਰ ਨਿਰਭੈ ਤੇ ਸ਼ਾਂਤੀ ਝਲਕ ਰਹੀ ਸੀ।

ਕਰੁਣਾਮਈ ਸਮਰਾਟ ਸਾਰੀ ਰਾਤ ਇਸ ਅਬੋਧ ਪੇਂਡੂ ਦੀ ਗੱਲ ਬਾਰੇ ਸੋਚਦਾ ਰਿਹਾ ਸੀ। ਰਾਜਮੰਤਰੀਆਂ ਤੇ ਰਾਜਗੁਰੂ ਨੂੰ ਸੰਬੋਧਨ ਕਰਕੇ ਸਮਰਾਟ ਬੋਲਿਆ ''ਅਪਰਾਧੀ ਸ਼ਾਸਤਰੀ ਬਹਿਸ ਵਿਚ ਹਾਰਿਆ ਨਹੀਂ ਕਿਉਂਕਿ ਉਹ ਸ਼ਾਸਤਰਾਂ ਬਾਰੇ ਜਾਣਦਾ ਹੀ ਨਹੀਂ।

ਰਾਜਗੁਰੂ ਨੇ ਕਿਰਪਾ ਭਰੀ ਮੁਸਕਰਾਹਟ ਨਾਲ ਸਮਰਾਟ ਦੀ ਹਾਮੀ ਭਰੀ ''ਦੇਵ ਦਾ ਕਿਹਾ ਬਿਲਕੁਲ ਠੀਕ ਹੈ। ਸ੍ਰੀ ਦੇਵ ਇਨਸਾਫ਼ ਦਾ ਰੂਪ ਹਨ। ਸ੍ਰੀ ਦੇਵ ਦੀ ਕਿਰਪਾ ਦਾ ਕੋਈ ਅੰਤ ਨਹੀਂ। ਇਕ ਰਾਤ ਇਸ ਅਬੋਧ ਪੇਂਡੂ ਨੇ ਆਪਣੇ ਸਿਰ ਉਪਰ ਮੌਤ ਦਾ ਅਨੁਭਵ ਕੀਤਾ ਹੈ। ਇਸਦੇ ਮੁੱਲ ਸਰੂਪ ਦੇਵ ਇਸ ਅਬੋਧ ਨੂੰ ਇਕ ਲੱਖ ਮੋਹਰਾਂ ਦਾਨ ਦੇਣ ਦੀ ਕਿਰਪਾ ਕਰਨ।''

ਰਾਜਗੁਰੂ ਦੀ ਕਿਰਪਾ ਨਾਲ ਸਭਾ ਅਵਾਕ ਰਹਿ ਗਈ। ਸਮਰਾਟ ਸੰਤੋਖ ਤੇ ਕਰੁਣਾ ਨਾਲ ਮੁਸਕਰਾ ਪਿਆ। ਸਾਰੇ ਪਾਸਿਉਂ – ਰਾਜਗੁਰੂ ਦੀ ਜੈ ਜੈਕਾਰ ਹੋਣ ਲੱਗੀ।

ਉਤਸਵ ਦੇ ਪ੍ਰਧਾਨ ਰਾਜਮੰਤਰੀ ਦੇ ਇਸ਼ਾਰੇ ਨਾਲ ਦਿਨਾਂਕ ਨੂੰ ਲੋਹੇ ਦੀਆਂ ਸੰਗਲੀਆਂ ਤੋਂ ਮੁਕਤ ਕੀਤਾ ਗਿਆ। ਖਜ਼ਾਨੇ ਦੇ ਪ੍ਰਧਾਨ ਨੇ ਅਗੇ ਵੱਧ ਕੇ ਇਕ ਲੱਖ ਸੋਨੇ ਦੀਆਂ

ਮੋਹਰਾਂ ਦੀ ਥੈਲੀ ਸਮਰਾਟ ਦੇ ਸਾਹਮਣੇ ਪੇਸ਼ ਕੀਤੀ ਅਤੇ ਦਿਨਾਂਕ ਨੂੰ ਕਿਹਾ – ''ਹੇ ਕਿਸਮਤ ਵਾਲੇ ਮਨੁੱਖ, ਰਾਜਦਾਨ ਗ੍ਰਹਿਣ ਕਰਨ ਲਈ ਅੱਗੇ ਵੱਧ।''

ਆਪਣੀ ਹੀ ਥਾਵੇਂ ਖੜੇ ਹੋ ਕੇ ਦਿਨਾਂਕ ਨੇ ਹੱਥ ਜੋੜ ਕੇ ਤੇ ਸਿਰ ਝੁੱਕਾ ਕੇ ਬੇਨਤੀ ਕੀਤੀ, ''ਧਰਤੀ ਦੇ ਪਾਲਕ ਧਰਮ ਰਾਜ ਸਮਰਾਟ ਮਾਫ ਕਰਨਾ, ਸੱਚ ਦਾ ਮੁੱਲ ਮੇਰੀ ਜਾਨ ਹੈ, ਇਕ ਲੱਖ ਮੋਹਰਾਂ ਨਹੀਂ।''

ਸਮਰਾਟ ਨੇ ਹੈਰਾਨੀ ਨਾਲ ਰਾਜਗੁਰੂ ਵਲ ਵੇਖਿਆ – ਰਾਜਗੁਰੂ ਦਾ ਚਿਹਰਾ ਵਿਚਾਰਾਂ ਨਾਲ ਬੜਾਂ ਗੰਭੀਰ ਹੋ ਗਿਆ ਸੀ. . .।

# ਸਾਗ

ਜਿਲ੍ਹੇ ਦੀ ਜੇਲ੍ਹ ਦੀਆਂ ਫ਼ਾਂਸੀ ਦੀਆਂ ਕੋਠੜੀਆਂ ਵਿਚ ਵਿਸ਼ੇਸ਼ਵਰ ਪ੍ਰਸਾਦ ਅਤੇ ਰਹਿਮਾਨ ਖਾਂ ਬੰਦ ਸਨ। ਜਿਵੇਂ ਲੋਹੇ ਦੇ ਪਿੰਜਰਿਆਂ ਵਿਚ ਬੰਦ ਸਰਕਸ ਦੇ ਸ਼ੇਰ ਤੇ ਚੀਤੇ ਨੂੰ ਲੋਕ ਹੈਰਾਨੀ ਤੇ ਉਤੇਜਨਾ ਨਾਲ ਵੇਖਦੇ ਹਨ, ਉਸੇ ਤਰ੍ਹਾਂ ਵੱਡੇ-ਵੱਡੇ ਅੰਗਰੇਜ਼ ਸਿਵਲ ਸਰਜਨ ਸਾਹਿਬ, ਬਗਾਵਤ ਤੋਂ ਬਾਅਦ ਜ਼ਿਲ੍ਹੇ ਦਾ ਪ੍ਰਬੰਧ ਸੁਧਾਰਨ ਲਈ ਆਏ ਅੰਗ੍ਰੇਜ਼ ਕਲੈਕਟਰ ਸਾਹਿਬ, ਫਾਂਸੀ ਦੀਆਂ ਕੋਠੜੀਆਂ ਦੇ ਜੰਗਲੇ ਸਾਹਮਣੇ ਖੜੇ ਹੋ ਕੇ ਇਹਨਾਂ ਕੈਦੀਆਂ ਨੂੰ ਵੇਖਦੇ ਸਨ। ਪਰ ਇਹਨਾਂ ਵੱਡੇ ਅਫ਼ਸਰਾਂ ਦੇ ਮੂੰਹ ਤੇ ਸਰਕਸ ਵੇਖਣ ਵਾਲਿਆਂ ਵਰਗੀ ਉਤੇਜਨਾ ਤੇ ਹੈਰਾਨੀ ਨਹੀਂ ਸਗੋਂ ਨਫਰਤ ਹੁੰਦੀ ਸੀ।

ਜਦੋਂ ਇਹ ਦੋਵੇਂ ਕੈਦੀ ਜੇਲ੍ਹ ਵਿਚ ਆਏ ਤਾਂ ਇਹਨਾਂ ਦੇ ਸਰੀਰਾਂ ਉਪਰ ਗੋਲੀਆਂ ਦੇ ਜ਼ਖਮ ਸਨ। ਅੰਗਰੇਜ਼ ਸਿਵਲ ਸਰਜਨ ਸਾਹਿਬ ਨੇ ਫਰਜ਼ ਦੀ ਪਾਲਣਾ ਕਰਨ ਲਈ ਚੀਰ-ਫਾੜ ਕਰ ਕੇ ਵਿਸ਼ੇਸ਼ਵਰ ਪ੍ਰਸਾਦ ਦੇ ਗੋਡੇ ਵਿਚੋਂ ਅਤੇ ਰਹਿਮਾਨ ਖਾਂ ਦੇ ਲੱਕ ਵਿਚੋਂ ਗੋਲੀ ਕਢੀ ਅਤੇ ਉਨ੍ਹਾਂ ਦੀ ਮਲ੍ਹਮ-ਪੱਟੀ ਕੀਤੀ। ਇਸ ਫਰਜ਼ ਦੀ ਪਾਲਣਾ ਕਰਦਿਆਂ ਸਾਹਿਬ ਦਾ ਚਿਹਰਾ ਨਫਰਤ ਨਾਲ ਛੁਹਾਰੇ ਵਾਂਗ ਸੁੰਘੜ ਜਾਂਦਾ।

ਆਪਣੇ ਚਾਰੋ ਪਾਸੇ ਇੱਜ਼ਤ ਨਾਲ ਸਹਿਮੇ ਖੜੇ ਆਪਣੇ ਹਿੰਦੋਸਤਾਨੀ ਜੇਲਰ, ਜੇਲ੍ਹ ਦੇ ਡਾਕਟਰ, ਕੰਪਾਊਡਰ, ਜੇਲ੍ਹ ਦੇ ਬਾਬੂਆਂ ਅਤੇ ਵਾਰਡਰਾਂ ਨੂੰ ਸੁਣਾ ਕੇ ਸਾਹਿਬ ਟੁੱਟੀ-ਫੁੱਟੀ ਹਿੰਦੋਸਤਾਨੀ ਵਿਚ ਕਹਿਣਾ ਨਾ ਭੁਲੇ – ''ਇਹਨਾਂ ਬਦਮਾਸ਼ ਲੋਕਾਂ ਨੇ ਸਾਹਿਬ ਲੋਕਾਂ ਨੂੰ ਬੰਗਲੇ ਵਿਚ ਸਾੜ ਕੇ ਮਾਰਿਆ ਹੈ।''

ਗੋਲੀਆਂ ਦੇ ਜ਼ਖ਼ਮ ਠੀਕ ਹੋ ਜਾਣ ਤੋਂ ਪਹਿਲਾਂ ਹੀ ਦੋਹਾਂ ਕੈਦੀਆਂ ਦੇ ਪੈਰਾਂ ਵਿਚ ਸਾਹਿਬ ਦੇ ਹੁਕਮ ਨਾਲ ਬੇੜੀਆਂ ਪਾ ਦਿੱਤੀਆਂ ਗਈਆਂ। ਉਨ੍ਹਾਂ ਉਪਰ ਫੌਰਨ ਮੁਕੱਦਮਾ ਚਲਾ ਕੇ ਸਜ਼ਾ ਦੇਣ ਵਾਸਤੇ ਸੈਸ਼ਨ ਜੱਜ ਆਪ ਜੇਲ੍ਹ ਵਿਚ ਆਇਆ। ਛੇਤੀ ਹੀ ਮਿਲੀ ਗਵਾਹੀ ਤੇ ਸਬੂਤ ਪੇਸ਼ ਹੋ ਜਾਣ ਨਾਲ ਉਨ੍ਹਾਂ ਨੂੰ ਸੈਸ਼ਨ ਜੱਜ ਸਾਹਿਬ ਨੇ ਅੱਗ ਲਾਉਣ ਅਤੇ ਕਤਲ ਕਰਨ ਦੇ ਦੋਸ਼ ਵਿਚ ਫਾਂਸੀ ਦਾ ਹੁਕਮ ਦੇ ਦਿੱਤਾ।

ਸਰਕਾਰ ਦੇ ਕਾਇਦੇ ਨਾਲ ਫਾਂਸੀ ਦੀ ਸਜ਼ਾ ਪਾਣ ਵਾਲੇ ਹਰ ਇਕ ਬੰਦੇ ਲਈ ਹਾਈ ਕੋਰਟ ਵਿਚ ਅਪੀਲ ਕੀਤੀ ਜਾਂਦੀ ਹੈ। ਇਨ੍ਹਾਂ ਲੋਕਾਂ ਵਲੋਂ ਵੀ ਅਪੀਲ ਕੀਤੀ ਗਈ। ਹਾਈ-ਕੋਰਟ ਤੋਂ ਫਾਂਸੀ ਦੀ ਸਜ਼ਾ ਰੱਦ ਹੋ ਜਾਣ ਜਾਂ ਸਜ਼ਾ ਉਪਰ ਹਾਈਕੋਰਟ ਦੀ ਹਾਮੀ ਦੀ ਮੋਹਰ ਲਗ ਜਾਣ ਦੀ ਉਡੀਕ ਵਿਚ ਉਨ੍ਹਾਂ ਨੂੰ ਲੋਹੇ ਦੀਆਂ ਸਲਾਖਾਂ ਵਾਲੀਆਂ ਕੋਠੜੀਆਂ ਵਿਚ ਬੰਦ ਰਖਿਆ ਗਿਆ।

ਅੰਗਰੇਜ਼ ਸਿਵਲ ਸਰਜਨ ਸਾਹਿਬ ਜਦੋਂ ਵੀ ਇਹਨਾਂ ਕੋਠੜੀਆਂ ਦੇ ਸਾਹਮਣੇ ਆਉਂਦੇ, ਨਫਰਤ ਨਾਲ ਉਹਨਾਂ ਦਾ ਚਿਹਰਾ ਸੁੰਗੜ ਜਾਂਦਾ। ਬਹੁਤਾ ਕੁਝ ਕਹਿਣ ਦਾ ਮੌਕਾ ਨਾ ਹੁੰਦਾ ਤਾਂ ਮਰਡਰਰ (ਕਾਤਲ)! ਕਹਿ ਕੇ ਉਹ ਇਕ ਪਾਸੇ ਥੁੱਕ ਦਿੰਦੇ।

ਸਾਹਿਬ ਦਾ ਝੁਕਾਅ ਵੇਖ ਕੇ ਐਸੇ ਭਿਆਨਕ ਕੈਦੀਆਂ ਉਪਰ ਹਿੰਦੋਸਤਾਨੀ ਜੇਲ੍ਹਰ, ਦੂਜੇ ਅਫਸਰ ਅਤੇ ਵਾਰਡਰ ਸਾਰੇ ਖ਼ਾਸ ਸਖਤੀ ਰੱਖਦੇ ਸਨ। ਕਦੀ ਕੋਈ ਦੂਜਾ ਕੈਦੀ ਉਨ੍ਹਾਂ ਦੀ ਕੋਠੜੀ ਦੇ ਨੇੜੇ ਵੀ ਨਹੀਂ ਸੀ ਜਾਂਦਾ। ਉਨ੍ਹਾਂ ਦੇ ਸਾਹਮਣੇ ਆਉਂਦਿਆਂ ਹੀ ਸਾਰੇ ਅਫ਼ਸਰ ਤੇ ਵਾਰਡਰਾਂ ਦੇ ਚਿਹਰੇ ਪੱਥਰ ਵਾਂਗ ਸਖ਼ਤ ਤੇ ਜਜ਼ਬਾਤ ਵਿਹੂਣੇ ਹੋ ਜਾਂਦੇ।

ਵਿਸ਼ੇਸ਼ਵਰ ਪ੍ਰਸਾਦ ਅਤੇ ਰਹਿਮਾਨ ਖਾਂ ਐਸੇ ਅਪਰਾਧ ਦਾ ਭਾਰ ਜਾਣਦੇ ਸਨ। ਮਾਫੀ ਦੀ ਉਨ੍ਹਾਂ ਨੂੰ ਕੋਈ ਉਮੀਦ ਨਹੀਂ ਸੀ ਪਰ ਨਿਰਾਸ਼ਾਜਨਕ ਹੈਰਾਨੀ ਸੀ – ਇਹਨਾਂ ਸਾਰੇ ਹਿੰਦੋਸਤਾਨੀਆਂ ਨੂੰ ਉਨ੍ਹਾਂ ਨਾਲ ਨਫ਼ਰਤ ਤੇ ਡਰ ਕਿਉਂ ਹੈ? ਜਿਸ ਅੰਗਰੇਜ਼ ਸਰਕਾਰ ਨਾਲ ਉਹ ਲੜਨ ਗਏ ਸਨ, ਉਸ ਸਰਕਾਰ ਦਾ ਅੰਗਰੇਜ਼ ਤਾਂ ਕਦੇ-ਕਦੇ ਦਿਸਦਾ ਹੈ। ਉਹ ਸਰਕਾਰ ਤਾਂ ਆਪ ਉਨ੍ਹਾਂ ਵਰਗਿਆਂ ਦੇ ਹੱਥਾਂ ਨਾਲ ਹੀ ਚਲ ਰਹੀ ਹੈ। ਦੇਸ਼ ਨੂੰ ਆਜ਼ਾਦ ਕੀਤਾ ਜਾਵੇ ਤਾਂ ਕਿਸ ਤੋਂ?

ਅੰਗਰੇਜ਼ ਨੂੰ ਸਾੜ ਕੇ ਉਨ੍ਹਾਂ ਦਾ ਖ਼ੂਨ ਕਰਨ ਵਾਲੇ ਇਹਨਾਂ ਕਾਤਲਾਂ ਲਈ ਸਾਹਿਬ ਲੋਕਾਂ ਦੇ ਗੁੱਸੇ ਅਤੇ ਨਫ਼ਰਤ ਦੇ ਕਾਰਣ ਜਵਾਬੀ ਹਿੰਸਾ ਦਾ ਅੰਤ ਨਹੀਂ ਸੀ। ਹਾਈਕੋਰਟ ਤੋਂ ਦੋਹਾਂ ਨੂੰ ਫਾਂਸੀ ਲਗਾਉਣ ਦੀ ਮਨਜ਼ੂਰੀ ਆਉਣ ਤੇ ਇਨ੍ਹਾਂ ਨੂੰ ਫਾਂਸੀ ਦੀ ਰੱਸੀ ਉਪਰ ਤੜਫਦਿਆਂ ਵੇਖਣ ਵਾਸਤੇ, ਜੇਲ੍ਹ ਦੇ ਵੱਡੇ ਸਾਹਿਬ ਅਤੇ ਬਗਾਵਤ ਨਾਲ ਜਿਲ੍ਹੇ ਦੀ ਵਿਗੜੀ ਹਾਲਤ ਸੁਧਾਰਨ ਲਈ ਆਏ ਦੂਸਰੇ ਅੰਗਰੇਜ਼ ਅਫ਼ਸਰ ਤੜਕੇ ਹੀ ਜੇਲ ਪਹੁੰਚੇ।

ਮੌਤ ਸਾਹਮਣੇ ਸੀ। ਦੁਸ਼ਮਣ ਦੀ ਬਦਲੇ ਦੀ ਹਿੰਸਾ ਉਨ੍ਹਾਂ ਨੂੰ ਮੌਤ ਵਾਲੇ ਪਾਸੇ ਲੈ ਕੇ ਜਾ ਰਹੀ ਸੀ। ਸਰੀਰ ਦੇ ਕੇ ਵੀ ਬਦਲੇ ਦੀ ਹਿੰਸਾ ਦੇ ਸਾਹਮਣੇ ਆਜ਼ਾਦੀ ਦੀ ਭਾਵਨਾ ਨੂੰ ਜਿਉਂਦਾ ਰਖਣ ਵਾਸਤੇ, ਹਾਰ ਨਾ ਮੰਨਣ ਲਈ, ਉਨ੍ਹਾਂ ਨੇ ਫਾਂਸੀ ਦੇ ਤਖ਼ਤੇ ਉਪਰ ਪਹੁੰਚ ਕੇ ਵੀ ਨਾਅਰਾ ਲਗਾਇਆ – ''ਇੰਨਕਲਾਬ ਜ਼ਿੰਦਾਬਾਦ! ਭਾਰਤ ਮਾਤਾ ਦੀ ਜੈ!''

ਅਤੇ ਉਨ੍ਹਾਂ ਨੇ ਆਪਣੇ ਚਾਰੇ ਪਾਸੇ ਖੜੇ ਹਿੰਦੋਸਤਾਨੀਆਂ ਵਲ ਵੇਖਿਆ – ਉਹ ਕਾਠ ਦੀਆਂ ਮੂਰਤਾਂ ਵਾਂਗ ਗੈਰਜਜ਼ਬਾਤੀ ਅਤੇ ਸਥਿਰ ਖੜੇ ਸਨ।

ਮੌਤ ਦੇ ਪਲਾਂ ਵਿਚ ਵੀ ਆਪਣਿਆਂ ਤੋਂ ਕੋਈ ਅਪਣਤ ਦਾ ਇਸ਼ਾਰਾ ਉਨ੍ਹਾਂ ਨੂੰ ਨਾ ਮਿਲਿਆ। ਸਿਰਫ ਦੁਸ਼ਮਣ ਦੇ ਚਿਹਰੇ ਉਪਰ ਦੰਦ ਪੀਹ ਲੈਣ ਦਾ ਇਸ਼ਾਰਾ ਸੀ।

ਵਿਸ਼ੇਸ਼ਵਰ ਤੇ ਰਹਿਮਾਨ ਦੇ ਰਿਸ਼ਤੇਦਾਰ ਰੋਂਦੇ ਰੋਂਦੇ ਆਪੋ ਆਪਣੀਆਂ ਲਾਸ਼ਾਂ ਲੈਣ ਲਈ ਜੇਲ੍ਹ ਦੇ ਫਾਟਕ ਤੇ ਖੜੇ ਸਨ। ਕਲੈਕਟਰ ਸਾਹਿਬ ਨੇ ਉਹ ਪ੍ਰਾਰਥਨਾ ਸਵੀਕਾਰ ਨਹੀਂ ਕੀਤੀ। ਬਾਗੀਆਂ ਦੀਆਂ ਲਾਸ਼ਾਂ ਦਾ ਜਲੂਸ ਸ਼ਹਿਰ ਵਿਚ ਨਿਕਲਣ ਨਾਲ ਸ਼ਾਂਤੀ ਦੇ ਭੰਗ ਹੋਣ ਦਾ ਡਰ ਸੀ।

ਸਿਵਲ ਸਰਜਨ ਸਾਹਿਬ ਦੇ ਹੁਕਮ ਨਾਲ ਹਿੰਦੋਸਤਾਨੀ ਜੇਲ੍ਹਰ ਹਾਜ਼ਰ ਹੋਏ। ਸਾਹਿਬ ਨੇ ਹੁਕਮ ਦਿੱਤਾ – ''ਦੋਹਾਂ ਬਾਗੀਆਂ ਦੀਆਂ ਲਾਸ਼ਾਂ ਜੇਲ੍ਹ ਦੇ ਅੰਦਰ ਹੀ ਦਬਾਈਆਂ ਜਾਣ।'' ਦੰਦ ਪੀਹ ਕੇ ਸਾਹਿਬ ਨੇ ਕਿਹਾ, ''ਇਹਨਾਂ ਦੀਆਂ ਲਾਸ਼ਾਂ ਉਪਰ ਸਾਗ ਬੀਜਿਆ ਜਾਏ। ਸਾਗ ਤਿਆਰ ਹੋ ਜਾਏ ਤਾਂ ਸਾਹਿਬ ਲੋਕਾਂ ਨੂੰ ਭੇਜਿਆ ਜਾਵੇ।''

ਸਾਗ ਬੜੀ ਛੇਤੀ ਤਿਆਰ ਹੁੰਦਾ ਹੈ। ਡੂੰਘਾਈ ਤਕ ਭੁਰਭੁਰੀ ਕਬਰਾਂ ਦੀ ਜ਼ਮੀਨ ਕਾਰਣ ਉਹ ਛੇਤੀ ਹੀ ਉਗ ਪਿਆ। ਇਕ ਦਿਨ ਸਾਗ ਨੂੰ ਬੜਾ ਹਰਾ-ਭਰਾ ਵੇਖ ਕੇ ਸਿਵਲ ਸਰਜਨ ਨੇ ਸਾਗ ਸਾਹਿਬ ਲੋਕਾਂ ਨੂੰ ਭੇਜਣ ਦੀ ਫਰਮਾਇਸ਼ ਕੀਤੀ।

ਸਾਰੇ ਜੇਲ੍ਹ ਵਿਚ ਖ਼ਬਰ ਫੈਲ ਗਈ ਕਿ ਬਾਗੀਆਂ ਦੀਆਂ ਕਬਰਾਂ ਦਾ ਸਾਗ ਅੱਜ ਸਾਹਿਬ ਲੋਕਾਂ ਦੇ ਘਰ ਗਿਆ ਹੈ। ਰਾਤ ਪਈ ਤਾਂ ਜੇਲ੍ਹ ਬੰਦ ਹੋਈ। ਬੈਰਕਾਂ ਵਿਚ ਬੰਦ

ਸਾਹਿਬ ਲੋਕਾਂ ਦੇ ਘਰ ਗਿਆ ਹੈ। ਰਾਤ ਪਈ ਤਾਂ ਜੇਲ੍ਹ ਬੰਦ ਹੋਈ। ਬੈਰਕਾਂ ਵਿਚ ਬੰਦ ਹਰ ਕੈਦੀ ਦੇ ਦਿਲ ਵਿਚ ਸਾਗ ਦੀ ਗੱਲ ਸੀ। ਹਰ ਕੈਦੀ ਕਲਪਨਾ ਕਰ ਰਿਹਾ ਸੀ ਕਿ ਹਿੰਦੋਸਤਾਨੀਆਂ ਨੂੰ ਅੰਗਰੇਜ਼ ਖਾ ਰਿਹਾ ਹੈ। ਪਰ ਸਾਰੇ ਕੈਦੀਆਂ ਦਾ ਮੂੰਹ ਬੰਦ ਸੀ। ਐਸੀ ਗੱਲ ਕਰਨ ਦੀ ਰਿਪੋਰਟ ਜੇ ਸਾਹਿਬ ਨੂੰ ਹੋ ਜਾਵੇ ਤਾਂ?

ਜੇਲ੍ਹ ਦੇ ਹਰ ਅਫ਼ਸਰ ਦੇ ਦਿਲ ਵਿਚ ਸਾਗ ਦੀ ਗੱਲ ਸੀ। ਪਰ ਅਫ਼ਸਰ ਤੇ ਵਾਰਡਰ ਦਿਲ ਵਿਚ ਕਲਪਨਾ ਕਰ ਰਿਹਾ ਸੀ ਕਿ ਅੰਗਰੇਜ਼ ਹਿੰਦੋਸਤਾਨੀਆਂ ਨੂੰ ਖਾ ਰਿਹਾ ਹੈ ਪਰ ਜੇਲ੍ਹਰ ਸਾਹਿਬ ਦੂਧੀਆ ਮੱਛਰਦਾਨੀ ਵਿਚ, ਪੱਖੇ ਦੇ ਹੇਠਾਂ, ਦਿਲ ਵਿਚ ਉਬਾਲ ਲੈ ਕੇ ਸਿਰਹਾਣੇ ਤੇ ਮੂੰਹ ਦਬਾਈ ਪਏ ਸਨ। ਡਾਕਟਰ ਤੇ ਕੰਪਾਊਡਰ ਸਾਹਿਬ ਚਾਦਰ ਵਿਚ ਸਿਰ ਲੁਕਾਈ ਇਹੀ ਸੋਚ ਰਹੇ ਸਨ। ਵੱਡੇ ਵਾਰਡਰਾਂ, ਫਟੇ ਕੰਬਲ ਵਿਚ ਅੱਖਾਂ ਮੀਟੀ ਸਿਰਫ ਵੀਹ ਰੁਪਏ ਮਹੀਨਾ ਲੈਣ ਵਾਲੇ ਨਵੇਂ ਸਿਪਾਹੀ ਮੰਜੀ ਤੇ ਪੁੱਠੇ ਲੇਟ ਕੇ ਇਹੀ ਸੋਚ ਰਹੇ ਸਨ ਪਰ ਕਿਸੇ ਦੇ ਬੁਲ੍ਹਾਂ ਵਿਚ ਵੀ ਸ਼ਬਦ ਨਹੀਂ ਸਨ।

ਜ਼ਿਲ੍ਹੇ ਵਿਚ ਸ਼ਾਂਤੀ ਹੋ ਜਾਣ ਦੀ ਖ਼ੁਸ਼ੀ ਵਿਚ ਸਾਹਿਬ ਲੋਕਾਂ ਦੇ ਕਲਬ ਵਿਚ ਉਸ ਦਿਨ ਡਿਨਰ ਸੀ। ਹਿੰਦੋਸਤਾਨੀ ਬਹਿਰੇ ਸਾਫ ਸੁਥਰੀਆਂ ਥਾਲੀਆਂ ਵਿਚ ਹਿੰਦੋਸਤਾਨੀ ਬਾਗੀਆਂ ਦੀ ਕਬਰ ਤੇ ਉਗਿਆ ਸਾਗ ਸਾਹਿਬ ਲੋਕਾਂ ਨੂੰ ਪੇਸ਼ ਕਰ ਰਹੇ ਸਨ।

ਉਨ੍ਹਾਂ ਨੇ ਵੀ ਸਾਗ ਦੀ ਕਹਾਣੀ ਸੁਣੀ ਸੀ। ਇਹਨਾਂ ਦੇ ਚਿਹਰੇ ਆਤੰਕ ਨਾਲ ਸਹਿਮੇ ਹੋਏ ਸਨ। ਪੈਰਾਂ ਵਿਚ ਕਮਜ਼ੋਰੀ ਮਹਿਸੂਸ ਹੋ ਰਹੀ ਸੀ ਪਰ ਹੱਥ ਡਰ ਨਾਲ ਸਾਹਿਬ ਲੋਕਾਂ ਦੀ ਸੇਵਾ ਵਿਚ ਮਸ਼ੀਨ ਵਾਂਗ ਆਪਣਾ ਕੰਮ ਕਰਦੇ ਜਾ ਰਹੇ ਸਨ।

ਗੱਲ ਸਾਰਿਆਂ ਦੇ ਦਿਲਾਂ ਵਿਚ ਸੀ ਪਰ ਕਿਸੇ ਦੇ ਬੁਲ੍ਹਾਂ ਉਪਰ ਨਹੀਂ ਸੀ ਆ ਰਹੀ। ਸਾਹਿਬ ਦੇ ਡਰ ਨਾਲ ਅਤੇ ਆਪਸ ਵਿਚ ਇਕ ਦੂਸਰੇ ਦੇ ਡਰੋਂ।

ਆਹ! ਸਾਰਿਆਂ ਦੇ ਦਿਲਾਂ ਵਿਚ ਸੀ ਪਰ ਆਹਾਂ ਸਾਰਿਆਂ ਦੀਆਂ ਬਿਖਰੀਆਂ ਹੋਈਆਂ, ਨਿਰਜਿੰਦ ਸਾਹਾਂ ਵਾਂਗ ਉਨ੍ਹਾਂ ਦੇ ਦਿਲਾਂ ਵਿਚੋਂ ਨਿਕਲ ਕੇ ਹਵਾ ਵਿਚ ਖ਼ਤਮ ਹੋ ਰਹੀਆਂ ਸਨ। ਇਕੱਠੀਆਂ ਮਿਲ ਕੇ ਉਹ ਅੱਧੀ ਵੀ ਤਾਕਤ ਨਹੀਂ ਸੀ ਪ੍ਰਾਪਤ ਕਰ ਸਕਦੀਆਂ ਕਿਉਂਕਿ ਉਨ੍ਹਾਂ ਨੂੰ ਇਕ ਦੂਸਰੇ ਦਾ ਡਰ ਸੀ। ਡਰ - ਆਪਣਿਆਂ ਤੋਂ ਡਰ, ਦੁਸ਼ਮਣ ਤੋਂ ਡਰ ਸਾਰਿਆਂ ਪਾਸਿਆਂ ਤੋਂ ਡਰ ਹੀ ਡਰ ।

# ਫੁੱਲੋ ਦਾ ਕੁੜਤਾ

ਸੰਕੀਰਣਤਾ ਤੇ ਸੰਘਰਸ਼ ਭਰੇ ਸ਼ਹਿਰ ਵਿਚ ਹੀ ਜੇ ਮੈਨੂੰ ਆਪਣੀ ਜ਼ਿੰਦਗੀ ਬਿਤਾਉਣੀ ਪੈਂਦੀ ਤਾਂ ਮੈਂ ਖ਼ੁਦਕਸ਼ੀ ਕਰ ਲੈਂਦਾ ਜਾਂ ਪਾਗਲ ਹੋ ਜਾਂਦਾ। ਕਿਸਮਤ ਨਾਲ ਸਾਲ ਵਿਚ ਤਿੰਨ ਵਾਰੀ ਕਾਲਜ ਵਿਚ ਛੁੱਟੀਆਂ ਹੋ ਜਾਂਦੀਆਂ ਹਨ ਅਤੇ ਮੈਂ ਸ਼ਹਿਰਾਂ ਦੇ ਭੀੜ-ਭੜੱਕੇ ਤੇ ਸ਼ੋਰ ਤੋਂ ਦੌੜ ਕੇ ਪਹਾੜਾਂ ਵਿਚ ਆਪਣੇ ਪਿੰਡ ਚਲਾ ਜਾਂਦਾ ਹਾਂ।

ਮੇਰਾ ਪਿੰਡ ਆਧੁਨਿਕਤਾ ਦੀ ਬਨਾਵਟ ਤੋਂ ਬਹੁਤ ਦੂਰ, ਹਿਮਾਲਾ ਦੀ ਗੋਦੀ ਵਿਚ ਹੈ। ਰੱਬ ਦੀ ਕਿਰਪਾ ਨਾਲ ਰੇਲ, ਮੋਟਰ ਅਤੇ ਤਾਰ ਦੇ ਸਰਾਪ ਨੇ ਇਸ ਪਿੰਡ ਨੂੰ ਹਾਲੇ ਨਹੀਂ ਛੋਹਿਆ। ਪਹਾੜੀ ਜ਼ਮੀਨ ਦਾ ਆਪਣਾ ਕੁਦਰਤੀ ਸ਼ਿੰਗਾਰ ਹੈ। ਮਨੁੱਖ ਉਸਦੀ ਪੈਦਾਵਾਰੀ ਤਾਕਤ ਤੋਂ ਸਤੁੰਸ਼ਟ ਹੈ।

ਸਾਡੇ ਇਲਾਕੇ ਵਿਚ ਬੜੇ ਛੋਟੇ-ਛੋਟੇ ਪਿੰਡ ਹਨ। ਕਿਧਰੇ-ਕਿਧਰੇ ਤਾਂ ਬਹੁਤ ਹੀ ਨਿੱਕੇ-ਨਿੱਕੇ, ਦਸ-ਵੀਹ ਘਰਾਂ ਤੋਂ ਲੈ ਕੇ ਪੰਜ-ਛੇ ਘਰਾਂ ਤਕ ਅਤੇ ਉਹ ਵੀ ਬੜੇ ਨੇੜੇ-ਤੇੜੇ। ਇਕ ਪਿੰਡ ਪਹਾੜ ਦੇ ਪੈਰਾਂ ਵਿਚ ਹੈ ਅਤੇ ਦੂਜਾ ਉਹਦੀ ਢਲਾਣ ਉਪਰ, ਮੂੰਹ ਉਪਰ ਹੱਥ ਰੱਖ ਕੇ ਬੋਲਣ ਨਾਲ ਦੂਜੇ ਪਿੰਡ ਤਕ ਗੱਲ ਕੀਤੀ ਜਾ ਸਕਦੀ ਹੈ। ਗਰੀਬੀ ਹੈ, ਅਵਿਦਿਆ ਵੀ ਹੈ। ਪਰ ਤਣਾਉ ਤੇ ਭਟਕਣ ਘੱਟ ਹੈ।

ਬੰਕੂ ਸ਼ਾਹ ਦੀ ਛੱਪੜ ਨਾਲ ਛੱਤੀ ਹੱਟੀ ਪਿੰਡ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰ ਦੇਂਦੀ ਹੈ। ਉਸਦੀ ਹੱਟੀ ਦਾ ਬਰਾਂਡਾ ਹੀ ਪਿੰਡ ਦਾ ਕਲੱਬ ਹੈ। ਬਰਾਂਡੇ ਦੇ ਸਾਹਮਣੇ ਵਿਹੜੇ ਵਿਚ ਪਿੱਪਲ ਦੇ ਹੇਠਾਂ ਬੱਚੇ ਖੇਡਦੇ ਹਨ ਅਤੇ ਪਸ਼ੂ ਬਹਿ ਕੇ ਜੁਗਾਲੀ ਕਰਦੇ ਹਨ।

ਸਵੇਰ ਤੋਂ ਹੀ ਤੇਜ ਬਾਰਸ਼ ਹੋ ਰਹੀ ਸੀ। ਬਾਹਰ ਜਾਣਾ ਸੰਭਵ ਨਹੀਂ ਸੀ ਇਸ ਵਾਸਤੇ ਬੈਠਾ ਨਾਵਲ ਪੜ੍ਹ ਰਿਹਾ ਸਾਂ।

ਕਹਾਣੀ ਸੀ – ਇਕ ਗਰੀਬ ਚੰਗੇ ਖ਼ਾਨਦਾਨ ਦੇ ਮੁੰਡੇ ਦਾ ਵਿਆਹ ਇਕ ਪੜ੍ਹੀ ਲਿਖੀ ਕੁੜੀ ਨਾਲ ਹੋ ਗਿਆ ਸੀ, ਨਗਰ ਦੀ ਜ਼ਿੰਦਗੀ ਵਿਚ ਮੁੰਡੇ ਦੀ ਆਮਦਨ ਨਾਲ ਗੁਜ਼ਾਰਾ ਹੁੰਦਾ ਨਾ ਵੇਖ ਕੇ ਕੁੜੀ ਨੇ ਵੀ ਨੌਕਰੀ ਕਰਕੇ ਕੁਝ ਕਮਾਉਣਾ ਚਾਹਿਆ ਪਰ ਇਹ ਗੱਲ ਮੁੰਡੇ ਦੀ ਇੱਜ਼ਤ ਨੂੰ ਮਨਜ਼ੂਰ ਨਹੀਂ ਸੀ। ਉਨ੍ਹਾ ਦੇ ਘਰ ਬੱਚੇ ਹੋ ਗਏ, ਹੋਣੇ ਹੀ ਸਨ। ਇਕ, ਦੋ, ਤੇ ਫਿਰ ਤਿੰਨ। ਮਹਿੰਗਾਈ ਦੇ ਸਮੇਂ ਭੁੱਖਿਆਂ ਮਰਨ ਦੀ ਹਾਲਤ ਬਣ ਗਈ। ਉਨ੍ਹਾਂ ਦਾ ਬਿਮਾਰ ਹੋ ਜਾਣਾ। ਆਪਣੀ ਜਨਾਨੀ ਦੀ ਰਾਏ ਨਾਲ ਮੁੰਡੇ ਦਾ ਇਕ ਸੇਠ ਕੋਲ ਨੌਕਰੀ ਕਰਨਾ ਅਤੇ ਉਨ੍ਹਾਂ ਦਾ ਖ਼ੁਸ਼ਹਾਲ ਹੋ ਜਾਣਾ।

ਇਕ ਦਿਨ ਭੇਤ ਖੁਲ੍ਹਿਆ ਕਿ ਮੁੰਡੇ ਦੀ ਖੁਸ਼ਹਾਲੀ ਦਾ ਮੁੱਲ ਉਸਦੀ ਆਪਣੀ ਯੋਗਤਾ ਨਹੀਂ ਸਗੋਂ ਉਹਦੀ ਪਤਨੀ ਦੀ ਇੱਜ਼ਤ ਸੀ। ਪਤੀ ਨੇ ਗੁੱਸੇ ਵਿਚ ਆ ਕੇ ਪਤਨੀ ਦਾ ਗਲਾ ਘੁੱਟਣ ਦੀ ਕੋਸ਼ਿਸ਼ ਕੀਤੀ। ਪਤਨੀ ਨੇ ਰੋ ਰੋ ਕੇ ਮਾਫੀ ਮੰਗੀ - ਜੋ ਕੁਝ ਕੀਤਾ ਹੈ ਬੱਚਿਆਂ ਵਾਸਤੇ ਕੀਤਾ ਹੈ। ਪਤਨੀ ਨੇ ਸਿਰਫ਼ ਬੱਚਿਆਂ ਨੂੰ ਪਾਲਣ ਲਈ ਜਾਨ ਦੀ

ਭਿਖਿਆ ਮੰਗੀ। ਪਤੀ ਸੋਚਣ ਲੱਗਾ – ਮੇਰੀ ਇੱਜ਼ਤ ਦਾ ਮੁੱਲ ਵਧੇਰੇ ਹੈ ਕਿ ਤਿੰਨ ਬੱਚਿਆਂ ਦੀਆ ਜਾਨਾਂ ਦਾ।

ਮੈਂ ਗੁੱਸੇ ਵਿਚ ਆ ਕੇ ਕਿਤਾਬ ਸੁੱਟ ਦਿੱਤੀ। ਸੋਚਿਆ – ਇਹ ਸਾਡੀ ਗਿਰਾਵਟ ਦੀ ਹੱਦ ਹੈ। ਅੱਜ ਐਸਾ ਸਾਹਿਤ ਬਣ ਰਿਹਾ ਹੈ ਜਿਸ ਵਿਚ ਮਾੜੇ ਕੰਮਾਂ ਲਈ ਸਫਾਈ ਦਿੱਤੀ ਜਾਂਦੀ ਹੈ। ਇਹ ਸਾਹਿਤ ਅੱਗੋਂ ਸਾਡੇ ਸੰਸਕਾਰਾਂ ਦਾ ਆਧਾਰ ਬਣੇਗਾ। ਸਾਡੀ ਜ਼ਿੰਦਗੀ ਕਿੰਨੀ ਸਸਤੀ ਤੇ ਸੰਕੀਰਣ ਹੁੰਦੀ ਜਾ ਰਹੀ ਹੈ। ਸੁਆਰਥ ਦੇ ਪਾਗਲਪਨ ਦੀ ਖੋਹ-ਖਾਹ ਤੇ ਮਾਰੋ-ਮਾਰ ਸਾਨੂੰ ਕਿਵੇਂ ਹਾਲੋਂ-ਬੇਹਾਲ ਕਰ ਰਹੀ ਹੈ। ਅਸੀਂ ਆਪਣੀ ਉਸ ਮਨੁੱਖਤਾ, ਨੈਤਿਕਤਾ ਅਤੇ ਸਥਿਰਤਾ ਨੂੰ ਗੁਆ ਚੁੱਕੇ ਹਾਂ ਜਿਸਦਾ ਵਿਕਾਸ ਸਾਡੇ ਅੰਤਰਦ੍ਰਿਸ਼ਟੀ ਰਖਣ ਵਾਲੇ ਰਿਸ਼ੀਆਂ ਮੁਨੀਆਂ ਨੇ ਸੰਕੀਰਣ ਦੁਨੀਆਦਾਰੀ ਤੋਂ ਆਜ਼ਾਦ ਹੋ ਕੇ ਕੀਤਾ ਸੀ। ਅੱਖਾਂ ਉਪਰ ਸੁਆਰਥ ਦੀ ਪੱਟੀ ਬੰਨ੍ਹ ਕੇ ਭਾਰਤ ਦੀ ਆਤਮ ਗਿਆਨ ਦੀ ਸੰਸਕ੍ਰਿਤੀ ਦੇ ਮਹਾਨ ਸ਼ਾਂਤੀ ਦੇ ਰਾਹ ਨੂੰ ਭੁੱਲਾ ਬੈਠੇ ਹਾਂ। . . .ਕੀ ਢਿੱਡ ਤੇ ਰੋਟੀ ਹੀ ਸਾਰਾ ਕੁਝ ਹੈ? ਇਸ ਤੋਂ ਪਰੇ ਮਨੁੱਖਤਾ, ਸੰਸਕਾਰ ਤੇ ਨੈਤਿਕਤਾ ਕੁਝ ਨਹੀਂ? ਇਸੇ ਤਰ੍ਹਾਂ ਦੇ ਵਿਚਾਰ ਦਿਲ ਵਿਚ ਬਾਰ ਬਾਰ ਉੱਠ ਰਹੇ ਸਨ।

ਬਾਰਸ਼ ਰੁਕ ਗਈ ਅਤੇ ਧੁੱਪ ਨਿਕਲ ਆਈ। ਘਰ ਵਿਚ ਦਵਾਈ ਵਾਸਤੇ ਥੋੜ੍ਹੀ ਜਵੈਣ ਦੀ ਲੋੜ ਸੀ। ਘਰੋਂ ਨਿਕਲਿਆ ਕਿ ਬੰਕੂ ਸ਼ਾਹ ਤੋਂ ਲੈ ਆਉਂਦਾ ਹਾਂ।

ਬੰਕੂ ਸ਼ਾਹ ਦੀ ਹੱਟੀ ਦੇ ਬਰਾਂਡੇ ਵਿਚ ਪੰਜ-ਸੱਤ ਸ਼ਰੀਫ ਬੰਦੇ ਬੈਠੇ ਸਨ। ਹੁੱਕਾ ਪੀ ਰਹੇ ਸਨ। ਸਾਹਮਣੇ ਪਿੰਡ ਦੇ ਬੱਚੇ 'ਕੀੜਾ-ਕੀੜੀ' ਦੀ ਖੇਡ ਖੇਡ ਰਹੇ ਸਨ। ਸ਼ਾਹ ਦੀ ਪੰਜ ਸਾਲਾਂ ਦੀ ਕੁੜੀ ਫੁੱਲੋ ਵੀ ਉਨ੍ਹਾਂ ਵਿਚ ਸੀ।

ਪੰਜ ਸਾਲਾਂ ਦੀ ਕੁੜੀ ਦਾ ਪਾਉਣਾ ਕੀ ਤੇ ਉਪਰ ਲੈਣਾ ਕੀ। ਇਕ ਕੁੜਤਾ ਮੋਢੇ ਤੇ ਲਟਕਿਆ ਸੀ। ਫੁੱਲੋ ਦੀ ਕੁੜਮਾਈ ਸਾਡੇ ਪਿੰਡ ਤੋਂ ਫਰਲਾਂਗ ਕੁ ਦੂਰ 'ਚੂਲਾ' ਪਿੰਡ ਦੇ ਸੰਤੂ ਨਾਲ ਹੋ ਗਈ ਸੀ।

ਸੰਤੂ ਸੱਤਾਂ ਕੁ ਸਾਲਾਂ ਦਾ ਹੋਵੇਗਾ। ਸੱਤ ਸਾਲਾਂ ਦਾ ਮੁੰਡਾ ਕੀ ਕਰੇਗਾ? ਘਰ ਵਿਚ ਦੋ ਮੱਝਾਂ, ਇਕ ਗਾਂ ਤੇ ਦੋ ਬੈਲ ਸਨ। ਪਸ਼ੂ ਚਰਨ ਲਈ ਜਾਂਦੇ ਤਾਂ ਸੰਤੂ ਸੋਟੀ ਲੈ ਕੇ ਉਨ੍ਹਾਂ ਨੂੰ ਵੇਖਦਾ ਤੇ ਖੇਡਦਾ ਵੀ ਰਹਿੰਦਾ, ਪਸ਼ੂ ਕਿਸੇ ਦੇ ਖੇਤਾਂ ਵਿਚ ਕਿਉਂ ਜਾਣ। ਸ਼ਾਮਾਂ ਵੇਲੇ ਉਨ੍ਹਾਂ ਨੂੰ ਹੱਕ ਕੇ ਘਰ ਲੈ ਆਉਂਦਾ।

ਬਾਰਸ਼ ਰੁਕੀ ਤਾਂ ਸੰਤੂ ਵੀ ਆਪਣੇ ਪਸ਼ੂਆਂ ਨੂੰ ਹੱਕ ਕੇ ਢਲਵਾਣ ਦੀ ਹਰਿਆਲੀ ਤੋਂ ਹੇਠਾਂ ਲਿਜਾ ਰਿਹਾ ਸੀ। ਬੰਕੂ ਸ਼ਾਹ ਦੀ ਦੁਕਾਨ ਦੇ ਸਾਹਮਣੇ ਪਿੱਪਲ ਹੇਠਾਂ ਬੱਚਿਆਂ ਨੂੰ ਖੇਡਦੇ ਵੇਖਿਆ ਤਾਂ ਉਧਰ ਹੀ ਆ ਗਿਆ।

ਸੰਤੂ ਨੂੰ ਖੇਡਣ ਆਇਆ ਵੇਖ ਕੇ ਸੁਨਿਆਰੇ ਦਾ ਛੇ ਸਾਲਾਂ ਦਾ ਮੁੰਡਾ ਹਰੀਆ ਚੀਕ ਕੇ ਬੋਲਿਆ – "ਆਹਾ! ਫੁੱਲੋ ਦਾ ਲਾੜਾ ਆ ਗਿਆ।"

ਦੂਜੇ ਬੱਚੇ ਵੀ ਉਸੇ ਤਰ੍ਹਾਂ ਬੋਲਣ ਲੱਗੇ।

ਬੱਚੇ ਵੱਡਿਆਂ-ਬੁੱਢਿਆਂ ਨੂੰ ਵੇਖ ਕੇ ਬਿਨਾਂ ਦੱਸੇ ਤੇ ਬਿਨਾਂ ਸਮਝਾਏ ਵੀ ਸਭ ਕੁਝ ਸਿਖ ਤੇ ਜਾਣ ਜਾਂਦੇ ਹਨ। ਇਸੇ ਤਰ੍ਹਾਂ ਹੀ ਮਨੁੱਖ ਦੇ ਗਿਆਨ ਤੇ ਸੰਸਕਾਰਾਂ ਦੀ ਪਰੰਪਰਾ ਤੁਰਦੀ ਰਹਿੰਦੀ ਹੈ। ਫੁੱਲੋ ਪੰਜ ਸਾਲਾਂ ਦੀ ਬੱਚੀ ਸੀ ਤਾਂ ਕੀ, ਉਹ ਜਾਣਦੀ ਸੀ, ਲਾੜੇ ਤੋਂ ਸ਼ਰਮਾਉਣਾ ਚਾਹੀਦਾ ਹੈ। ਉਸਨੇ ਆਪਣੀ ਮਾਂ ਨੂੰ, ਪਿੰਡ ਦੀਆਂ ਸਾਰੀਆਂ ਸ਼ਰੀਫ ਤੀਵੀਆਂ ਨੂੰ ਸ਼ਰਮ ਨਾਲ ਘੁੰਡ ਤੇ ਪਰਦਾ ਕਰਦਿਆਂ ਵੇਖਿਆ ਸੀ। ਉਸਦੇ ਸੰਸਕਾਰਾਂ ਨੇ

ਉਸਨੂੰ ਸਮਝਾ ਦਿੱਤਾ ਸੀ ਕਿ ਸ਼ਰਮਾ ਕੇ ਮੂੰਹ ਢੱਕ ਲੈਣਾ ਹੀ ਠੀਕ ਹੈ।

ਬੱਚਿਆਂ ਦੇ ਸ਼ੋਰ ਕਾਰਨ ਫੁੱਲੋ ਹੋਰ ਵੀ ਸ਼ਰਮਾ ਗਈ ਪਰ ਉਹ ਕੀ ਕਰਦੀ। ਇਕ ਕੁੜਤਾ ਹੀ ਤਾਂ ਉਹਦੇ ਮੋਢੇ ਤੇ ਲਟਕ ਰਿਹਾ ਸੀ। ਉਸਨੇ ਦੋਹਾਂ ਹੱਥਾਂ ਨਾਲ ਕੁੜਤੇ ਦਾ ਪੱਲੂ ਬਣਾ ਕੇ ਆਪਣਾ ਮੂੰਹ ਲੁਕਾ ਲਿਆ।

ਛੱਪੜ ਦੇ ਸਾਹਮਣੇ ਹੁੱਕੇ ਨੂੰ ਘੇਰੀ ਬੈਠੇ ਸ਼ਰੀਫ ਲੋਕ ਫੁੱਲੋ ਦੀ ਇਸ ਸ਼ਰਮ ਨੂੰ ਵੇਖ ਕੇ ਠਹਾਕਾ ਮਾਰ ਕੇ ਹੱਸ ਪਏ।

ਕਾਕਾ ਰਾਮ ਸਿੰਘ ਨੇ ਫੁੱਲੋ ਨੂੰ ਬੜੇ ਪਿਆਰ ਨਾਲ ਮਿੱਠੀ ਜੇਹੀ ਝਿੜਕ ਦੇ ਕੇ ਕੁੜਤਾ ਹੇਠਾਂ ਕਰਨ ਲਈ ਸਮਝਾਇਆ।

ਸ਼ਰਾਰਤੀ ਮੁੰਡੇ ਮਜ਼ਾਕ ਸਮਝ ਕੇ ਹੀਂ-ਹੀਂ ਕਰਨ ਲੱਗੇ।

ਬੰਕੂ ਸ਼ਾਹ ਤੋਂ ਦਵਾਈ ਲਈ ਥੋੜ੍ਹੀ ਜਵੈਣ ਲੈਣ ਆਇਆ ਸਾਂ ਪਰ ਫੁੱਲੋ ਦੀ ਸਹਿਜਤਾ ਵੇਖ ਕੇ ਦਿਲ ਹਲਕਾ ਹੋ ਗਿਆ। ਬਿਨਾਂ ਜਵੈਣ ਲਏ ਹੀ ਵਾਪਸ ਪਰਤ ਆਇਆ।

ਸੋਚਦਾ ਜਾ ਰਿਹਾ ਸਾਂ – ਬਦਲੇ ਹੋਏ ਹਾਲਤਾਂ ਵਿਚ ਵੀ ਪਰੰਪਰਕ ਸੰਸਕਾਰਾਂ ਨਾਲ ਹੀ ਨੈਤਿਕਤਾ ਤੇ ਸ਼ਰਮ ਦੀ ਰੱਖਿਆ ਕਰਨ ਦੀ ਕੋਸ਼ਿਸ਼ ਵਿਚ ਕੀ ਦਾ ਕੀ ਹੋ ਜਾਂਦਾ ਹੈ।

ਪ੍ਰਗਤੀਸ਼ੀਲ ਲੇਖਕ ਦੀਆਂ ਉਧੜੀਆਂ ਉਧੜੀਆਂ ਗੱਲਾਂ. . .।

ਹਰ ਫੁੱਲੋ ਦੇ ਕੁੜਤੇ ਦੇ ਪੱਲੂ ਵਿਚ ਸ਼ਰਣ ਪਾਉਣ ਦੀਆਂ ਕੋਸ਼ਿਸ਼ਾਂ ਉਧੜਦੀਆਂ ਜਾ ਰਹੀਆਂ ਸਨ ਅਤੇ ਨਵਾਂ ਲੇਖਕ ਸਾਡੇ ਚਿਹਰਿਆਂ ਤੋਂ ਕੁੜਤਾ ਹੇਠਾਂ ਖਿਚਣਾ ਚਾਹੁੰਦਾ ਹੈ. . .।

# ਮਹਿਮਾਨ-ਨਿਵਾਜ਼ੀ

ਰਾਮਸ਼ਰਨ ਨੂੰ ਭਾਰਤ ਸਰਕਾਰ ਦੇ ਅਰਥ-ਵਿਭਾਗ ਵਿਚ ਕਲਰਕੀ ਕਰਦਿਆਂ ਤਿੰਨ ਸਾਲ ਹੋ ਗਏ ਸਨ। ਐਨੀ ਵੱਡੀ ਸਰਕਾਰ ਦੇ ਪ੍ਰਬੰਧ ਵਿਚ ਥਾਂ ਤੇ ਸ਼ਰਣ ਮਿਲਣ ਨਾਲ ਰਾਮਸ਼ਰਨ ਨੂੰ ਐਸੀਆਂ ਸਹੂਲਤਾਂ ਮਿਲੀਆਂ ਜਿਹੜੀਆਂ ਆਮ ਲੋਕਾਂ ਲਈ ਸੁਪਨਾ ਸਨ। ਹਰ ਸਾਲ ਮੈਦਾਨਾਂ ਦੀ ਤੜਫਾ ਦੇਣ ਵਾਲੀ ਗਰਮੀ ਤੋਂ ਦੌੜ ਕੇ ਛੇ ਮਹੀਨੇ ਤਕ ਸ਼ਿਮਲਾ ਦੇ ਪਹਾੜਾਂ ਤੇ ਰਹਿਣਾ ਅਤੇ ਛੇ ਮਹੀਨੇ ਦਿੱਲੀ ਦੇ ਸ਼ਾਹੀ ਸ਼ਹਿਰ ਦੀ ਰੌਣਕ।

ਰਾਮਸ਼ਰਨ ਦਾ ਜਨਮ ਮੇਰਠ ਦੇ ਇਕ ਪਿੰਡ ਵਿਚ ਹੋਇਆ ਸੀ ਜਿਥੇ ਜ਼ਮੀਨ ਹਰ ਰੁੱਤੇ ਆਪਣੇ ਦਿਲ ਵਿਚ ਸਦਮੇ ਸਹਿ ਕੇ ਉਦਾਰਤਾ ਦੇ ਬੀਜ ਪੇਸ਼ ਕਰਦੀ ਹੈ। ਹਰੀਆਂ ਭਰੀਆਂ ਫਸਲਾਂ ਦੀ ਆਮਦ ਨਾਲ ਉਸਦਾ ਨੰਗੇਜ਼ ਥੋੜ੍ਹੇ ਦਿਨ ਹੀ ਢੱਕਿਆ ਜਾਂਦਾ ਹੈ ਕਿ ਕਿਸਾਨ ਫਸਲ ਨੂੰ ਵੱਢ ਕੇ ਉਸਨੂੰ ਆਪਣੇ ਸਟੋਰਾਂ ਵਿਚ ਸੰਭਾਲ ਲੈਂਦਾ ਹੈ। ਜ਼ਮੀਨ ਵਿਚਾਰੀ ਬੇਰੌਣਕੀ ਤੇ ਉਦਾਸ ਹੋ ਜਾਂਦੀ ਹੈ ਅਤੇ ਆਪਣੇ ਆਪ ਨੂੰ ਢੱਕ ਲੈਣ ਦੀ ਆਸ ਵਿਚ ਫਿਰ ਹਲ੍ਹ ਦੇ ਦੰਦੇ ਸਹਿਣ ਲਈ ਤਿਆਰ ਹੋ ਜਾਂਦੀ ਹੈ। ਉਹਨਾਂ ਉਪਜਾਊ ਪ੍ਰਦੇਸ਼ਾਂ ਦਾ ਰੂਪ ਮਨੁੱਖ ਦੇ ਵਰਤਣ ਨਾਲ ਘਿਸ ਘਿਸ ਦੇ ਬੁੱਢੀ ਗ੍ਰਿਹਣੀ ਵਾਂਗ ਹੋ ਗਿਆ ਹੈ ਜਿਸਨੂੰ ਕੰਮ-ਕਾਜ ਤੇ ਉਲਝਣ ਦੇ ਭਾਰ ਹੇਠਾਂ ਦੱਬੀ, ਕਦੀ ਸ਼ਿੰਗਾਰ ਕਰਨ ਜਾਂ ਮੁਸਕਰਾਉਣ ਦਾ ਮੌਕਾ ਨਹੀਂ ਮਿਲਦਾ। ਉਸ ਨੂੰ ਦੇਖਣ ਲਈ ਕਿਸੇ ਸ਼ੌਕੀ ਮੁੰਡੇ ਦਾ ਦਿਲ ਨਹੀਂ ਟੁੰਬਦਾ।

ਰਾਮਸ਼ਰਨ ਆਪਣੇ ਘਰੋਂ ਪੀਪੇ ਵਿਚ ਲਿਆਂਦਾ ਘਿਉ ਖਾਂਦਾ ਅਤੇ ਦਫਤਰ ਵਿਚ ਸਰਕਾਰੀ ਆਮਦਨ-ਖਰਚੇ ਦਾ ਹਿਸਾਬ, ਕਰੋੜਾਂ ਦੀ ਗਿਣਤੀ ਤਕ ਕਰਕੇ ਆਪਣੇ ਦਿਮਾਗ਼ ਨੂੰ ਥਕਾਉਂਦਾ ਸੀ। ਛੁੱਟੀਆਂ ਵੇਲੇ ਉਹ ਆਲੇ-ਦੁਆਲੇ ਦੀਆਂ ਪਹਾੜੀਆਂ ਉਪਰ ਸ਼ੁਧ ਹਵਾ ਵਿਚ ਛਾਤੀ ਫੁਲਾਈ, ਡੂੰਘੇ ਸਾਹ ਲੈ ਕੇ, ਮੀਲਾਂ ਦੂਰ ਤਕ ਨਜ਼ਰਾਂ ਦੌੜਾ ਕੇ ਕੁਦਰਤ ਦਾ ਆਨੰਦ ਲੈਂਦਾ ਰਹਿੰਦਾ। ਅਪ੍ਰੈਲ ਤੇ ਮਈ ਦੇ ਮਹੀਨਿਆਂ ਵਿਚ ਸ਼ਿਮਲੇ ਦੀਆਂ ਪਹਾੜੀਆਂ ਫਲਾਂ ਫੁੱਲਾਂ ਦੇ ਨਾਲ ਹੱਸਦੀਆਂ ਹੋਲੀ ਖੇਡਦੀਆਂ ਲਗਦੀਆਂ। ਬਾਰਸ਼ਾਂ ਦੇ ਮਹੀਨਿਆਂ ਵਿਚ ਅਸਮਾਨ ਉਪਰ ਲਗਾਤਾਰ ਡੂੰਘੇ ਬੱਦਲ ਛਾਏ ਰਹਿੰਦੇ। ਮੀਂਹ ਪੈ ਪੈ ਕੇ ਸੰਤੁਸ਼ਟ ਨਾ ਹੁੰਦਾ। ਬੱਦਲ ਉਡ ਉਡ ਕੇ ਘਰਾਂ ਵਿਚ ਤੁਰੇ ਆਉਂਦੇ। ਜ਼ਮੀਨ ਧੁੱਪ ਦੀ ਉਡੀਕ ਵਿਚ ਬੇਤਾਬ ਹੋ ਜਾਂਦੀ ਪਰ ਬੱਦਲ ਨਵੀ ਜੋਬਨਵੰਤੀ ਮੁਟਿਆਰ ਵਾਂਗ ਗਰੂਰ ਵਿਚ ਰਹਿੰਦੇ। ਉਹਨਾਂ ਦਾ ਮਾਣ ਪ੍ਰੇਮੀ ਦੇ ਵਿਆਕੁਲ ਹੋਣ ਨਾਲ ਵੀ ਨਾ ਟੁੱਟਦਾ। ਅਤੇ ਫਿਰ ਜਦੋਂ ਕੁਦਰਤੀ ਚੌਮਾਸੇ ਦੇ ਮਾਣ ਦੀ ਉਦਾਸੀ ਨੂੰ ਛੱਡ ਕੇ ਮੁਸਕ੍ਰਾਉਂਦੀ ਤਾਂ ਸਤੰਬਰ ਦੇ ਅਖੀਰ ਵਿਚ ਘਾਟੀਆਂ ਉਪਰ ਫੁੱਲਾਂ ਦਾ ਪਾਗਲਪਨ ਛਾ ਜਾਂਦਾ। ਰਾਮਸ਼ਰਨ ਦਾ ਦਿਲ ਬੜਾ ਬੇਤਾਬ ਹੁੰਦਾ। ਉਹ ਸੋਚਦਾ ਕਿ ਇਸ ਚਮਤਕਾਰੀ ਦੇਸ਼ ਵਿਚ ਨਜ਼ਰਾਂ ਤੋਂ ਪਾਰ ਪਤਾ ਨਹੀਂ ਕੀ ਕੁਝ ਹੈ?

ਰਾਮਸ਼ਰਨ ਨੇ ਉਹਨਾਂ ਪਹਾੜੀ ਦੇਸ਼ਾਂ ਵਿਚ ਦੂਰ ਦੂਰ ਤਕ ਘੁੰਮ ਕੇ ਆਏ ਕਈ ਹਿੰਮਤੀ

ਬੰਦਿਆਂ ਤੋਂ ਪੁੱਛ-ਪੁੱਛ ਕੇ ਬੜੀਆਂ ਅਜੀਬ ਕਹਾਣੀਆਂ, ਬਿਰਤਾਂਤ ਅਤੇ ਉਥੋਂ ਦੀ ਕੁਦਰਤੀ ਸੁੰਦਰਤਾ, ਨਾਰੀ-ਰੂਪ ਅਤੇ ਅਜੀਬ ਕਿਸਮ ਦੇ ਵਿਹਾਰਾਂ ਦੀਆਂ ਗੱਲਾਂ ਸੁਣੀਆਂ ਸਨ। ਸੁਣਿਆ ਸੀ ਕਿ ਉਸ ਦੇਸ਼ ਦੇ ਉਦਾਰ ਅਤੇ ਭੋਲੇ-ਭਾਲੇ ਨਿਵਾਸੀ ਭਟਕ ਕੇ ਆਪਣੇ ਪਿੰਡ ਆ ਗਏ ਮਹਿਮਾਨ ਦੀ ਇਜ਼ਤ ਦਾ ਮੌਕਾ ਪ੍ਰਾਪਤ ਕਰਨ ਲਈ ਆਪਸ ਵਿਚ ਲੜ ਪੈਂਦੇ ਹਨ। ਉਥੇ ਚੰਪਈ ਰੰਗੀਆਂ ਗ੍ਰਹਿਣੀਆਂ ਮਹਿਮਾਨ ਦੀ ਥਕਾਵਟ ਦੂਰ ਕਰਨ ਲਈ ਆਪਣੇ ਹੱਥਾਂ ਨਾਲ ਘੁਟਦੀਆਂ ਹਨ। ਆਪਣੀ ਯੋਗਤਾ ਅਨੁਸਾਰ ਮਹਿਮਾਨ ਲਈ ਕੋਈ ਸਹੂਲਤ ਥੋੜ੍ਹੀ ਨਹੀਂ ਹੋਣ ਦੇਦੀਆਂ। ਉਸ ਦੇਸ ਨੂੰ ਵੇਖਣ ਲਈ ਰਾਮਸ਼ਰਨ ਦੇ ਦਿਲ ਵਿਚ ਧੂਹ ਪੈਂਦੀ।

ਉਸ ਸਾਲ ਜਦੋਂ ਅਕਤੂਬਰ ਵਿਚ ਸਰਕਾਰੀ ਦਫਤਰ ਸ਼ਿਮਲੇ ਤੋਂ ਦਿੱਲੀ ਜਾ ਰਿਹਾ ਸੀ ਤਾਂ ਰਾਮਸ਼ਰਨ ਨੇ ਤਿੰਨ ਮਹੀਨੇ ਦੀ ਛੁੱਟੀ ਲੈ ਲਈ। ਉਸਦਾ ਵਿਚਾਰ ਸੀ ਕਿ ਦੂਰ ਦੂਰ ਦੇ ਪਹਾੜਾਂ ਵਿਚ ਘੁੰਮੇਗਾ ਅਤੇ ਠੰਢ ਵਿਚ ਸ਼ਿਮਲੇ ਨੂੰ ਬਰਫ਼ ਦੀ ਰਜਾਈ ਤਾਣ ਕੇ ਸੁੱਤਾ ਵੇਖੇਗਾ।

ਰਾਮਸ਼ਰਨ ਇਕ ਥੈਲੇ ਵਿਚ ਥੋੜ੍ਹਾ ਜਿਹਾ ਸਮਾਨ, ਇਕ ਕੰਬਲ ਅਤੇ ਸੋਟੀ ਲੈ ਕੇ ਸ਼ਿਮਲੇ ਤੋਂ ਤੁਰ ਪਿਆ। ਉਹ ਮਸ਼ੋਬਰਾ, ਫਿਯੋਗ, ਨਾਰਕੰਡਾ ਤੇ ਬਾਗੀ ਹੁੰਦਾ ਹੋਇਆ ਤੁਰਦਾ ਜਾ ਰਿਹਾ ਸੀ ਕਿ ਐਸੀ ਥਾਂ ਪਹੁੰਚੇ ਜਿਥੇ ਆਧੁਨਿਕਤਾ ਦੇ ਪ੍ਰਭਾਵ ਤੋਂ ਆਜ਼ਾਦ ਅਤੇ ਸੁਭਾਵਿਕ ਤੌਰ ਤੇ ਸਹਿਜ-ਸਰਲ ਹੋਵੇ। ਉਹ 'ਰਾਮਪੁਰ ਬੁਸ਼ੇਰੇ' ਤੋਂ ਅੱਗੇ ਨਿਕਲ ਗਿਆ।

ਰਾਮਸ਼ਰਨ ਥੱਕ ਕੇ ਸੜਕ ਕਿਨਾਰੇ ਡਿਗਦੇ ਇਕ ਨਿੱਕੇ ਜਿਹੇ ਪਹਾੜੀ ਝਰਨੇ ਦੇ ਨੇੜੇ ਬਹਿ ਗਿਆ। ਥੈਲੇ ਵਿਚੋਂ ਕੱਢ ਕੇ ਉਸਨੇ ਕੁਝ ਸੁੱਕੇ ਮੇਵੇ ਖਾਧੇ ਅਤੇ ਪਾਣੀ ਪੀ ਕੇ ਆਰਾਮ ਕਰਨ ਲੱਗਾ। ਉਸਦੀ ਪਿੱਠ ਪਿੱਛੇ ਪਹਾੜੀ ਚਟਾਨ ਸੀ। ਉੱਚੇ ਰੁੱਖਾਂ ਤੋਂ ਛਣ ਕੇ ਆਉਂਦੀ ਧੁੱਪ ਉਸਨੂੰ ਚੰਗੀ ਲਗ ਰਹੀ ਸੀ। ਸਾਹਮਣੇ ਘਾਟੀ ਤੋਂ ਉਤਰਦਿਆਂ 'ਤੋਸ਼ ਦੇ ਜੰਗਲਾਂ ਉਪਰ ਤੈਰਦੀ ਉਸਦੀ ਨਜ਼ਰ ਹੇਠਾਂ ਪਹਾੜ ਦੇ ਪੈਰਾਂ ਵਿਚ ਬਿਖਰੇ ਪਿੰਡਾਂ ਵਲ ਲੱਗੀ ਹੋਈ ਸੀ। 'ਬੀਥੂ' ਦੀ ਫਸਲ ਪੱਕ ਕੇ ਪੱਤੇ ਪੀਲੇ ਪੈ ਗਏ ਸਨ ਅਤੇ ਅਨਾਜ ਦੀਆਂ ਸੂਹੀਆਂ ਬਾਲੀਆਂ ਧੁੱਪ ਵਿਚ ਦਹਿਕ ਰਹੀਆਂ ਸਨ। ਕੁਝ ਦਿਨ ਪਹਿਲਾਂ ਵੱਢੀਆਂ ਛੱਲੀਆਂ ਮਕਾਨਾਂ ਦੀਆਂ ਢਲਾਵੀਆਂ ਛੱਤਾਂ ਉਪਰ ਸੁੱਕਣ ਲਈ ਫਲੀਆਂ ਸਨ। ਛੱਤਾਂ ਕੇਸਰੀ ਚਾਦਰਾਂ ਨਾਲ ਢੱਕੀਆਂ ਲੱਗ ਰਹੀਆਂ ਸਨ। ਰਾਮਸ਼ਰਣ ਦੀਆਂ ਅੱਖਾਂ ਦੇ ਸਾਹਮਣੇ ਤਾਂ ਇਹ ਸਾਰਾ ਕੁਝ ਸੀ ਪਰ ਉਸਦੀ ਕਲਪਨਾ ਕੁਝ ਹੋਰ ਵੇਖ ਰਹੀ ਸੀ।

ਸੜਕ ਦੇ ਪਿਛਲੇ ਮੋੜ ਤੇ. ਹੇਠਲੇ ਖੇਤਾਂ ਤੋਂ ਮਨੁੱਖੀ ਆਵਾਜ਼ ਸੁਣ ਕੇ ਉਸਨੇ ਘੁੰਮ ਕੇ ਵੇਖਿਆ ਕਿ ਦੋ ਪਹਾੜਨਾਂ ਉਸ ਵਲ ਵੇਖ ਕੇ ਹੱਸ ਰਹੀਆਂ ਸਨ। ਉਸਨੇ ਸੋਚਿਆ ਕਿ ਇਹਨਾਂ ਲੋਕਾਂ ਵਿਚ ਕਿੰਨੀ ਸਹਿਜਤਾ ਤੇ ਸਰਲਤਾ ਹੈ। ਕਿੰਨਾ ਚੰਗਾ ਹੁੰਦਾ ਜੇ ਉਹ ਇਹਨਾਂ ਨਾਲ ਦੋ ਗੱਲਾਂ ਕਰ ਲੈਂਦਾ। ਹੁਣ ਤਾਂ ਖੁੰਝ ਗਿਆ। ਪਰ ਫਿਰ ਮੌਕਾ ਮਿਲਣ ਤੇ ਹੀ ਸਹੀ।

ਝਰਨੇ ਦੇ ਨੇੜੇ ਹੀ ਇਕ ਪਹਾੜੀ ਪਗਡੰਡੀ ਹੇਠਾਂ ਉਤਰ ਕੇ ਸੜਕ ਪਾਰ ਕਰ ਰਹੀ ਸੀ। ਕਦਮਾਂ ਦੀ ਆਵਾਜ਼ ਸੁਣੀ। ਪਗਡੰਡੀ ਤੋਂ ਤੁਰ ਕੇ ਰੰਗਦਾਰ ਟੋਪੀ ਪਾਈ ਇਕ ਬੁੱਢਾ ਉਹਦੇ ਨੇੜੇ ਆਇਆ। ਬੁੱਢਾ ਹੱਥਲੀ ਲਾਠੀ ਇਕ ਪਾਸੇ ਰੱਖ ਕੇ ਉਸ ਕੋਲ ਜ਼ਮੀਨ ਉਪਰ ਬਹਿ ਗਿਆ। ਉਸਨੇ ਮੁੱਠ ਬੁਲ੍ਹਾਂ ਉਪਰ ਰਖ ਕੇ ਬਾਉ ਤੋਂ ਇਕ ਸਿਗਰਟ ਮੰਗੀ। ਰਾਮਸ਼ਰਨ

ਤੰਬਾਕੂ ਸਿਗਰਟ ਲਈ ਪਹਾੜੀਆਂ ਦੀ ਉਤਸੁਕਤਾ ਜਾਣਦਾ ਸੀ। ਉਸਨੇ ਚਲਣ ਵੇਲੇ ਸਿਗਰਟ ਦੀਆਂ ਕੁਝ ਡੱਬੀਆਂ ਥੈਲੇ ਵਿਚ ਪਾ ਲਈਆਂ ਸਨ। ਉਸਨੇ ਇਕ ਸਿਗਰਟ ਕੱਢ ਕੇ ਬੁੱਢੇ ਨੂੰ ਦਿੱਤੀ ਅਤੇ ਸਾਹਮਣੇ ਵਾਲੇ ਪਿੰਡਾਂ ਦਾ ਨਾਮ ਪੁੱਛਣ ਲੱਗਾ।

ਰਾਮਸ਼ਰਨ ਨੇ ਪਹਾੜੀ ਉਪਰ ਚੜਦੀ ਪਗਡੰਡੀ ਵਲ ਇਸ਼ਾਰਾ ਕਰ ਕੇ ਪੁੱਛਿਆ – "ਇਹ ਰਾਹ ਕਿਥੇ ਜਾਂਦਾ ਹੈ?'

"ਲੰਗੋੜੀ ਵਲ।" ਬੁੱਢੇ ਨੇ ਤੰਬਾਕੂ ਦੇ ਧੂੰਏ ਨਾਲ ਖੰਘਦਿਆਂ ਜਵਾਬ ਦਿੱਤਾ। "ਅੱਗੇ ਤਿੱਲਾ ਹੈ ਤੇ ਫਿਰ ਸ਼ੋਗਾ। ਇਸੇ ਤਰ੍ਹਾਂ ਪਿੰਡੋਂ-ਪਿੰਡ ਚੀਨ ਤਕ ਚਲਾ ਜਾਂਦਾ ਹੈ। ਉਸ ਤੋਂ ਅੱਗੇ ਛੋਟਾ ਤਿੱਬਤ ਹੈ। ਅਸੀਂ ਇਹਨਾਂ ਰਾਹਾਂ ਤੋਂ ਹੀ ਆਂਦੇ ਜਾਂਦੇ ਹਾਂ। ਸੜਕ ਤਾਂ ਬੜੀ ਘੁੰਮ ਕੇ ਜਾਂਦੀ ਹੈ। ਇਹਨਾਂ ਪਗਡੰਡੀਆਂ ਤੋਂ ਦੋ ਦਿਨਾਂ ਦਾ ਰਾਹ ਇਕ ਦਿਨ ਵਿਚ ਮੁੱਕ ਜਾਂਦਾ ਹੈ।"

ਰਸਤੇ ਵਿਚ ਸੰਘਣੇ ਜੰਗਲ ਹੋਣਗੇ। ਰਾਮਸ਼ਰਨ ਨੇ ਪੁੱਛਿਆ, "ਜੇ ਬੰਦਾ ਰਾਹ ਭੁੱਲ ਜਾਵੇ ਤਾਂ?"

"ਜੰਗਲ ਵੀ ਹੈ ਤੇ ਪਿੰਡ ਵੀ ਹੈਗੇ ਨੇ। ਸਾਰਾ ਇਲਾਕਾ ਵੱਸਿਆ ਹੋਇਆ ਹੈ।"

"ਜੰਗਲ ਵਿਚ ਕਿਹੜੇ ਜਾਨਵਰ ਮਿਲਦੇ ਹਨ?"

"ਰਿੱਛ, ਬਘਿਆੜ ਤੇ ਚੀਤੇ।"

"ਜਾਨਵਰ ਆਦਮੀਆਂ ਨੂੰ ਮਾਰਦਾ ਨਹੀਂ?"

"ਆਦਮੀ ਨੂੰ ਘਟ ਹੀ ਛੇੜਦਾ ਹੈ। ਜਾਨਵਰਾਂ ਨੂੰ ਪੈਂਦਾ ਹੈ।"

ਬੁੱਢਾ ਸਿਗਰਟ ਖਤਮ ਕਰਕੇ ਰਾਮ ਰਾਮ ਕਹਿ ਕੇ ਆਪਣੇ ਰਾਹ ਪਿਆ ਅਤੇ ਰਾਮਸ਼ਰਨ ਪਗਡੰਡੀ ਚੜ੍ਹਨ ਲੱਗਾ। ਦਿਲ ਵਿਚ ਸੋਚਦਾ ਜਾ ਰਿਹਾ ਸੀ – ਸਾਨੂੰ ਰਸਤਾ ਭੁੱਲਣ ਦਾ ਕੀ ਡਰ? ਜਿਥੇ ਪਹੁੰਚ ਗਏ, ਉਥੇ ਹੀ ਜਾਣਾ ਹੈ। ਕੋਈ ਨਵੀਂ ਥਾਂ ਹੋਵੇ। ਕੁਝ ਦੂਰ ਚੜ ਕੇ ਉਹ ਉਸ ਟਿੱਲੇ ਦੇ ਧੁਰ ਉਪਰ ਤਕ ਪਹੁੰਚ ਗਿਆ। ਕਈ ਪਹਾੜੀਆਂ ਉਪਰ ਬੈਠੇ ਉਸ ਟਿੱਲੇ ਉਪਰ ਖੜਾ ਹੋ ਕੇ ਉਹ ਆਪਣੇ ਆਪਨੂੰ ਸਾਧਾਰਣ ਜ਼ਮੀਨ ਤੋਂ ਬੜਾ ਉੱਚਾ ਮਹਿਸੂਸ ਕਰ ਰਿਹਾ ਸੀ। ਉਸਨੇ ਪਿੱਛੇ ਮੁੜ ਕੇ ਵੇਖਿਆ - ਸੂਰਜ ਪੱਛਮ ਦੀਆਂ ਪਹਾੜੀਆਂ ਦੀਆਂ ਉੱਚੀਆਂ ਚੋਟੀਆਂ ਨੂੰ ਛੂਹ ਰਿਹਾ ਸੀ। ਸ਼ਾਮ ਹੋ ਗਈ ਪਰ ਉਸਨੂੰ ਡਰ ਨਾ ਲੱਗਾ। ਸਾਹਮਣੇ ਹੋਸ਼ ਅਤੇ ਖਰਸੂ ਦੇ ਰੁੱਖਾਂ ਨਾਲ ਘਿਰਿਆ ਇਕ ਟਿੱਲਾ ਜਿਹਾ ਸੀ ਅਤੇ ਉਸਤੋਂ ਪਾਰ ਉੱਤੇ ਪਹਾੜਾਂ ਦੀ ਢਲਾਣ ਪਿੱਛੇ ਸਭ ਸੂਰਜ ਦੀਆਂ ਪੀਲੀਆਂ ਕਿਰਨਾਂ ਨਾਲ ਚਮਕ ਰਿਹਾ ਸੀ। ਰਾਮਸ਼ਰਣ ਰਾਤ ਉਥੇ ਪਿੱਛੇ ਵਿਚ ਇਕ ਅਨਜਾਣ ਮਹਿਮਾਨ ਬਣ ਕੇ ਬਿਤਾਉਣਾ ਚਾਹੁੰਦਾ ਸੀ। ਉਸਦਾ ਦਿਮਾਗ਼ ਕਿੰਨੀਆਂ ਕਲਪਨਾਵਾਂ ਨਾਲ ਭਰਿਆ ਹੋਇਆ ਸੀ।

ਰਾਮਸ਼ਰਨ ਜੰਗਲ ਨਾਲ ਘਿਰੇ ਟਿੱਲੇ ਤੇ ਚੜ ਰਿਹਾ ਸੀ ਤਾਂ ਸੂਰਜ ਦੀਆਂ ਕਿਰਨਾਂ ਅਲੋਪ ਹੋ ਗਈਆਂ ਅਤੇ ਚੜ੍ਹਾਈ ਵਧੇਰੇ ਔਖੀ ਹੋਣ ਲਗੀ। ਉਸਦੇ ਦਿਲ ਦੀ ਧੜਕਣ ਦੇ ਹਰ ਸਾਹ ਨਾਲ ਹਨੇਰਾ ਗੂੜ੍ਹਾ ਹੁੰਦਾ ਜਾ ਰਿਹਾ ਸੀ। ਝਾੜੀਆਂ ਤੇ ਰੁੱਖਾਂ ਦੇ ਰੰਗ-ਬਿਰੰਗੇ ਪੱਤੇ ਤੇ ਆਕਾਰ ਸਾਰੇ ਖਿਡੌਣੇ ਬਣਦੇ ਜਾ ਰਹੇ ਸਨ। ਸੰਘਣੇ ਰੁੱਖਾਂ ਦੇ ਹੇਠਾਂ ਸੰਘਣੇ ਘਾਹ ਵਿਚ ਪਗਡੰਡੀ ਕਦੋਂ ਦੀ ਲੁੱਕ ਚੁਕੀ ਸੀ। ਚਾਨਣ ਦੀ ਆਸ ਵਿਚ ਅੱਖਾਂ ਉਪਰ ਵਲ ਚੁਕਣ ਨਾਲ ਸਿਰ ਉਪਰ ਸਿਰਫ ਕਾਲੀ ਪੱਤਿਆਂ ਦੀ ਛੱਤ ਜੇਹੀ ਦਿਸਦੀ ਸੀ। ਰਾਮਸ਼ਰਨ ਸਿਰਫ ਅੰਦਾਜੇ ਨਾਲ ਤੁਰ ਰਿਹਾ ਸੀ। ਅੰਦਾਜ਼ੇ ਨਾਲ ਟਿੱਲੇ ਦੀ ਚੋਟੀ ਬੜੀ

ਪਿੱਛੇ ਰਹਿ ਗਈ ਸੀ।

ਰਾਮਸ਼ਰਨ ਤੇਜ਼ ਤੁਰਨ ਲੱਗਾ। ਉਸ ਦੇ ਰੋਮ ਕਿਸੇ ਦੀ ਆਵਾਜ਼ ਨਾਲ ਕੰਬ ਜਾਂਦੇ – ਜੇ ਇਸ ਵੇਲੇ ਕੋਈ ਰਿੱਛ ਜਾਂ ਚੀਤਾ ਆ ਜਾਵੇ। ਉਸਨੇ ਹਿੰਮਤ ਬਣਾਈ ਰਖਣ ਲਈ ਨਿਸਚਾ ਕੀਤਾ – ਜਾਨਵਰ ਦੇ ਮੂੰਹ ਖੋਲ੍ਹ ਕੇ ਝਪਟਣ ਵੇਲੇ ਉਹ ਸੋਟੀ ਉਸਦੇ ਮੂੰਹ ਵਿਚ ਵਾੜ ਦੇ ਧੱਕ ਦੇਵੇਗਾ। ਖਰਸੂ ਦੇ ਕੰਡੇਦਾਰ ਪੱਤੇ ਉਸਦੇ ਮੂੰਹ ਤੇ ਹੱਥਾਂ ਨੂੰ ਖਰਾਸ਼ ਰਹੇ ਸਨ। ਚੜ੍ਹਾਈ ਵੇਲੇ ਉਸਦੇ ਕਦਮਾਂ ਨੂੰ ਜ਼ਮੀਨ ਮਿਲਦੀ ਸੀ ਪਰ ਉਤਰਾਈ ਬੜੀ ਔਖੀ ਸੀ। ਉਹ ਡਿਗਦਾ-ਡਿਗਦਾ ਕਈ ਵਾਰ ਬਚਿਆ। ਡਿਗ ਪੈਂਦਾ ਤਾਂ ਪਤਾ ਨਹੀਂ ਕਿਥੇ ਪਹੁੰਚਦਾ? ਅਗਲਾ ਕਦਮ ਕਿੰਨੀ ਅੱਗੇ ਰਖਣਾ ਹੈ ਕੁਝ ਵੀ ਪਤਾ ਨਹੀਂ ਸੀ ਲਗ ਰਿਹਾ। ਉਸਦੇ ਪੈਰ ਲੜਖੜਾਉਣ ਲੱਗੇ ਅਤੇ ਇਹ ਸਿਰ ਤੋਂ ਪੈਰਾਂ ਤਕ ਪਸੀਨੋ-ਪਸੀਨੇ ਹੋ ਗਿਆ।

ਰਾਮਸ਼ਰਨ ਨੇ ਬੜੇ ਔਖੇ ਵੇਲੇ ਵਾਸਤੇ ਝੋਲੀ ਵਿਚ ਰਖੀ ਟਾਰਚ ਕੱਢੀ ਅਤੇ ਲਾਠੀ ਦੇ ਸਹਾਰੇ ਇਕ ਇਕ ਕਦਮ ਕਰਕੇ ਉਤਰਣ ਲਗਾ। ਸੰਘਣੇ ਹਨੇਰੇ ਵਿਚ ਐਸੀ ਅਨਜਾਣ ਥਾਵੇਂ ਮਰਨ ਆਉਣ ਲਈ ਉਹ ਆਪਣੇ ਆਪ ਨੂੰ ਬੁਰਾ ਭਲਾ ਕਹਿਣ ਲੱਗਾ। ਆਪਣੀ ਮੂਰਖਤਾ ਉਪਰ ਪਛਤਾਉਣ ਲੱਗਾ। ਹਰ ਪਲ ਭਾਲੂ ਤੇ ਚੀਤੇ ਦਾ ਧਿਆਨ ਆ ਰਿਹਾ ਸੀ। ਐਸੇ ਸਮੇਂ ਜੇ ਜਾਨਵਰ ਆ ਜਾਣ ਤਾਂ ਕਿਵੇਂ ਟਾਰਚ ਸੰਭਾਲ ਕੇ ਲਾਠੀ ਨਾਲ ਉਸਦਾ ਮੁਕਾਬਲਾ ਕਰੇ? ਸੁਣਿਆ ਸੀ ਕਿ ਜੰਗਲੀ ਜਾਨਵਰ ਆਦਮੀ ਦੀ ਆਵਾਜ਼ ਤੋਂ ਘਬਰਾਉਂਦੇ ਹਨ। ਸੋਚਿਆ ਜ਼ੋਰ ਨਾਲ ਗਾਵੇ ਪਰ ਮੂੰਹੋਂ ਸ਼ਬਦ ਨਾ ਨਿਕਲੇ। ਉਹ ਸੋਚਣ ਲੱਗਾ - ਪਹਾੜਾਂ ਤੋਂ ਮਾੜੀ ਚੀਜ਼ ਹੋਰ ਕੋਈ ਨਹੀਂ। ਦੇਖਣਾ ਸੀ ਤਾਂ ਬੰਬਈ ਜਾਂ ਕਲਕਤੇ ਜਾਂਦਾ।

ਰਾਮਸ਼ਰਨ ਨੂੰ ਟਾਰਚ ਦੀ ਗੋਲ-ਗੋਲ ਰੌਸ਼ਨੀ ਵਿਚ ਇਕ ਪਗਡੰਡੀ ਉਸਦਾ ਰਾਹ ਕਟਦੀ ਦਿਸੀ। ਪਛਤਾਇਆ, ਹੁਣ ਤਕ ਉਹ ਐਵੇਂ ਹੀ ਭਟਕ ਰਿਹਾ ਸੀ। ਉਹ ਉਤਰਾਈ ਵਲ ਤੁਰ ਪਿਆ। ਇਕ ਘੰਟਾ ਤੇਜ਼ ਚਲਣ ਤੋਂ ਬਾਅਦ ਉਹ ਸੰਘਣੇ ਜੰਗਲ ਤੋਂ ਬਾਹਰ ਨਿਕਲਿਆ। ਜੰਗਲ ਤੋਂ ਬਾਹਰ ਹਨੇਰਾ ਜ਼ਿਆਦਾ ਨਹੀਂ ਸੀ। ਅਸਮਾਨ ਵਿਚ ਛਾਏ ਸਾਫ ਬੱਦਲਾਂ ਵਿਚੋਂ ਕੁਝ ਚਾਨਣ ਆ ਰਿਹਾ ਸੀ। ਘੜੀ ਵੇਖੀ ਸਾਢੇ ਸੱਤ ਹੀ ਵਜੇ ਸਨ। ਕੁਝ ਦੂਰ ਰੌਸ਼ਨੀ ਦੇ ਨਿਸ਼ਾਨ ਦਿੱਸੇ। ਸਮਝਿਆ ਪਿੰਡ ਆ ਗਿਆ ਹੈ। ਉਹ ਹੌਲੀ ਹੌਲੀ ਉਸੇ ਪਾਸੇ ਤੁਰਨ ਲੱਗਾ। ਰਾਮਸ਼ਰਨ ਦਾ ਡਰ ਤੇ ਚਾਲ ਦੀ ਤੇਜ਼ੀ ਘਟ ਹੋਈ ਤਾਂ ਠੰਢੀ ਪਹਾੜੀ ਵਿੱਚ ਹਵਾ ਲਗਣ ਨਾਲ ਕੰਬਣੀ ਛਿੜ ਗਈ। ਉਸਨੇ ਕੰਬਲ ਉਪਰ ਲੈ ਲਿਆ ਅਤੇ ਅਨਜਾਣੇ ਪਿੰਡ ਵਲ ਤੁਰਨ ਲਗਾ। ਅਨਜਾਣ ਤੇ ਭੋਲੇ ਭਾਲੇ ਪਹਾੜੀਆਂ ਦੇ ਘਰ ਰਾਤ ਬਿਤਾਉਣ ਦੀ ਕਲਪਨਾ ਫਿਰ ਉਭਰ ਆਈ। ਪਿੰਡ ਬੜਾ ਛੋਟਾ ਸੀ। ਦਸ-ਬਾਰਾਂ ਘਰ। ਮਕਾਨ ਨੀਵੇਂ ਤੇ ਛੋਟੇ, ਪਹਾੜੀ ਮਕਾਨਾਂ ਵਾਂਗ ਦੋ ਮੰਜ਼ਿਲੇ। ਪਹਿਲੀ ਮੰਜ਼ਿਲ ਹੇਠਾ ਵਲ ਦੱਬੇ ਬੂਹਿਆਂ ਦੀ ਉਚਾਈ ਤਕ। ਦੂਜੀ ਮੰਜ਼ਿਲ ਢਲਾਵੀਂ ਛੱਤ ਕਾਰਣ ਬਣਨ ਵਾਲੀ ਤਿਕੋਣ ਵਿਚ ਸਮਾਈ ਹੋਈ।

ਰਾਮਸ਼ਰਨ ਪਹਿਲੇ ਹੀ ਮਕਾਨ ਕੋਲ ਪਹੁੰਚਿਆ ਸੀ ਕਿ ਇਕ ਕੁੱਤਾ ਭੌਂਕਣ ਲੱਗਾ, ਫਿਰ ਦੂਸਰਾ, ਫਿਰ ਬਹੁਤ ਸਾਰੇ ਕੁੱਤੇ ਭੌਂਕਣ ਲੱਗੇ। ਕੁੱਤਿਆਂ ਦੇ ਭੌਂਕਣ ਨਾਲ ਰਾਮਸ਼ਰਨ ਨੂੰ ਡਰ ਨਾ ਲੱਗਾ। ਕੁੱਤਾ ਮਨੁੱਖੀ ਬਸਤੀ ਦਾ ਇਸ਼ਾਰਾ ਅਤੇ ਮਨੁੱਖ ਦਾ ਸਾਥੀ ਹੈ। ਉਸਨੇ ਕੁਤੇ ਨੂੰ ਪੁਚਕਾਰਿਆ ਪਰ ਉਸ ਵਲ ਵਧਣ ਦੀ ਹਿੰਮਤ ਨਾ ਹੋਈ। ਉਹ ਦੂਰੋਂ ਹੀ ਬੋਲਿਆ - "ਕੋਈ ਹੈ? – ਵੇਖਣਾ, ਮੁਸਾਫਰ ਹੈ।"

ਰਾਮਸ਼ਰਨ ਤਿੰਨ ਵਾਰ ਬੋਲਿਆ ਤਾਂ ਮਕਾਨ ਦੀ ਉਪਰਲੀ ਮੰਜ਼ਿਲ ਦੀ ਬਾਰੀ ਖੁਲ੍ਹੀ। ਪਹਾੜੀ ਬੋਲੀ ਵਿਚ ਆਵਾਜ਼ ਆਈ – "ਕੌਣ ਹੈ ਇਸ ਵੇਲੇ?"

"ਮੁਸਾਫਰ।" ਰਾਮਸ਼ਰਨ ਨੇ ਜਵਾਬ ਦਿੱਤਾ।

ਬਾਰੀ ਵਿਚੋਂ ਇਕ ਚਿਰਾਗ ਹੱਥ ਦੇ ਸਹਾਰੇ ਬਾਹਰ ਨਿਕਲਿਆ। ਚਿਰਾਗ ਪਿੱਛੇ ਇਕ ਚਿਹਰਾ ਦਿੱਸਿਆ। ਨੇੜਲੇ ਦੋ ਹੋਰ ਮਕਾਨਾਂ ਦੀਆਂ ਬਾਰੀਆਂ ਵਿਚੋਂ ਵੀ ਆਵਾਜ਼ ਸੁਣੀ – "ਕੌਣ ਹੈ ਇਸ ਵੇਲੇ? ਕਿਹੋ ਜਿਹਾ ਮੁਸਾਫਰ ਹੈ?"

ਸਭ ਤੋਂ ਪਹਿਲੀ ਬਾਰੀ ਵਿਚੋਂ ਬਾਹਰ ਨਿਕਲਣ ਵਾਲੇ ਚਿਹਰੇ ਨੇ ਦੁਹਰਾਇਆ - "ਕੌਣ ਮੁਸਾਫਰ? ਕਿਸ ਪਿੰਡੋਂ ਆਇਆ ਹੈ? ਕਿਥੇ ਜਾਣਾ ਹੈ?"

ਨੇੜਲੇ ਮਕਾਨਾਂ ਵਿਚੋਂ ਦੋ ਆਦਮੀ ਬੂਹੇ ਖੋਲ੍ਹ ਕੇ ਬਾਹਰ ਆ ਗਏ।

"ਸ਼ਿਮਲੇ ਤੋਂ ਆਇਆ ਹਾਂ, ਐਵੇਂ ਘੁੰਮਣ ਤੇ ਸੈਰ ਕਰਨ ਵਾਸਤੇ।" ਰਾਮਸ਼ਰਨ ਨੇ ਜਂਵਾਬ ਦਿੱਤਾ।

ਬਾਹਰ ਨਿਕਲਣ ਵਾਲਾ ਆਦਮੀ ਬਾਰੀ ਤੋਂ ਗੱਲ ਕਰਨ ਵਾਲੇ ਵਲ ਵੇਖ ਕੇ ਬੋਲਿਆ - "ਬਦਮਾਸ਼ ਹੈ।" ਉਸਨੇ ਰਾਮਸ਼ਰਨ ਵਲ ਘੂਮਦਿਆਂ ਧਮਕੀ ਦਿੱਤੀ, "ਚਲਾ ਜਾ! ਇਥੇ ਦੁਕਾਨ ਸਰਾਂ ਨਹੀਂ। ਬਦਮਾਸ਼! ਚੋਰ! ਆਇਆ ਸੈਰ ਕਰਨ ਵਾਲਾ। ਦੌੜ ਜਾ।"

ਰਾਮਸ਼ਰਨ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਪਿੱਛੇ ਸੰਘਣਾ ਜੰਗਲ, ਰਿੱਛ, ਚੀਤੇ ਅਤੇ ਅਸਮਾਨ ਵਿਚ ਘਣੇ ਬੱਦਲ ਸਾਰਾ ਕੁਝ ਇਕੱਠਾ।

ਬਾਰੀ 'ਚੋਂ ਝਾਕਣ ਵਾਲਾ ਬੰਦਾ ਵੀ ਹੇਠਾਂ ਆ ਗਿਆ। ਉਸਦੇ ਪਿੱਛੇ ਤੀਸਰਾ ਆਦਮੀ ਵੀ ਨੇੜੇ ਆ ਗਿਆ। ਇਸ ਆਦਮੀ ਦੀ ਕੱਛ ਵਿਚ ਹਥਿਆਰ ਸੀ। ਉਹ ਹਥਿਆਰ ਜਿਸ ਨਾਲ ਪਹਾੜੀ ਲੋਕ ਬੱਕਰੇ ਦਾ ਸਿਰ ਤੇ ਰੁੱਖਾਂ ਦੇ ਮੋਟੇ ਟਾਹਣ ਇਕ ਝਟਕੇ ਨਾਲ ਲਾਹ ਦਿੰਦੇ ਸਨ।

ਪਿੱਛੋਂ ਆਇਆ ਬੰਦਾ ਪਹਿਲੇ ਤੋਂ ਵੀ ਵਧੇਰੀ ਸਖ਼ਤ ਤੇ ਗੁਸੈਲੀ ਆਵਾਜ਼ ਵਿਚ ਬੋਲਿਆ – "ਨਿਕਲ ਜਾ ਇਥੋਂ, ਨਹੀਂ ਤਾਂ ਹੁਣੇ ਵੱਢ ਦਿਆਂਗੇ!" ਉਸਨੇ ਕੱਛ ਵਿਚ ਦੱਬਿਆ ਟੋਕਾ ਹੱਥ ਵਿਚ ਫੜ ਕੇ ਉਸੇ ਰਸਤੇ ਵਲ ਇਸ਼ਾਰਾ ਕੀਤਾ ਜਿਧਰੋਂ ਰਾਮਸ਼ਰਨ ਆਇਆ ਸੀ "ਮੁੜ ਜਾ ਪਿਛਾਂਹ।"

ਕੁੱਤੇ ਵੀ ਆਪਣੇ ਮਾਲਕਾਂ ਦਾ ਹਾਵ-ਭਾਵ ਵੇਖ ਕੇ ਜ਼ੋਰ ਨਾਲ ਝਪਟੇ। ਰਾਮਸਰਨ ਪਿੱਛੇ ਹਟ ਗਿਆ ਇਕ ਪਹਾੜੀ ਨੇ ਕੁੱਤਿਆਂ ਨੂੰ ਰੋਕ ਲਿਆ। ਦੋ ਬੰਦੇ ਰਾਮਸਰਨ ਨੂੰ ਤੇ ਹੇਠਲੇ ਦੇਸ਼ ਦੇ ਲੋਕਾਂ ਨੂੰ ਗਾਲ੍ਹ ਕਢਦੇ ਹੋਏ ਉਸਨੂੰ ਪਿੱਛੋਂ ਦੂਰ ਜੰਗਲ ਵਲ ਦੁੜਾਂਦੇ ਲੈ ਗਏ

ਰਾਮਸ਼ਰਨ ਗਿੜਗਿੜਾ ਕੇ ਜੰਗਲ ਦੇ ਡਰ ਤੇ ਵਰ੍ਹਣ ਲਈ ਤਿਆਰ ਬੱਦਲਾਂ ਵਲ ਇਸ਼ਾਰਾ ਕਰਕੇ ਸ਼ਰਣ ਲਈ ਬੇਨਤੀ ਕਰ ਰਿਹਾ ਸੀ ਪਰ ਉਹ ਲੋਕ ਕੁਝ ਸੁਣਨ ਲਈ ਤਿਆਰ ਨਹੀਂ ਸਨ। ਉਸਨੂੰ ਪਿੰਡੋਂ ਸੌ ਕਦਮ ਪਰ੍ਹਾਂ ਹਟਾ ਕੇ ਟੋਕਾ ਵਿਖਾ ਕੇ ਤਾੜਣਾ ਕੀਤੀ – "ਜੇ ਇਸਤੋਂ ਅੰਗਾਹ ਕਦਮ ਰੱਖਿਆ ਤਾਂ ਵੱਢ ਕੇ ਕੁੱਤਿਆਂ ਨੂੰ ਪਾ ਦਿਆਂਗੇ।" ਅਤੇ ਉਹ ਲੋਕ ਵਾਪਸ ਪਰਤ ਗਏ।

ਰਾਮਸ਼ਰਨ ਜੰਗਲ ਵਿਚ ਵਾਪਸ ਕਿਥੇ ਜਾਂਦਾ? ਜੰਗਲੀ ਜਾਨਵਰਾਂ ਤੋਂ ਰੱਖਿਆ ਪਾਣ ਲਈ ਉਹ ਬਸਤੀ ਦੇ ਜਿੰਨੀ ਨੇੜੇ ਹੋ ਸਕਦਾ ਸੀ, ਇਕ ਅਖਰੋਟ ਦੇ ਰੁੱਖ ਹੇਠਾਂ ਬਹਿ ਗਿਆ। ਸਰੀਰ ਨੂੰ ਕੰਬਲ ਵਿਚ ਲਪੇਟ ਲਿਆ ਅਤੇ ਇਕ ਰੁੱਖ ਦੇ ਤਣੇ ਦੀ ਟੇਕ ਲਗਾ

ਲਈ। ਟਾਰਚ ਤੇ ਲਾਠੀ ਉਸਨੇ ਸੰਭਾਲ ਕੇ ਤਿਆਰੀ ਲਈ ਰਖ ਲਏ। ਕੁਝ ਸਮਾਂ ਬਾਅਦ ਬੂੰਦਾਂ ਪੈਣ ਲੱਗੀਆਂ ਅਤੇ ਹਵਾ ਵੀ ਤੇਜ਼ ਹੋ ਗਈ। ਰਾਮਸ਼ਰਨ ਦਾ ਸਿਰ ਭੁੱਖ ਤੇ ਥਕਾਵਟ ਕਾਰਣ ਪੀੜ ਕਰਨ ਲੱਗਾ। ਠੰਢ ਨਾਲ ਜਬਾੜਾ ਕੰਬਣ ਲੱਗਾ। ਜਿਉਂ ਜਿਉਂ ਠੰਢ ਵਧ ਰਹੀ ਸੀ ਸਿਰ ਦੀ ਪੀੜ ਵੀ ਵਧਦੀ ਜਾ ਰਹੀ ਸੀ।

ਰਾਮਸ਼ਰਨ ਨੇ ਆਪਣਾ ਸਿਰ ਤੇ ਸਰੀਰ ਕੱਸ ਕੇ ਕੰਬਲ ਵਿਚ ਲਪੇਟ ਲਏ। ਉਸਨੂੰ ਆਪਣੀ ਮੂਰਖਤਾ ਉਪਰ ਰੋਣਾ ਆ ਰਿਹਾ ਸੀ - ਕਦੋਂ ਦਿਨ ਨਿਕਲੇ ਅਤੇ ਉਹ ਸੜਕ ਤੇ ਪਹੁੰਚ ਕੇ ਸ਼ਿਮਲੇ ਪਰਤ ਜਾਵੇ। ਜੰਗਲ ਵਲੋਂ ਅਜੀਬ ਜਿਹੀ ਆਵਾਜ਼ ਆਈ। ਜਵਾਬ ਵਿਚ ਜੰਗਲ ਦੇ ਕੁੱਤੇ ਜ਼ੋਰ ਨਾਲ ਭੌਂਕਣ ਲੱਗੇ। ਰਾਮਸ਼ਰਨ ਦਾ ਕਲੇਜਾ ਮੂੰਹ ਨੂੰ ਆਉਣ ਲੱਗਾ। ਸਮਾਂ ਬੀਤ ਨਹੀਂ ਸੀ ਰਿਹਾ। ਬਾਂਹ ਤੇ ਬੰਨ੍ਹੀ ਘੜੀ ਨੂੰ ਟਾਰਚ ਬਾਲ ਕੇ ਵੇਖਿਆ, ਸਿਰਫ ਨੌਂ ਵਜੇ ਸਨ। ਉਹ ਹੋਰ ਵੀ ਨਿਰਾਸ਼ ਹੋ ਗਿਆ — ਸਵੇਰ ਹੋਣ ਤਕ ਸ਼ਾਇਦ ਹੀ ਬਚ ਸਕੇਗਾ। ਸਿਰ ਪੀੜ ਤੋਂ ਧਿਆਨ ਹਟਾਉਣ ਲਈ ਉਹ ਗੋਡਿਆਂ ਉਪਰ ਸਿਰ ਰਖ ਕੇ ਸਾਹ ਗਿਣਨ ਲੱਗਾ।

"ਤਿੰਨ ਸੌ ਗਿਆਰਾਂ, ਤਿੰਨ ਸੋ ਬਾਰਾਂ, ਤਿੰਨ ਸੌ" ਰਾਮਸ਼ਰਨ ਆਪਣੇ ਸਾਹ ਗਿਣ ਰਿਹਾ ਸੀ। ਉਸਨੂੰ ਲੱਗਿਆ ਕੋਈ ਉਸਦੇ ਮੋਢੇ ਦਬਾ ਰਿਹਾ ਹੈ ਅਤੇ ਕੰਬਲ ਖਿੱਚ ਰਿਹਾ ਹੈ - ਰਿੱਛ! ਬਘਿਆੜ! ਉਹ ਡਰ ਨਾਲ ਹੋਰ ਵੀ ਦੱਬ ਰਿਹਾ। ਮੂੰਹ ਨੰਗਾ ਹੁੰਦਿਆਂ ਹੀ ਜਾਨਵਰ ਉਸਨੂੰ ਝਪਟ ਲਵੇਗਾ। ਮੂੰਹ ਢੱਕ ਕੇ ਬੜੀ ਗਲਤੀ ਕੀਤੀ। ਹੁਣ ਮੂੰਹ ਨੰਗਾ ਨਾ ਕਰਕੇ ਵੀ ਕੀ ਜਾਨਵਰ ਛੱਡੇਗਾ? - ਉਸਦਾ ਦਿਲ ਬੜੇ ਜ਼ੋਰਾ ਨਾਲ ਧੜਕ ਰਿਹਾ ਸੀ। ਸੋਚਿਆ - ਝਟਕੇ ਨਾਲ ਕੰਬਲ ਲਾਹ ਕੇ, ਟਾਰਚ ਜਗਾ ਕੇ ਜਾਨਵਰ ਨੂੰ ਡਰਾ ਦੇਵੇ ਤੇ ਫਿਰ ਲਾਠੀ ਨਾਲ ਹਮਲਾ ਕਰ ਦੇਵੇ। ਰਾਮਸ਼ਰਨ ਸਾਹ ਰੋਕ ਕੇ ਟਾਰਚ ਦਾ ਬਟਨ ਭਾਲਣ ਲੱਗਾ।

ਰਾਮਸ਼ਰਨ ਉਛੱਲ ਕੇ ਕੰਬਲ ਸੁੱਟਣ ਹੀ ਲੱਗਾ ਸੀ ਕਿ ਕੰਨਾਂ ਵਿਚ ਆਵਾਜ਼ ਆਈ — "ਓ ਮੁਸਾਫ਼ਰ।"

"ਉਠ. ਆ ਜਾ। . ਘਰ ਆ ਜਾ।"

ਰਾਮਸ਼ਰਨ ਸਾਹਮਣੇ ਖੜੇ ਬੰਦੇ ਵਲ ਵੇਖਦਾ ਰਹਿ ਗਿਆ ਉਸਨੂੰ ਕੁਝ ਵੀ ਸਮਝ ਨਹੀਂ ਸੀ ਆ ਰਿਹਾ।

"ਇਥੇ ਠੰਢ ਨਾਲ ਮਰ ਜਾਵੇਂਗਾ ਵੇਖ ਅੰਬਰ ਵਿਚ ਪਾਣੀ ਕਿੰਨੇ ਜ਼ੋਰ ਨਾਲ ਚੜ੍ਹ ਰਿਹਾ ਹੈ।"

ਰਾਮਸ਼ਰਨ ਨੇ ਇਕ ਲੰਬਾ ਸਾਹ ਲਿਆ ਅਤੇ ਬੁਲਾਣ ਵਾਲੇ ਦੇ ਪਿੱਛੇ ਤੁਰ ਪਿਆ।

ਉਸ ਆਦਮੀ ਨੇ ਮਕਾਨ ਦੇ ਬੂਹੇ ਬਿਨਾਂ ਆਵਾਜ਼ ਕੀਤੇ ਤੇ ਖੋਲ੍ਹੇ। ਹੌਲੀ ਆਵਾਜ਼ ਵਿਚ ਬੋਲਿਆ - "ਖੜਕਾ ਨਾ ਕਰੀਂ।"

ਪਹਾੜੀ ਬੰਦੇ ਨੇ ਰਾਮਸ਼ਰਨ ਨੂੰ ਕੋਠੜੀ ਅੰਦਰ ਲਿਜਾ ਕੇ ਬੂਹੇ ਬੰਦ ਕੀਤੇ ਅਤੇ ਕੁੰਡੀ ਲਗਾ ਦਿੱਤੀ। ਕੋਠੜੀ ਦੀ ਛੱਤ ਦਾ ਇੱਕ ਹਿੱਸਾ ਖੁਲ੍ਹਿਆ ਸੀ। ਉਤੋਂ ਆਉਂਦੀ ਮਧਮ ਰੌਸ਼ਨੀ ਵਿਚ ਕੱਚੀਆਂ ਪੌੜੀਆਂ ਦਿੱਸੀਆਂ। ਆਦਮੀ ਰੌਸ਼ਨੀ ਵਲ ਮੂੰਹ ਕਰਕੇ ਕੁਝ ਬੋਲਿਆ। ਉਪਰੋਂ ਜਵਾਬ ਮਿਲਿਆ। ਆਦਮੀ ਨੇ ਫਿਰ ਕੁਝ ਕਿਹਾ ਤੇ ਫਿਰ ਜਵਾਬ ਮਿਲਿਆ।

ਰਾਮਸ਼ਰਨ ਇਹੀ ਸਮਝ ਸਕਿਆ ਕਿ ਉਸਨੂੰ ਨਾਲ ਲਿਆਣ ਵਾਲੇ ਬੰਦੇ ਨੇ ਪਹਿਲੀ ਵਾਰ ਬਿਸਤਰੇ ਤੇ ਅੱਗ ਦੀ ਗੱਲ ਤੇ ਦੂਜੀ ਵਾਰ ਮੰਜੀ ਦੀ ਗੱਲ ਕਹੀ ਸੀ।

ਰਾਮਸ਼ਰਨ ਦਾ ਦਿਲ ਧੜਕ ਰਿਹਾ ਸੀ। ਫੌਰਨ ਇਕ ਵੱਡੀ ਕੁੜੀ ਦੋਹਾਂ ਹੱਥਾਂ ਵਿਚ ਮਿੱਟੀ ਦੀ ਪਰਾਤ ਵਰਗੀ ਅੰਗੀਠੀ ਫੜ ਕੇ ਹੇਠਾਂ ਉਤਰੀ। ਅੰਗੀਠੀ ਵਿਚ ਅੰਗਾਰੇ ਸਨ। ਉਸਦੀ ਝਲਕ ਵਿਚ ਕੁੜੀ ਦਾ ਚਿਹਰਾ ਚਾਨਣ ਵਿਚ ਰਖੇ 'ਗੋਲਡਨ' ਸੇਬ ਵਾਂਗ ਲਿਸ਼ਕ ਰਿਹਾ ਸੀ।

ਕੁੜੀ ਨੇ ਅੰਗੀਠੀ ਕੰਧ ਨਾਲ ਜੁੜੀ ਮੰਜੀ ਨੇੜੇ ਰਖੀ ਅਤੇ ਰਾਮਸ਼ਰਨ ਨੂੰ ਕਿਹਾ - ''ਅੱਗ ਦੇ ਨੇੜੇ ਬਹਿ ਜਾ, ਠੰਢ ਹੈ।''

ਰਾਮਸ਼ਰਨ ਦੇ ਦੰਦ ਹਾਲੇ ਵੀ ਠੰਢ ਨਾਲ ਜੁੜੇ ਹੋਏ ਸਨ ਅਤੇ ਬਾਰ ਬਾਰ ਸਰੀਰ ਵਿਚ ਕੰਬਣੀ ਛਿੜ ਰਹੀ ਸੀ। ਉਹ ਝਿਝਕਿਆ ਤੇ ਫਿਰ ਅੱਗ ਦੇ ਨੇੜੇ ਜ਼ਮੀਨ ਤੇ ਬਹਿ ਗਿਆ। ਉਸਨੇ ਆਪਣੀ ਜੇਬ ਵਿਚੋਂ ਇਕ ਛੋਟੀ ਜੇਹੀ ਪੋਟਲੀ ਕੱਢੀ। ਕੁੜੀ ਇਕ ਛੋਟੀ ਜੇਹੀ ਚਿਲਮ ਲੈ ਆਈ।

ਮਰਦ ਹੌਲੀ ਹੌਲੀ ਕੁੜੀ ਨਾਲ ਗੱਲਾਂ ਕਰਦਿਆਂ ਚਿਲਮ ਭਰਨ ਲੱਗਾ – ''ਗੁਆਂਢੀ ਬੜਾ ਖ਼ਰਾਬ ਹੈ। ਕੋਈ ਵੇਖ ਤਾਂ ਨਹੀਂ ਰਿਹਾ ਸੀ? ਤੂੰ ਚਾਰੇ ਪਾਸੇ ਵੇਖ ਤਾਂ ਲਿਆ ਸੀ?. .ਇਸ ਦੇਸ ਦੇ ਲੋਕ ਬੜੇ ਬਦਮਾਸ਼ ਹੁੰਦੇ ਹਨ, ਸਾਰੇ ਜਾਣਦੇ ਹਨ। 'ਰਖੇੜੀ' ਪਿੰਡ ਵਿਚ ਰੱਤੂ ਦੀ ਘਰਵਾਲੀ ਨੂੰ ਇਕ ਪੰਜਾਬੀ ਕੱਢ ਕੇ ਲੈ ਗਿਆ। ਕੋਈ ਇਹਨਾਂ ਲੋਕਾਂ ਨੂੰ ਆਪਣੇ ਘਰ ਪੈਰ ਕਿਵੇਂ ਰਖਣ ਦਵੇ। ਰੱਤੂ ਤੇ ਮਤੀਆ ਜਨਾਨੀ ਦੀ ਭਾਲ ਵਿਚ ਬਾਗਾਂ ਤਕ ਗਏ, ਪਰ ਉਹ ਨਾਂ ਮਿਲੀ। (ਉਸ ਨੇ ਦੌੜੀ ਹੋਈ ਜਨਾਨੀ ਨੂੰ ਗਾਲ੍ਹ ਕੱਢੀ) ਮਿਲਦੀ ਤਾਂ ਉਸਦੇ ਟੁਕੜੇ ਕਰ ਦਿੰਦੇ ਤੇ ਨੱਕ ਵੱਢ ਦਿੰਦੇ। . .ਦੇਸ਼ ਦੇ ਲੋਕ ਬੜੇ ਬਦਮਾਸ਼ ਹੁੰਦੇ ਹਨ। . ਇਸ ਪਿੰਡ ਦੇ ਲੋਕ ਬੜੇ ਜ਼ਾਲਮ ਹਨ, ਕਿਸੇ ਨੇ ਵੇਖਿਆ ਤਾਂ ਨਹੀਂ?'' ਕੁੜੀ ਮਰਦ ਦੀਆਂ ਗੱਲਾਂ ਦਾ ਹੁੰਗਾਰਾ ਭਰਦੀ ਰਹੀ।

ਕੁੜੀ ਨੇ ਰਾਮਸ਼ਰਨ ਦੇ ਪੈਰਾਂ ਨੂੰ ਫੜਨ ਦੀ ਕੋਸ਼ਿਸ਼ ਕੀਤੀ। ਰਾਮਸ਼ਰਨ ਸਹਿਮ ਗਿਆ।

''ਹਾਂ - ਹਾਂ ਪੈਰਾਂ ਨੂੰ ਅੱਗ ਨਾਲ ਸੇਕ ਦੇ।'' ਮਰਦ ਬੋਲਿਆ।

ਰਾਮਸ਼ਰਨ ਨੇ ਰੋਕਿਆ ਨਹੀਂ। ਕੁੜੀ ਉਸਦੇ ਪੈਰਾਂ ਨੂੰ ਵਾਰੋ-ਵਾਰੀ ਸੇਕਣ ਲੱਗੀ। ਛੇਤੀ ਹੀ ਰਾਮਸ਼ਰਨ ਦੀ ਠੰਢ ਲਹਿ ਗਈ।

ਥੋੜ੍ਹੀ ਦੇਰ ਬਾਅਦ ਪੌੜੀਆਂ ਤੋਂ ਇਕ ਜਵਾਨ ਤੀਵੀਂ ਉਤਰੀ। ਉਹਦੇ ਇਕ ਹੱਥ ਵਿਚ ਪਾਣੀ ਦੀ ਗੜਵੀ ਤੇ ਦੂਜੇ ਹੱਥ ਵਿਚ ਛੋਟੀ ਜੇਹੀ ਥਾਲ੍ਹੀ ਸੀ। ਥਾਲੀ ਵਿਚ ਰਖੀ ਮੱਕੀ ਦੀ ਰੋਟੀ ਵਿਚੋਂ ਭਾਫ ਨਿਕਲ ਰਹੀ ਸੀ। ਰੋਟੀ ਦੀ ਖ਼ੁਸ਼ਬੋ ਸਾਰੀ ਕੋਠੜੀ ਵਿਚ ਫੈਲ ਗਈ ਥਾਲੀ ਵਿਚ ਕੁਝ ਭਿਜਿਆ ਗੁੜ ਤੇ ਬਹੁਤ ਸਾਰਾ ਮੱਖਣ ਸੀ।

ਕੁੜੀ ਨੇ ਕੰਧ ਸਹਾਰੇ ਰੱਖਿਆ ਚਟਾਈ ਦਾ ਮੂੜ੍ਹਾ ਅੱਗ ਦੇ ਨੇੜੇ ਰੱਖ ਦਿੱਤਾ। ਤੀਵੀਂ ਨੇ ਥਾਲੀ ਤੇ ਗੜਵੀ ਉਹਦੇ ਨੇੜੇ ਰੱਖੀ ਤੇ ਮੁਸਕਰਾ ਕੇ ਪਿਆਰੀ ਆਵਾਜ਼ ਵਿਚ ਕਿਹਾ - ''ਖਾ ਲੈ ਪਰਾਹੁਣਿਆ।

ਰਾਮਸ਼ਰਨ ਨੇ ਮਰਦ ਵਲ ਵੇਖਿਆ ਅਤੇ ਆਪਣਾ ਮੱਥਾ ਛੂਹ ਕੇ ਕਿਹਾ - ''ਬੜੀ ਪੀੜ ਹੋ ਰਹੀ ਹੈ, ਖਾਣਾ ਖਾਧਾ ਨਹੀਂ ਜਾਵੇਗਾ।''

ਮਰਦ ਹੱਥਲੀ ਚਿਲਮ ਸੁਲਘਾ ਬੈਠਾ ਸੀ। ਚਿਲਮ ਰਾਮਸ਼ਰਨ ਵਲ ਵਧਾ ਕੇ ਬੋਲਿਆ – ''ਲੈ, ਦੋ ਕਸ਼ ਲਗਾ ਲੈ। ਗਰਮੀ ਆ ਜਾਵੇਗੀ ਤਾਂ ਠੀਕ ਹੋ ਜਾਵੇਗਾ।''

ਰਾਮਸ਼ਰਨ ਨੂੰ ਚਿਲਮ ਪੀਣ ਦਾ ਅਭਿਆਸ ਨਹੀਂ ਸੀ। ਉਸਨੇ ਇਨਕਾਰ ਕਰ ਦਿੱਤਾ। ਮਰਦ ਨੇ ਕਿਹਾ - ''ਪੀਵੇ-ਪੀਵੇ, ਖ਼ੂਨ ਵਿਚ ਗਰਮੀ ਆਵੇਗੀ, ਤਬੀਅਤ ਠੀਕ ਹੋ

ਜਾਵੇਗੀ।''

ਰਾਮਸ਼ਰਨ ਨੇ ਬੇਬਸੀ ਨਾਲ ਚਿਲਮ ਫੜ ਕੇ ਦੋ ਕਸ਼ ਖਿੱਚੇ। ਸਿਰ ਚਕਰਾਇਆ। ਦਿਲ ਨੂੰ ਘੇਰਨੀ ਜਿਹੀ ਆਈ ਅਤੇ ਦਰਦ ਭੁੱਲ ਗਿਆ।

ਕੁੜੀ ਦੀ ਮਾਂ ਉਪਰ ਚਲੀ ਗਈ ਸੀ। ਵਾਪਸ ਆਈ ਤਾਂ ਇਕ ਕਟੋਰੇ ਵਿਚ ਦੁੱਧ ਤੇ ਦੂਜੇ ਹੱਥ ਵਿਚ ਸੁੰਢ ਸੀ।

ਤੀਵੀਂ ਰਾਮਸ਼ਰਨ ਵਲ ਪਿਆਰ ਨਾਲ ਵੇਖ ਕੇ ਪਿਆਰ ਨਾਲ ਬੋਲੀ – ''ਪ੍ਰਾਹੁਣੇ ਇਹ ਫੱਕ ਲੈ, ਠੰਢ ਲਹਿ ਜਾਵੇਗੀ।''

ਰਾਮਸ਼ਰਨ ਜਿਸ ਤਰ੍ਹਾਂ ਚਿਲਮ ਵਾਸਤੇ ਮਨ੍ਹਾ ਨਹੀਂ ਸੀ ਕਰ ਸਕਿਆ ਉਸੇ ਤਰ੍ਹਾਂ ਸੁੰਢ ਵੀ ਖਾ ਲਈ ਤੇ ਦੁੱਧ ਵੀ ਪੀ ਲਿਆ।

ਰਾਮਸ਼ਰਨ ਨੂੰ ਦੁੱਧ ਪਿਆ ਕੇ ਕੁੜੀ ਦੀ ਮਾਂ ਉਸਨੂੰ ਰੋਟੀ ਖਾਣ ਲਈ ਕਹਿ ਰਹੀ ਸੀ। ਨਾ ਚਾਹੁੰਦਿਆਂ ਤੇ ਮੁਸ਼ਕਲ ਨਾਲ ਰਾਮਸ਼ਰਨ ਇਕ-ਇਕ ਟੁਕੜਾ ਮੂੰਹ ਵਿਚ ਪਾ ਕੇ ਚਬਾ ਕੇ ਨਿਗਲਣ ਦੀ ਕੋਸ਼ਿਸ਼ ਕਰ ਰਿਹਾ ਸੀ। ਨੇੜੇ ਬੈਠਾ ਮਰਦ ਦੇਸ਼ ਦੇ ਲੋਕਾਂ ਦੇ ਬਦਮਾਸ਼ ਹੋਣ ਅਤੇ ਆਪਣੇ ਪਿੰਡ ਦੇ ਲੋਕਾਂ ਦੇ ਜ਼ਾਲਮ ਹੋਣ ਦੀ ਗੱਲ ਦੁਹਰਾ ਰਿਹਾ ਸੀ ਕਿ ਕੋਈ ਵੇਖ ਲਵੇ ਤਾਂ ਕਿਵੇਂ ਮੁਸੀਬਤ ਆ ਜਾਵੇ। ਦੇਸ ਦੇ ਲੋਕਾਂ ਨੂੰ ਤਾਂ ਟੋਕੇ ਨਾਲ ਟੁੱਕ ਕੇ ਕੁੱਤਿਆਂ ਅੱਗੇ ਪਾ ਦੇਣਾ ਹੀ ਸਭ ਤੋਂ ਚੰਗਾ ਹੈ। ਬੂਹੇ ਤੇ ਪਰਾਹੁਣਾ ਆਵੇ ਤਾਂ ਮੁਸੀਬਤ ਹੈ। ਰਖੋ ਤਾਂ ਘਰ ਦੀ ਤੀਵੀਂ ਭਜਾ ਕੇ ਲੈ ਜਾਵੇ, ਪਿੰਡ ਦੇ ਲੋਕ ਲੜਨ। ਨਾ ਟਿਕਾਓ ਤਾਂ ਧਰਮ ਖ਼ਰਾਬ ਕਰੇ ਕਿ ਪਰਾਹੁਣੇ ਨੂੰ ਰਖਿਆ ਨਹੀਂ।

ਤੀਵੀਂ ਪਿਆਰ ਤੇ ਮੁਸਕ੍ਰਾਹਟ ਭਰੀਆਂ ਨਜ਼ਰਾਂ ਨਾਲ ਚੁਕੰਨੀ ਹੋਈ ਬੈਠੀ ਸੀ ਕਿ ਪਰਾਹੁਣਾ ਰੋਟੀ ਖਾਣ ਦੀ ਝਿਝਕ ਨਾ ਕਰੇ। ਉਹ ਹੱਥ ਜੋੜ-ਜੋੜ ਕੇ ਕਹਿੰਦੀ ਜਾ ਰਹੀ ਸੀ – ''ਧੰਨ ਭਾਗ ਸਾਡੇ, ਪਰਾਹੁਣਾ - ਪਰਮੇਸ਼ਵਰ ਬੂਹੇ ਆਇਆ।''

ਬੜੀ ਕੋਸ਼ਿਸ਼ ਕਰਕੇ ਵੀ ਰਾਮਸ਼ਰਨ ਰੋਟੀ ਖ਼ਤਮ ਨਾ ਕਰ ਸਕਿਆ। ਉਸਨੇ ਹੱਥਾਂ ਨੂੰ ਰੋਕ ਲਿਆ।

ਤੀਵੀਂ ਨੇ ਰਾਮਸ਼ਰਨ ਦੇ ਹੱਥ ਥਾਲੀ ਵਿਚ ਧੁਆਏ ਅਤੇ ਭਾਂਡੇ ਚੁੱਕ ਕੇ ਚਲੀ ਗਈ।

ਕੁੜੀ ਨੇ ਗਰਮ ਬਿਸਤਰਾ ਲਿਆ ਕੇ ਵਿਛਾਇਆ। ਬਿਸਤਰੇ ਦੇ ਵੱਟ ਕੱਢੇ ਅਤੇ ਰਾਮਸ਼ਰਨ ਨੂੰ ਬੋਲੀ – ''ਆਰਾਮ ਕਰੋ ਪ੍ਰਾਹੁਣੇ ਜੀ।''

ਰਾਮਸਰਨ ਥਕਾਵਟ ਨਾਲ ਚੂਰ ਹੋਣ ਦੇ ਬਾਵਜੂਦ ਵੀ ਮੂੜ੍ਹੇ ਤੋਂ ਉਠ ਕੇ ਬਿਸਤਰੇ ਤੇ ਲੇਟ ਨਾ ਸਕਿਆ ਕਿਉਂਕਿ ਮਰਦ ਕੰਧ ਦਾ ਸਹਾਰਾ ਲੈ ਕੇ ਰਾਮਸਰਨ ਨਾਲ ਸਿਮਲੇ ਦੇ ਬਾਜ਼ਾਰ ਵਿਚ ਗੁੜ, ਚੀਨੀ, ਲੂਣ ਤੇ ਬਾਥੂ ਦੇ ਭਾਅ ਦੀਆਂ ਗੱਲਾਂ ਕਰ ਰਿਹਾ ਸੀ। ਇਹਨਾਂ ਗੱਲਾਂ ਬਾਰੇ ਰਾਮਸ਼ਰਨ ਦੀ ਜਾਣਕਾਰੀ ਨਹੀਂ ਸੀ ਪਰ ਪਹਿਲਾਂ ਤੋਂ ਹੀ ਸ਼ਕ ਤੇ ਬੁਖਲਾਹਟ ਕਾਰਣ ਉਹ ਜਵਾਬ ਦਿੰਦਾ ਗਿਆ। ਉਹ ਕੁਝ ਨਾ ਕੁਝ ਬੋਲਦਾ ਹੀ ਜਾ ਰਿਹਾ ਸੀ।

ਕੁਝ ਦੇਰ ਬਾਅਦ ਕੁੜੀ ਤੇ ਕੁੜੀ ਦੀ ਮਾਂ ਫਿਰ ਪੌੜੀਆਂ ਉਤਰੀਆਂ। ਤੀਵੀਂ ਨੇ ਆਂਦਿਆਂ ਹੀ ਹੱਥ ਹਿਲਾ ਹਿਲਾ ਕੇ ਉਲ੍ਹਾਮੇ ਦੀ ਸੁਰ ਵਿਚ ਆਪਣੇ ਪਤੀ ਨਾਲ ਨਾਰਾਜ਼ਗੀ ਪ੍ਰਗਟ ਕੀਤੀ – ''ਕਿਹੋ ਜਹੇ ਹੋ ਤੁਸੀਂ - ਥੱਕੇ ਹੋਏ ਪ੍ਰਾਹੁਣੇ ਨੂੰ ਆਰਾਮ ਵੀ ਨਹੀਂ ਕਰਨ ਦਿਉਗੇ? ਪ੍ਰਾਹੁਣੇ ਜੀ, ਤੁਸੀਂ ਬਿਸਤਰੇ ਤੇ ਲੇਟ ਜਾਵੋ।'' ਉਸ ਨੇ ਰਾਮਸ਼ਰਨ ਨੂੰ ਕਿਹਾ।

ਰਾਮਸ਼ਰਨ ਬਿਸਤਰੇ ਤੇ ਲੇਟ ਗਿਆ ਤਾਂ ਤੀਵੀਂ ਉਸਦੀ ਪੁਆਂਦੀ ਜ਼ਮੀਨ ਤੇ ਬੈਠ ਕੇ ਉਸਦੇ ਪੈਰ ਦੱਬਣ ਲਗੀ।

ਰਾਮਸ਼ਰਨ ਦਾ ਸਿਰ ਚਕਰਾ ਰਿਹਾ ਸੀ। ਬਿਨਾਂ ਆਦਤ ਤੋਂ ਪੀਤੇ ਤੰਬਾਕੂ ਦੇ ਅਸਰ ਨਾਲੋਂ ਇਹ ਚੱਕਰ ਖਤਰਨਾਕ ਸੀ। ਉਸਨੇ ਪੈਰ ਉਪਰ ਖਿੱਚ ਲਏ ਪਰ ਤੀਵੀਂ ਪੈਰਾਂ ਨਾਲ ਉਸ ਉਪਰ ਝੁਕ ਗਈ - ''ਹਾਇ! ਕਿਉਂ ਪ੍ਰਾਹੁਣੇ ਜੀ, ਕੀ ਪ੍ਰਾਹੁਣੇ ਦੇ ਪੈਰ ਨਹੀਂ ਦਬਾਏ ਜਾਣਗੇ।''

ਰਾਮਸ਼ਰਨ ਦਾ ਦਿਮਾਗ ਕੁਝ ਠੀਕ ਹੋਇਆ ਤਾਂ ਸੁਣਿਆ ਕੰਧ ਨਾਲ ਪਿੱਠ ਟਿਕਾਈ ਮਰਦ ਫਿਰ ਬੜਬੜਾ ਰਿਹਾ ਸੀ – ''ਸਾਰੇ ਜਾਣਦੇ ਨੇ ਹੇਠਾਂ ਵਾਲੇ ਦੇਸ ਦੇ ਲੋਕ ਬਦਮਾਸ਼ ਹੁੰਦੇ ਹਨ। . .ਪਿੰਡ ਦੇ ਲੋਕ ਬੜੇ ਜ਼ਾਲਮ ਨੇ। ਕਿਸੇ ਗੁਆਂਢੀ ਨੂੰ ਪਤਾ ਲਗ ਗਿਆ ਤਾਂ ਕੀ ਕਹੇਗਾ? ਘਰ ਆਏ ਪ੍ਰਾਹੁਣੇ ਨੂੰ ਨਾ ਰਖੋ ਤਾਂ ਦੇਵਤੇ ਨਰਾਜ਼. . .।''

ਤੀਵੀਂ ਮੁਸਕਰਾ ਕੇ ਆਪਣੇ ਪਤੀ ਵਲ ਵੇਖ ਕੇ ਕਹਿੰਦੀ – ''ਜਾਵੋ, ਉਪਰ ਜਾ ਕੇ ਲੇਟੋ।'' ਕਦੀ ਰਾਮਸ਼ਰਨ ਵਲ ਵੇਖ ਕੇ ਮੁਸਕਰਾਉਂਦੀ ਅਤੇ ਬੜੇ ਦਿਲ ਨਾਲ ਉਸਦੇ ਪੈਰ, ਪਿੰਨੀਆਂ, ਪੱਟ, ਲੱਕ, ਛਾਤੀ ਤੇ ਪਿੱਠ ਦਬਾ ਰਹੀ ਸੀ।

ਰਾਮਸ਼ਰਨ ਬੇਵਸ ਮੂੰਧਾ ਲੇਟਿਆ ਸੀ ਜਿਵੇਂ ਕੋਈ ਡਾਕਟਰ ਉਸਦੇ ਸਰੀਰ ਦਾ ਬਿਨਾਂ ਪੀੜ ਕੀਤਿਉਂ ਉਪਰੇਸ਼ਨ ਕਰ ਰਿਹਾ ਹੋਵੇ। ਉਹ ਪਿੰਡੋਂ ਬਾਹਰ 'ਸ਼ਾਂ ਸ਼ਾਂ' ਕਰਦੀ ਹਵਾ, ਬਾਰਸ਼ ਤੇ ਪੀੜਾ ਵਿਚ ਅਖਰੋਟ ਦੇ ਰੁੱਖ ਹੇਠਾਂ ਕੰਬਲ ਵਿਚ ਸੁੰਗੜ ਕੇ ਬੈਠੇ ਰਹਿਣ ਨਾਲੋਂ ਵੀ ਵਧੇਰੇ ਪਰੇਸ਼ਾਨ ਸੀ।

ਰਾਮਸ਼ਰਨ ਨੂੰ ਲੱਗਾ ਕਿ ਬੜਬੜਾਣ ਦੀ ਆਵਾਜ਼ ਨਹੀਂ ਸੁਣ ਰਹੀ ਸੀ। ਉਸਨੇ ਜ਼ਰਾ ਉਠ ਕੇ ਵੇਖਿਆ ਮਰਦ ਚਲਾ ਗਿਆ ਸੀ ਪਰ ਤੀਵੀਂ ਉਹਦੇ ਚਿਹਰੇ ਵਲ ਵੇਖ ਰਹੀ ਸੀ – ''ਹੁਣ ਠੀਕ ਹੋ, ਪਰਾਹੁਣਾ ਜੀ?'' ਉਸਨੇ ਪੁੱਛਿਆ ਤੇ ਜ਼ਮੀਨ ਤੋਂ ਮੰਜੀ ਤੇ ਆ ਗਈ।

ਰਾਮਸ਼ਰਨ ਨੇ ਫਿਰ ਅੱਖਾਂ ਮੀਟ ਲਈਆਂ। ਪਲਕਾਂ ਮੀਟ ਕੇ ਉਸਨੂੰ ਇਕ ਅਜੀਬ ਜੇਹੀ ਖ਼ੁਸ਼ਬੂ ਦਾ ਅਹਿਸਾਸ ਹੋਇਆ. . .ਘਾਹ ਦੀ ਮਹਿਕ, ਘਿਉ ਦੀ ਮਹਿਕ, ਪਸੀਨੇ ਦੀ ਮਹਿਕ, ਤੀਵੀਂ ਦੀ ਮਹਿਕ। ਪਲਕਾਂ ਮੀਟ ਕੇ ਵੀ ਉਸਨੂੰ ਦਿਸ ਰਿਹਾ ਸੀ ਮੱਥੇ ਤੇ ਰੁਮਾਲ ਬੰਨ੍ਹੀ ਉਸ ਤੀਵੀਂ ਦਾ ਗੋਰਾ-ਗੋਰਾ, ਗੋਲ-ਗੋਲ ਚਿਹਰਾ, ਸਿੱਧੀ ਤੇ ਲੰਬੀ ਨੱਕ ਨਾਲ ਲਮਕਦਾ, ਪਤਲੇ ਹੋਠਾਂ ਤੇ ਝੂੰਮਦਾ ਪਿੱਤਲ ਜਾਂ ਸੋਨੇ ਦਾ ਬੁਲਾਕ - ਜਿਵੇਂ ਬੁਲ੍ਹਾਂ ਨੂੰ ਸਹਾਰਾ ਦੇ ਕੇ ਬਚਾਣ ਲਈ ਲਮਕਾਇਆ ਹੋਵੇ. . .ਅਤੇ ਬਾਂਹ ਲੰਬਾ ਟੋਕਾ, ਮਰਦ ਉਸਦੇ ਦੋ ਟੁਕੜੇ ਕਰਕੇ ਕੁੱਤਿਆਂ ਨੂੰ ਖੁਆਣ ਦੀ ਧਮਕੀ ਦਿੰਦਾ ਦਿਸ ਰਿਹਾ ਸੀ।

ਰਾਮਸ਼ਰਨ ਦੀਆਂ ਮੀਟੀਆਂ ਪਲਕਾਂ ਵਿਚ ਤੀਵੀਂ ਦਾ ਮੁਸਕ੍ਰਾਂਦਾ ਚਿਹਰਾ ਨੱਚ ਰਿਹਾ ਸੀ ਤੇ ਕੰਨ ਸੁਣ ਰਹੇ ਸਨ - ''ਹੁਣ ਚੰਗੇ ਹੋ ਪ੍ਰਾਹੁਣੇ ਜੀ।'' ਉਸਦੇ ਸਰੀਰ ਉਪਰ ਨੀਂਦ ਲਿਆਣ ਲਈ ਫਿਰਦੇ ਉਸ ਤੀਵੀਂ ਦੇ ਹੱਥ ਉਸਦੀ ਨੀਂਦ ਨੂੰ ਕੋਹਾਂ ਦੂਰ ਦੁੜਾ ਰਹੇ ਸਨ। ਉਸਨੂੰ ਮਹਿਸੂਸ ਹੋ ਰਿਹਾ ਸੀ, ਉਸਦੇ ਸਰੀਰ ਉਪਰ ਉਤਨਾ ਹੀ ਜ਼ੋਰ ਪੈ ਰਿਹਾ ਹੈ ਜਿਤਨਾ ਸਕੂਲ-ਕਾਲਜ ਵਿਚ ਰੱਸਾ ਖਿੱਚਣ ਦੇ ਮੈਚ ਵਿਚ ਪੈਂਦਾ ਸੀ। ਉਹ ਪੀੜ, ਡਰ ਅਤੇ ਉਤੇਜਨਾ ਮਹਿਸੂਸ ਕਰ ਰਿਹਾ ਸੀ।

ਰਾਮਸ਼ਰਨ ਨੂੰ ਕਿਸੇ ਨੇ ਝੰਝੋੜ ਕੇ ਉਠਾ ਦਿੱਤਾ, ਉਹ ਪਛਾਣੀ ਹੋਈ ਪਿਆਰੀ ਆਵਾਜ਼ – ''ਉਠੋ ਪ੍ਰਾਹੁਣੇ ਜੀ।''

ਮਰਦ ਦੀ ਖ਼ਰਵੀ ਆਵਾਜ਼ ਨੇ ਉਸ ਗੱਲ ਨੂੰ ਪੂਰਾ ਕੀਤਾ – ''ਦਿਨ ਚੜ੍ਹਣ ਵਾਲਾ ਹੈ। ਗੁਆਂਢੀ ਬੈਲਾਂ ਨੂੰ ਘਾਹ ਪਾਣ ਲਈ ਉਠਣ ਵਾਲੇ ਹੋਣਗੇ। ਇਸ ਬਦਮਾਸ਼ ਨੂੰ ਪਿੰਡੋਂ ਬਾਹਰ ਕਢ ਆਵਾਂ ਨਹੀਂ ਤਾਂ ਇਸਦੇ ਦੋ ਟੁਕੜੇ ਕਰਕੇ ਖੇਤਾਂ ਵਿਚ ਪਾ ਦਿਆਂ, ਕੁਤਿਆਂ

ਦੇ ਅੱਗੇ. . .।''

ਤੀਵੀ ਸ਼ਹਿਦ ਤੇ ਮੱਖਣ ਨਾਲ ਚੋਪੜੀ ਮਕਈ ਦੀ ਇੱਕ ਵੱਡੀ ਸਾਰੀ ਰੋਟੀ ਹੱਥ ਵਿਚ ਫੜੀ ਖਲੋਤੀ ਸੀ - ''ਪ੍ਰਾਹੁਣੇ ਜੀ, ਦੂਰ ਰਾਹ ਵਿਚ ਪਾਣੀ ਪੀਣ ਵਾਸਤੇ ਰੱਖ ਲਵੋ।''

ਮਰਦ ਰਾਮਸ਼ਰਨ ਦੇ ਅੱਗੇ-ਅੱਗੇ ਹਨੇਰੇ ਵਿਚ ਜੰਗਲ ਵਲ ਵਧਦਾ ਜਾ ਰਿਹਾ ਸੀ। ਰਾਮਸ਼ਰਨ ਠੁੱਡੇ ਖਾਂਦਾ ਉਸਦੇ ਪਿੱਛੇ-ਪਿੱਛੇ ਤੁਰ ਰਿਹਾ ਸੀ। ਨੇੜਲੀ ਇਕ ਪਗਡੰਡੀ ਤੋਂ ਉਸਨੇ ਰਾਮਸ਼ਰਨ ਨੂੰ ਸੜਕ ਤੇ ਪਹੁੰਚਾ ਦਿੱਤਾ ਅਤੇ ਕੱਛ ਵਿਚ ਕੱਸਿਆ ਟੋਕਾ ਵਿਖਾ ਕੇ ਗੁੱਸੇ ਨਾਲ ਖਰਵੀ ਆਵਾਜ਼ ਵਿਚ ਧਮਕਾਇਆ - ''ਚਲਾ ਜਾ ਬਦਮਾਸ਼ ਇਥੋਂ। ਮੈਂ ਬੜਾ ਜ਼ਾਲਮ ਬੰਦਾ ਹਾਂ।. . .ਬੋਟੀ ਬੋਟੀ ਕਰ ਦਿਆਂਗਾ। – ਆ ਗਿਐ। ਉਸਨੇ ਨਫਰਤ ਨਾਲ ਗਾਲ੍ਹ ਕੱਢ ਕੇ ਕਿਹਾ, ''ਮਹਿਮਾਨ ਬਣ ਕੇ ਤੀਵੀਂ-ਚੋਰਾਂ ਦੇ ਦੇਸ਼ ਦਾ ਬਦਮਾਸ਼।''

ਮਰਦ ਫੌਰਨ ਵਾਪਸ ਪਰਤ ਗਿਆ।

ਰਾਮਸ਼ਰਨ ਸਾਹ ਲੈਣ ਲਈ ਸੜਕ ਤੇ ਬਹਿ ਗਿਆ। ਉਹ ਰਾਤ ਦੀ ਅਜੀਬ ਮਹਿਮਾਨ-ਨਿਵਾਜ਼ੀ ਬਾਰੇ ਸੋਚ ਰਿਹਾ ਸੀ।

# ਇੱਜ਼ਤ ਦਾ ਭਾਰ

ਸਮਝੋ, ਉਹਦਾ ਨਾਂ ਕੇਵਲ ਚੰਦ ਸੀ।

ਕੇਵਲ ਚੰਦ ਨੂੰ ਆਪਣੇ ਹੀ ਸ਼ਹਿਰ 'ਮਿਲਟਰੀ ਇੰਜੀਨੀਅਰਿੰਗ ਸਰਵਿਸ' ਦੇ ਦਫਤਰ ਨੌਕਰੀ ਮਿਲ ਗਈ ਸੀ। ਉਸਨੂੰ 1946 ਵਿਚ ਭੱਤਾ ਮਿਲਾ ਕੇ 85 ਰੁਪਏ ਦੀ ਨੌਕਰੀ ਮਿਲਣ ਨਾਲ ਸੰਤੁਸ਼ਟੀ ਸੀ। ਅੰਬਾਲੇ ਵਿਚ ਉਹਦਾ ਆਪਣਾ ਛੋਟਾ ਜਿਹਾ ਮਕਾਨ ਸੀ। ਸੰਨ ਛਿਆਲੀ ਵਿਚ ਜਦੋਂ ਸਾਰੀਆਂ ਚੀਜ਼ਾਂ ਦੇ ਭਾਅ ਦੁਗਣੇ ਹੋ ਗਏ ਤਾਂ ਡੇਢ ਸੌ ਰੁਪਏ ਮਹੀਨਾ ਮਿਲਣ ਤੇ ਵੀ ਹੱਥ ਖਾਲੀ ਹੀ ਰਹਿ ਜਾਂਦੇ ਸਨ, ਕੁਝ ਨਹੀਂ ਸੀ ਬਣਦਾ। ਸਾਫ ਸੁਥਰੇ ਬਣ ਕੇ ਰਹਿਣਾ ਵੀ ਔਖਾ ਹੋ ਗਿਆ।

ਅੰਬਾਲੇ ਦੇ 'ਮਿਲਟਰੀ, ਇੰਜੀਨੀਅਰਿੰਗ ਸਰਵਿਸ' ਦੇ ਕੁਝ ਲੋਕਾਂ ਨੇ ਅੰਦੋਲਨ ਚਲਾਇਆ ਕਿ ਉਹਨਾਂ ਦਾ ਮਹਿੰਗਾਈ ਭੱਤਾ ਵਧਣਾ ਚਾਹੀਦਾ ਹੈ। ਉਹਨਾਂ ਨਾਲ ਇੱਜਤ ਵਾਲਾ ਵਿਹਾਰ ਹੋਣਾ ਚਾਹੀਦਾ ਹੈ। ਕੇਵਲ ਚੰਦ ਵੀ ਇਸ ਅੰਦੋਲਨ ਵਿਚ ਸ਼ਾਮਲ ਹੋਇਆ। ਇਸ ਅੰਦੋਲਨ ਦਾ ਨਤੀਜਾ ਇਹ ਹੋਇਆ ਕਿ ਅੱਗੇ ਵਧ ਕੇ ਗੱਲ ਕਰਨ ਵਾਲੇ ਲੋਕ ਬਰਖ਼ਾਸਤ ਹੋ ਗਏ। ਕੇਵਲ ਚੰਦ ਦੇ ਘਰ ਦੀ ਹਾਲਤ ਖ਼ਰਾਬ ਸੀ। ਪਿਉ ਮਰ ਚੁੱਕਾ ਸੀ, ਬੁੱਢੀ ਮਾਂ ਨੂੰ ਦਮਾ ਸੀ। ਕੁਝ ਮਹੀਨੇ ਪਹਿਲਾਂ ਹੀ ਉਹਦਾ ਵਿਆਹ ਹੋਇਆ ਸੀ ਅਤੇ ਪਤਨੀ ਵੀ ਵਿਆਹ ਤੋਂ ਬਾਅਦ ਹੀ ਬਿਮਾਰ ਪੈ ਗਈ ਸੀ। ਰਹਿਣ ਲਈ ਮਕਾਨ ਆਪਣਾ ਸੀ ਪਰ ਬਾਣੀਏ ਕੋਲ ਗਹਿਣੇ ਪਿਆ ਸੀ। ਉਸਨੇ ਅੰਦੋਲਨ ਵਿਚ ਹਿੱਸਾ ਲੈਣ ਲਈ ਮਾਫੀ ਮੰਗ ਲਈ। ਉਹ ਨੌਕਰੀ ਤੋਂ ਬਰਖਾਸਤ ਤਾਂ ਨਾ ਹੋਇਆ ਪਰ ਉਸਦੀ ਬਦਲੀ ਲਖਨਊ ਹੋ ਗਈ।

ਕੇਵਲ ਚੰਦ ਲਖਨਉ ਵਿਚ ਰਹਿਣ ਲਈ ਮਕਾਨ ਭਾਲਦਿਆਂ-ਭਾਲਦਿਆਂ ਸ਼ਹਿਰ ਦੀਆਂ ਸੜਕਾਂ, ਗਲੀਆਂ, ਬਾਜ਼ਾਰਾਂ, ਮੁਹੱਲਿਆਂ ਤੇ ਹਵੇਲੀਆਂ ਤੋਂ ਜਾਣੂ ਹੋ ਗਿਆ ਸੀ। ਉਸਨੇ ਸ਼ਹਿਰ ਦੀਆਂ ਵੱਖੋ ਵੱਖਰੇ ਪੱਧਰ ਦੀਆਂ ਬਸਤੀਆਂ ਦੀ ਜ਼ਿੰਦਗੀ ਵੇਖੀ। ਸਿਵਿਲ ਲਾਈਨ ਦੀਆ ਕੋਠੀਆਂ ਤੇ ਬੰਗਲਿਆਂ ਵਿਚ ਥਾਂ ਢੂੰਡਣਾ ਔਖਾ ਸੀ। ਉਹ ਵੱਡੇ ਲੋਕਾਂ ਦੀ ਥਾਂ ਸੀ। ਉਹ ਸ਼ਹਿਰ ਸੀ ਘਿਚ-ਪਿਚ, ਬੇਰੌਣਕ ਥਾਵਾਂ ਵਿਚ ਜਿਥੇ ਲੋਕ ਮਕਾਨ ਉਪਰ ਮਕਾਨ ਬਣਾ ਕੇ ਅਸਮਾਨ ਵਿਚ ਟੰਗੇ ਪਿੰਜਰਿਆਂ ਵਾਂਗ ਰਹਿੰਦੇ ਸਨ, ਥਾਂ ਢੂੰਡ ਰਿਹਾ ਸੀ। ਕੇਵਲ ਚੰਦ ਐਸੀ ਥਾਂ ਰਹਿਣ ਲਈ ਵੀ ਤਿਆਰ ਨਹੀਂ ਸੀ ਜਿਥੇ ਸਾਰੇ ਸ਼ਹਿਰ ਦਾ ਗੰਦ ਚੁੱਕਣ ਵਾਲੇ, ਧੋਬੀ, ਮੋਚੀ ਜਾਂ ਇਸ ਤਰ੍ਹਾਂ ਦੇ ਹੋਰ ਲੋਕ ਰਹਿੰਦੇ ਸਨ। ਇਹ ਲੋਕ ਧੂੰਏਂ ਭਰੀਆਂ ਕੋਠੜੀਆਂ ਵਿਚ ਸਾਰੀ ਜ਼ਿੰਦਗੀ ਲੰਘਾ ਦਿੰਦੇ ਸਨ। ਜਿਥੇ ਮਕਾਨ ਦੀਆਂ ਦਹਿਲੀਜ਼ਾਂ ਤੋਂ ਬਾਹਰ ਨਾਲੀ ਵਿਚ ਮਲ-ਮੂਤਰ ਤੋਂ ਨਿਜਾਤ ਪਾ ਕੇ ਦਹਿਲੀਜ਼ਾਂ ਦੇ ਅੰਦਰ ਚੁਲ੍ਹੇ ਤੇ ਢਿੱਡ ਭਰਨ ਲਈ ਅਨਾਜ ਪੱਕਦਾ ਹੈ; ਉਨ੍ਹਾਂ ਚੁਲ੍ਹਿਆਂ ਵਿਚੋਂ ਉਠਦੇ ਧੂੰਏਂ ਵਿਚ ਕੱਚੇ ਚਮੜੇ ਦੀ ਬੂ ਵਿਚ ਮਨੁੱਖੀ ਜ਼ਿੰਦਗੀ ਅਤੇ ਜਿਉਂਣ ਦੇ ਸਾਰੇ ਕਾਰ ਵਿਹਾਰ ਪੂਰੇ

ਹੁੰਦੇ ਰਹਿੰਦੇ ਹਨ। ਇਹੋ ਜਹੇ ਲੋਕ ਸ਼ਹਿਰ ਦਾ ਗੰਦਾ ਪੱਲੂ ਛੱਡ ਕੇ ਇਸ ਵਾਸਤੇ ਨਹੀਂ ਜਾ ਸਕਦੇ ਕਿ ਸ਼ਹਿਰ ਦੇ ਮਾਲਕ ਅਮੀਰ ਲੋਕਾਂ ਨੂੰ ਆਪਣੀ ਸੇਵਾ ਵਾਸਤੇ ਇਹਨਾਂ ਦੀ ਲੋੜ ਰਹਿੰਦੀ ਹੈ।

ਕੇਵਲ ਨੂੰ ਇਹਨਾਂ ਲੋਕਾਂ ਵਲੋਂ ਇਹੋ ਜਿਹੀ ਅਣਮਨੁੱਖੀ ਜ਼ਿੰਦਗੀ ਸਵੀਕਾਰ ਕਰਨ ਉਪਰ ਗੁੱਸਾ ਆਇਆ - ਇਹ ਲੋਕ ਇਹੋ ਜਿਹੀ ਜ਼ਿੰਦਗੀ ਕਿਉਂ ਸਵੀਕਾਰ ਕਰਦੇ ਹਨ? ਜਵਾਬ ਸੀ - ਤੂੰ ਕਿਉਂ ਐਮ.ਈ.ਐਸ. ਦੀ ਨੌਕਰੀ ਕਰਨਾ ਹੈਂ? ਇਹ ਲੋਕ ਕੀ ਕਰਨ? ਕੀ ਖਾਣ? ਇਹਨਾਂ ਲਈ ਇਹੋ ਵਿਧਾਨ ਹੈ। ਕੇਵਲ ਚੰਦ ਲਈ ਵੀ ਵਿਧਾਨ ਸੀ ਕਿ ਉਸਨੂੰ ਦਫ਼ਤਰ ਬੈਠ ਕੇ ਡਰਾਫਟਮੈਨੀ ਕਰਨੀ ਅਤੇ ਲਖਨਊ ਸ਼ਹਿਰ ਵਿਚ ਰਹਿਣਾ ਸੀ।

ਮਕਾਨ ਨਾ ਮਿਲਣ ਦੀ ਸਮੱਸਿਆ ਨੇ ਉਸਦੇ ਦਿਲ ਵਿਚ ਮਕਾਨਾਂ ਦਾ ਮਨਮਰਜ਼ੀ ਨਾਲ ਕਿਰਾਇਆ ਵਸੂਲਣ ਵਾਲਿਆਂ ਲਈ, ਜਦੋਂ ਦੂਜਿਆਂ ਨੂੰ ਸਿਰ ਲੁਕਾਣ ਲਈ ਥਾਂ ਨਾ ਮਿਲ ਰਹੀ ਹੋਵੇ, ਹਰ ਕੰਮ ਲਈ ਇਕ ਇਕ ਪੂਰਾ ਕਮਰਾ ਰਖਣ ਵਾਲਿਆਂ ਲਈ ਅਤੇ ਆਪਣੇ ਮਕਾਨਾਂ ਦੇ ਸਾਹਮਣੇ ਵੱਡੇ-ਵੱਡੇ ਬਾਗ਼ ਲਗਾ ਕੇ ਥਾਂ ਘੇਰਨ ਵਾਲਿਆਂ ਲਈ ਇਕ ਨਫ਼ਰਤ ਭਰ ਦਿੱਤੀ। ਜਿਥੇ ਵੀ ਰਹਿਣ ਲਾਇਕ ਥਾਂ ਮਿਲਦੀ, ਕਿਰਾਇਆ ਮੰਗਿਆ ਜਾਂਦਾ - ਪੰਜਾਹ - ਸੱਠ ਰੁਪਏ। ਕਿਰਾਏ ਦੀ ਲਾਠੀ ਦੇ ਜ਼ੋਰ ਨਾਲ ਉਸਨੂੰ ਕਿਸੇ ਥਾਂ ਵੀ ਵੜਨ ਨਹੀਂ ਸੀ ਦਿੱਤਾ ਜਾ ਰਿਹਾ।

ਪੰਡਤ ਸ਼ਿਵਰਾਮ ਦੇ ਪੁੱਤਰ ਦੀ ਬਦਲੀ ਮੁਗਲ ਸਰਾਏ ਹੋ ਗਈ ਸੀ। ਉਥੇ ਕਵਾਟਰ ਮਿਲ ਜਾਣ ਕਾਰਣ ਪੰਡਤ ਜੀ ਦਾ ਮੁੰਡਾ ਆਪਣੀ ਜਨਾਨੀ ਨੂੰ ਵੀ ਲੈ ਗਿਆ ਸੀ। ਪੁੱਤਰ ਦੇ ਸੌਣ ਦੀ ਥਾਂ, ਉਪਰ ਟੀਨ ਦੀਆਂ ਚਾਦਰਾਂ ਨਾਲ ਛੱਤੀ ਬਰਸਾਤੀ ਖਾਲੀ ਹੋ ਗਈ ਸੀ। ਪੰਡਤ ਜੀ ਨੇ ਦੋ ਮਹੀਨੇ ਦਾ ਕਿਰਾਇਆ ਪੇਸ਼ਗੀ ਲੈ ਕੇ ਉਹ ਬਰਸਾਤੀ ਕੇਵਲ ਚੰਦ ਨੂੰ ਤੀਹ ਰੁਪਏ ਮਹੀਨਾ ਤੇ ਦੇ ਦਿੱਤੀ।

ਕੇਵਲ ਚੰਦ ਉਸ ਬਰਸਾਤੀ ਵਿਚ ਆਪਣਾ ਬਿਸਤਰਾ ਤੇ ਟਰੰਕ ਰੱਖ ਕੇ ਇਕ ਮੰਜੀ ਖਰੀਦ ਕੇ ਪਰਤਿਆ ਹੀ ਸੀ ਕਿ ਉਸਨੂੰ ਗਲੀ ਵਿਚ ਐਰੇ-ਗੈਰੇ ਬਦਮਾਸ਼ਾਂ ਨੂੰ ਵਸਾ ਲੈਣ ਦਾ ਸ਼ੋਰ ਸੁਣਿਆ।

ਪੰਡਤ ਜੀ ਦੀ ਬਰਸਾਤੀ ਤੋਂ ਲਗਭਗ ਅੱਠ-ਦਸ ਫੁੱਟ ਦੀ ਥਾਂ ਛੱਡ ਕੇ ਤਿਮੰਜਲੇ ਮਕਾਨ ਦੀ ਕੰਧ ਪੱਕੀਆਂ ਇੱਟਾਂ ਨਾਲ ਖੜੀ ਸੀ। ਸ਼ਾਇਦ ਪੰਡਤ ਜੀ ਦੇ ਵਿਰੋਧ ਦੇ ਕਾਰਣ ਹੀ ਇਸ ਮਕਾਨ ਵਿਚ ਬਾਰੀਆਂ ਨਹੀਂ ਸੀ ਬਣਾਈਆਂ ਜਾ ਸਕੀਆਂ। ਉਦੋਂ ਮਕਾਨ ਦੀਆਂ ਕੰਧਾਂ ਵਿਚ ਬਾਰੀਆਂ ਬਣਨ ਨਾਲ ਹੇਠਲੇ ਮਕਾਨਾਂ ਦਾ ਪਰਦਾ ਖ਼ਤਮ ਹੁੰਦਾ ਸੀ। ਇਹਨਾਂ ਕਾਰਣਾ ਕਰਕੇ ਹੀ ਗੁਆਂਢੀ ਵੈਰ ਦਾ ਕਾਰਣ ਬਣ ਜਾਂਦਾ ਹੈ।

ਇਸ ਤਿਮੰਜ਼ਲੇ ਮਕਾਨ ਦੀ ਤੀਜ਼ੀ ਮੰਜ਼ਿਲ ਦੇ ਛੱਜੇ ਵਿਚੋਂ ਇਕ ਭਾਰੇ ਸਰੀਰ ਦੀ ਪ੍ਰੋੜ ਤੀਵੀਂ ਮੂੰਹ ਤੇ ਅੱਖਾਂ ਫੈਲਾ ਕੇ ਤੇ ਹੱਥ ਵਧਾ ਵਧਾ ਕੇ ਉਚੀ-ਉਚੀ ਬੋਲ ਰਹੀ ਸੀ - ''ਅੱਗ ਲੱਗੇ ਐਸੀ ਕਮਾਈ ਨੂੰ। ਅੱਗ ਲੱਗੇ ਐਸੇ ਲਾਲਚ ਨੂੰ। ਇਹਨਾਂ ਲੋਕਾਂ ਦੀ ਇੱਟ ਨਾਲ ਇੱਟ ਵੱਜ ਜਾਵੇ। ਮੁਹੱਲੇ ਵਿਚ ਸੰਢੇ ਲਿਆ ਕੇ ਵਸਾ ਰਹੇ ਨੇ। ਮੁਹੱਲੇ ਦੀਆਂ ਨੂੰਹਾਂ-ਧੀਆਂ ਦੀ ਇੱਜ਼ਤ ਦਾ ਕੋਈ ਧਿਆਨ ਹੀ ਨਹੀਂ।''

ਭੀੜੀ ਗਲੀ ਦੇ ਦੂਜੇ ਪਾਸੇ ਵਾਲੇ ਮਕਾਨ ਦੀ ਬਾਰੀ ਵਿਚੋਂ ਵੀ ਇਕ ਸਾਂਵਲੀ ਜੇਹੀ ਤੇ ਪਤਲੀ ਤੀਵੀਂ ਬੋਲ ਪਈ – ''ਨਾ ਜਾਣ, ਨਾ ਪਛਾਣ, ਗਲੀ ਵਿਚ ਲੌਂਡੇ ਭਰੀ ਜਾ ਰਹੇ ਨੇ। ਆਪਣੀ ਨੂੰਹ ਨੂੰ ਤਾਂ ਕਮਾਈ ਲਈ ਪਰਦੇਸ ਭੇਜ ਦਿੱਤਾ। ਦੂਜਿਆਂ ਲਈ ਮੁਸੀਬਤਾਂ

ਖੜੀਆਂ ਕਰ ਰਹੇ ਨੇ। ਸਿੱਧਾ ਖਾਣ ਵਾਲੇ ਨੂੰ ਇੱਜ਼ਤ ਦੀ ਕੀ ਪਰਵਾਹ। ਪੈਸੇ ਤੇ ਜਾਨ ਵਾਰਦੇ ਨੇ। ਅੱਗ ਲੱਗੇ ਐਸੇ ਲਾਲਚ ਨੂੰ।'' ਇਸ ਵਿਰੋਧ ਤੋਂ ਬਾਅਦ ਤੀਵੀਂ ਨੇ ਬਰਸਾਤੀ ਦੇ ਸਾਹਮਣੇ ਖੁਲ੍ਹਣ ਵਾਲੀਆਂ ਆਪਣੇ ਮਕਾਨ ਦੀਆਂ ਬਾਰੀਆਂ ਜ਼ੋਰ ਨਾਲ ਬੰਦ ਕਰ ਲਈਆਂ। ਖੱਬੇ ਪਾਸੇ ਵਾਲੇ ਮਕਾਨ ਤੋਂ ਵੀ ਵਿਰੋਧ ਹੋ ਰਿਹਾ ਸੀ।

ਰੱਬ ਦੀ ਅਦਾਲਤ ਵਿਚ ਇਸ ਫਰਿਆਦ ਉਪਰ ਇਕ ਪਾਸੇ ਡਿਗਰੀ ਹੋ ਜਾਣ ਦੇ ਸ਼ਕ ਨਾਲ ਪੰਡਤਾਣੀ ਵੀ ਆਪਣੇ ਬੂਹੇ ਵਿਚੋਂ ਨਿਕਲੀ। ਅਧ-ਨੰਗੀ ਛਾਤੀ ਉਪਰ ਇੱਕ ਹੱਥ ਨਾਲ ਧੋਤੀ ਦਾ ਪੱਲੂ ਖਿੱਚ ਕੇ ਤੇ ਦੂਜੀ ਬਾਂਹ ਫੈਲਾ ਕੇ ਪੰਡਤਾਣੀ ਦੁਹਾਈ ਦੇਣ ਲਗੀ – ''ਆਪਣੇ ਮਕਾਨਾਂ ਵਿਚ ਚਾਰ-ਚਾਰ ਕਿਰਾਏਦਾਰ ਭਰੇ ਹੋਏ ਨੇ। ਦੂਜਿਆਂ ਨੂੰ ਪੈਸਾ ਆਉਂਦਾ ਵੇਖ ਕੇ ਇਹਨਾਂ ਦੇ ਕਲੇਜੇ ਵਿਚ ਅੱਗ ਲਗਦੀ ਹੈ। ਇਹਨਾਂ ਨੂੰ ਭਗਵਾਨ ਸੰਭਾਲੇ। ਇਹਨਾਂ ਕੰਮਾਂ ਕਰਕੇ ਹੀ ਤਾਂ ਜਵਾਨੀ ਵਿਚ ਰੰਡੀ ਹੋਈ। ਦੂਜਿਆਂ ਦਾ ਪੈਸਾ ਖਾ ਕੇ ਜਿਹੜਾ ਨੱਸ ਗਿਆ ਹੈ ਉਹ ਕਦੀ ਵੀ ਜਿਉਂਦਾ ਨਾ ਪਰਤੇ।''

ਪੰਡਤਾਣੀ ਨੇ ਤਿਮੰਜਲੇ ਮਕਾਨ ਦੀ ਮਾਲਕਣ ਖਤਰਾਣੀ ਦੀ ਜਵਾਨੀ ਦੇ ਪਾਪਾਂ ਦਾ ਵੀ ਪ੍ਰਚਾਰ ਸ਼ੁਰੂ ਕਰ ਦਿੱਤਾ।

ਸਾਹਮਣੇ ਗਲੀ ਪਾਰ ਦੇ ਛੱਜੇ ਵਿਚ ਇਕ ਨੂੰਹ ਕੁਝ ਉਧੇੜਬੁਣ ਕਰ ਰਹੀ ਸੀ। ਉਸਨੇ ਉਠ ਕੇ ਪਰਦੇ ਲਈ ਜੰਗਲੇ ਤੇ ਇਕ ਚਾਦਰ ਪਾ ਦਿੱਤੀ।

ਖੱਬੇ ਪਾਸੇ ਦੇ ਮਕਾਨ ਵਿਚੋਂ ਇਕ ਬਾਬੂ ਛਤਰੀ ਫੜੀ ਦਫਤਰ ਜਾਣ ਲਈ ਨਿਕਲਿਆ। ਮੂੰਹ ਵਿਚ ਪਾਨ ਪਾ ਕੇ ਉਸਨੇ ਲੜਨ ਵਾਲੀਆਂ ਤੀਵੀਆਂ ਨੂੰ ਭਰੋਸਾ ਦਿੱਤਾ – ''ਪੰਡਤ ਜੀ ਨੂੰ ਪਰਤਣ ਦਿਉ। ਸਾਰੀ ਪੁੱਛ-ਗਿੱਛ ਹੋ ਜਾਵੇਗੀ। ਗ੍ਰਹਿਸਤੀਆਂ ਦੇ ਮੁਹੱਲੇ ਵਿਚ ਐਸੇ-ਵੈਸੇ ਲੋਕ ਕਿਵੇਂ ਰਹਿ ਸਕਦੇ ਹਨ? ਇਕੱਲੇ ਰਹਿਣ ਵਾਲਿਆਂ ਲਈ ਬਾਜ਼ਾਰ ਵਿਚ ਬੈਠਕਾਂ ਤੇ ਹੋਟਲ ਹਨ।''

ਕੇਵਲ ਚੰਦ ਨੂੰ ਆਪ ਦਫਤਰ ਜਾਣ ਦੀ ਛੇਤੀ ਸੀ। ਇਸ ਵਿਰੋਧ ਕਾਰਣ ਉਸਦੇ ਹੱਥ-ਪੈਰ ਉਲਝ ਰਹੇ ਸਨ। ਉਹ ਕੁਝ ਨਾ ਬੋਲਿਆ। ਕੋਠੜੀ ਨੂੰ ਤਾਲਾ ਲਗਾ ਕੇ, ਸਿਰ ਝੁਕਾਈ ਗਲੀ ਵਿਚੋਂ ਜਾ ਰਿਹਾ ਸੀ। ਖਤਰਾਣੀ ਨੇ ਉਸਨੂੰ ਨਿਸ਼ਾਨਾ ਬਣਾ ਕੇ ਵਿਰੋਧ ਦੀ ਆਵਾਜ਼ ਉੱਚੀ ਕੀਤੀ।

ਸ਼ਾਮ ਵੇਲੇ ਕੇਵਲ ਚੰਦ. ਮੁਸੀਬਤ ਨੂੰ ਜਿੰਨੀ ਦੇਰ ਹੋ ਸਕੇ ਟਾਲਣ ਦੀ ਨੀਅਤ ਨਾਲ ਘਰ ਦੇਰ ਨਾਲ ਪਰਤਿਆ। ਆਪਣੇ ਸ਼ਰੀਫ ਹੋਣ ਦਾ ਵਿਸ਼ਵਾਸ ਪੈਦਾ ਕਰਨ ਲਈ ਉਹ ਗਲੀ ਵਿਚ ਆਉਣ ਵੇਲੇ ਅੱਖਾਂ ਝੁਕਾ ਕੇ ਤੁਰ ਰਿਹਾ ਸੀ। ਇਸ ਘਰੋਂ ਉਸ ਘਰ ਆਂਦੀਆਂ ਜਾਂਦੀਆਂ, ਫਟੀਆਂ ਤੇ ਮੈਲੀਆਂ ਧੋਤੀਆਂ ਵਿਚ ਨਜ਼ਰ ਦੀ ਪਹੁੰਚ ਤੋਂ ਦੂਰ ਨਾ ਰਹਿ ਸਕਣ ਵਾਲੇ ਸਰੀਰ ਵਾਲੀਆਂ ਤੀਵੀਆਂ ਨੂੰ ਪਰਦਾ ਕਰ ਲੈਣ ਲਈ ਸੁਚੇਤ ਕਰਨ ਵਾਸਤੇ ਉਹ ਖੰਘਦਾ ਵੀ ਜਾ ਰਿਹਾ ਸੀ।

ਖਤਰਾਣੀ ਹਾਲੇ ਵੀ ਉਡੀਕ ਕਰਦੀ ਛੱਜੇ ਵਿਚ ਖੜੀ ਸੀ। ਕੇਵਲ ਨੂੰ ਵੇਖਦਿਆਂ ਹੀ ਉਸਨੇ ਸਵੇਰ ਤੋਂ ਰੁਕੇ ਸੰਗਰਾਮ ਦੀ ਲਲਕਾਰ ਨਾਲ ਸਾਰੀ ਗਲੀ ਨੂੰ ਗੂੰਜਾ ਦਿੱਤਾ।

ਇਸ ਲਲਕਾਰ ਨਾਲ ਪੰਡਤਾਣੀ ਵੀ ਬਾਹਰ ਨਿਕਲੀ ਅਤੇ ਖਤਰਾਣੀ ਦੇ ਭੈੜੇ ਕੰਮਾਂ ਦਾ ਇਸ਼ਤਿਹਾਰ ਛਾਪ ਕੇ ਉਸਦਾ ਇਤਿਹਾਸ ਬਿਆਨ ਕਰਨ ਲੱਗੀ। ਕੇਵਲ ਚੰਦ ਉਰਦੂ ਅਤੇ ਕਿਤਾਬੀ ਹਿੰਦੀ ਜਾਣਦਾ ਸੀ। ਲਖਨਊ ਦੀ ਇਲਾਕਈ ਬੋਲੀ ਸਮਝਣ ਵਿਚ ਉਸਨੂੰ ਪਰੇਸ਼ਾਨੀ ਹੋ ਰਹੀ ਸੀ, ਪਰ ਇਸ ਪਹਿਲੀ ਹੀ ਸ਼ਾਮ ਉਸਨੂੰ ਆਪਣੇ ਗੁਆਂਢੀਆਂ ਬਾਰੇ

ਕਾਫੀ ਜਾਣਕਾਰੀ ਮਿਲ ਰਹੀ ਸੀ।

ਹਨੇਰਾ ਹੋ ਜਾਣ ਅਤੇ ਸਾਰੇ ਮਕਾਨਾਂ ਵਿਚ ਰੌਸ਼ਨੀ ਹੋ ਜਾਣ ਕਾਰਣ ਕੇਵਲ ਨੇ ਵੀ ਇਕ ਮੋਮਬੱਤੀ ਜਗਾ ਲਈ। ਤੀਵੀਆਂ ਦੇ ਯੁੱਧ ਦਾ ਸ਼ੋਰ ਕੁਝ ਸਮਾਂ ਪਹਿਲਾਂ ਰੁਕ ਚੁੱਕਾ ਸੀ। ਹੇਠਾਂ ਗਲੀ ਵਿਚੋਂ ਆਵਾਜ਼ ਸੁਣੀ – "ਓਏ ਨਵੇਂ ਬਾਬੂ ਜੀ। ਜ਼ਰਾ ਹੇਠਾਂ ਤਸ਼ਰੀਫ ਲਿਆਣ ਦੀ ਤਕਲੀਫ ਕਰੋ।"

ਗਲੀ ਵਿਚ ਮਰਦਾਂ ਦਾ ਇਕ ਪ੍ਰਤੀਨਿਧੀ ਮੰਡਲ ਖੜਾ ਸੀ। ਕੋਈ ਪ੍ਰਸ਼ਨ ਕੀਤੇ ਬਿਨਾਂ ਉਨ੍ਹਾਂ ਲੋਕਾਂ ਨੇ ਗ੍ਰਿਹਿਸਤੀਆਂ ਦੇ ਮੁਹੱਲੇ ਵਿਚ ਇਕੱਲੇ ਮਰਦਾਂ ਦੇ ਆ ਕੇ ਰਹਿਣ ਉਪਰ ਆਪਣਾ ਇਤਰਾਜ਼ ਪ੍ਰਗਟ ਕੀਤਾ। ਕੇਵਲ ਚੰਦ ਪੰਡਤ ਨੂੰ ਆਪਣਾ ਪਰਿਵਾਰ ਲਿਆਉਣ ਦੀ ਗੱਲ ਕਹਿ ਚੁਕਾ ਸੀ। ਉਹੀ ਵਿਸ਼ਵਾਸ ਉਸਨੇ ਇਹਨਾਂ ਲੋਕਾਂ ਸਾਹਮਣੇ ਵੀ ਦੋਹਰਾਇਆ ਕਿ ਤਿੰਨ-ਚਾਰ ਦਿਨਾਂ ਦੀ ਛੁੱਟੀ ਮਿਲਦਿਆਂ ਹੀ ਉਹ ਪਰਿਵਾਰ ਨੂੰ ਲੈ ਆਵੇਗਾ। ਫਿਰ ਉਸਨੂੰ ਜ਼ਾਤ, ਧਰਮ, ਖਾਨਦਾਨ, ਵੰਸ਼ ਬਾਰੇ ਪੁੱਛਗਿੱਛ ਹੋਈ। ਪ੍ਰਤੀਨਿਧੀ ਪੰਡਤ ਉਸਨੂੰ ਸਾਰਿਆਂ ਦੀ ਇਜ਼ੱਤ ਦਾ ਧਿਆਨ ਕਰਕੇ ਛੇਤੀ ਹੀ ਜਨਾਨੀ ਤੇ ਮੁੰਡੇ ਨੂੰ ਲਿਆਉਣ ਦੀ ਨਸੀਹਤ ਕਰਕੇ ਚਲਾ ਗਿਆ।

ਕੇਵਲ ਨੇ ਮੰਜੀ ਤੇ ਲੇਟ ਕੇ ਸੁੱਖ ਦਾ ਸਾਹ ਲਿਆ। ਪਰਿਵਾਰ ਨੂੰ ਲਿਆਣ ਦਾ ਭਰੋਸਾ ਤਾਂ ਉਸਨੇ ਦੇ ਦਿੱਤਾ ਪਰ ਦੋ ਮੰਜੀਆਂ ਦੀ ਥਾਂ ਵਿਚ ਸਾਰੇ ਪਰਿਵਾਰ ਨੂੰ ਕਿਵੇਂ ਰਖੇ ਅਤੇ ਛੱਡੇ ਤਾਂ ਕਿਸਨੂੰ ਛੱਡ ਕੇ ਆਵੇ? ਚੌਕਾ ਕਿਥੇ ਬਣਾਵੇਗਾ? ਪੌੜੀਆਂ ਤੋਂ ਪਾਣੀ ਭਰ-ਭਰ ਕੇ ਲਿਆਣ ਨਾਲ ਉਹਦੀ ਜਾਨ ਨਿਕਲ ਜਾਵੇਗੀ।

ਮਰਦਾਂ ਦੇ ਸੰਤੁਸ਼ਟ ਹੋ ਜਾਣ ਤੋਂ ਬਾਅਦ ਵੀ ਤੀਵੀਆਂ ਦਾ ਵਿਰੋਧ ਬਿਲਕੁਲ ਨਾ ਘਟਿਆ। ਖਾਸ ਕਰਕੇ ਤਿਮੰਜ਼ਲੇ ਮਕਾਨ ਦੇ ਉਪਰ ਵਾਲੇ ਛੱਜੇ ਤੋਂ। ਨਤੀਜੇ ਵਜੋਂ ਗਲੀ ਵਿਚ ਆਮ ਤੌਰ ਤੇ ਤੀਵੀਆਂ ਕਲੇਸ਼ ਕਰਦੀਆਂ। ਕੇਵਲ ਦੀ ਗਲੀ ਦੇ ਇਤਿਹਾਸ ਬਾਰੇ ਜਾਣਕਾਰੀ ਵਧਦੀ ਜਾਂਦੀ। ਉਸਨੂੰ ਪਤਾ ਲਗ ਗਿਆ ਕਿ ਪੰਡਤ ਦੇ ਮਕਾਨ ਨਾਲ ਲਗਦਾ ਤਿਮੰਜਲਾ ਮਕਾਨ ਵਿਧਵਾ ਖਤਰਾਣੀ ਦਾ ਹੈ। ਉਸ ਵਿਚ ਦੋ ਕਿਰਾਏਦਾਰ ਹਨ। ਖਤਰਾਣੀ ਦੋ ਬੱਚਿਆਂ ਤੋਂ ਬਾਅਦ ਵੀਹ-ਇੱਕੀ ਸਾਲ ਦੀ ਉਮਰ ਤੋਂ ਵਿਧਵਾ ਹੈ। ਉਸਦੀ ਕੁੜੀ ਮਰ ਗਈ ਹੈ। ਮੁੰਡਾ ਛੋਟੀ ਉਮਰ ਤੋਂ ਹੀ ਸੱਟਾ ਖੇਡਣ ਲੱਗਾ ਸੀ। ਵਿਆਹ ਹੁੰਦਿਆਂ ਹੀ ਸੱਟੇ ਵਿਚ ਵੱਡਾ ਨੁਕਸਾਨ ਹੋਣ ਕਾਰਣ ਕਰਜ਼ਾ ਮੰਗਣ ਵਾਲਿਆਂ ਦੇ ਡਰ ਕਾਰਣ ਦੌੜ ਗਿਆ ਸੀ। ਖਤਰਾਣੀ ਦੇ ਦੋ ਹੋਰ ਵੀ ਮਕਾਨ ਸਨ। ਕਰਜ਼ਾ ਲੈਣ ਵਾਲਿਆਂ ਨੂੰ ਉਸਨੇ ਅੰਗੂਠਾ ਵਿਖਾ ਦਿੱਤਾ ਸੀ। ਚੋਰੀ ਚੋਰੀ ਗਹਿਣੇ ਰੱਖ ਕੇ ਪੈਸਾ ਵਿਆਜ਼ੀ ਦਿੰਦੀ ਸੀ। ਉਸਦੀ ਨੂੰਹ ਬੜੀ ਸੋਹਣੀ ਹੈ। ਉਹ ਸੱਸ ਤੋਂ ਦੋ ਕਦਮ ਅੱਗੇ ਹੈ। ਸੱਸ ਉਸਨੂੰ ਕਿਸੇ ਦੇ ਘਰ ਆਣ-ਜਾਣ ਨਹੀਂ ਦੇਂਦੀ। ਆਪ ਸ਼ਹਿਰ ਵਿਚ ਫਿਰਦੀ ਰਹਿੰਦੀ ਹੈ ਤੇ ਨੂੰਹ ਨੂੰ ਘਰ ਵਿਚ ਛੱਡ ਕੇ ਤਾਲਾ ਲਗਾ ਜਾਂਦੀ ਹੈ।

ਵਿਰੋਧ ਦਾ ਪਹਿਲਾ ਉਬਾਲ ਬਹਿ ਗਿਆ ਸੀ। ਕੇਵਲ ਦੇ ਆਣ ਨਾਲ ਗੁਆਂਢ ਦੇ ਮਕਾਨਾਂ ਵਿਚ ਸੁਰੱਖਿਅਤ ਤੀਵੀਂ ਸੁਹੱਣਪ ਬਾਰੇ ਸ਼ਕ ਦਾ ਜਿਹੜਾ ਤੂਫਾਨ ਖੜਾ ਹੋ ਗਿਆ ਸੀ ਉਸਨੇ ਕੇਵਲ ਦੇ ਦਿਲ ਵਿਚ ਉਤਸੁਕਤਾ ਜਗਾਈ। ਹੁਣ ਗਲੀ ਦੇ ਲੋਕ ਕੇਵਲ ਨੂੰ ਬਰਦਾਸ਼ਤ ਕਰਨ ਲੱਗੇ ਸਨ। ਗੁਆਂਢੀ ਉਸਨੂੰ ਆਪਣੇ ਰਾਸ਼ਨ ਕਾਰਡ ਦੇ ਕੇ ਚੀਨੀ ਲਿਆਣ ਲਈ ਕਹਿੰਦੇ। ਹੋਰ ਮਦਦ ਵੀ ਲੈਣ ਲੱਗੇ। ਹੁਣ ਉਹ ਥੋੜ੍ਹਾ ਇਧਰ ਉਧਰ ਦੀ ਖਬਰ ਵੀ ਰਖਣ ਲੱਗਾ। ਸਾਹਮਣੇ ਮਕਾਨ ਦੀਆਂ ਬਾਰੀਆਂ ਹੁਣ ਉਸ ਸਖ਼ਤੀ ਨਾਲ ਬੰਦ

ਨਹੀਂ ਸੀ ਹੁੰਦੀਆਂ। ਖਤਰਾਣੀ ਦੇ ਮਕਾਨ ਵਿਚ ਤੀਵੀਆਂ ਛੱਜੇ ਦੇ ਜੰਗਲੇ ਉਪਰ ਗਿੱਲੀਆਂ ਧੋਤੀਆ ਸੁਕਣੇ ਪਾਣ ਆਂਦੀਆਂ ਤਾਂ ਕੇਵਲ ਦੀ ਬਾਰੀ ਵਲ ਵੀ ਵੇਖ ਜਾਂਦੀਆਂ। ਵਿਚਲੀ ਮੰਜ਼ਲ ਦੀ ਬੰਗਾਲਣ ਪੱਲੂ ਇਧਰ-ਉਧਰ ਹੋਣ ਤੇ ਵੀ ਬੇਝਿਜਕ ਛੱਜੇ ਤੇ ਬਹਿ ਕੇ ਸਬਜ਼ੀ ਕਟਦੀ ਰਹਿੰਦੀ। ਇਸ ਤਰ੍ਹਾਂ ਦਿਸਣ ਵਾਲੀਆਂ ਤੀਵੀਆਂ ਆਮ ਤੌਰ ਤੇ ਪੀਲੀਆਂ, ਸਾਂਵਲੀਆਂ ਤੇ ਮੁਰਝਾਈਆਂ ਹੋਈਆਂ ਸਨ। ਹਾਲਾਂ ਕਿ ਸਾਹਮਣੇ ਮਕਾਨ ਵਿਚਲੀ ਨੂੰਹ ਦੀਆਂ ਅੱਖਾਂ ਬੜੀਆਂ ਨਸ਼ੀਲੀਆਂ ਤੇ ਉਹਦਾ ਚਿਹਰਾ ਬੜਾ ਨਮਕੀਨ ਸੀ। ਕੇਵਲ ਨੂੰ ਇਧਰ ਉਧਰ ਵੇਖਣ ਦੀ ਬਹੁਤੀ ਰੁਚੀ ਨਹੀਂ ਸੀ। ਕਿਧਰੇ ਨਜ਼ਰ ਚਲੀ ਜਾਂਦੀ ਤਾਂ ਮੁਸਕਰਾ ਪੈਂਦਾ – ਕਿ ਇਸੇ ਲਈ ਐਸਾ ਸ਼ੋਰ-ਸ਼ਰਾਬਾ ਪਿਆ ਸੀ।

ਗਲੀ ਦੇ ਲੋਕ ਕੇਵਲ ਨੂੰ ਬਰਦਾਸ਼ਤ ਕਰਨ ਲੱਗੇ ਸਨ ਪਰ ਖਤਰਾਣੀ ਦਾ ਵਿਰੋਧ ਸ਼ਾਂਤ ਨਹੀਂ ਸੀ ਹੋਇਆ। ਉਹ ਗੁਆਂਢ ਦੀਆਂ ਤੇ ਆਪਣੇ ਮਕਾਨ ਦੀਆਂ ਨੂੰਹਾਂ ਨੂੰ 'ਪੰਜਾਬੀ' ਦੀ ਸ਼ੱਕ ਭਰੀ ਹਾਜ਼ਰੀ ਤੋਂ ਸੁਚੇਤ ਕਰਾਉਂਦੀ ਰਹਿੰਦੀ ਸੀ। ਉਸਦੀ ਆਪਣੀ ਨੂੰਹ ਜੇ ਇਕ ਪਲ ਵੀ ਛੱਜੇ ਤੇ ਰੁਕਦੀ ਖਤਰਾਣੀ ਹੱਥੋਂ ਡਿਗੀ ਕਹਿੰ ਦੀ ਥਾਲੀ ਵਾਂਗ ਇਸ ਤਰ੍ਹਾਂ ਠਨੰਬਰਦੀ ਕਿ ਕੇਵਲ ਚੰਦ ਦੀ ਨਜ਼ਰ ਛੱਜੇ ਉਪਰ ਜਾਏ ਬਿਨਾਂ ਨਾ ਰਹਿੰਦੀ। ਨਜ਼ਰ ਉਪਰ ਜਾ ਕੇ ਟਿਕ ਜਾਂਦੀ ਸੀ। ਨੂੰਹ ਦੇ ਨਜ਼ਰੋਂ ਉਹਲੇ ਹੋਣ ਨਾਲ ਕੇਵਲ ਦੇ ਦਿਲ ਦੀਆਂ ਡੂੰਘਾਣਾਂ ਵਿਚੋਂ ਇਕ ਸਾਹ ਨਿਕਲਦਾ ਸੀ ਜਿਵੇਂ ਪਿੰਡੇ ਵਿਚੋਂ ਕੰਡਾ ਖਿਚੇ ਜਾਣ ਨਾਲ ਪੀੜ ਜੇਹੀ ਹੁੰਦੀ ਹੈ।

ਕੇਵਲ ਚੰਦ ਦਾ ਕਵੀਆਂ ਵਾਲਾ ਦਿਲ ਨਹੀਂ ਸੀ। ਖਤਰਾਣੀ ਦੀ ਨੂੰਹ ਲੱਛਮੀ ਨੂੰ ਵੇਖ ਕੇ ਉਸਨੂੰ ਬੱਦਲਾਂ ਵਿਚੋਂ ਝਾਕਦੇ ਚੰਨ, ਤ੍ਰੇਲ ਨਾਲ ਧੋਤੇ ਚੰਪਾ ਦੇ ਫੁੱਲ, ਤਲਾਬ ਵਿਚ ਲਹਿਲਹਾਉਂਦੇ ਕੰਵਲ ਦੀ ਉਪਮਾ ਯਾਦ ਨਾ ਆਈ। ਉਸਨੂੰ ਇਉਂ ਲੱਗਾ ਜਿਵੇਂ ਜੌਹਰੀ ਦੀ ਦੁਕਾਨ ਵਿਚ ਡੱਬੀ ਖੁਲ੍ਹਣ ਨਾਲ ਰੂੰ ਵਿਚ ਲਪੇਟੇ ਕਿਸੇ ਮੋਤੀ ਉਪਰ ਉਹਦੀ ਨਜ਼ਰ ਪੈ ਗਈ ਹੋਵੇ। ਲੱਛਮੀ ਦਾ ਰੰਗ ਉਸਨੂੰ ਇਉਂ ਲਗਦਾ ਜਿਵੇਂ ਕੇਲੇ ਦਾ ਰੁੱਖ ਚੀਰ ਕੇ ਵਿਚੋਂ ਚਿੱਟਾ ਤੇ ਚਿਕਨਾ ਡੰਡਾ ਕਢ ਲਿਆ ਹੋਵੇ। ਉਸਦੀਆਂ ਵੱਡੀਆਂ ਤੇ ਮੋਟੀਆਂ ਅੱਖਾਂ ਉਸਦੇ ਚਿਹਰੇ ਤੇ ਚਮਕਦੀਆਂ ਸਨ। ਮੱਥੇ ਦੀ ਲਾਲ ਬਿੰਦੀ ਇਸ ਤਰ੍ਹਾਂ ਲਗਦੀ ਜਿਵੇਂ ਕਿਸੇ ਨੇ ਹਾਥੀ ਦੰਦ ਵਿਚ ਲਾਲ ਨਗੀਨਾ ਜੜ ਦਿੱਤਾ ਹੋਵੇ। ਉਹ ਛੱਜੇ ਉਪਰ ਆਉਂਦੀ ਤਾਂ ਇਕ ਨਜ਼ਰ ਕੇਵਲ ਚੰਦ ਦੀ ਬਰਸਾਤੀ ਦੀ ਬਾਰੀ ਵਲ ਜ਼ਰੂਰ ਮਾਰਦੀ। ਕੇਵਲ ਨੂੰ ਬੈਠਾ ਵੇਖ ਕੇ ਡਰ ਨਾਲ ਦੋੜਦੀ ਨਹੀਂ ਸੀ।

ਕੇਵਲ ਦੇ ਉਸ ਗਲੀ ਵਿਚ ਆਉਣ ਨਾਲ ਜਿਹੜਾ ਵਿਰੋਧ ਹੋਇਆ ਸੀ ਉਸਦੀ ਯਾਦ ਤੋਂ ਕੋਈ ਅਣਉਚਿਤ ਹਿੰਮਤ ਕਰਦਿਆ ਡਰਨਾ ਸੁਭਾਵਿਕ ਸੀ. ਤੇ ਫਿਰ ਖਤਰਾਣੀ ਦੇ ਹੀ ਘਰ। ਇਹ ਸ਼ੇਰਨੀ ਦੀ ਗੁਫਾ ਵਿਚ ਜਾ ਕੇ ਉਸਦੇ ਬੱਚਿਆ ਨੂੰ ਹੱਥ ਪਾਣ ਵਰਗਾ ਸੀ ਪਰ ਉਸਦੀ ਨਜ਼ਰ ਮਲੋਮਲੀ ਖਤਰਾਣੀ ਦੇ ਛੱਜੇ ਵਲ ਚਲੀ ਜਾਂਦੀ ਅਤੇ ਲੱਛਮੀ ਨੂੰ ਵੇਖ ਕੇ ਉਥੇ ਹੀ ਟਿਕੀ ਰਹਿੰਦੀ। ਦੋ ਹਫਤਿਆਂ ਵਿਚ ਹੀ ਲੱਛਮੀ ਨਾਲ ਉਹਦਾ ਅੱਖ-ਮਟੱਕਾ ਸ਼ੁਰੂ ਹੋ ਗਿਆ। ਲੱਛਮੀ ਨੇ ਵੇਖਿਆ ਤੇ ਖੜੀ ਰਹੀ। ਤਿੰਨ-ਚਾਰ ਦਿਨਾਂ ਬਾਅਦ ਫਿਰ ਅੱਖ ਮਿਲੀ ਤਾਂ ਲੱਛਮੀ ਮੁਸਕਰਾ ਪਈ। ਉਸ ਵੇਲੇ ਕੇਵਲ ਇਹ ਫਰਕ ਨਾ ਕਰ ਸਕਿਆ ਕਿ ਫੁੱਲਾਂ ਦੀ ਵਰਖਾ ਹੋਈ ਕਿ ਮੋਤੀ ਬਿਖਰ ਗਏ। ਉਹ ਬੇਵਸ ਹੋ ਕੇ ਆਪਣੀ ਮੰਜੀ ਤੋਂ ਉਛਲ ਗਿਆ। ਨਤੀਜੇ ਦੀ ਪਰਵਾਹ ਨਾ ਕਰਕੇ ਲੱਛਮੀ ਵਲ ਵੇਖਣ ਲੱਗਾ। ਨੇੜੇ ਪਹੁੰਚਣ ਲਈ ਉਹ ਕੁਝ ਵੀ ਕਰਨ ਵਾਸਤੇ ਤਿਆਰ ਸੀ।

ਲੱਛਮੀ ਆਮ ਤੌਰ ਤੇ ਕਢਾਈ-ਬੁਣਾਈ ਦਾ ਕੰਮ ਲੈ ਕੇ ਛੱਜੇ ਵਿਚ ਕੇਵਲ ਦੀ ਬਰਸਾਤੀ ਵਾਲੇ ਪਾਸੇ ਆ ਬਹਿੰਦੀ। ਗਜ ਕੁ ਉਚੇ ਲੋਹੇ ਦੇ ਛੱਜੇ ਦਾ ਉਹਲਾ ਹੋਣ ਕਾਰਣ ਉਹ ਗੁਆਂਢ ਦੇ ਮਕਾਨਾਂ ਦੀਆਂ ਬਾਰੀਆਂ ਵਿਚੋਂ ਨਾ ਦਿਸਦੀ। ਛੱਜੇ ਦੀਆਂ ਮੋਰੀਆਂ ਨਾਲ ਅੱਖਾਂ ਲਗਾ ਕੇ ਉਹ ਕੇਵਲ ਵਲ ਵੇਖਦੀ ਰਹਿੰਦੀ। ਮੋਰੀਆਂ ਦੇ ਨੇੜੇ ਹੋਣ ਕਾਰਣ ਉਹ ਤਾਂ ਕੇਵਲ ਦੀਆਂ ਸਾਰੀਆਂ ਕਾਰਗੁਜ਼ਾਰੀਆਂ ਨੂੰ ਸਾਫ ਵੇਖ ਸਕਦੀ ਸੀ ਪਰ ਕੇਵਲ ਸਿਰਫ ਇਹੀ ਜਾਣ ਸਕਦਾ ਸੀ ਕਿ ਲੱਛਮੀ ਉਹਦੇ ਸਾਹਮਣੇ ਬੈਠੀ ਹੈ। ਕਈ ਵਾਰ ਲੱਛਮੀ ਉਪਰ ਛੱਤ ਤੇ ਜਾ ਕੇ ਹੇਠਾਂ ਕੁਝ ਸੁਟਣ ਦੇ ਬਹਾਨੇ ਕੇਵਲ ਨੂੰ ਆਪਣੀ ਮੁਸਕ੍ਰਾਹਟ ਦੀ ਇਕ ਝਲਕ ਵਿਖਾ ਜਾਂਦੀ। ਉਹ ਤੜਫ ਕੇ ਰਹਿ ਜਾਂਦਾ।

ਕੇਵਲ ਦਾ ਦਿਲ ਕਰਦਾ ਕਿ ਆਪਣੀ ਬਰਸਾਤੀ ਵਿਚ ਹੀ ਬੈਠਾ ਰਹੇ। ਦਫ਼ਤਰ ਨਾ ਜਾਵੇ। ਲੱਛਮੀ ਨੂੰ ਸਾਹਮਣੇ ਮੁਸਕ੍ਰਾਂਦਿਆਂ ਵੇਖ ਕੇ ਉਸਦਾ ਦਿਲ ਇਉਂ ਤੜਫ ਪੈਂਦਾ ਕਿ ਸਿਰ ਫਟਣ ਦੀ ਫਿਕਰ ਨਾ ਕਰਕੇ ਸਾਹਮਣੇ ਛੱਜੇ ਤੇ ਚੜ੍ਹ ਜਾਵੇ। ਉਸਦੀਆਂ ਅੱਖਾਂ ਨੇ ਕੰਧ ਦੀਆਂ ਇੱਟਾਂ ਗਿਣ ਕੇ ਹਿਸਾਬ ਲਗਾ ਲਿਆ ਸੀ ਕਿ ਉਸਦੀ ਛੱਤ ਤੋਂ ਉਪਰ ਉਠਣ ਵਾਲੀ ਖਤਰਾਨੀ ਦੇ ਮਕਾਨ ਦੀ ਦੂਸਰੀ ਮੰਜ਼ਿਲ ਬਾਰਾਂ ਫੁੱਟ ਅਤੇ ਤੀਸਰੀ ਮੰਜ਼ਿਲ ਦਸ ਫੁੱਟ ਉੱਚੀ ਹੈ। ਛੱਜੇ ਦੀ ਉਚਾਈ ਦੋ ਫੁੱਟ ਹੋਵੇਗੀ। ਛੇ ਫੁੱਟ ਤਾਂ ਉਹ ਮੰਜੀ ਰਖ ਕੇ ਚੜ੍ਹ ਜਾਵੇਗਾ। ਹੋਰ ਅੱਗੇ ਛੇ ਫੁੱਟ ਕੀ ਹੈ! ਦਫਤਰ ਵਿਚ ਡ੍ਰਾਫਟਮੈਨੀ ਕਰਦਿਆਂ ਖਤਰਾਣੀ ਦੇ ਛੱਜੇ ਦੀ ਬਨਾਵਟ ਹੀ ਅੱਖਾਂ ਸਾਹਮਣੇ ਨੱਚਦੀ ਦਿਸਦੀ।

ਨਵੰਬਰ ਦਾ ਮਹੀਨਾ ਬੀਤ ਰਿਹਾ ਸੀ। ਉਪਰ ਟੀਨਾਂ ਦੀ ਛੱਤ ਹੋਣ ਕਾਰਣ ਕੇਵਲ ਬਰਸਾਤੀ ਰਾਤੀਂ ਕਾਫੀ ਠੰਢੀ ਹੋ ਜਾਂਦੀ ਸੀ। ਗੁਆਂਢ ਦੀਆਂ ਗਲੀਆ ਵਿਚ ਵਿਆਹ ਹੋ ਰਹੇ ਸਨ। ਠੰਢ ਕਾਰਣ ਨੀਂਦ ਨਾ ਆਣ ਕਾਰਣ ਉਹ ਤੀਵੀਆਂ ਦੇ ਗੌਣ ਸੁਣਦਾ ਰਿਹਾ ਤੇ ਕੁਝ ਸਮਝ ਕੇ ਮੁਸਕ੍ਰਾਇਆ। ਉਹ ਲਖਨਊ ਆਇਆ ਤਾਂ ਗਰਮੀ ਦਾ ਮੌਸਮ ਸੀ। ਠੰਢ ਤੋਂ ਬਚਣ ਲਈ ਉਹ ਰਜਾਈ ਨਾਲ ਨਹੀਂ ਸੀ ਲਿਆਇਆ। ਦਿਨੇ ਤਾਂ ਉਸਨੂੰ ਠੰਢ ਨਾ ਲਗਦੀ ਪਰ ਰਾਤੀਂ ਠੰਢ ਕਰਕੇ ਨੀਂਦ ਨਹੀਂ ਸੀ ਆਉਂਦੀ। ਉਸ ਵੇਲੇ ਸੋਚਦਾ - ਛੱਜੇ ਤੇ ਚੜ੍ਹ ਕੇ ਲੱਛਮੀ ਕੋਲ ਪਹੁੰਚ ਜਾਵੇ। ਐਤਵਾਰ ਛੁੱਟੀ ਦੇ ਦਿਨ ਦੁਪਹਿਰੇ ਟੀਨਾਂ ਵਿਚੋਂ ਆਉਂਦੀ ਗਰਮੀ ਵਿਚ ਲੇਟਿਆ ਉਹ ਨਿਰੰਤਰ ਲੱਛਮੀ ਦੇ ਛੱਜੇ ਵਲ ਵੇਖਦਾ ਰਿਹਾ। ਲੱਛਮੀ ਵੀ ਨਾਲ ਉਂਨ ਤੇ ਸਲਾਈਆਂ ਲੈ ਕੇ ਛੱਜੇ ਤੇ ਆਣ ਬੈਠੀ। ਥੋੜ੍ਹੀ ਥੋੜ੍ਹੀ ਦੇਰ ਬਾਅਦ ਉਸ ਵਲ ਵੇਖ ਕੇ ਮੁਸਕਰਾਉਂਦੀ।

ਕੇਵਲ ਸੋਚ ਰਿਹਾ ਸੀ – ਮੋਟੀ ਖਤਰਾਣੀ ਇਸ ਵੇਲੇ ਚਾਦਰ ਦੀ ਬੁਕਲ ਮਾਰ ਕੇ ਸ਼ਹਿਰ ਘੁੰਮਣ ਜਾ ਕਿਸੇ ਦੇ ਘਰ ਵਿਆਹ ਤੇ ਗਈ ਹੋਵੇਗੀ। ਇਸੇ ਲਈ ਤਾਂ ਲੱਛਮੀ ਨਿਧੜਕ ਹੋ ਕੇ ਐਨੀ ਦੇਰ ਤੋਂ ਬੈਠੀ ਹੈ। ਪੌੜੀਆਂ ਨੂੰ ਕੁੰਡੀ ਲਗਾ ਕੇ ਗਈ ਹੋਵੇਗੀ। ਉਹ ਛੱਜੇ ਤੋਂ ਜਾ ਸਕਦਾ ਸੀ। ਦੁਪਹਿਰ ਸੀ, ਸਾਰੇ ਲੋਕ ਵੇਖ ਲੈਣਗੇ। ਲੱਛਮੀ ਨਾਲ ਪਹਿਲਾਂ ਗੱਲ ਹੋ ਜਾਵੇ ਤਾਂ . . ਗੱਲ ਕਿਵੇਂ ਹੋਵੇ?

ਕੇਵਲ ਨੇ ਲੱਛਮੀ ਨੂੰ ਦੂਰੋਂ ਹੀ ਕਈ ਵਾਰ ਵੇਖਿਆ ਸੀ। ਗੱਲ ਕਰ ਸਕਣ ਦਾ ਸਵਾਲ ਹੀ ਨਹੀਂ ਸੀ ਪਰ ਲੱਛਮੀ ਦੇ ਪਿਆਰ ਵਿਚ ਉਸਦਾ ਦਿਲ ਤੇ ਦਿਮਾਗ ਥੱਕ ਰਹੇ ਸਨ। ਉਹ ਇਸ ਪਿਆਰ ਲਈ ਖ਼ਤਰਾ ਮੁੱਲ ਲੈਣ ਲਈ ਵੀ ਤਿਆਰ ਸੀ। ਇਹ ਪਿਆਰ ਕਿਹੋ ਜਿਹਾ ਸੀ? ਤੀਵੀਂ - ਮਰਦ ਦਾ ਪਿਆਰ, ਜਿਸਦਾ ਕਾਰਣ ਸਿਰਫ ਕੁਦਰਤੀ ਹੁੰਦਾ ਹੈ।

ਮੰਗਲਵਾਰ ਦਫ਼ਤਰੋਂ ਪਰਤਦਿਆਂ ਉਹ ਕੁਝ ਦੇਰ ਲਈ ਕਿਧਰੇ ਰੁਕ ਗਿਆ ਸੀ। ਹੋਟਲ

ਤੋਂ ਖਾਣਾ ਖਾ ਕੇ ਸੂਰਜ ਡੁੱਬਣ ਵੇਲੇ ਗਲੀ ਵਿਚੋਂ ਲੰਘ ਰਿਹਾ ਸੀ ਕਿ ਉਸਨੇ ਖਤਰਾਣੀ ਤੇ ਉਹਦੇ ਪਿੱਛੇ ਨੂੰਹ ਨੂੰ ਹੱਥਾਂ ਵਿਚ ਪ੍ਰਸਾਦ ਦੇ ਡੂੰਨੇ ਫੜੀ ਘਰੋਂ ਨਿਕਲਦਿਆਂ ਵੇਖਿਆ। ਲੱਛਮੀ ਨਾਲ ਉਹਦੀਆਂ ਅੱਖਾਂ ਚਾਰ ਹੋਈਆਂ। ਉਸਨੇ ਬਿਨਾਂ ਮੁਸਕਰਾਏ ਤੋਂ ਨਜ਼ਰਾਂ ਝੁਕਾ ਲਈਆਂ। ਦੁਬਲੀ ਪਤਲੀ ਹਾਥੀ ਦੰਦ ਦੀ ਮੂਰਤ ਲੱਛਮੀ ਕੇਵਲ ਨੂੰ ਦੂਰੋਂ ਜਿਹੋ ਜੇਹੀ ਦਿਸਦੀ ਸੀ ਨੇੜੇ ਆ ਕੇ ਉਸ ਤੋਂ ਦਸ ਗੁਣਾ ਸੋਹਣੀ ਲੱਗੀ। ਜਿਵੇਂ ਲੱਛਮੀ ਦੇ ਸਰੀਰ ਦੀ ਖ਼ੁਸ਼ਬੋ ਸਾਹਾਂ ਥਾਵੀਂ ਉਸਦੇ ਦਿਲ ਵਿਚ ਭਰ ਗਈ। ਉਸਦਾ ਖ਼ੂਨ ਉਬਾਲੇ ਖਾਣ ਲੱਗਾ।

ਕੇਵਲ ਚੁੱਪਚਾਪ ਆਪਣੀ ਬਰਸਾਤੀ ਵਿਚ ਚੜ ਗਿਆ। ਸੋਚਿਆ ਕਿ ਨੂੰਹ ਸੱਸ ਅਮੀਨਾਬਾਦ ਵਿਚ ਹਨੂਮਾਨ ਦੇ ਮੰਦਰ ਜਾ ਰਹੀਆਂ ਹਨ। ਉਹ ਵਾਪਸ ਪਰਤਿਆ ਅਤੇ ਤੇਜ਼ ਕਦਮਾਂ ਨਾਲ ਅਮੀਨਾਬਾਦ ਵਲ ਤੁਰ ਪਿਆ। ਬਾਜ਼ਾਰ ਵਿਚ ਕੁਝ ਹੀ ਦੂਰ ਜਾ ਕੇ ਉਸਦੀਆਂ ਅੱਖਾਂ ਨੇ ਦੋਹਾਂ ਨੂੰ ਲੱਭ ਲਿਆ। ਉਨ੍ਹਾਂ ਨੂੰ ਨਜ਼ਰਾਂ ਵਿਚ ਰਖੀ ਉਹ ਬਾਜ਼ਾਰ ਦੇ ਦੂਜੇ ਪਾਸੇ ਤੁਰਨ ਲੱਗਾ।

ਮੰਦਰ ਤੋਂ ਬਾਹਰ ਫੁੱਲਾਂ ਤੇ ਪ੍ਰਸਾਦ ਦੀਆਂ ਦੁਕਾਨਾਂ ਉਪਰ ਬੜੀ ਭੀੜ ਸੀ। ਸੱਸ ਨੇ ਨੂੰਹ ਨੂੰ ਧੱਕੇ ਤੋਂ ਬਚਾਣ ਲਈ ਇਕ ਪਾਸੇ ਖੜਾ ਕੀਤਾ ਤੇ ਆਪ ਦੁਕਾਨਾ ਦੀ ਭੀੜ ਵਿਚ ਵੜ ਗਈ। ਨੂੰਹ ਘੁੰਡ ਕਢ ਕੇ, ਮਹਿੰਦੀ ਰੰਗੇ ਹੱਥਾਂ ਤੇ ਪ੍ਰਸਾਦ ਦਾ ਡੂੰਨਾ ਟਿਕਾਈ ਇਕ ਪਾਸੇ ਖੜੋਤੀ ਰਹੀ। ਉਸਦੀਆਂ ਵੱਡੀਆਂ ਵੱਡੀਆਂ ਅੱਖਾਂ ਭੀੜ ਉਪਰ ਤੈਰ ਰਹੀਆਂ ਸਨ।

ਕੇਵਲ ਸੱਸ ਨੂੰ ਤਾੜਣ ਲਈ ਅੱਖਾਂ ਭੀੜ ਵਾਲੇ ਪਾਸੇ ਕਰਕੇ ਲੱਛਮੀ ਦੇ ਨੇੜੇ ਆ ਗਿਆ।

ਨੂੰਹ ਨੇ ਬੁਲ੍ਹਾਂ ਨੂੰ ਹਲਕਾ ਜਿਹਾ ਦਬਾਇਆ।

ਕੇਵਲ ਨੇ ਹੌਲੀ ਜੇਹੀ ਪੁੱਛਿਆ - "ਪਿਆਰ ਕਰਦੀ ਹੈਂ?"

ਲੱਛਮੀ ਨੇ ਅੱਖਾਂ ਝਮਕ ਕੇ ਹਾਮੀ ਭਰੀ।

"ਮਿਲੇਂਗੀ ਨਹੀਂ?"

ਨੂੰਹ ਨੇ ਫਿਰ ਉਸੇ ਤਰ੍ਹਾਂ ਹਾਮੀ ਭਰੀ।

"ਕਦੋਂ?"

"ਅੱਜ ਰਾਤੀਂ ਅੰਮਾਂ ਗੌਣਾਂ ਤੇ ਜਾਵੇਗੀ।"

"ਆਵਾਂ?"

"ਕਿਰਾਏਦਾਰ ਨੇ।"

"ਛੱਜੇ ਤੋਂ ਆ ਜਾਵਾਂ?"

ਨੂੰਹ ਨੇ ਕਿਹਾ - "ਕਿਰਾਏਦਾਰ ਛੇਤੀ ਸੌਂ ਜਾਂਦੇ ਨੇ।"

ਕੇਵਲ ਸੱਸ ਦੇ ਆਉਣ ਤੋਂ ਪਹਿਲਾਂ ਪਰ੍ਹਾਂ ਹੋ ਗਿਆ।

ਵਾਪਸ ਪਰਤ ਕੇ ਕੇਵਲ ਦੁਚਿੱਤੀ ਵਿਚ ਸੀ। ਖਤਰਾਣੀ ਦੀਆਂ ਪੌੜੀਆਂ ਉਸਨੇ ਵੇਖੀਆ ਨਹੀਂ ਸਨ ਅਤੇ ਛੱਜੇ ਤੋਂ ਡਿੱਗਣ ਦਾ ਡਰ ਸੀ। ਵਾਪਸ ਪਰਤਦਿਆਂ ਉਸਨੇ ਨਜ਼ਰਾਂ ਨਾਲ ਖਤਰਾਣੀ ਦੀਆਂ ਪੌੜੀਆਂ ਦਾ ਸਰਵੇਖਣ ਕੀਤਾ ਅਤੇ ਮੰਜੀ ਉਪਰ ਬਹਿ ਕੇ ਛੱਜੇ ਦੀ ਬਨਾਵਟ ਅਤੇ ਕੰਧ ਨਾਲ ਲੱਗੀਆਂ ਪਾਣੀ ਦੇ ਨਲਕੇ ਦੀਆਂ ਕਿੱਲਾਂ ਦੀ ਦੂਰੀ ਵੇਖਦਾ ਰਿਹਾ। ਉਸਦੀ ਨਜ਼ਰ ਲਗਾਤਾਰ ਉਸੇ ਪਾਸੇ ਲੱਗੀ ਹੋਈ ਸੀ। ਲੱਛਮੀ ਛੱਜੇ ਤੇ ਦਿਸੀ। ਉਸਨੇ ਸਿਰ ਉਪਰ ਪੱਲੂ ਕਰਨ ਦੇ ਬਹਾਨੇ ਹੱਥ ਵਿਖਾ ਕੇ ਹਾਲੇ ਰੁਕਣ ਦਾ ਇਸ਼ਾਰਾ ਕੀਤਾ। ਕੇਵਲ ਆਪਣੀ ਦੂਸਰੀ ਮੰਜ਼ਿਲ ਦੀ ਬੱਤੀ ਬੁਝਣ ਦੀ ਉਡੀਕ ਕਰ ਰਿਹਾ ਸੀ।

ਇਹਨਾਂ ਕਮਰਿਆਂ ਵਿਚੋਂ ਛੱਜੇ ਉਪਰ ਰੌਸ਼ਨੀ ਆ ਰਹੀ ਸੀ। ਸਾਹਮਣੇ ਦੇ ਮਕਾਨਾਂ ਵਿਚ ਬਾਰੀਆਂ ਠੰਢ ਕਾਰਣ ਬੰਦ ਸਨ। ਕੇਵਲ ਬਾਹਰ ਹਨੇਰੀ ਰਾਤ ਦੇ ਪਾਲੇ ਵਿਚ ਬੇਚੈਨੀ ਨਾਲ ਘੁੰਮ ਘੁੰਮ ਕੇ ਉਡੀਕ ਰਿਹਾ ਸੀ।

ਘੰਟਾ ਘਰ ਤੋਂ ਨੌਂ ਦਾ ਘੰਟਾ ਵਜਿਆ ਤਾਂ ਦੂਜੀ ਮੰਜ਼ਿਲ ਦੀਆਂ ਬੱਤੀਆਂ ਵੀ ਬੁਝ ਗਈਆਂ। ਕੇਵਲ ਨੇ ਪੰਦਰਾਂ ਮਿੰਟ ਹੋਰ ਉਡੀਕ ਕੀਤੀ। ਇਸ ਦੌਰਾਨ ਲੱਛਮੀ ਕਈ ਵਾਰ ਛੱਜੇ ਤੇ ਆ ਚੁੱਕੀ ਸੀ।

ਕੇਵਲ ਸਵਾ ਨੌਂ ਵਜੇ ਮੰਜੀ ਤੋਂ ਉਠ ਕੇ ਬਾਹਰ ਆਇਆ। ਮੰਜੀ ਖਤਰਾਣੀ ਦੇ ਮਕਾਨ ਦੀ ਕੰਧ ਨਾਲ ਖੜੀ ਕਰਕੇ ਉਹ ਚੜ੍ਹਨ ਹੀ ਲੱਗਾ ਸੀ ਕਿ ਉਪਰੋਂ ਕੁਝ ਉਸਦੇ ਸਿਰ ਉਪਰ ਡਿਗਿਆ। ਕੇਵਲ ਨੇ ਉਪਰ ਵੇਖਿਆ। ਹਨੇਰੇ ਵਿਚ ਲੱਛਮੀ ਦੇ ਗੋਰੇ ਹੱਥ ਨੇ ਹਾਲੇ ਹੋਰ ਰੁਕਣ ਦਾ ਇਸ਼ਾਰਾ ਕੀਤਾ।

ਕੇਵਲ ਨੇ ਬਿਨਾਂ ਆਵਾਜ਼ ਕੀਤਿਆਂ ਮੰਜੀ ਚੁਕ ਲਈ ਅਤੇ ਅੰਦਰ ਆ ਕੇ ਛੱਜੇ ਵਲ ਵੇਖਦਾ ਉਡੀਕਣ ਲੱਗਾ। ਘੰਟਾ ਘਰੋਂ ਸਾਢੇ ਨੌਂ ਦੀ 'ਟੱਨ' ਸੁਣਾਈ ਦਿੱਤੀ। ਉਸ ਵੇਲੇ ਲੱਛਮੀ ਨੇ ਇਸ਼ਾਰਾ ਕੀਤਾ - 'ਆ ਜਾ।'

ਕੇਵਲ ਦੀ ਮੰਜੀ ਦੂਜੀ ਮੰਜ਼ਿਲ ਦੀ ਉਚਾਈ ਵਿਚ ਅਧਿਉਂ ਕੁਝ ਹੇਠਾਂ ਪਹੁੰਚੀ ਪਰ ਉਹ ਕੰਧ ਦੇ ਸਹਾਰੇ ਮੰਜੇ ਉਪਰ ਪੈਰ ਰਖ ਕੇ ਖੜਾ ਹੋ ਗਿਆ। ਬਾਹਾਂ ਉਪਰ ਕਰਕੇ ਤੀਜੀ ਮੰਜ਼ਲ ਦੇ ਜੰਗਲੇ ਦੀਆਂ ਹੇਠਲੀਆਂ ਮੋਰੀਆਂ ਵਿਚ ਉਂਗਲਾਂ ਫਸਾ ਲਈਆਂ ਅਤੇ ਸਰੀਰ ਨੂੰ ਬਾਹਾਂ ਦੇ ਜ਼ੋਰ ਨਾਲ ਉਪਰ ਚੁਕਿਆ। ਲੋਹੇ ਦੇ ਇਕ ਖੰਭੇ ਨਾਲ ਪੈਰ ਟਿਕਾਏ। ਉਸਦਾ ਦੂਜਾ ਹੱਥ ਜੰਗਲੇ ਦੇ ਉਪਰ ਤਕ ਪਹੁੰਚ ਗਿਆ। ਉਹ ਉੱਛਲ ਕੇ ਜੰਗਲੇ ਦੇ ਅੰਦਰ ਪਹੁੰਚ ਗਿਆ। ਲੱਛਮੀ ਉਸਨੂੰ ਬਾਹੋਂ ਫੜ ਕੇ ਅੰਦਰ ਲੈ ਗਈ।

ਕੇਵਲ ਨੂੰ ਪਸੀਨਾ ਆ ਗਿਆ ਸੀ ਤੇ ਉਹਦਾ ਦਿਲ ਜ਼ੋਰ ਨਾਲ ਧੱਕ ਧੱਕ ਕਰ ਰਿਹਾ ਸੀ। ਸਾਹ ਬੜੀ ਤੇਜ਼-ਤੇਜ਼ ਚਲ ਰਿਹਾ ਸੀ। ਉਸ ਦੀ ਚਾਹਤ ਉਸ ਤੋਂ ਵੀ ਤੇਜ਼ ਦੌੜ ਰਹੀ ਸੀ। ਉਸਨੇ ਲੱਛਮੀ ਨੂੰ ਬੜੀ ਜ਼ੋਰ ਨਾਲ ਆਪਣੀਆਂ ਬਾਹਾਂ ਵਿਚ ਕੱਸ ਲਿਆ ਜਿਵੇਂ ਉਸਨੂੰ ਆਪਣੇ ਅੰਦਰ ਹੀ ਸਮੋਅ ਲਵੇਗਾ। ਉਹ ਉਸਦੇ ਬੁਲ੍ਹਾਂ ਨੂੰ ਖਾ ਜਾਣਾ ਚਾਹੁੰਦਾ ਸੀ।

ਅਚਾਨਕ ਪੌੜੀਆਂ ਦੇ ਬੂਹੇ ਦੀ ਕੁੰਡੀ ਖੁਲ੍ਹਣ ਦੀ ਆਵਾਜ਼ ਆਈ ਅਤੇ ਬੂਹਾ ਖੁਲ੍ਹ ਗਿਆ। ਬੂਹਾ ਖੁਲ੍ਹਣ ਨਾਲ ਪੌੜੀਆਂ ਦੀ ਰੌਸ਼ਨੀ ਅੰਦਰ ਆਈ। ਸੱਸ ਨੇ ਅੰਦਰ ਕਦਮ ਰੱਖਿਆ ਅਤੇ ਅੱਖਾਂ ਤੇ ਮੂੰਹ ਫੈਲਾਈ ਹੱਕੀ-ਬੱਕੀ ਖੜੀ ਰਹਿ ਗਈ।

ਸੱਸ ਨੇ ਜ਼ੋਰ ਦੀ ਚੀਕਣ ਲਈ ਛਾਤੀ ਵਿਚ ਸਾਹ ਭਰਿਆ।

ਕੇਵਲ ਦੀਆਂ ਬਾਹਾਂ ਵਿਚ ਸੁੰਗੜੀ ਲੱਛਮੀ ਲਗਭਗ ਬੇਸੁਰਤ ਹੋ ਗਈ ਸੀ। ਕੇਵਲ ਨੇ ਉਸਨੂੰ ਜ਼ਮੀਨ ਉਪਰ ਡਿਗਣ ਦਿੱਤਾ। ਸ੍ਵੈ-ਰਖਿਆ ਲਈ ਉਹ ਸਾਹਮਣੇ ਖੜੀ, ਚੀਕਣ ਲਈ ਤਿਆਰ ਸੱਸ ਉਪਰ ਟੁੱਟ ਪਿਆ। ਚੀਕਣ ਲਈ ਖੁਲ੍ਹੇ ਸੱਸ ਦੇ ਮੂੰਹ ਵਿਚੋਂ ਸ਼ਬਦ ਨਿਕਲਣ ਤੋਂ ਪਹਿਲਾਂ ਹੀ ਕੇਵਲ ਨੇ ਸੱਸ ਦੇ ਭਾਰੇ ਸਰੀਰ ਨੂੰ ਬਾਹਾਂ ਵਿਚ ਲੈ ਕੇ ਨੇੜੇ ਪਏ ਪਲੰਘਾਂ ਉਪਰ ਸੁਟ ਕੇ ਉਪਰੋਂ ਦਬਾ ਲਿਆ।

ਕੇਵਲ ਨੇ ਸੱਸ ਦਾ ਗਲਾ ਨਹੀਂ ਘੁਟਿਆ ਪਰ ਹਾਲਤ ਇਹ ਸੀ ਕਿ ਸੱਸ ਚੀਕ ਨਾ ਸਕੀ। ਸੱਸ ਨੇ ਦਬੀ ਆਵਾਜ਼ ਵਿਚ ਵਿਰੋਧ ਕੀਤਾ – ''ਹੈਂ, ਹੈਂ, ਕੀ ਕਰ ਰਿਹਾ ਹੈਂ?''

ਕੇਵਲ ਵਾਸਤੇ ਵਿਰੋਧ ਨੂੰ ਮੰਨਣਾ ਮਰਨ ਬਰਾਬਰ ਸੀ।

ਨੂੰਹ ਸੁਰਤ ਸੰਭਾਲ ਕੇ ਕਮਰੇ ਵਿਚੋਂ ਦੌੜ ਗਈ ਸੀ।

ਦਸ-ਪੰਦਰਾਂ ਮਿੰਟਾਂ ਪਿਛੋਂ ਕੇਵਲ ਦੀਆਂ ਬਾਹਾਂ ਤੋਂ ਆਜ਼ਾਦ ਹੋ ਕੇ ਕੇਵਲ ਦੀ ਗਲ੍ਹ ਨੂੰ ਚੂੰਢੀ ਵੱਢ ਕੇ ਸੱਸ ਨੇ ਮੁਸਕਰਾ ਕੇ ਸ਼ਕਾਇਤੀ ਅੰਦਾਜ਼ ਵਿਚ ਕਿਹਾ – "ਬੜਾ ਉਹ ਹੈਂ ਤੂੰ।"

ਸੱਸ ਨੇ ਪੁੱਛਿਆ - "ਪੌੜੀਆਂ ਨੂੰ ਤਾਂ ਤਾਲਾ ਸੀ, ਕਿਧਰੋਂ ਆਇਆ?"

ਕੇਵਲ ਨੇ ਦੱਸਿਆ। ਡਰ ਨਾਲ ਸੱਸ ਦੇ ਰੋਮ ਖੜੇ ਹੋ ਗਏ। ਉਸਦੇ ਮੂੰਹੋਂ ਨਿਕਲਿਆ – "ਹਾਏ ਮੈਂ ਮਰ ਗਈ।"

ਸੱਸ ਕੇਵਲ ਨੂੰ ਪੌੜੀਆਂ ਤੋਂ ਹੇਠਾਂ ਭੇਜਣਾ ਚਾਹੁੰਦੀ ਸੀ ਪਰ ਕੇਵਲ ਆਪਣੀ ਬਰਸਾਤੀ ਦੀਆਂ ਪੌੜੀਆਂ ਨੂੰ ਅੰਦਰੋਂ ਤਾਲਾ ਲਗਾ ਕੇ ਆਇਆ ਸੀ। ਸੱਸ ਨੇ ਉਸਨੂੰ ਆਪਣੀ ਧੋਤੀ ਦਿੱਤੀ ਕਿ ਉਹ ਛੱਜੇ ਦੇ ਖੰਭੇ ਨਾਲ ਬੰਨ੍ਹ ਕੇ ਹੌਲੀ ਜੇਹੀ ਹੇਠਾਂ ਲਹਿ ਜਾਵੇ।

ਹੁਣ ਖਤਰਾਣੀ ਨੂੰਹ ਨੂੰ ਛੱਜੇ ਤੇ ਵੇਖ ਕੇ ਝੁੰਝਲਾਉਂਦੀ ਤਾਂ ਹੌਲੀ ਜੇਹੀ ਅਤੇ ਆਮ ਤੌਰ ਤੇ ਆਪ ਛੱਜੇ ਤੇ ਆ ਬਹਿੰਦੀ। ਕਦੀ ਕਦੀ ਉਹ ਆਂਦਿਆਂ ਜਾਂਦਿਆਂ ਕੇਵਲ ਨੂੰ ਗਲੀ ਵਿਚੋਂ ਬੁਲਾ ਲੈਂਦੀ – "ਭਰਾਵਾ, ਤੇਰੇ ਦਫਤਰ ਵਿਚ ਚੀਨੀ ਦਾ ਕਾਰਟ ਮਿਲਦਾ ਹੋਵੇਂਗਾ। ਭਰਾਵਾ, ਚੀਨੀ ਦੀ ਬੜੀ ਤੰਗੀ ਹੈ। ਤੂੰ ਤਾਂ ਹੋਟਲ ਤੋਂ ਖਾ ਲੈਂਦਾ ਹੋਵੇਗਾ। ਘਰ-ਬਾਰ ਵਾਲਿਆਂ ਨੂੰ ਮੁਸ਼ਕਲ ਹੁੰਦੀ ਹੈ। ਕਦੀ ਕਹਿੰਦੀ – "ਭਰਾਵਾ ਦਫਤਰੋਂ ਆ ਰਿਹਾ ਹੈਂ? ਚਾਹ ਬਣੀ ਹੋਈ ਹੈ ਇਕ ਕੱਪ ਪੀਂਦਾ ਜਾ, ਬੜੀ ਠੰਢ ਪੈ ਰਹੀ ਹੈ।" ਕਈ ਵਾਰੀ ਕੇਵਲ ਕੋਈ ਚੀਜ਼ ਮੰਗਣ ਜਾਂ ਦੇਣ ਵਾਸਤੇ ਆਪ ਵੀ ਚਲਾ ਜਾਂਦਾ। ਉਹ ਮੌਕਾ ਭਾਲਦਾ ਕਿ ਸੱਸ ਨਾ ਹੋਵੇ। ਕੇਵਲ ਗਲੀ ਵਾਸਤੇ ਕੰਮ ਦਾ ਬੰਦਾ ਸੀ। ਉਹ ਆਪਣੇ ਪਰਿਵਾਰ ਨੂੰ ਅੰਬਾਲਿਉਂ ਨਹੀਂ ਸੀ ਲਿਆ ਸਕਿਆ ਪਰ ਹੁਣ ਇਸ ਬਾਰੇ ਕੋਈ ਚਰਚਾ ਨਾ ਕਰਦਾ।

1944-45 ਵਿਚ ਕਲਕੱਤੇ ਉਪਰ ਜਪਾਨੀਆਂ ਦੇ ਬੰਬ ਪੈਣ ਦੇ ਖਤਰੇ ਕਾਰਣ ਵੱਡੀਆਂ ਵੱਡੀਆਂ ਕੰਪਨੀਆਂ ਦੇ ਦਫਤਰ ਯੂ.ਪੀ. ਵਿਚ ਆ ਗਏ ਸਨ। ਬੰਗਾਲੀਆਂ ਨੇ ਆ ਕੇ ਲਖਨਊ, ਇਲਾਹਾਬਾਦ, ਬਨਾਰਸ, ਆਗਰੇ ਜਿਥੇ ਵੀ ਜਿਹੜੀ ਵੀ ਥਾਂ ਮਿਲੀ ਲੈ ਲਈ। ਕਿਰਾਏ ਦੁਗਣੇ ਤੋਂ ਵੀ ਵਧ ਹੋ ਗਏ। ਖਤਰਾਣੀ ਨੇ ਵੀ ਆਪਣਾ ਮਕਾਨ ਉਪਰ ਲਿਜਾ ਕੇ ਦੂਸਰੀ ਮੰਜ਼ਿਲ ਮੁਖਰਜੀ ਬਾਬੂ ਨੂੰ ਤੀਹ ਰੁਪਏ ਮਹੀਨੇ ਤੇ ਦਿੱਤੀ ਸੀ। ਸੰਨ 1845 ਦੇ ਅਖੀਰ ਤੇ 46 ਦੇ ਸ਼ੁਰੂ ਵਿਚ ਕਲਕੱਤਾ ਨਿਰਭੈ ਹੋ ਜਾਣ ਕਾਰਣ ਬੰਗਾਲੀ ਵਾਪਸ ਪਰਤਣ ਲਗੇ। ਮੁਖਰਜੀ ਬਾਬੂ ਵੀ ਵਾਪਸ ਚਲੇ ਗਏ।

ਕੇਵਲ ਨੂੰ ਗਲੀ ਵਿਚ ਰੋਕ ਕੇ ਖਤਰਾਣੀ ਨੇ ਕਿਹਾ – "ਭਰਾਵਾ ਉਸ ਟੀਨ ਦੇ ਛੱਪਰ ਹੇਠਾਂ ਕਿਵੇਂ ਗੁਜ਼ਾਰਾ ਹੁੰਦਾ ਹੈ। ਉਤੋਂ ਗਰਮੀ ਆ ਰਹੀ ਹੈ। ਜੇ ਚਾਹੁੰਦੇ ਹੋ ਤਾਂ ਮੁਖਰਜੀ ਬਾਬੂ ਦੀ ਥਾਂ ਆ ਜਾ, ਆਰਾਮ ਨਾਲ ਰਹਿ ਤਾਂ ਸਕੇਂਗਾ।"

ਕੇਵਲ ਖ਼ੁਸ਼ੀ ਨਾਲ ਮੁਖਰਜੀ ਬਾਬੂ ਦੀ ਥਾਵੇਂ ਚਲਾ ਗਿਆ।

ਗਲੀ ਵਿਚ ਫਿਰ ਰੌਲਾ ਪਿਆ। ਪੰਡਤਾਣੀ ਨੇ ਬੂਹੇ ਵਿਚ ਖੜੀ ਹੋ ਕੇ ਢਿੱਡ ਤੇ ਲੱਤ ਮਾਰਨ ਵਾਲਿਆਂ ਨੂੰ ਭੈਰੋਂ ਦੇ ਹਵਾਲੇ ਕੀਤਾ। ਖਤਰਾਣੀ ਨੇ ਟੀਨ ਦੇ ਪਿੰਜਰੇ ਵਿਚ ਫਸਾ ਕੇ ਲੋਕਾਂ ਨੂੰ ਲੁੱਟਣ ਵਾਲਿਆਂ ਨੂੰ ਗਾਲ੍ਹਾਂ ਕਢੀਆਂ – "ਇਹਨੇ ਖ਼ਸਮ ਖਾ ਲਿਆ ਸੀ, ਹੁਣ ਜਾ ਰਿਹੈ ਤਾਂ ਅੱਗ ਲਗਦੀ ਹੈ। ਤੇਰਾ ਖਰੀਦਿਆ ਗ਼ੁਲਾਮ ਹੈ ਕੋਈ।"

ਕੇਵਲ ਨੇ ਗਲੀ ਦੇ ਲੋਕਾਂ ਨੂੰ ਕਾਇਦੇ ਦੀ ਗੱਲ ਕਹੀ – ਉਸ ਥਾਵੇਂ ਬਾਲ-ਬੱਚੇ ਕਿਵੇਂ ਲਿਆਂਦਾ? ਹੁਣ ਚੰਗੀ ਥਾਂ ਮਿਲੀ ਹੈ ਤਾਂ ਜਾ ਕੇ ਉਨ੍ਹਾਂ ਨੂੰ ਲੈ ਆਵਾਂਗਾ।

ਬੰਗਾਲੀ ਤਾਂ ਮਲੇਛ ਹੁੰਦੇ ਨੇ, ਮਾਸ-ਮੱਛੀ ਖਾਣ ਵਾਲੇ। ਕੇਵਲ ਅਰੋੜਾ ਸੀ। ਅਰੋੜਾ ਤੇ ਖੱਤਰੀ ਵਿਚ ਫਰਕ ਲੋਕਾਂ ਦੀ ਨਜ਼ਰ ਵਿਚ ਕੇਵਲ ਖਤਰਾਣੀ ਦਾ ਕਿਰਾਏਦਾਰ ਹੀ ਸੀ। ਅੰਦਰੋਂ ਉਪਰਲੀਆਂ ਦੋਹਾਂ ਮੰਜ਼ਲਾਂ ਵਿਚ ਫਰਕ ਨਾ ਰਿਹਾ। ਪਰ ਸੱਸ ਨੂੰਹ ਉਪਰ ਸਖ਼ਤ ਨਜ਼ਰ ਰਖਦੀ। ਕਈ ਵਾਰ ਪੇਕੇ ਭੇਜਣ ਦੀ ਧਮਕੀ ਵੀ ਦੇਂਦੀ। ਫਿਰ ਕਹਿੰਦੀ ਇਸਦੇ ਪੇਕੇ ਬੜੇ ਖ਼ਰਾਬ ਨੇ, ਜੋ ਕੁਝ ਲੈ ਜਾਵੇਗੀ ਸਾਰਾ ਕੁਝ ਰਖ ਲੈਣਗੇ। ਕੇਵਲ ਤੇ ਲੱਛਮੀ ਨੂੰ ਕਦੀ ਕਦੀ ਇਕਾਂਤ ਵਿਚ ਮੁਸਕ੍ਰਾਉਣ ਦਾ ਮੌਕਾ ਮਿਲਦਾ। ਕੇਵਲ ਲਈ ਇਹ ਅਣਚਾਹੀ ਮਿਹਨਤ ਸਹਿਣ ਦੇ ਇਨਾਮ ਵਾਂਗ ਸੀ।

ਬਰਸਾਤੀ ਵਿਚ ਰਹਿੰਦਿਆਂ ਕੇਵਲ ਘਰ ਪੈਸੇ ਨਹੀਂ ਸੀ ਭੇਜ ਸਕਿਆ। ਉਸ ਮਹੀਨੇ ਘਰੋਂ ਆਈ ਦੁਖ ਭਰੀ ਚਿੱਠੀ ਦੇ ਜਵਾਬ ਵਿਚ ਉਸਨੇ ਆਪਣੀ ਅੱਧੀ ਤਨਖ਼ਾਹ ਭੇਜ ਦਿੱਤੀ। ਹੋਟਲ ਵਾਲਿਆਂ ਨੂੰ ਵੀ ਕੁਝ ਨਾ ਦੇ ਸਕਿਆ। ਅਗਲੇ ਮਹੀਨੇ ਕਿਰਾਇਆ ਦੇਣ ਦੀ ਥਾਂ ਖਤਰਾਣੀ ਤੋਂ ਦੋ ਸੌ ਰੁਪਏ ਉਧਾਰ ਲੈ ਕੇ ਕਰਜ਼ੇ ਉਤਾਰੇ, ਕੁਝ ਘਰ ਭੇਜੇ ਅਤੇ ਸ਼ਰੀਫ ਆਦਮੀ ਦਿਸਣ ਲਈ ਇਕ ਸੂਟ ਸਿਲਾਇਆ।

ਕੇਵਲ ਦੇ ਪੰਜ ਮਹੀਨੇ ਬੜੇ ਮਜ਼ੇ ਨਾਲ ਲੰਘੇ। ਖਤਰਾਣੀ ਉਸਨੂੰ ਸਵੇਰ-ਸ਼ਾਮੀਂ ਖਾਣੇ ਲਈ ਬੁਲਾ ਲੈਂਦੀ – ''ਭਰਾਵਾ ਬਾਜ਼ਾਰ ਦਾ ਖਾਣਾ ਚੰਗਾ ਲਗਦੈ? ਇਥੇ ਹੀ ਖਾ ਲਿਆ ਕਰ।'' ਖਤਰਾਣੀ ਨੂੰ ਵੀ ਫਾਇਦਾ ਸੀ ਕਿ ਕੇਵਲ ਦੇ ਰਾਸ਼ਨ ਕਾਰਡ ਦੀਆਂ ਚੀਜ਼ਾਂ ਅੱਧੇ ਮੁੱਲ ਤੇ ਮਿਲ ਜਾਂਦੀਆਂ ਸਨ। ਕਰਜ਼ੇ ਲਈ ਉਹਨੇ ਕੇਵਲ ਨੂੰ ਪਰੇਸ਼ਾਨ ਨਹੀਂ ਸੀ ਕੀਤਾ। ਭਾਵੇਂ ਯਾਦ ਕਰਾ ਦਿੰਦੀ, ''ਭਰਾਵਾ ਹੁਣ ਤਨਖਾਹ ਸਾਨੂੰ ਦੇ ਦੇਵੀਂ। ਸਾਨੂੰ ਲੋੜ ਹੈ। ਤੂੰ ਤਾਂ ਜਾਣਦਾ ਹੀ ਹੈਂ ਕਿ ਹਿਸਾਬ ਭਰਾ-ਭਰਾ ਅਤੇ ਪਿਉ-ਪੁੱਤਰ ਵਿਚਾਲੇ ਵੀ ਠੀਕ ਹੁੰਦਾ ਹੈ।''

ਸ਼ਾਮ ਵੇਲੇ ਕੇਵਲ ਨੂੰ ਬੇਆਰਾਮੀ ਹੁੰਦੀ। ਉਹ ਲੱਛਮੀ ਨਾਲ ਗੱਲ ਕਰਨੀ ਚਾਹੁੰਦਾ ਪਰ ਸੱਸ ਆਪਣੇ ਭਾਰੀ ਸਰੀਰ ਪਿਛੇ ਲੱਛਮੀ ਨੂੰ ਲੁਕਾ ਕੇ ਗੁੱਸੇ ਹੁੰਦੀ – ''ਤੂੰ ਜਾ ਕੇ ਲੇਟਦੀ ਕਿਉਂ ਨਹੀਂ। ਪਰਾਏ ਮਰਦ ਨਾਲ ਗੱਲਾਂ ਕਰਦੀ ਹੈਂ, ਕਮਜ਼ਾਤੇ।''

ਛੇ ਮਹੀਨੇ ਲੰਘ ਗਏ। ਖਤਰਾਣੀ ਦਾ ਪਿਆਰ ਕੇਵਲ ਨੂੰ ਮੁਸੀਬਤ ਲਗਣ ਲੱਗਾ। ਸੋਚਦਾ - ਕਿਧਰੇ ਹੋਰ ਕਮਰਾ ਲੈ ਲਵੇ। ਉਸਨੂੰ ਲਗਦਾ ਕਿ ਉਹ ਬੜਾ ਕਮਜ਼ੋਰ ਹੁੰਦਾ ਜਾ ਰਿਹੈ ਪਰ ਕੀ ਕਰਦਾ? ਇਹ ਉਸਦੀ ਮਰਦਾਨਗੀ ਨੂੰ ਵੰਗਾਰ ਸੀ। ਰਾਤ ਦੇ ਨੌ-ਦਸ ਵਜਣ ਤੇ ਵੀ ਜੇ ਖਤਰਾਣੀ ਸੌਣ ਲਈ ਉਪਰ ਨਾ ਚਲੀ ਜਾਂਦੀ ਤਾਂ ਉਹ ਘਬਰਾਉਣ ਲਗਦਾ ਅਤੇ ਬਾਹਰ ਜਾ ਕੇ ਛੱਜੇ ਤੇ ਖੜਾ ਹੋ ਜਾਂਦਾ। ਆਪਣੀ ਪੁਰਾਣੀ ਬਰਸਾਤੀ ਵਲ ਵੇਖ ਕੇ ਸੋਚਦਾ – ਇਹਦੇ ਨਾਲੋਂ ਤਾਂ ਉਥੇ ਹੀ ਚੰਗਾ ਸਾਂ।

ਕੇਵਲ ਨੂੰ ਛੱਜੇ ਤੇ ਖੜਿਆਂ ਵੇਖ ਕੇ ਖਤਰਾਣੀ ਮੂੰਹ ਵਿਚ ਪਾਨ ਪਾ ਕੇ ਹੌਲੀ ਜੇਹੀ ਪੁੱਛਦੀ – 'ਹਾਲੇ ਸੌਣਾ ਨਹੀਂ?'

ਕੇਵਲ ਦਾ ਦਿਲ ਕਰਦਾ ਕਿ ਛੱਜੇ ਨਾਲ ਧੋਤੀ ਲਟਕਾ ਕੇ ਉਤਰ ਜਾਵੇ, ਜਿਵੇਂ ਇਕ ਵਾਰ ਜਾਨ ਦੀ ਬਾਜ਼ੀ ਲਗਾ ਕੇ ਇਥੇ ਚੜ ਆਉਣ ਤੋਂ ਬਾਅਦ ਪਰਤਿਆ ਸੀ।

ਹੁਣ ਜਾਨ ਉਪਰ ਖੇਡਣਾ ਵੀ ਬੜਾ ਔਖਾ ਹੋ ਗਿਆ ਸੀ। ਲੱਛਮੀ ਵੀ ਹੁਣ ਉਸਨੂੰ ਇਉਂ ਲੱਗਣ ਲੱਗੀ ਜਿਵੇਂ ਸੁੰਦਰ ਚਮਕੀਲੀ ਸੱਪਣੀ ਹੋਵੇ। ਉਹ ਉਸ ਤੋਂ ਵੀ ਬਚਦਾ ਰਹਿੰਦਾ।

ਦਫਤਰ ਜਾਂਦਿਆਂ ਤੇ ਪਰਤਦਿਆਂ ਉਹ ਰੋਜ਼ ਸੋਚਦਾ – ਜੇ ਉਹ ਆਪਣਾ ਬਿਸਤਰਾ

ਤੇ ਟਰੰਕ ਲੈਣ ਨਾ ਵੀ ਜਾਵੇ ਤਾਂ? ਬਿਸਤਰੇ ਤੇ ਟਰੰਕ ਦਾ ਮੁੱਲ ਖਤਰਾਣੀ ਦੇ ਕਰਜ਼ੇ ਤੋਂ ਜ਼ਿਆਦਾ ਨਹੀਂ ਸੀ।

ਪਰ ਹੁਣ ਗਲੀ ਵਿਚ ਉਸਦੀ ਹਾਲਤ ਹੋਰ ਸੀ। ਲੋਕ ਉਸਨੂੰ ਸ਼ਕ ਤੇ ਵਿਰੋਧ ਦੀਆਂ ਨਜ਼ਰਾਂ ਨਾਲ ਨਹੀ ਸਗੋ ਜਾਣੂ ਤੇ ਵਿਸ਼ਵਾਸ ਦੀਆਂ ਨਜਰਾਂ ਨਾਲ ਵੇਖਦੇ ਸਨ। ਸਲੀਕੇ ਨਾਲ ਪਾਏ ਉਹਦੇ ਸੂਟ ਕਾਰਣ ਦਫਤਰਾਂ ਦੇ ਬਾਊ ਉਸ ਨਾਲ ਅਪਣਤ ਤੇ ਬਰਾਬਰ ਦਾ ਵਿਹਾਰ ਕਰਦੇ ਸਨ। ਇਹ ਸਾਰਾ ਕੁਝ ਛੱਡ ਕੇ ਉਹ ਕਰਜ਼ੇ ਦੇ ਡਰੋਂ ਦੌੜਨ ਦੀ ਕਮੀਨੀ ਹਰਕਤ ਕਰੇ? ਚੋਰਾ ਵਾਂਗ ਗਲੀਉ-ਗਲੀ ਤੇ ਮਾਰਿਆ ਮਾਰਿਆ ਫਿਰਦਾ ਰਹੇ. . .?

ਉਸਦਾ ਦਿਲ ਤੇ ਸਰੀਰ ਦੋਵੇਂ ਉਦਾਸ ਹੋ ਰਹੇ ਸਨ; ਲੱਕ ਵਿਚ ਪੀੜ ਰਹਿੰਦੀ ਪਰ ਗਲੀ ਵਿਚ ਬਣੀ ਆਪਣੀ ਸ਼ਰਾਫ਼ਤ ਦੀ ਇੱਜ਼ਤ ਦੇ ਭਾਰ ਨੂੰ ਨਿਬਾਹੀ ਜਾ ਰਿਹਾ ਸੀ।

# ਧਰਮ ਰੱਖਿਆ

ਪ੍ਰੋਫੈਸਰ ਬ੍ਰਹਮਵਰਤ ਨੇ ਜਿਹਨਾਂ ਦਿਨਾਂ ਵਿਚ ਐਮ.ਐਸ ਸੀ ਪਾਸ ਕੀਤੀ ਸੀ, ਇਹੋ ਜੇਹੀ ਕਾਮਯਾਬੀ ਪ੍ਰਾਪਤ ਕਰਨ ਵਾਲਿਆਂ ਦੀ ਗਿਣਤੀ ਬੜੀ ਥੋੜ੍ਹੀ ਸੀ। ਜੇ ਉਹ ਚਾਹੁੰਦੇ ਤਾਂ ਸਰਕਾਰੀ ਕਾਲਜ ਵਿਚ ਪ੍ਰੋਫੈਸਰੀ ਜਾਂ ਕੋਈ ਹੋਰ ਉੱਚੀ ਨੌਕਰੀ ਮਿਲ ਸਕਦੀ ਸੀ ਪਰ ਇਹ ਗੱਲ ਉਹਨਾਂ ਨੇ ਸੋਚੀ ਵੀ ਨਹੀਂ।

ਬ੍ਰਹਮਵਰਤ ਵੇਦ-ਗਿਆਨ ਦੇ ਪ੍ਰਚਾਰ ਰਾਹੀਂ ਸੰਸਾਰ ਦੀ ਭਲਾਈ ਦਾ ਸੰਕਲਪ ਲੈਂਦੇ 'ਵੇਦ ਪ੍ਰਚਾਰ ਸਭਾ' ਦੇ ਜੀਵਨ ਮੈਂਬਰ ਬਣ ਗਏ ਸਨ। ਉਹਨਾਂ ਨੇ ਸਾਰੀ ਜ਼ਿੰਦਗੀ 75 ਰੁਪਏ ਮਹੀਨੇ ਤੇ ਦੇਸ਼ ਨੂੰ ਵੇਦ-ਗਿਆਨ ਅਤੇ ਸਿੱਖਿਆ ਦੇਣ ਦਾ ਔਖਾ ਸੰਕਲਪ ਕਰ ਲਿਆ ਸੀ।

ਬ੍ਰਹਮਵਰਤ ਨੇ ਪੱਛਮੀ ਰਸਾਇਣ ਵਿਗਿਆਨ ਦਾ ਅਧਿਅਨ ਤਾਂ ਕੀਤਾ ਸੀ ਪਰ ਇਸ ਸਿੱਖਿਆ ਦੇ ਭੁਲੇਖਾ ਪੈਦਾ ਕਰਨ ਵਾਲੇ ਪ੍ਰਭਾਵ ਤੋਂ ਉਹ ਬਚੇ ਰਹੇ ਸਨ। ਉਹਨਾਂ ਦਾ ਅੰਤਾਂ ਦਾ ਵਿਸ਼ਵਾਸ ਸੀ ਕਿ ਉਹ ਸਾਰੀਆਂ ਵਸਤਾਂ ਜੋ ਵਿਦਿਆ ਨਾਲ ਜਾਣੀਆਂ ਜਾਂਦੀਆ ਹਨ, ਉਹਨਾਂ ਸਾਰੀਆਂ ਦਾ ਮੂਲ ਰੱਬ ਹੈ। ਸਾਰੀਆਂ ਸੱਚੀਆਂ ਵਿਦਿਆ-ਰੂਪਾਂ ਦੀ ਮੂਲ ਤੇ ਆਦਿ ਗਿਆਨ ਦਾ ਇਕੋ ਇਕ ਭੰਡਾਰ ਵੇਦ ਹਨ। ਪੱਛਮੀ ਭੌਤਿਕ ਗਿਆਨ ਦੇ ਆਧਾਰ ਨਾਲ ਸੰਸਾਰ ਦੀ ਉੱਨਤੀ ਦੀ ਆਸ ਉਹਨਾਂ ਨੂੰ ਭੁਲੇਖੇ ਨਾਲ ਭਰਿਆ ਹੰਕਾਰ ਹੀ ਲਗਦਾ ਸੀ। ਇਸ ਤਰ੍ਹਾਂ ਜਿਵੇਂ ਕੋਈ ਚੂਹਾ ਸੁੰਢ ਦੀ ਗੱਠੀ ਚੁਰਾ ਕੇ ਸਮਝੇ ਕਿ ਉਸਨੇ ਪੰਸਾਰੀ ਦੀ ਹੱਟੀ ਪਾ ਲਈ ਹੈ।

ਬ੍ਰਹਮਵਰਤ ਆਮ ਤੌਰ ਤੇ ਪ੍ਰਸਿੱਧ ਵਿਗਿਆਨੀ ਨਿਊਟਨ ਦੀ ਗੱਲ ਦੁਹਰਾਉਂਦਾ ਹੁੰਦਾ ਸੀ – ਸਮੁੰਦਰ ਦੇ ਕਿਨਾਰੇ ਵਹਿ ਕੇ ਆਈ ਇਕ ਸੋਹਣੀ ਤੇ ਚਮਕੀਲੀ ਕੌਡੀ ਦੀ – ਆਦਿ ਤੇ ਅਨੰਤ ਸ਼ਕਤੀਆਂ ਦੇ ਸਾਗਰ ਵਿਚ ਐਸੇ ਕਈ ਅਣਮੋਲ ਰਤਨ ਭਰੇ ਪਏ ਹਨ ਇਹਨਾਂ ਅਣਮੋਲ ਰਤਨਾਂ ਨੂੰ ਅਸੀਂ ਉਸਦੀ ਕਿਰਪਾ ਤੇ ਬਖਸ਼ਿਸ਼ ਤੋਂ ਬਿਨਾਂ ਪ੍ਰਾਪਤ ਨਹੀਂ ਕਰ ਸਕਦੇ। ਪ੍ਰੋਫੈਸਰ ਬ੍ਰਹਮਵਰਤ ਪੱਛਮੀ ਵਿਗਿਆਨ ਦਾ ਖੋਖਲਾਪਣ ਅਤੇ ਉਸਦੇ ਮੁਕਾਬਲੇ ਵੈਦਿਕ ਗਿਆਨ ਨੂੰ ਠੋਸ, ਤਾਰਕਿਕ, ਕਾਰਜ-ਕਾਰਣ ਪ੍ਰੰਪਰਾ ਅਤੇ ਸਦੀਵੀ ਸਿੱਧ ਕਰਦੇ ਸਨ। ਉਹਨਾਂ ਦੇ ਵਿਸ਼ਵਾਸ ਵਿਚ ਦੇਸ਼ ਦੀ ਵਿਦੇਸ਼ੀ ਗੁਲਾਮੀ ਤੇ ਦਲਿੱਦਰ ਭਾਰਤ ਦੇ ਵੇਦ-ਗਿਆਨ ਤੋਂ ਬੇਮੁਖ ਹੋ ਜਾਣ ਦਾ ਹੀ ਨਤੀਜਾ ਸੀ। ਜਿਸ ਵੇਲੇ ਇਹ ਦੇਸ਼ ਬ੍ਰਹਮਚਾਰਿਆ ਦੀ ਤਾਕਤ ਨਾਲ ਵੇਦ-ਗਿਆਨ ਦਾ ਮਾਲਕ ਸੀ –

''ਏਤਦਦੇਸ਼ੇ ਪ੍ਰਸੂਤਸਿਆ ਸਦਾਸ਼ਾਦ ਅਗ੍ਰ ਜੰਮਨ।
ਸਵੰ ਸਵੰ ਚਰਿਤ੍ਰੰ ਸ਼ਿਕਸ਼ੇਰਣ ਪ੍ਰਿਥਿਵੰਯਾਂ ਸ੍ਵ ਮਾਨਵ।

(ਇਸ ਦੇਸ਼ ਵਿਚ ਪੈਦਾ ਹੋਣ ਵਾਲੇ ਸੰਸਾਰ ਦੇ ਜਠੇਰੇ ਅਧਿਆਪਕ ਹਨ। ਸੰਸਾਰ ਦੇ ਮਨੁੱਖ ਇਸ ਦੇਸ਼ ਵਿਚ ਜੰਮੇ ਲੋਕਾਂ ਤੋਂ ਆਪਣੇ ਧਰਮ ਤੇ ਚਰਿਤਰ ਦੀ ਸਿੱਖਿਆ ਪ੍ਰਾਪਤ

ਕਰਦੇ ਹਨ।) ਬ੍ਰਹਮਵਰਤ ਆਮ ਤੌਰ ਤੇ ਪੁਰਾਤਨ ਭਾਰਤ ਵਿਚ ਬ੍ਰਹਮਚਾਰਿਆ ਦੀ ਭਾਰਤ ਨਾਲ ਪੈਦਾ ਹੋਣ ਵਾਲੇ ਗਿਆਨ ਦੇ ਸਬੂਤ ਵਜੋਂ ਇਸ ਸਲੋਕ ਦੀ ਉਦਾਹਰਣ ਆਪਣੇ ਭਾਸ਼ਣਾਂ ਵਿਚ ਦਿੰਦੇ ਸਨ।

ਪ੍ਰੋਫ਼ੈਸਰ ਬ੍ਰਹਮਵਰਤ ਦੇ ਜੰਮਣ ਵੇਲੇ ਦੀ ਰਾਸ਼ੀ ਨਾਲ ਮੇਲ ਕੇ ਬੱਚੇ ਦਾ ਨਾਮ ਰਖਣ ਵਾਲਾ ਪੰਡਤ ਕੁਝ ਚੰਗੇ ਸੁਭਾਅ ਦਾ ਹੋਵੇਗਾ। ਬੱਚੇ ਦਾ ਪਹਿਲਾ ਨਾਮ ਰਖਿਆ ਗਿਆ ਸੀ. ਰਾਧਾਰਮਣ।

ਰਾਧਾਰਮਣ ਨੇ ਲਾਹੌਰ ਵਿਚ ਐਂਗਲੋਵੈਦਿਕ ਕਾਲਜ ਵਿਚ ਪੜ੍ਹਦਿਆਂ ਅਬ੍ਰਹਮਚਾਰਿਆ ਨਾਲ ਵਿਨਾਸ਼ ਅਤੇ ਬ੍ਰਹਮਚਾਰਿਆ ਤੋਂ ਤਾਕਤ ਦੇ ਰਾਹ ਨੂੰ ਪਛਾਣਿਆ। ਜੀਵਨ ਤੋਂ ਵਿਲਾਸ ਅਤੇ ਗ੍ਰਿਹਸਤੀ ਦੇ ਸਾਰੇ ਵਿਧਾਨ ਦੂਰ ਕਰਨ ਦੇ ਨਾਲੋ-ਨਾਲ ਉਨ੍ਹਾਂ ਨੇ ਮਾਤਾ ਰਾਧਾ ਨਾਲ ਵਿਲਾਸ ਦਾ ਇਸ਼ਾਰਾ ਕਰਨ ਵਾਲੇ ਨਾਮ ਨੂੰ ਵੀ ਤਿਆਗ ਦਿੱਤਾ ਅਤੇ ਬ੍ਰਹਮਵਰਤ ਨਾਮ ਗ੍ਰਹਿਣ ਕਰ ਲਿਆ। ਉਨ੍ਹਾਂ ਨੇ ਬੋਰਡਿੰਗ ਦੇ ਆਪਣੇ ਕਮਰੇ ਦੀ ਕੰਧ ਉਪਰ ਮੋਟੇ ਅੱਖਰਾਂ ਵਿਚ ਲਿਖ ਦਿੱਤਾ –

"ਓਮ"

"ਬ੍ਰਹਮਚਾਰਿਅਵ ਤਪਸਾ ਦੇਵਾ ਗ੍ਰਿਤੂਮੁਪਾਧੰਤ!"

"ਬ੍ਰਹਮਚਾਰਿਆ ਹੀ ਜੀਵਨ ਹੈ।"

ਕਾਲਜ ਦੇ ਦੂਜੇ ਵਿਦਿਆਰਥੀਆਂ ਵਾਂਗ ਬ੍ਰਹਮਵਰਤ ਦੇ ਸਿਰ ਉਪਰ ਤੇਲ ਅਤੇ ਕੰਘੀ ਨਾਲ ਸੁਆਰੀਆਂ ਜ਼ੁਲਫਾਂ ਨਹੀਂ ਸੀ ਹੁੰਦੀਆਂ। ਮਸ਼ੀਨ ਨਾਲ ਬਰਾਬਰ ਕੱਟੇ ਵਾਲਾਂ ਵਿਚ ਪੱਕੀ ਗੰਢ ਨਾਲ ਖੜੀ ਬੋਦੀ ਹੀ ਦਿਸਦੀ ਸੀ। ਬੰਦ ਗਲੇ ਦਾ ਕੋਟ, ਨਾ ਤੰਗ ਨਾ ਖੁਲ੍ਹੇ ਪਹੁੰਚੇ ਦਾ ਪਜਾਮਾ ਅਤੇ ਦੇਸੀ ਜੁੱਤੀ। ਉਹਨਾਂ ਦੇ ਇਸ ਪਹਿਰਾਵੇ ਵਿਚ ਐਮ.ਐਸ.ਸੀ. ਤਕ ਤਬਦੀਲੀ ਨਾ ਆਈ। ਨੌਜੁਆਨਾਂ ਦੀ ਵਿਲਾਸਤਾ ਦੇ ਖਰਚੇ ਤੋਂ ਪਰੇਸ਼ਾਨ ਮਾਂ-ਪਿਉ ਪ੍ਰੋਫ਼ੈਸਰ ਬ੍ਰਹਮਵਰਤ ਦੀ ਸਾਦਗੀ ਦੀ ਤਾਰੀਫ ਉਦਾਹਰਣ ਦੇ ਰੂਪ ਵਿਚ ਦਿਆ ਕਰਦੇ ਸਨ।

ਬ੍ਰਹਮਚਾਰਿਆ ਦਾ ਮਹੱਤਵ ਨਾ ਸਮਝਣ ਵਾਲੇ ਭੈੜੇ ਸੰਸਕਾਰਾਂ ਵਿਚ ਫਸੇ ਬ੍ਰਹਮਵਰਤ ਦੇ ਮਾਂ ਪਿਉ ਨੇ ਜਿਥੇ ਹੋਰ ਭੁੱਲਾਂ ਕੀਤੀਆਂ ਸਨ ਉਥੇ ਐਂਟਰੇਸ ਵਿਚ ਪੜ੍ਹਨ ਵੇਲੇ ਹੀ ਮੁੰਡੇ ਦਾ ਵਿਆਹ ਵੀ ਕਰ ਦਿੱਤਾ ਸੀ। ਬ੍ਰਹਮਚਾਰਿਆ ਦਾ ਮਹੱਤਵ ਸਮਝਣ ਨਾਲ ਬ੍ਰਹਮਵਰਤ ਨੇ ਨਿਸਚਾ ਕੀਤਾ ਕਿ ਕਾਲਜ ਦੀਆਂ ਛੁੱਟੀਆਂ ਵੇਲੇ ਜਦੋਂ ਉਹ ਆਪਣੇ ਪਿੰਡ ਵਾਲੇ ਘਰ ਜਾਣ ਉਨ੍ਹਾਂ ਦੀ ਨੌਜੁਆਨ ਪਤਨੀ ਆਪਣੇ ਨਾਨਕੇ ਚਲੀ ਜਾਵੇ।

ਚੁੱਪ ਰਹਿਣ ਵਾਲੀ ਨਵੀਂ ਵਿਆਹੀ ਪਤਨੀ ਆਪਣੇ ਪਤੀ ਦੇ ਇਸ ਚੰਗੇ ਵਿਚਾਰ ਦਾ ਮਤਲਬ ਤੇ ਮਹੱਤਵ ਨਾ ਸਮਝ ਸਕੀ ਅਤੇ ਨਾ ਹੀ ਕੁਝ ਕਹਿ ਸਕੀ ਪਰ ਬ੍ਰਹਮਵਰਤ ਦੇ ਮਾਂ ਪਿਉ ਅਤੇ ਵਹੁਟੀ ਦੇ ਮਾਂ ਪਿਉ ਨੂੰ ਸ਼ਹਿਰ ਦੀ ਹਵਾ ਤੋਂ ਵਿਗੜਦੇ ਮੁੰਡੇ ਦਾ ਇਹ ਜ਼ੁਲਮ ਸਵੀਕਾਰ ਨਹੀਂ ਸੀ। ਗੁਆਂਢ ਅਤੇ ਬਰਾਦਰੀ ਦੇ ਲੋਕ ਵੀ ਇਸਦੇ ਕਈ ਮਤਲਬ ਕਢਣ ਲਗੇ – ਮੁੰਡੇ ਨੂੰ ਵਹੁਟੀ ਪਸੰਦ ਨਹੀਂ ਜਾਂ ਸ਼ਹਿਰ ਵਿਚ ਉਹ ਦੂਸਰਾ ਵਿਆਹ ਕਰੇਗਾ। ਆਦਿ-ਆਦਿ।

ਬ੍ਰਹਮਵਰਤ ਨੂੰ ਭੈੜੇ ਵਿਚਾਰਾਂ ਦੇ ਹਾਮੀ ਬਹੁਮਤ ਅੱਗੇ ਝੁਕ ਜਾਣਾ ਪਿਆ ਫਿਰ ਜਿਵੇਂ ਕਿ ਸ਼ਾਸਤਰ ਵਿਚ ਲਿਖਿਆ ਹੈ, ਇਸਦਾ ਨਤੀਜਾ ਵੀ ਹੋਇਆ। ਬ੍ਰਹਮਵਰਤ ਹਾਲੇ ਬੀ.ਐਸ.ਸੀ. ਵਿਚ ਹੀ ਸੀ ਅਤੇ ਕਾਲਜ ਦੀ ਮੈਗਜ਼ੀਨ ਵਿਚ 'ਬ੍ਰਹਮਚਾਰਿਆ ਰਖਿਆ'

ਬਾਰੇ ਨਿਬੰਧ ਲਿਖ ਰਿਹਾ ਸੀ, ਘਰੋਂ ਆਈ ਚਿੱਠੀ ਵਿਚੋਂ ਉਸਨੂੰ ਇਕ ਸੋਹਣੀ ਕੁੜੀ ਦਾ ਪਿਉ ਬਣਨ ਦੀ ਖ਼ਬਰ ਮਿਲ ਗਈ।

ਸੰਤਾਨ ਪੈਦਾ ਹੋਣ ਦੀ ਖ਼ਬਰ ਨਾਲ ਬ੍ਰਹਮਵਰਤ ਨੂੰ ਆਪਣਾ ਵਰਤ ਖੰਡਿਤ ਹੋ ਜਾਣ ਦੇ ਸਬੂਤ ਵਾਸਤੇ ਨਿਰਾਸ਼ਾ ਤੇ ਸ਼ਰਮਿੰਦਗੀ ਹੋਈ। ਇਸ ਪਾਪ ਦਾ ਪਛਤਾਵਾ ਕਰਨ ਲਈ ਉਨ੍ਹਾਂ ਨੇ ਬਾਰਾਂ ਸਾਲਾਂ ਤਕ ਪਤਨੀ ਨਾਲ ਸਹਿਵਾਸ ਨਾ ਕਰਨ ਦਾ ਨਿਸਚਾ ਕੀਤਾ। ਰੱਬ ਨੇ ਆਪਣਾ ਸੁਨੇਹਾ ਸੰਸਾਰ ਵਿਚ ਫੈਲਾਉਣ ਲਈ ਉਨ੍ਹਾਂ ਨੂੰ ਜਿਹੜੀ ਤਾਕਤ ਦਿੱਤੀ ਹੈ ਉਹ ਉਸਨੂੰ ਬਰਬਾਦ ਨਹੀਂ ਹੋਣ ਦੇਣਗੇ।

ਲਾਹੌਰ ਪੰਜਾਬ ਵਿਚ ਪੱਛਮੀ ਵਿਦਿਆ ਦਾ ਕੇਂਦਰ ਸੀ। ਪ੍ਰੋਫੈਸਰ ਬ੍ਰਹਮਵਰਤ ਦਾ ਵਿਸ਼ਵਾਸ ਸੀ ਕਿ ਉਸ ਨਗਰ ਦੇ ਵਿਲਾਸ, ਐਸ਼ ਤੇ ਰੁਝੇਵੇਂ ਦੇ ਵਾਤਾਵਰਣ ਵਿਚ ਬ੍ਰਹਮਚਾਰਿਆ ਦੇ ਆਦਰਸ਼ ਦੀ ਪਾਲਣਾ ਕਰਨੀ ਸੰਭਵ ਨਹੀਂ ਸੀ। ਉਨ੍ਹਾਂ ਨੇ ਵਿਆਸ ਨਦੀ ਦੇ ਕਿਨਾਰੇ ਵਸੇ ਇਕ ਛੋਟੇ ਕਸਬੇ ਵਿਚ "ਐਂਗਲੋ ਵੈਦਿਕ ਹਾਈ ਸਕੂਲ" ਦੀ ਪ੍ਰਧਾਨਗੀ ਸਵੀਕਾਰ ਕਰ ਲਈ ਸੀ। ਉਨ੍ਹਾਂ ਨੂੰ ਵਿਸ਼ਵਾਸ ਸੀ ਕਿ ਸ਼ਹਿਰਾਂ ਤੋਂ ਦੂਰ ਮੁਕਾਬਲਤਨ ਸਾਦੇ ਅਤੇ ਸਿਹਤਮੰਦ ਮਾਹੌਲ ਵਿਚ ਵੱਡੇ ਹੋਏ ਮੁੰਡਿਆਂ ਨੂੰ ਯੋਗ ਵੈਦਿਕ ਸਿੱਖਿਆ ਦੇ ਕੇ ਰਿਸ਼ੀਆਂ ਵਲੋਂ ਦਿਤੇ ਵੈਦਿਕ ਗਿਆਨ ਦਾ ਪ੍ਰਚਾਰ ਸੰਸਾਰ ਭਰ ਵਿਚ ਕਰਨ ਦੇ ਯੋਗ ਬਣਾ ਸਕਣਗੇ। ਆਰੀਆ ਦੇ ਪਵਿੱਤਰ ਉਦੇਸ਼ - "ਦਿਰਣਣ ਤੋਂ ਵਿਸ਼ਵਮਾਇਰਮ" (ਸਾਰੇ ਸੰਸਾਰ ਨੂੰ ਆਰੀਆ ਬਣਾਓ) ਦੀ ਪੂਰਤੀ ਜੁਲਫਾਂ ਵਿਚ ਤੇਲ ਲਗਾ ਕੇ ਅਤੇ ਸਿਗਰਟਾਂ ਪੀ ਪੀ ਕੇ ਪੀਲੇ ਪੈਣ ਵਾਲੇ, ਕੁਦਰਤ ਤੋਂ ਬੇਮੁਖ ਸ਼ਹਿਰ ਦੇ ਨੌਜੁਆਨਾਂ ਤੋਂ ਨਹੀਂ ਹੋ ਸਕਦੀ। ਇਸ ਉਦੇਸ਼ ਵਿਚ ਪ੍ਰਕਿਰਤੀ ਮਾਤਾ ਦੀ ਗੋਦੀ ਵਿਚੋਂ ਤਾਕਤ ਲੈਣ ਵਾਲੇ, ਸਿਹਤਮੰਦ, ਬ੍ਰਹਮਚਾਰੀ, ਭੈੜੇ ਪ੍ਰਭਾਵਾਂ ਤੋਂ ਬਚੇ ਪੇਂਡੂ ਨੌਜੁਆਨ ਹੀ ਕਾਮਯਾਬ ਹੋ ਸਕਦੇ ਹਨ।

ਪ੍ਰੋਫੈਸਰ ਬ੍ਰਹਮਵਰਤ ਨੇ ਕਸਬੇ ਤੋਂ ਦੋ ਮੀਲ ਦੂਰ, ਨਦੀ ਕਿਨਾਰੇ ਬਣੇ 'ਐਂਗਲੋ-ਵੈਦਿਕ' ਸਕੂਲ ਦੇ ਨੇੜੇ ਇਕ 'ਬ੍ਰਹਮਚਾਰੀ ਬੋਰਡਿੰਗ' ਦੀ ਸਥਾਪਨਾ ਕੀਤੀ ਸੀ। ਇਸ ਬੋਰਡਿੰਗ ਦੇ ਵਿਦਿਆਰਥੀਆਂ ਨੂੰ ਸ਼ਹਿਰ ਅਤੇ ਬਾਜ਼ਾਰ ਜਾਣ ਦੀ ਮਨਾਹੀ ਸੀ। ਬੋਰਡਿੰਗ ਦੇ ਚਾਰੋ ਪਾਸੇ ਉੱਚੀਆਂ ਕੰਧਾਂ ਬਣਾ ਕੇ ਉਸ ਉਪਰ ਸ਼ੀਸ਼ੇ ਦੇ ਟੁਕੜੇ ਲਗਵਾਏ ਗਏ ਸਨ। ਮੁੰਡਿਆਂ ਦੇ ਭੋਜਨ-ਕਪੜੇ ਅਤੇ ਵਰਤੋਂ ਦੀਆਂ ਚੀਜ਼ਾਂ ਸਾਰਾ ਕੁਝ ਬ੍ਰਹਮਚਾਰਿਆ ਨੇਮਾਂ ਅਨੁਸਾਰ ਹੀ ਹੁੰਦਾ ਸੀ। ਬ੍ਰਹਮਵਰਤ ਆਪ ਵੀ ਸਖ਼ਤ ਤੇ ਤਾੜਨਾ ਭਰੀ ਨਜ਼ਰ ਰਖਦੇ ਸਨ ਕਿ ਕਿਸੇ ਵੀ ਭੈੜੇ ਪ੍ਰਭਾਵ ਦਾ ਅਸਰ ਉਥੇ ਨਾ ਪਹੁੰਚ ਸਕੇ।

ਹਰ ਸ਼ਾਮ ਬ੍ਰਹਮਵਰਤ ਵਿਦਿਆਰਥੀਆਂ ਨੂੰ ਉਪਦੇਸ਼ ਦਿੰਦੇ ਸਨ – ਰੱਬ ਨੇ ਇਹ ਸੋਹਣਾ ਸਰੀਰ ਅਤੇ ਸਿਹਤ ਸਾਨੂੰ ਆਪਣੇ ਹੁਕਮਾਂ ਤੇ ਨੇਮਾਂ ਦੀ ਪਾਲਣਾ ਕਰਨ ਵਾਸਤੇ ਦਿੱਤੇ ਹਨ। ਬ੍ਰਹਮਚਾਰਿਆ ਨਾਲ ਸਰੀਰ ਦੀ ਤਾਕਤ ਅਤੇ ਸੋਚਣੀ ਵਧਦੀ ਹੈ।" ਉਹ ਬ੍ਰਹਮ ਮਹੂਰਤ ਵੇਲੇ ਉਠ ਕੇ ਜੰਗਲ-ਪਾਣੀ, ਵਿਸ਼ਵਾਸ, ਕਸਰਤ ਆਦਿ ਦਾ ਉਪਦੇਸ਼ ਦਿੰਦੇ ਸਨ। ਉਹ ਸਮਝਾਉਂਦੇ ਸਨ ਕਿ ਬ੍ਰਹਮਚਾਰਿਆ ਦੀ ਰਖਿਆ ਲਈ ਕਸਰਤ ਅਤੇ ਠੰਢੇ ਪਾਣੀ ਨਾਲ ਇਸ਼ਨਾਨ ਕਰਨਾ ਜ਼ਰੂਰੀ ਹੈ। ਕੋਈ ਭੈੜਾ ਵਿਚਾਰ ਦਿਲ ਵਿਚ ਆਂਦਿਆਂ ਹੀ ਗਾਇਤਰੀ ਮੰਤਰ ਦਾ ਪਾਠ ਕਰਨਾ ਚਾਹੀਦਾ ਹੈ। ਸਿਗਰਟ, ਖਟਾਈ, ਮਿਰਚ, ਵਧੇਰੇ ਮਿੱਠਾ ਆਦਿ ਬ੍ਰਹਮਚਾਰਿਆ ਲਈ ਨੁਕਸਾਨ ਦੇਣ ਵਾਲੀਆਂ ਚੀਜ਼ਾਂ ਹਨ। ਅਸ਼ਲੀਲ ਗਜ਼ਲਾਂ ਅਤੇ ਤਸਵੀਰਾਂ ਬ੍ਰਹਮਚਾਰਿਆ ਵਿਰੋਧੀ ਹਨ। ਐਸੇ ਅਪਰਾਧੀ ਵਿਦਿਆਰਥੀਆਂ

ਨੂੰ ਉਹ ਬੈਂਤ ਨਾਲ ਮਾਰ ਕੇ ਸਜ਼ਾ ਦਿੰਦੇ ਤੇ ਉਪਦੇਸ਼ ਦਿੰਦੇ ਕਿ ਐਸਾ ਕਰਨਾ ਬ੍ਰਹਮਚਾਰਿਆ ਦਾ ਨਾਸ ਕਰਨਾ ਅਤੇ ਖੁਦਕਸ਼ੀ ਹੈ।

ਬ੍ਰਹਮਚਾਰਿਆ ਦੀ ਵਡਿਆਈ ਅਤੇ ਅਬ੍ਰਹਮਚਾਰਿਆ ਦੀ ਨਿੰਦਿਆ ਬਾਰ-ਬਾਰ ਸੁਣਨ ਨਾਲ ਕਿਸ਼ੋਰ-ਮੁੰਡਿਆਂ ਵਿਚ ਉਤਸੁਕਤਾ ਜਾਗ ਪੈਂਦੀ ਕਿ ਅਬ੍ਰਹਮਚਾਰਿਆ ਕੀ ਹੈ? ਅਬ੍ਰਹਮਚਾਰਿਆ ਨਾਲ ਕੀ ਹੁੰਦਾ ਹੈ? ਉਨ੍ਹਾਂ ਨੂੰ ਖਟਾਈ, ਮਿਰਚ ਖਾਣ ਅਤੇ ਠੰਢੇ ਪਾਣੀ ਦੇ ਇਸ਼ਨਾਨ ਤੋਂ ਬਚਣ ਦੀ ਇੱਛਾ ਹੁੰਦੀ। ਇਸ ਤਰ੍ਹਾਂ ਬ੍ਰਹਮਚਾਰਿਆ ਤੋੜਣ ਦੀ ਹਿੰਮਤ ਨਾਲ ਬੜੀ ਤਸੱਲੀ ਮਿਲਦੀ। ਵਧੇਰੇ ਜਾਣਨ ਵਾਲੇ ਦੂਸਰੇ ਮੁੰਡਿਆਂ ਨੂੰ ਦੱਸਦੇ – ਅਸਲੀ ਅਬ੍ਰਹਮਚਾਰਿਆ ਮੁੰਡਿਆਂ ਤੇ ਕੁੜੀਆਂ ਵਿਚ ਔਰਤਾਂ ਤੇ ਮਰਦਾਂ ਵਿਚਾਲੇ ਸੰਬੰਧ ਦੀਆਂ ਮਾੜੀਆਂ ਗੱਲਾਂ ਨਾਲ ਹੁੰਦਾ ਹੈ।

ਪਹਿਲਾਂ ਤੋਂ ਮਾੜੇ ਸੰਸਕਾਰਾਂ ਵਿਚ ਫਸੇ ਮੁੰਡਿਆਂ ਨੇ ਬੋਰਡਿੰਗ ਵਿਚ ਦੋ-ਤਿੰਨ ਵਾਰੀ ਅਬ੍ਰਹਮਚਾਰਿਆ ਵਾਲੇ ਮਾੜੇ ਕੰਮ ਵੀ ਕੀਤੇ। ਪ੍ਰੋਫ਼ੈਸਰ ਸਾਹਿਬ ਨੇ ਦੂਜੇ ਵਿਦਿਆਰਥੀਆਂ ਨੂੰ ਸਿੱਖਿਆ ਦੇਣ ਲਈ ਅਪਰਾਧੀਆਂ ਨੂੰ ਬੈਂਤ ਮਾਰ ਮਾਰ ਕੇ ਸਜ਼ਾ ਦਿੱਤੀ ਅਤੇ ਬੋਰਡਿੰਗ ਵਿਚੋਂ ਕੱਢ ਦਿੱਤਾ। ਦੂਜੇ ਵਿਦਿਆਰਥੀ ਕਈ ਦਿਨ੍ਹਾਂ ਤਕ ਇਹਨਾਂ ਅਪਰਾਧਾਂ ਬਾਰੇ ਕਲਪਨਾ ਕਰਦੇ ਇਸਨੂੰ ਜਾਣਨ ਲਈ ਉਤਸੁਕ ਹੁੰਦੇ ਰਹਿੰਦੇ ਸਨ।

ਪ੍ਰੋਫ਼ੈਸਰ ਬ੍ਰਹਮਵਰਤ ਸਮਾਜ ਤੇ ਸੰਸਾਰ ਦੀ ਭਲਾਈ ਵਾਸਤੇ ਅਗਿਆਨ, ਭੈੜੇ ਸੰਸਕਾਰਾਂ ਅਤੇ ਵਿਲਾਸ ਨਾਲ ਲੜ ਰਹੇ ਸਨ। ਉਹ ਆਪ ਔਖੇ ਸੰਜਮ ਨਾਲ ਬ੍ਰਹਮਚਾਰਿਆ ਦੀ ਪਾਲਣਾ ਕਰਦੇ ਸਨ, ਆਪਣੇ ਵਿਦਿਆਰਥੀਆਂ ਤੋਂ ਵਰਤ ਦੀ ਪਾਲਣਾ ਕਰਾਉਂਦੇ ਸਨ। ਸੰਸਾਰ ਦੀ ਭਲਾਈ ਲਈ ਉਪਦੇਸ਼ ਵੀ ਦਿੰਦੇ ਸਨ। ਜਿਹੜਾ ਸਦੀਵੀ ਆਨੰਦ ਅਤੇ ਸ਼ਾਂਤੀ-ਸੰਜਮ ਅਤੇ ਬ੍ਰਹਮਚਾਰਿਆ ਰਾਹੀਂ ਸ਼ਕਤੀ ਪੈਦਾ ਕਰਕੇ ਰੱਬ ਦੇ ਕਾਰਜ ਨੂੰ ਪੂਰਾ ਕਰਨ ਵਿਚ ਹੈ, ਇਹ ਵਿਲਾਸਾਂ ਰਾਹੀਂ ਰੱਬ ਦੇ ਦਿੱਤੇ ਸਰੀਰ ਨੂੰ ਬਰਬਾਦ ਕਰਨ ਵਿਚ ਕਿਥੇ ਮਿਲ ਸਕਦੀ ਹੈ। ਵਿਲਾਸਾਂ ਦਾ ਆਨੰਦ ਮਿਰਚ ਦੇ ਸਵਾਦ ਵਾਂਗ ਹੈ। ਕੁਦਰਤ ਸਾਨੂੰ ਉਸਤੋਂ ਦੂਰ ਰਹਿਣ ਦਾ ਉਪਦੇਸ਼ ਦਿੰਦੀ ਹੈ। ਸਾਰੀ ਮਿਰਚ ਨਾਲ ਤਕਲੀਫ ਹੁੰਦੀ ਹੈ ਪਰ ਅਸੀਂ ਖੁਦਕਸ਼ੀ ਦੀ ਜ਼ਿੱਦ ਕਰਕੇ ਉਸਦਾ ਅਭਿਆਸ ਕਰ ਲੈਂਦੇ ਹਾਂ। ਇਸੇ ਤਰ੍ਹਾਂ ਕੋਈ ਵੀ ਕੁਕਰਮ ਕਰਦਿਆਂ ਰੱਬ ਸਾਡੇ ਦਿਲ ਵਿਚ ਸ਼ਰਮ ਤੋਂ ਸੰਕੋਚ ਪੈਦਾ ਕਰਦਾ ਹੈ। ਇਹ ਸਾਨੂੰ ਰੱਬ ਵਲੋਂ ਅਗਾਂਊਂ ਚਿਤਾਵਨੀ ਹੁੰਦੀ ਹੈ। ਸਾਨੂੰ ਚਾਹੀਦਾ ਹੈ ਕਿ ਅਸੀਂ ਰੱਬ ਦੀ ਇਸ ਚਿਤਾਵਨੀ ਨੂੰ ਸਮਝੀਏ। ਆਨੰਦ, ਤਾਕਤ ਅਤੇ ਸ਼ਾਂਤੀ ਰੱਬ ਦੇ ਹੁਕਮ ਦੀ ਪਾਲਣਾ ਕਰਨ ਨਾਲ ਹੀ ਮਿਲਦੀ ਹੈ।

ਪ੍ਰੋਫ਼ੈਸਰ ਬ੍ਰਹਮਵਰਤ ਦੇ ਉਪਦੇਸ਼ਾਂ ਅਤੇ ਆਚਰਣ ਦੀ ਸਮਾਜ ਵਿਚ ਬੜੀ ਮਾਨਤਾ ਸੀ।

ਪ੍ਰੋਫ਼ੈਸਰ ਬ੍ਰਹਮਵਰਤ ਬਾਰਾਂ ਸਾਲਾਂ ਦੇ ਬ੍ਰਹਮਚਾਰਿਆ ਵਰਤ ਉਪਰ ਦ੍ਰਿੜ੍ਹ ਸਨ ਪਰ ਜਦੋਂ ਉਨ੍ਹਾਂ ਦੀ ਧੀ ਨੇ ਛੇਵੇਂ ਸਾਲ ਵਿਚ ਪੈਰ ਰੱਖਿਆ ਤਾਂ ਉਹਨਾਂ ਨੂੰ ਉਸਦੀ ਵਿਦਿਆ ਦੀ ਚਿੰਤਾ ਹੋਈ। ਉਹਨਾਂ ਨੇ ਆਪਣੀ ਧੀ ਦਾ ਨਾਮ ਰਖਿਆ ਸੀ – ਗਿਆਨਵਤੀ। ਧੀ ਤੇ ਉਹਦੀ ਮਾਂ ਨੂੰ ਆਪਣੇ ਨਾਲ ਰਖਣ ਵਿਚ ਛੇ ਸਾਲਾਂ ਦੇ ਬਾਕੀ ਬ੍ਰਹਮਚਾਰਿਆ ਲਈ ਸ਼ਕ ਸੀ।

ਗਿਆਨਮਈ ਰੱਬ ਨੇ ਆਪਣੇ ਅਨੰਤ ਅਤੇ ਅਜੈ ਵਿਧਾਨ ਨਾਲ ਔਖੀ ਸਮੱਸਿਆ ਵਿਚ ਬ੍ਰਹਮਵਰਤ ਦੀ ਮਦਦ ਕੀਤੀ। ਗਿਆਨਵਤੀ ਦੀ ਮਾਂ ਲਈ ਇਸ ਧਰਤੀ ਉਪਰ

ਮਾੜਾ ਸਮਾਂ ਖ਼ਤਮ ਹੋ ਗਿਆ ਸੀ। ਉਹ ਪਤੀ ਦੇ ਮਹਾਨ ਰਾਹ ਨੂੰ ਨਿਰਵਿਘਨ ਪੂਰਾ ਕਰਨ ਲਈ ਪਰਮ ਪਿਤਾ ਪਰਮਾਤਮਾ ਦੀ ਗੋਦੀ ਵਿਚ ਜਾ ਸਮਾਈ।

ਬ੍ਰਹਮਵਰਤ ਆਪਣੀ ਧੀ ਨੂੰ ਦਾਦਾ-ਦਾਦੀ ਦੇ ਮਾੜੇ ਸੰਸਕਾਰਾਂ ਅਤੇ ਲਾਡ ਨਾਲ ਭਰੇ ਵਾਤਾਵਰਣ ਵਿਚੋਂ ਲੈ ਆਇਆ। ਮਾਂ ਤੇ ਦਾਦੀ ਨੇ ਕੁੜੀ ਦੀਆਂ ਛੋਟੀਆਂ ਛੋਟੀਆਂ ਵੀਣੀਆਂ ਵਿਚ ਸੋਨੇ ਦੇ ਕੰਗਣ ਪੁਆ ਦਿਤੇ ਸਨ। ਉਸਦੇ ਛੋਟੇ ਛੋਟੇ ਹੱਥਾਂ ਉਪਰ ਮਹਿੰਦੀ ਲਗੀ ਹੋਈ ਸੀ ਅਤੇ ਮੈਲੇ ਵਾਲ ਬੰਨ੍ਹੇ ਹੋਏ ਸਨ।

ਪਿਉ ਨੇ ਗਿਆਨਵਤੀ ਦੇ ਸਰੀਰ ਤੋਂ ਉਹ ਸਾਰਾ ਕੁਝ ਪਿਆਰ ਨਾਲ ਫੁਸਲਾ ਕੇ ਉਤਾਰ ਦਿੱਤਾ। ਉਸਦੇ ਵਾਲ ਮੁੰਡਿਆਂ ਵਾਂਗ ਕਟਵਾ ਦਿੱਤੇ। ਨਮਸਤੇ ਕਹਿਣਾ ਸਿਖਾਇਆ ਅਤੇ ਗਾਇਤਰੀ ਮੰਤਰ ਦਾ ਪਾਠ ਯਾਦ ਕਰਵਾ ਦਿੱਤਾ। ਰੱਬੀ-ਭਗਤੀ ਦੇ ਕੁਝ ਗੀਤ ਵੀ ਸਿਖਾ ਦਿੱਤੇ। ਉਹ ਉਸਨੂੰ ਬੇਟਾ-ਗਿਆਨ ਕਹਿ ਕੇ ਬੁਲਾਂਦੇ ਸਨ। ਮਹਿਮਾਨਾਂ ਸਾਹਮਣੇ ਉਹ ਸ਼ੁਧ ਉਚਾਰਣ ਨਾਲ ਗਾਇਤਰੀ ਮੰਤਰ ਸੁਣਾਂਦੀ ਸੀ।

ਪਿਉ ਪੁੱਛਦਾ – ''ਤੂੰ ਕੀ ਬਣੇਂਗੀ?''

ਧੀ ਕਹਿੰਦੀ – ''ਬ੍ਰਹਮਚਾਰਣੀ।''

ਖਾਣੇ ਤੋਂ ਬਾਅਦ ਜਾਂ ਕਿਸੇ ਵੇਲੇ ਡਕਾਰ ਜਾਂ ਹਿਚਕੀ ਆਉਂਦੀ ਤਾਂ ਕੁੜੀ ਦੇ ਮੂੰਹੋਂ ਨਿਕਲਦਾ – ਓਮ।

ਪਤਨੀ ਨਾ ਹੋਣ ਕਾਰਣ ਧੀ ਲਈ ਘਰ ਵਿਚ ਠੀਕ ਤਰ੍ਹਾਂ ਦੇ ਪ੍ਰਬੰਧ ਨਾ ਹੋਣ ਕਰਕੇ ਪ੍ਰੋਫ਼ੈਸਰ ਬ੍ਰਹਮਵਰਤ ਨੇ ਗਿਆਨ ਨੂੰ ਰਿਸ਼ੀ ਵਚਨ ਅਨੁਸਾਰ ਕੁੜੀਆਂ ਦੇ ਗੁਰੂਕੁਲ ਵਿਚ ਦਾਖ਼ਲ ਕਰਵਾ ਦਿੱਤਾ ਸੀ। ਬਾਰ੍ਹਾਂ ਸਾਲਾਂ ਲਈ ਗਿਆਨਵਤੀ ਦੀ ਜ਼ਿੰਦਗੀ ਦਾ ਪ੍ਰਬੰਧ ਕੀਤਾ ਗਿਆ। ਗੁਰੂਕੁਲ ਵਿਚ ਛੁੱਟੀਆਂ ਹੁੰਦੀਆਂ ਤਾਂ ਵੀ ਪ੍ਰੋਫ਼ੈਸਰ ਧੀ ਨੂੰ ਮਾੜੇ ਸੰਸਕਾਰਾਂ ਤੋਂ ਬਚਾਣ ਲਈ ਆਸ਼ਰਮ ਤੋਂ ਬਾਹਰ ਨਹੀਂ ਸੀ ਲਿਆਂਦਾ।

ਗਿਆਨਵਤੀ ਗੁਰੂਕੁਲ ਵਿਚ ਬਾਰ੍ਹਾਂ ਸਾਲਾਂ ਦੀ ਸਿੱਖਿਆ ਪੂਰੀ ਕਰ ਬੈਠੀ ਸੀ। ਉਸਨੇ ਸੰਸਕ੍ਰਿਤ ਤੇ ਵੈਦਿਕ ਸਾਹਿਤ ਦਾ ਸਾਰਾ ਗਿਆਨ ਪ੍ਰਾਪਤ ਕਰ ਲਿਆ ਸੀ। ਉਹ 'ਮਹਾਂਭਾਸ਼' ਅਤੇ 'ਨਿਰੁਕਤ' ਦੀ ਵਿਆਖਿਆ ਕਰ ਸਕਦੀ ਸੀ। ਉਸਦਾ ਸਰੀਰ ਗੁਰੂਕੁਲ ਦੀ ਔਖੀ ਜ਼ਿੰਦਗੀ ਨਾਲ ਪਤਲਾ ਤੇ ਰੁਖਾ ਜਿਹਾ ਲਗਦਾ ਸੀ ਪਰ ਉਹ ਸਿਹਤਮੰਦ ਸੀ। ਲਾਪਰਵਾਹੀ ਨਾਲ ਜਵਾਨੀ ਦਾ ਭਾਰ ਚੁਕੀ ਵੈਰਾਗਣ ਜੇਹੀ ਲਗਦੀ ਸੀ। ਆਪਣੇ ਆਪ ਨੂੰ ਤੇ ਸੰਸਾਰ ਨੂੰ ਪਛਾਣਨ ਦੀ ਕੋਸ਼ਿਸ਼ ਵਿਚ ਉਹ ਹਰ ਵੇਲੇ ਹੈਰਾਨ ਜੇਹੀ ਰਹਿੰਦੀ ਸੀ।

ਗਿਆਨਵਤੀ ਨੂੰ ਗੁਰੂਕੁਲ ਤੋਂ ਪਰਤਿਆਂ ਦੋ ਹੀ ਮਹੀਨੇ ਬੀਤੇ ਸਨ। ਬੋਰਡਿੰਗ ਦੇ ਨੇੜੇ ਹੀ ਉਸਦੇ ਪਿਉ ਲਈ ਵੀ ਮਕਾਨ ਬਣਵਾਇਆ ਗਿਆ ਸੀ। ਮਕਾਨ ਵਿਚ ਤਿੰਨ ਕਮਰੇ ਸਨ। ਇਕ ਵਿਚ ਪਿਉ ਦੇ ਸੌਣ ਵਾਸਤੇ ਲੱਕੜ ਦਾ ਤਖ਼ਤਾ ਸੀ। ਇਕ ਕਮਰੇ ਵਿਚ ਕਿਤਾਬਾਂ ਦੀਆਂ ਅਲਮਾਰੀਆਂ ਅਤੇ ਸਕੂਲ ਦੇ ਪ੍ਰਬੰਧਕ ਦਾ ਦਫ਼ਤਰ ਸੀ। ਗਿਆਨਵਤੀ ਦੇ ਆ ਜਾਣ ਕਾਰਣ ਫੌਰਨ ਲੱਕੜ ਦਾ ਤਖ਼ਤਪੋਸ਼ ਤਿਆਰ ਨਾ ਹੋਣ ਕਾਰਣ ਇਕ ਮੰਜੀ ਵਿੱਛਾ ਦਿੱਤੀ ਗਈ। ਪ੍ਰੋਫ਼ੈਸਰ ਦਾ ਨੌਕਰ ਮੋਤੀਰਾਮ ਰਸੋਈ ਵਿਚ ਜਾਂ ਬਰਾਂਡੇ ਵਿਚ ਹੀ ਸੁੱਤਾ ਰਹਿੰਦਾ। ਮੋਤੀਰਾਮ ਛੋਟੀ ਉਮਰ ਤੋਂ ਹੀ ਪ੍ਰੋਫ਼ੈਸਰ ਕੋਲ ਰਹਿਣ ਕਾਰਣ ਹਿੰਦੀ ਪੜ੍ਹ ਗਿਆ ਸੀ। ਉਹ ਰਾਮਾਇਣ, ਮਹਾਂਭਾਰਤ ਅਤੇ ਹੋਰ ਕਈ ਕਿਤਾਬਾਂ ਪੜ੍ਹ ਚੁੱਕਾ ਸੀ। ਇਸ ਤੋਂ ਬਿਨਾਂ ਇਕ ਗਾਂ ਕਮਲਾ ਸੀ। ਕਮਲਾ ਦਾ ਸ਼ੁਧ ਦੁੱਧ ਕਾਫੀ ਹੁੰਦਾ ਤਾਂ ਮਾਲਕ ਤੇ ਨੌਕਰ ਦੋਵੇਂ ਪੀਂਦੇ ਸਨ। ਘੱਟ ਹੁੰਦਾ ਤਾਂ ਸਿਰਫ ਪ੍ਰੋਫ਼ੈਸਰ ਸਾਹਿਬ ਹੀ ਪੀ ਲੈਂਦੇ।

ਜਿਸ ਵੇਲੇ ਗਿਆਨਵਤੀ ਕਮਲਾ ਦੇ ਦੁੱਧ ਵਿਚ ਹਿੱਸਾ ਵੰਡਾਉਣ ਲਈ ਪਰਿਵਾਰ ਵਿਚ ਸ਼ਾਮਲ ਹੋਈ, ਕਮਲਾ ਲਗਭਗ ਸਾਲ ਦੁੱਧ ਦੇ ਚੁੱਕੀ ਸੀ। ਉਸਦਾ ਪੁੱਤਰ ਕੇਤੂ ਬੇਲੋੜਾ ਤੇ ਸ਼ਰਾਰਤੀ ਹੋਣ ਕਾਰਣ ਕਿਧਰੇ ਦੂਰ ਭੇਜ ਦਿੱਤਾ ਗਿਆ ਸੀ। ਕਮਲਾ ਦੁੱਧ ਘਟ ਦੇ ਰਹੀ ਸੀ। ਪ੍ਰੋਫ਼ੈਸਰ ਸਾਹਿਬ ਨੇ ਗਿਆਨਵਤੀ ਦੇ ਮਿਹਨਤ ਨਾਲ ਕਮਜ਼ੋਰ ਸਰੀਰ ਨੂੰ ਵੇਖਦਿਆਂ ਨੌਕਰ ਮੋਤੀਰਾਮ ਨੂੰ ਬਾਹਰੋਂ ਹਰ ਰੋਜ਼ ਇਕ ਸੇਰ ਦੁੱਧ ਲਿਆਣ ਦਾ ਹੁਕਮ ਦਿੱਤਾ।

ਗਿਆਨਵਤੀ ਨੂੰ ਦੁੱਧ ਪੀਣ ਨਾਲੋਂ ਵਧੇਰੇ ਤਸੱਲੀ ਕਮਲਾ ਦੀ ਸੇਵਾ ਕਰਕੇ ਹੁੰਦੀ ਸੀ। ਕਮਲਾ ਉਸ ਘਰ ਵਿਚ ਹਮੇਸ਼ਾ ਮਰਦਾਂ ਨੂੰ ਹੀ ਵੇਖਦੀ ਰਹੀ ਸੀ। ਘਰ ਵਿਚ ਆਈ ਨੌਜਵਾਨ ਕੁੜੀ ਗਿਆਨਵਤੀ ਨੂੰ ਆਪਣੇ ਜੇਹੀ ਵੇਖ ਆਨੰਦਿਤ ਤੇ ਖ਼ੁਸ਼ ਹੋ ਜਾਂਦੀ ਸੀ। ਗਾਂ ਆਪਣੀਆਂ ਵੱਡੀਆਂ ਵੱਡੀਆਂ ਰਸੀਲੀਆਂ ਅੱਖਾਂ ਗਿਆਨਵਤੀ ਵਲ ਚੁਕ ਕੇ, ਪਿਆਰ ਭਰੀ ਆਵਾਜ਼ ਵਿਚ ਰੰਭਦੀ ਬੁਲਾਂਉਂਦੀ। ਗਿਆਨਵਤੀ ਨੂੰ ਕਮਲਾ ਦੇ ਮੁਲਾਇਮ ਸਰੀਰ ਉਪਰ ਹੱਥ ਫੇਰ ਕੇ ਬੜਾ ਚੰਗਾ ਲਗਦਾ। ਉਹ ਉਸਦੇ ਗਲੇ ਵਿਚ ਬਾਹਾਂ ਪਾ ਕੇ ਉਸਨੂੰ ਪਿਆਰ ਕਰਦੀ। ਇਹੋ ਜਿਹੀ ਸਰੀਰ ਦੀ ਸਜੀਵ ਛੋਹ ਉਹਨੇ ਪਹਿਲਾਂ ਕਦੀ ਵੀ ਮਹਿਸੂਸ ਨਹੀਂ ਸੀ ਕੀਤੀ। ਉਸਨੇ ਮੋਤੀ ਰਾਮ ਤੋਂ ਦੁੱਧ ਚੋਣਾ ਵੀ ਸਿੱਖ ਲਿਆ। ਮੋਤੀ ਰਾਮ ਭਾਵੇਂ ਨੌਕਰ ਸੀ ਪਰ ਨੌਜਵਾਨ ਮਰਦ ਸੀ। ਕੁੜੀਆਂ ਤੋਂ ਵਖਰਾ, ਜਿਸ ਨਾਲ ਗਿਆਨਵਤੀ ਹਮੇਸ਼ਾ ਰਹਿੰਦੀ ਸੀ।

ਬ੍ਰਹਮਚਾਰਿਆ ਆਸ਼ਰਮ ਦਾ ਸਮਾਂ ਪੂਰਾ ਕਰ ਲੈਣ ਕਾਰਣ ਨੇਮਾਂ ਅਨੁਸਾਰ ਗਿਆਨਵਤੀ ਨੂੰ ਖੱਟਾ ਤੇ ਮਿਰਚਾਂ ਖਾਣ ਦਾ ਹੱਕ ਸੀ। ਇਹ ਚੀਜ਼ਾਂ ਉਸਨੂੰ ਚੰਗੀਆਂ ਵੀ ਲਗਦੀਆਂ ਸਨ। ਪ੍ਰੋਫ਼ੈਸਰ ਸਾਹਿਬ ਦਾ ਖਾਣਾ ਇਹਨਾ ਉਤੇਜਕ ਚੀਜ਼ਾਂ ਤੋਂ ਹਮੇਸ਼ਾ ਸੱਖਣਾ ਰਹਿੰਦਾ ਸੀ। ਮੋਤੀ ਰਾਮ ਉਨ੍ਹਾਂ ਦਾ ਖਾਣਾ ਵਖਰਾ ਬਣਾਉਂਦਾ ਸੀ। ਗਿਆਨਵਤੀ ਦੀ ਰੁਚੀ ਉਸ ਪਾਸ਼ੇ ਵੇਖ ਕੇ ਮੋਤੀ ਰਾਮ ਘਬਰਾਇਆ ਨਹੀਂ। ਕਿਸੇ ਨੂੰ ਸੰਤੁਸ਼ਟ ਕਰਨ ਵਿਚ ਵੀ ਆਪਣੀ ਤਸੱਲੀ ਹੁੰਦੀ ਹੈ।

ਮੋਤੀ ਰਾਮ ਨੇ ਹਿੰਦੀ ਪੜ੍ਹਨਾ ਤੇ ਕੁਝ ਲਿਖਣਾ ਵੀ ਸਿਖ ਲਿਆ ਸੀ। ਉਹ ਕਦੀ ਕਦੀ ਆਰੀਆ ਸਮਾਜ ਮੰਦਰ ਵਿਚ ਰਹਿਣ ਵਾਲੇ ਪੰਡਤ ਜੀ ਤੋਂ ਜਾਂ ਸਕੂਲ ਦੇ ਮਾਸਟਰਾਂ ਤੋਂ ਇਕ ਦੋ ਕਿਤਾਬਾਂ ਆਪਣਾ ਸਮਾ ਲੰਘਾਉਣ ਤੇ ਆਨੰਦ ਲੈਣ ਲਈ ਮੰਗ ਲਿਆਉਂਦਾ ਸੀ। ਇਹਨਾਂ ਵਿਚ 'ਸਵਾਮੀ ਦਿਆਨੰਦ ਦਾ ਜੀਵਨ ਚਰਿਤਰ', 'ਹਨੂੰਮਾਨ ਜੀ ਦਾ ਜੀਵਨ ਚਰਿਤਰ' ਤੋਂ ਬਿਨਾਂ 'ਚੰਤਰਕਾਂਤਾ ਸੰਤਤੀ' ਅਤੇ ਦੂਜੇ ਸਮਾਜਕ ਤੇ ਜਾਸੂਸੀ ਨਾਵਲ ਹੁੰਦੇ ਸਨ। ਘਰ ਵਿਚ ਇਕੱਲੀ ਗਿਆਨਵਤੀ ਲਈ ਸਮਾਂ ਬਿਤਾਣ ਲਈ ਇਹਨਾਂ ਕਿਤਾਬਾਂ ਨੂੰ ਪੜ੍ਹਨ ਤੋਂ ਬਿਨਾਂ ਹੋਰ ਕੋਈ ਤਰੀਕਾ ਨਹੀਂ ਸੀ। ਇਹਨਾ ਕਿਤਾਬਾਂ ਨਾਲ ਗਿਆਨਵਤੀ ਨੂੰ ਐਸੀ ਤਸੱਲੀ ਹੁੰਦੀ ਜਿਵੇਂ ਸਾਦੇ ਉਬਲੇ ਖਾਣੇ ਖਾਣ ਤੋਂ ਬਾਅਦ ਚਟਪਟੇ ਖਾਣੇ ਖਾਣ ਨਾਲ ਹੁੰਦੀ ਹੈ। ਪਿਉ ਦੀਆਂ ਕਿਤਾਬਾਂ ਵਿਚੋਂ ਉਹ ਵੇਦਾਂ ਦੇ ਉਪਨਿਸ਼ਦਾਂ ਦੇ ਭਾਸ਼ਣਾਂ ਅਤੇ ਵੇਦ-ਪ੍ਰਚਾਰ ਦੀਆਂ ਸਾਲਾਨਾ ਰਿਪਰੋਟਾਂ ਵਿਚ ਲਗਾਤਾਰ ਦਿਲਚਸਪੀ ਨਹੀਂ ਲੈ ਸਕਦੀ ਸੀ।

ਪ੍ਰੋਫ਼ੈਸਰ ਸਾਹਿਬ ਨੇ ਜਿਸ ਵੇਲੇ ਛੇ ਸਾਲਾਂ ਦੀ ਗਿਆਨ ਨੂੰ ਸਿੱਖਿਆ ਲਈ ਗੁਰੂਕੁਲ ਭੇਜਿਆ ਸੀ, ਉਹ ਨਮਸਤੇ ਅਤੇ ਗਾਇਤਰੀ ਮੰਤਰ ਬੋਲਣ ਵਾਲਾ ਖਿਡੌਣਾ ਜਿਹਾ ਸੀ। ਗੁਰੂਕੁਲ ਤੋਂ ਅਠਾਰਾਂ ਸਾਲਾਂ ਦੀ ਹੋ ਕੇ ਪਰਤੀ ਗਿਆਨਵਤੀ ਉਹਨਾਂ ਦੀ ਧੀ ਹੋਣ ਤੋਂ

ਬਿਨਾਂ ਮੁਟਿਆਰ ਵੀ ਸੀ। ਬਿਲਕੁਲ ਉਹੋ ਜੇਹੀ ਮੁਟਿਆਰ ਜਿਹੋ ਜੇਹੀ ਅਠਾਰਾਂ ਸਾਲ ਪਹਿਲਾਂ ਬ੍ਰਹਮਵਰਤ ਦੇ ਕਾਲਜ ਵਿਚ ਪੜ੍ਹਨ ਵੇਲੇ ਗਿਆਨਵਤੀ ਦੀ ਮਾਂ ਵੀ ਮੁਟਿਆਰ ਸੀ। ਜਿਸਦੇ ਸਾਹਮਣੇ ਹਾਰਨ ਕਾਰਣ ਉਹਨਾਂ ਨੂੰ ਬਾਰਾਂ ਸਾਲਾਂ ਦਾ ਬ੍ਰਹਮਚਾਰਿਆ ਵਰਤ ਗ੍ਰਹਿਣ ਕਰਨਾ ਪਿਆ ਸੀ।

ਗਿਆਨਵਤੀ ਨੂੰ ਵੇਖ ਕੇ ਪ੍ਰੋਫ਼ੈਸਰ ਸਾਹਿਬ ਦੇ ਦਿਲ ਵਿਚ ਗਿਆਨ ਦੀ ਮਾਂ ਦੀ ਯਾਦ ਤਾਜ਼ੀ ਹੋ ਜਾਂਦੀ ਸੀ। ਧੀ ਰੂਪ-ਰੰਗ ਵਿਚ ਤਾਂ ਬਿਲਕੁਲ ਮਾਂ ਵਰਗੀ ਹੀ ਸੀ ਪਰ ਵਰਤੋਂ-ਵਿਹਾਰ ਵਿਚ ਬਿਲਕੁਲ ਵੱਖਰੀ। ਮਾਂ ਸੰਕੋਚ ਤੇ ਝਿੱਜਕ ਵਾਲੀ, ਸ਼ਰਮਾਕਲ ਤੇ ਡਰਪੋਕ ਜੇਹੀ ਪਿੰਡ ਦੀ ਕੁੜੀ ਸੀ, ਪਰ ਧੀ ਪੜ੍ਹ ਲਿਖ ਜਾਣ ਕਰਕੇ ਤੇਜ਼, ਚੰਚਲ ਤੇ ਸ਼ੋਖ਼ ਸੀ। ਔਰਤ ਦੇ ਸਾਥ ਦਾ ਅਨੁਭਵ ਨਾ ਹੋਣ ਕਾਰਣ ਪ੍ਰੋਫ਼ੈਸਰ ਗਿਆਨਵਤੀ ਤੋਂ ਵੀ ਝਿਜਕਦਾ ਰਹਿੰਦਾ ਸੀ। ਉਸਦੇ ਵਲ ਵੇਖਣ ਤੋਂ ਵੀ ਪਰਹੇਜ਼ ਕਰਦਾ।

ਪ੍ਰੋਫ਼ੈਸਰ ਸਾਹਿਬ ਦੇ ਬ੍ਰਹਮਚਾਰਿਆ ਵਰਤ ਦਾ ਰਾਹ ਸੀ - ਜਿਥੋਂ ਤਕ ਹੋ ਸਕੇ ਔਰਤਾਂ ਨਾਲ ਸੰਬੰਧ ਨਾ ਰਖਣਾ ਅਤੇ ਜੇ ਸੰਬੰਧ ਰਖਣਾ ਵੀ ਪੈ ਜਾਵੇ ਤਾਂ ਉਹਨਾਂ ਨੂੰ ਮਾਂ ਜਾਂ ਭੈਣ ਕਹਿ ਕੇ ਬੁਲਾਣਾ। ਉਹਨਾਂ ਦੀ ਆਪਣੀ ਉਮਰ ਹਾਲੇ ਅਠੱਤੀ ਸਾਲਾਂ ਦੀ ਸੀ। ਗਿਆਨਵਤੀ ਨੂੰ ਉਹ ਮਾਂ ਜਾਂ ਭੈਣ ਕਹਿ ਕੇ ਨਹੀਂ ਸੀ ਬੁਲਾ ਸਕਦੇ ਅਤੇ ਧੀ ਕਹਿਣ ਨਾਲ ਲਗਦਾ ਸੀ ਕਿ ਜਿਵੇਂ ਉਹ ਅਚਾਨਕ ਬੁੱਢਾ ਹੋਣ ਦਾ ਪਖੰਡ ਕਰ ਰਿਹਾ ਹੋਵੇ। ਨੇਮੀ ਜੀਵਨ ਕਾਰਣ ਉਹਦੇ ਸਿਰ ਦੇ ਵਾਲ ਹਾਲੇ ਕਾਲੇ ਸਨ।

ਭਰ ਜੋਬਨ ਮੁਟਿਆਰ ਧੀ ਦੇ ਗੁਰੂਕੁਲ ਤੋਂ ਆਣ ਕਰਕੇ ਸਾਰਿਆਂ ਦੋਸਤਾਂ ਨੇ ਉਸਦੇ ਵਿਆਹ ਦੇ ਕਾਬਿਲ ਹੋਣ ਬਾਰੇ ਵੀ ਧਿਆਨ ਕਰਵਾਇਆ ਸੀ। ਪ੍ਰੋਫ਼ੈਸਰ ਸਾਹਿਬ ਆਪ ਧੀ ਦੇ ਲਈ ਢੁੱਕਵੇਂ ਵਰ ਦੀ ਚਿੰਤਾ ਲਾਈ ਬੈਠੇ ਸਨ। ਉਨ੍ਹਾਂ ਨੇ ਗੁਰੂਕੁਲ ਵਿਚ ਸਿੱਖਿਆ ਪ੍ਰਾਪਤ ਕਰਨ ਵਾਲੇ ਮੁੰਡਿਆਂ ਬਾਰੇ ਅਤੇ ਕੁਝ ਯੋਗ ਅਧਿਆਪਕਾਂ ਬਾਰੇ ਸੋਚਿਆ। ਵਾਸਨਾ ਤੇ ਗ੍ਰਿਹਸਤ ਦੇ ਮਾਹੌਲ ਤੋਂ ਅਛੋਹ ਮੁਟਿਆਰ ਧੀ ਨਾਲ ਉਹਦੇ ਵਿਆਹ ਬਾਰੇ ਗੱਲ ਕਰਨ ਦੀ ਉਹਨਾਂ ਦੀ ਹਿੰਮਤ ਨਾ ਹੋਈ।

ਪ੍ਰੋਫ਼ੈਸਰ ਸਾਹਿਬ ਨੇ ਗਿਆਨਵਤੀ ਦੇ ਬ੍ਰਹਮਚਾਰਿਆ ਵਰਤ ਦਾ ਪਾਲਣ ਕਰਦਿਆਂ ਵੇਦ ਗਿਆਨ ਦੇ ਪ੍ਰਚਾਰ ਦਾ ਕੰਮ ਕਰਦੇ ਰਹਿਣ ਦੀ ਗੱਲ ਵੀ ਸੋਚੀ। ਇਸ ਵੇਲੇ ਇਹ ਖਿਆਲ ਵੀ ਆਇਆ ਕਿ ਗਿਆਨਵਤੀ ਦੀ ਥਾਂ ਜੇ ਮੁੰਡਾ ਹੁੰਦਾ ਤਾਂ ਉਸਦੀ ਜ਼ਿੰਦਗੀ ਦੀ ਸਮੱਸਿਆ ਕਿੰਨੀ ਸੌਖੀ ਹੁੰਦੀ। ਐਸਾ ਖਿਆਲ ਦਿਲ ਵਿਚ ਆਉਂਦਿਆ ਹੀ ਪ੍ਰੋਫ਼ੈਸਰ ਸਾਹਿਬ ਨੇ ਆਪਣੇ ਆਪ ਨੂੰ ਨਿਰਵਿਕਾਰ, ਸਦਾ ਸੱਚ ਅਤੇ ਪੂਰੇ ਬ੍ਰਹਮ ਦੇ ਇਨਸਾਫ ਅਤੇ ਵਿਧਾਨ ਉਪਰ ਸ਼ਕ ਕਰਨ ਲਈ ਕੋਸਿਆ। ਰੱਬ ਨੇ ਔਰਤ ਤੇ ਮਰਦ ਨੂੰ ਬਰਾਬਰ ਰੂਪ ਵਿਚ ਆਪਣੇ ਗਿਆਨ ਦਾ ਚਾਨਣ ਕਰਨ ਲਈ ਰਚਿਆ ਹੈ। ਔਰਤ ਤੇ ਮਰਦ ਦੋਹਾਂ ਵਿਚ ਬ੍ਰਹਮ ਦੇ ਗਿਆਨ ਦੀ ਪੂਰਣਤਾ ਹੈ। ਅਸ਼ੋਕ ਦੇ ਪੁੱਤਰ ਤੇ ਧੀ ਮਹਿੰਦਰ ਤੇ ਮਹਿੰਦਰੀ ਧਰਮ-ਪ੍ਰਚਾਰ ਲਈ ਗਏ ਸਨ।

ਬਾਰ ਬਾਰ ਔਰਤ ਦਾ ਧਿਆਨ ਆਣ ਨਾਲ ਪ੍ਰੋਫ਼ੈਸਰ ਸਾਹਿਬ ਨੂੰ ਆਪਣੇ ਆਪ ਉਪਰ ਗੁੱਸਾ ਆਇਆ। ਉਹਨਾਂ ਨੇ ਆਪਣੇ ਦਿਲ ਨੂੰ ਦਲੀਲ ਨਾਲ ਸਮਝਾਇਆ – ਭੈੜੇ ਵਿਚਾਰਾਂ ਨੂੰ ਖ਼ਤਮ ਕਰਨਾ ਹੀ ਮਰਦਾਨਗੀ ਹੈ। ਔਰਤ ਦੀ ਚਿੰਤਾ ਵਾਸਨਾ ਹੈ। ਉਹ ਗਿਆਨ ਦਾ ਸਭ ਤੋਂ ਵੱਡਾ ਦੁਸ਼ਮਣ ਹੈ। ਵਾਸਨਾ ਦੀ ਖਿੱਚ ਨੂੰ ਅਣਗੌਲਿਆਂ ਕਰਨਾ ਡਰ ਦਾ ਕਾਰਣ ਹੈ।

ਮੁਟਿਆਰ ਧੀ ਦੇ ਘਰ ਵਿਚ ਇਕੱਲੀ ਰਹਿਣ ਵੇਲੇ ਉਨ੍ਹਾਂ ਨੇ ਬੜੇ ਚਿਰਾਂ ਤੋਂ ਭੁਲਾਈ ਆਪਣੀ ਇਕ ਬੁੱਢੀ ਭੂਆ ਨੂੰ ਘਰ ਵਿਚ ਬੁਲਾ ਕੇ ਰੱਖ ਲੈਣ ਦੀ ਗੱਲ ਸੋਚੀ। ਆਪਣੇ ਘਰ ਨੌਜਵਾਨ ਮੁੰਡਿਆਂ ਤੇ ਅਧਿਆਪਕਾਂ ਦਾ ਬਹੁਤਾ ਆਣ-ਜਾਣ ਰੋਕਣ ਲਈ ਉਹ ਬਹੁਤਾ ਸਮਾਂ ਆਪ ਵੀ ਸਕੂਲ ਦੇ ਦਫ਼ਤਰ ਵਿਚ ਹੀ ਰਹਿਣ ਲੱਗੇ।

ਲਾਹੌਰ ਵਿਚ ਐਤਵਾਰ ਦੇ ਦਿਨ ਦੁਪਹਿਰ ਬਾਅਦ 'ਵੇਦ ਪ੍ਰਚਾਰ ਸਭਾ' ਦੀ ਮੀਟਿੰਗ ਸੀ। ਪ੍ਰੋਫ਼ੈਸਰ ਸਾਹਿਬ ਦਾ ਉਥੇ ਜਾਣਾ ਜ਼ਰੂਰੀ ਸੀ। ਉਹ ਸਵੇਰ ਦੀ ਗੱਡੀ ਬਹਿ ਕੇ ਲਾਹੌਰ ਚਲੇ ਗਏ।

ਦੁਪਹਿਰ ਦਾ ਵੇਲਾ ਸੀ। ਮੋਤੀ ਰਾਮ ਸੌਦਾ ਲੈਣ ਬਾਜ਼ਾਰ ਗਿਆ ਸੀ। ਗਿਆਨਵਤੀ ਆਪਣੀ ਮੰਜੀ ਤੇ ਲੇਟੀ ਕਿਤਾਬ ਪੜ੍ਹ ਰਹੀ ਸੀ। ਮਕਾਨ ਦੇ ਪਿਛਲੇ ਪਾਸਿਉਂ ਗਾਂ ਕਮਲਾ ਦੇ ਜ਼ੋਰ ਨਾਲ ਰੰਭਣ ਦੀ ਆਵਾਜ਼ ਸੁਣੀ। ਗਿਆਨਵਤੀ ਦਾ ਧਿਆਨ ਕਿਤਾਬ ਵਿਚ ਸੀ। ਗਾਂ ਦਾ ਬਾਰ-ਬਾਰ ਰੰਭਣਾ ਸੁਣ ਕੇ ਗਿਆਨਵਤੀ ਨੂੰ ਗਾਂ ਉਪਰ ਦਇਆ ਅਤੇ ਮੋਤੀ ਰਾਮ ਉਪਰ ਖਿੱਝ ਆਈ – ਬੜਾ ਭੈੜਾ ਹੈ, ਗਾਂ ਨੂੰ ਚਾਰਾ ਨਹੀਂ ਦੇ ਕੇ ਗਿਆ ਹੋਣਾ।

ਗਿਆਨਵਤੀ ਕਿਤਾਬ ਛੱਡ ਕੇ ਉਠ ਖੜੀ ਹੋਈ। ਇਕ ਟੋਕਰਾ ਚਾਰਾ ਲੈ ਕੇ ਉਸਨੇ ਗਾਂ ਅੱਗੇ ਪਾਇਆ। ਕਮਲਾ ਨੇ ਚਾਰੇ ਵਲ ਵੇਖਿਆ ਵੀ ਨਾ। ਉਹ ਹੋਰ ਜ਼ੋਰ ਨਾਲ ਰੰਭਣ ਲਗੀ।

ਗਿਆਨਵਤੀ ਫਿਕਰ ਨਾਲ ਕਮਲਾ ਵਲ ਵੇਖ ਰਹੀ ਸੀ। ਉਸਨੇ ਅੰਦਾਜ਼ਾ ਲਗਾਇਆ ਅਤੇ ਇਕ ਬਾਲਟੀ ਪਾਣੀ ਲਿਆ ਕੇ ਗਾਂ ਦੇ ਸਾਹਮਣੇ ਰੱਖ ਦਿੱਤਾ। ਉਹ ਕਮਲਾ ਨੂੰ ਪਿਆਰ ਕਰਨ ਲਗੀ। ਕਮਲਾ ਨੇ ਪਾਣੀ ਵਲ ਵੀ ਧਿਆਨ ਨਾ ਦਿੱਤਾ ਅਤੇ ਜ਼ੋਰ ਨਾਲ ਸਿਰ ਹਿਲਾ ਹਿਲਾ ਕੇ ਰੰਭਣ ਲਗੀ। ਗਾਂ ਕਿੱਲੇ ਦੇ ਗੇੜੇ ਲਗਾ ਰਹੀ ਸੀ। ਉਹ ਰੱਸੀ ਤੋੜ ਦੇਣਾ ਚਾਹੁੰਦੀ ਸੀ। ਗਿਆਨਵਤੀ ਉਸਦੀ ਹਾਲਤ ਵੇਖ ਕੇ ਦੁਖੀ ਹੋ ਰਹੀ ਸੀ ਤੇ ਉਸਨੂੰ ਪਿਆਰ ਨਾਲ ਪੁੱਛ ਰਹੀ ਸੀ – ''ਕਮਲਾ ਕੀ ਹੈ, ਕੀ ਹੋਇਆ?... ਕੀ ਚਾਹੁੰਦੀ ਹੈਂ?''

ਮੋਤੀ ਰਾਮ ਪਰਤ ਆਇਆ। ਗਿਆਨਵਤੀ ਨੇ ਦੁਖ ਭਰੀ ਆਵਾਜ਼ ਵਿਚ ਉਸਨੂੰ ਕਮਲਾ ਦੀ ਹਾਲਤ ਦੱਸੀ। ਗਾਂ ਹਾਲੇ ਵੀ ਰੱਸਾ ਤੁੜਾ ਰਹੀ ਸੀ। ਮੋਤੀ ਰਾਮ ਨੇ ਗਾਂ ਨੂੰ ਵੇਖਿਆ ਅਤੇ ਬੇਪਰਵਾਹੀ ਨਾਲ ਬੋਲਿਆ – ''ਗਾਂ ਬਾਹਰ ਜਾਵੇਗੀ। ਬੀਬੀ ਜੀ ਇਕ ਰੁਪਿਆ ਦਿਉ।''

''ਕਿਥੇ?'' ਗਿਆਨਵਤੀ ਨੇ ਫਿਕਰ ਨਾਲ ਪੁੱਛਿਆ।

''ਸੰਢੇ ਕੋਲ ਜਾਵੇਗੀ।'' ਮੋਤੀ ਰਾਮ ਗਿਆਨਵਤੀ ਦੇ ਅਗਿਆਨ ਉਪਰ ਹੱਸ ਪਿਆ।

''ਹਾਏ! ਕਿਉਂ?'' ਗਿਆਨਵਤੀ ਨੇ ਹੈਰਾਨੀ ਨਾਲ ਉੱਭਾ ਸਾਹ ਲਿਆ।

''ਸੰਢੇ ਕੋਲ ਜਾਂਦੀ ਹੈ ਗਾਂ।''

''ਕੀ ਗੱਲ ਹੈ?'' ਗਿਆਨਵਤੀ ਨੇ ਫਿਰ ਪੁੱਛਿਆ।

ਇਹ ਸਮੱਸਿਆ ਗੁਰੂਕੁਲ ਵਿਚ ਕਦੀ ਉਹਦੇ ਸਾਹਮਣੇ ਨਹੀਂ ਸੀ ਆਈ। ਕਿਸੇ ਕਿਤਾਬ ਵਿਚ ਇਹਦੇ ਬਾਰੇ ਕੁਝ ਨਹੀਂ ਸੀ ਪੜ੍ਹਿਆ।

''ਤੁਸੀਂ ਰੁਪਿਆ ਦਿਉ।''

ਪ੍ਰੋਫ਼ੈਸਰ ਸਾਹਿਬ ਮੋਤੀ ਰਾਮ ਤੋਂ ਪੈਸੇ ਪੈਸੇ ਦਾ ਹਿਸਾਬ ਪੁੱਛਦੇ ਸਨ। ਗਿਆਨਵਤੀ ਨੇ ਵੀ ਪੁੱਛਿਆ ਕਿ ਰੁਪਏ ਦਾ ਕੀ ਕਰੇਂਗਾ?

''ਸੰਢੇ ਦਾ ਮਾਲਕ ਲੈਂਦਾ ਹੈ।''

''ਕਾਹਦੇ ਲਈ?''

''ਗਾਂ ਨਵੀਂ ਕਰਨ ਲਈ, ਗਾਂ ਠੀਕ ਹੋ ਜਾਵੇਗੀ।''

''ਨਵੀਂ ਕਿੰਜ ਹੁੰਦੀ ਹੈ?'' ਗਿਆਨਵਤੀ ਨੇ ਫਿਰ ਪੁੱਛਿਆ।

''ਵਾਪਸ ਆ ਕੇ ਦੱਸਾਂਗਾ।''

ਗਿਆਨਵਤੀ ਨੇ ਪਿਉ ਦੀ ਅਲਮਾਰੀ ਵਿਚੋਂ ਪੰਜ ਦਾ ਨੋਟ ਕੱਢ ਕੇ ਦੇ ਦਿੱਤਾ। ਮੋਤੀ ਰਾਮ ਗਾਂ ਦੀ ਰੱਸੀ ਫੜ ਕੇ ਲੈ ਗਿਆ।

ਗਿਆਨਵਤੀ ਫਿਕਰ ਨਾਲ ਕਦੀ ਕਮਰਿਆਂ ਦੇ ਚਕਰ ਲਗਾਉਂਦੀ ਤੇ ਕਦੀ ਮੰਜੀ ਉਪਰ ਲੇਟ ਜਾਂਦੀ। ਗਾਂ ਦੇ ਦੁੱਖ ਤੇ ਫਿਕਰ ਨਾਲ ਉਸਦਾ ਦਿਲ ਭਾਰਾ ਹੋ ਗਿਆ ਸੀ।

ਸੂਰਜ ਡੁਬਣ ਵੇਲੇ ਮੋਤੀ ਰਾਮ ਗਾਂ ਨੂੰ ਲੈ ਕੇ ਪਰਤਿਆ। ਕਮਲਾ ਬਿਲਕੁਲ ਸ਼ਾਂਤ ਸੀ।

ਕਮਲਾ ਨੂੰ ਵੇਖਦਿਆਂ ਹੀ ਗਿਆਨਵਤੀ ਨੇ ਪੁੱਛਿਆ – ''ਕੀ ਗੱਲ ਸੀ, ਦੱਸ!''

ਮੋਤੀ ਰਾਮ ਹੱਸਿਆ – ''ਤੂੰ ਨਹੀਂ ਜਾਣਦੀ ਕਿ ਗਾਂ ਸੰਢੇ ਕੋਲ ਜਾਂਦੀ ਹੈ?''

''ਹਾਏ!'' ਅੱਖਾਂ ਫਾੜ ਕੇ ਤੇ ਸਾਹ ਖਿੱਚ ਕੇ ਗਿਆਨਵਤੀ ਨੇ ਪੁੱਛਿਆ – ''ਸਾਂਢ ਨੇ ਵਿਚਾਰੀ ਕਮਲਾ ਨੂੰ ਮਾਰਿਆ ਤੇ ਨਹੀਂ? ਸੱਚੋ-ਸੱਚ ਦੱਸ ਕੀ ਹੋਇਆ?''

ਮੋਤੀ ਰਾਮ ਇਸ ਗੱਲ ਤੋਂ ਬਚਣ ਲਈ ਰਸੋਈ ਵਲ ਤੁਰ ਜਾਣਾ ਚਾਹੁੰਦਾ ਸੀ ਪਰ ਗਿਆਨਵਤੀ ਜ਼ਿੱਦ ਕਰਨ ਲਗੀ। ਇਸ ਜ਼ਿੱਦ ਨਾਲ ਮੋਤੀ ਰਾਮ ਉਤੇਜਿਤ ਹੋ ਗਿਆ। ਉਸਦੀਆਂ ਅੱਖਾਂ ਗੁਲਾਬੀ ਹੋ ਗਈਆਂ ਤੇ ਬੋਲ ਲੜਖੜਾਉਣ ਲੱਗੇ। ਉਸਨੇ ਕਹਿ ਦਿੱਤਾ – ''ਬਈ, ਜਿਵੇਂ ਔਰਤ ਤੇ ਮਰਦ ਕਰਦੇ ਹਨ।''

ਗਿਆਨਵਤੀ ਦੀ ਉਤਸੁਕਤਾ ਦੀ ਕੋਈ ਹੱਦ ਨਾ ਰਹੀ। ''ਕੀ ਕਰਦੇ ਹਨ, ਕਿਵੇਂ ਕਰਦੇ ਹਨ?'' ਉਸਨੇ ਇਕ ਵਾਰ ਫਿਰ ਪੁੱਛਿਆ।

ਮੋਤੀਰਾਮ ਅਸ਼ਲੀਲਤਾ ਉਪਰ ਉਤਰ ਆਇਆ। ਗਿਆਨਵਤੀ ਸਮਝੀ ਤਾਂ ਉਸਦੇ ਰੋਮ-ਰੋਮ ਵਿਚੋਂ ਪਸੀਨੇ ਛੁਟਣ ਲੱਗੇ। ਉਸਨੇ ਚੁੰਨੀ ਦੰਦਾਂ ਵਿਚਾਲੇ ਫਸਾ ਕੇ ਧਮਕਾਇਆ – ''ਹੱਟ ਪਿਛੇ, ਗਾਂ ਤੇ ਬੜੀ ਸੁਸ਼ੀਲ ਤੇ ਪਵਿੱਤਰ ਹੁੰਦੀ ਹੈ। ਇਹ ਤਾਂ ਮਾੜੀ ਗੱਲ ਹੈ।''

ਮੋਤੀ ਰਾਮ ਉਲਾਰ ਹੋ ਗਿਆ। ਉਹ ਆਪਣੇ ਆਪ ਵਿਚ ਨਾ ਰਿਹਾ। ਉਸਨੇ ਗਿਆਨਵਤੀ ਦੀ ਬਾਂਹ ਫੜ ਕੇ ਕਿਹਾ – ''ਆ ਤੈਨੂੰ ਸਮਝਾਵਾਂ।''

ਗਿਆਨਵਤੀ ਨੇ ਇੰਜ ਫੜੇ ਜਾਣ ਦਾ ਵਿਰੋਧ ਕੀਤਾ ਪਰ ਨਾਰਾਜ਼ ਨਾ ਹੋ ਸਕੀ। ਉਹ ਵਿਰੋਧ ਇਉਂ ਸੀ ਕਿ ਮੋਤੀ ਰਾਮ ਨੂੰ ਆਪਣੀ ਤਾਕਤ ਦਾ ਆਨੰਦ ਵਧੇਰੇ ਮਹਿਸੂਸ ਹੋਣ ਲੱਗਾ।

ਗਿਆਨਵਤੀ ਨੇ ਇਉਂ ਫੜੀ ਜਾਣ ਤੋਂ ਮੋਤੀ ਰਾਮ ਦੇ ਨੇੜੇ ਹੀ ਲੜਖੜਾਂਦੇ ਸ਼ਬਦਾ ਵਿਚ ਕਿਹਾ – ''ਨਹੀਂ, ਇਹ ਤਾਂ ਮਾੜੀ ਗੱਲ ਹੈ।''

ਮੋਤੀ ਰਾਮ ਨੇ ਬੇਨਤੀ ਕੀਤੀ – ''ਇਕ ਵਾਰ ਵੇਖ ਤਾਂ ਸਹੀ! ਮਾੜਾ ਕੀ ਹੈ? ਇਹ ਤਾਂ ਰਾਮਚੰਦਰ ਜੀ, ਸੀਤਾ ਜੀ ਤੇ ਸ੍ਰੀ ਕ੍ਰਿਸ਼ਨ ਜੀ ਵੀ ਕਰਦੇ ਸਨ।''

ਗਿਆਨਵਤੀ ਨੇ ਪਿਉ ਦਾ ਡਰ ਯਾਦ ਕਰਾਇਆ। ਮੋਤੀ ਰਾਮ ਨੇ ਜਵਾਬ ਦਿੱਤਾ – ''ਉਹ ਤਾਂ ਲਾਹੌਰ ਚਲੇ ਗਏ ਹਨ। ਕੱਲ੍ਹ ਆਣਗੇ।''

ਗਿਆਨਵਤੀ ਨੇ ਵੇਖਿਆ ਮੋਤੀ ਰਾਮ ਨਹੀਂ ਮੰਨੇਗਾ ਅਤੇ ਉਹ ਮਨ੍ਹਾ ਵੀ ਨਹੀਂ ਕਰ ਸਕਦੀ ਸੀ। ਸਿਰ ਚਕਰਾਉਣ ਨਾਲ ਉਹਦਾ ਵਿਰੋਧ ਠੰਢਾ ਪੈ ਗਿਆ। ਪਾਪ ਦੇ ਡਰ ਨੂੰ

ਦਿਲੋਂ ਲਾਹ ਦਿੱਤਾ – ਉਸਦੇ ਬ੍ਰਹਮਚਾਰਿਆ ਦੀ ਉਮਰ ਤਾਂ ਪੂਰੀ ਹੋ ਚੁੱਕੀ ਹੈ। ਰਿਸ਼ੀਆਂ ਮੁਨੀਆਂ ਦੇ ਸ਼ਮੇਂ ਵੀ ਇਉਂ ਹੁੰਦਾ ਸੀ ਕਿ ਕੁੜੀ ਜੁਆਨ ਪਤੀ ਨੂੰ ਵਰ ਲੈਂਦੀ ਸੀ – ਬ੍ਰਹਮਚਾਰੇਵ ਤਪਸਾ ਕੰਨਿਆ ਵਿਦੰਤੇ ਯੁਵਾਨੰ ਪਤਿਮ।

ਮੋਤੀ ਰਾਮ ਦੇ ਜਵਾਰਭਾਟੇ ਸਾਹਮਣੇ ਹਾਰ ਮੰਨਣ ਲਈ ਫਰਜ਼ ਦਾ ਧਿਆਨ ਰਹਿੰਦਿਆਂ ਗਿਆਨਵਤੀ ਨੇ ਮੋਤੀ ਰਾਮ ਦੇ ਫੁਰਤੀਲੇ ਹੱਥਾਂ ਨੂੰ ਆਪਣੇ ਹੱਥਾਂ ਨਾਲ ਰੋਕ ਕੇ ਸਮਝਾਇਆ – "ਛੇਤੀ ਨਾਲ ਵਿਆਹ ਦਾ ਮੰਤਰ ਪੜ੍ਹ ਲੈ," 'ਓਮ ਵਿਸ਼ਣੂਯੋਨਿ ਕਲਪਬਤੁ ਤਵਸ਼ਟਾ ..।"

ਉਹ ਦੋਵੇਂ ਰਸੋਈ ਅਤੇ ਖਾਣ ਪੀਣ ਦੀ ਗੱਲ ਭੁਲ ਗਏ।

ਉਹ ਦੋਵੇਂ ਰਾਤੀਂ ਚੋਰਾਂ ਦੇ ਡਰੋਂ ਮਕਾਨ ਦਾ ਬੂਹਾ ਬੰਦ ਕਰਨਾ ਵੀ ਭੁੱਲ ਗਏ।

ਪ੍ਰੋਫੈਸਰ ਸਾਹਿਬ ਸਵੇਰੇ ਤੜਕੇ ਦੀ ਗੱਡੀ ਫੜ ਕੇ ਲਾਹੌਰ ਚਲੇ ਗਏ ਸਨ। ਉਹਨਾਂ ਨੇ ਸ਼ਾਮੀ ਚਾਰ ਵਜੇ ਤਕ ਸਭਾ ਵਿਚ ਹਿੱਸਾ ਲਿਆ। ਘਰ ਇਕੱਲੀ ਛੱਡੀ ਜੁਆਨ ਧੀ ਦੇ ਫਿਕਰ ਨੇ ਉਹਨਾਂ ਨੂੰ ਘਰ ਪਰਤਣ ਲਈ ਮਜ਼ਬੂਰ ਕਰ ਦਿੱਤਾ। ਉਹ ਸ਼ਾਮ ਦੀ ਗੱਡੀ ਪਰਤ ਪਏ।

ਰਾਤੀਂ ਨੌਂ ਵਜੇ ਸਟੇਸ਼ਨ ਤੇ ਗੱਡੀਉਂ ਉਤਰ ਕੇ ਉਹ ਆਪਣਾ ਮੋਟਾ ਸੋਟਾ ਹੱਥ ਵਿਚ ਤੇ ਕਾਗਜ਼ਾਂ ਦਾ ਬਸਤਾ ਕੱਛ ਵਿਚ ਮਾਰੀ ਖੇਤਾਂ ਵਿਚਲੀ ਪਗਡੰਡੀ ਤੋਂ ਆਪਣੇ ਮਕਾਨ ਵਲ ਤੁਰ ਰਹੇ ਸਨ।

ਰਾਤ ਕਾਫੀ ਹੋ ਗਈ ਸੀ ਪਰ ਫੱਗਣ ਦੀ ਪੂਰਨਮਾਸ਼ੀ ਦੇ ਚਾਨਣ ਨਾਲ ਦਿਨ ਵਰਗਾ ਚਾਨਣਾ ਚਾਰੇ ਪਾਸੇ ਫੈਲਿਆ ਸੀ। ਠੰਢੀ ਹਵਾ ਦੇ ਥਪੇੜਿਆਂ ਨਾਲ ਕਣਕ ਦੀਆਂ ਵਾਲੀਆਂ, ਨਦੀ ਕਿਨਾਰੇ ਫੈਲੇ ਖੇਤਾਂ ਵਿਚ ਲਹਿਰਾਂ ਰਹੀਆਂ ਸਨ। ਨਦੀ ਕੰਢਿਉਂ ਟਟੀਰੀ ਤਿੱਖੀ ਸੁਰ ਵਿਚ ਬੋਲ ਬੋਲ ਕੇ ਚਾਨਣੀ ਰਾਤ ਦੀ ਨਿਰਜੀਵ, ਨੀਰਸ ਸ਼ਾਂਤ ਸੁੰਦਰਤਾ ਵਲ ਧਿਆਨ ਦੁਆ ਰਹੀ ਸੀ। ਤਿੰਨ ਮੀਲ ਦਾ ਰਾਹ ਸੀ।

ਬ੍ਰਹਮਵਰਤ ਘਰ ਵਿਚ ਬੈਠੀ ਜੁਆਨ ਧੀ ਦੇ ਭਵਿੱਖ ਬਾਰੇ ਸੋਚਦੇ ਆ ਰਹੇ ਸਨ – ਜੇ ਉਹ ਵੇਦ-ਪ੍ਰਚਾਰ ਦਾ ਕੰਮ ਇਸੇ ਉਮਰ ਤੋਂ ਸ਼ੁਰੂ ਕਰ ਦੇਵੇ? ਪਰ ਜਿਸ ਵੇਲੇ ਉਹ ਸਭਾ ਦੇ ਮੰਚ ਤੋਂ ਗਿਆਨ ਤੇ ਬ੍ਰਹਮਚਾਰਿਆ ਦਾ ਉਪਦੇਸ਼ ਦਵੇਗੀ, ਵਿਲਾਸੀ ਲੋਕ ਉਸਦੇ ਨੈਣ-ਨਕਸ਼ਾਂ ਨੂੰ, ਉਭਰੀਆਂ ਛਾਤੀਆਂ ਨੂੰ ਵੇਖਣਗੇ. . .ਜੇ ਉਹ ਸਿਰਫ ਤੀਵੀਆਂ ਵਿਚ ਵੇਦ ਪ੍ਰਚਾਰ ਕਰੇ ਤਾਂ ਵੀ ਉਹ ਜੁਆਨ ਮਰਦਾਂ ਦੀ ਸੰਗਤ ਵਿਚ ਆਵੇਗੀ। ਵਿਲਾਸ ਤੇ ਵਾਸਨਾ ਦੇ ਮੇਲ ਵਿਚ ਨਾ ਆਣ ਨਾਲ ਹੁਣ ਤਕ ਉਸਦਾ ਬ੍ਰਹਮਚਾਰਿਆ ਸੁਰੱਖਿਅਤ ਹੈ ਪਰ ਸੰਸਾਰ ਤਾਂ ਵਿਲਾਸੀਆਂ ਤੇ ਕਾਮੀਆਂ ਨਾਲ ਭਰਿਆ ਹੈ। ਉਸ ਤੋਂ ਬਚਣ ਲਈ ਬੰਦੇ ਵਿਚ ਆਪਣੀ ਤਾਕਤ ਹੋਣੀ ਚਾਹੀਦੀ ਹੈ। ਇਹ ਤਾਕਤ ਸਿਰਫ ਸੰਜਮ ਤੇ ਲਗਾਤਾਰ ਅਭਿਆਸ ਨਾਲ ਆਉਂਦੀ ਹੈ। ਮੈਂ ਕਿੰਨੇ ਅਭਿਆਸ ਨਾਲ ਇਹ ਤਾਕਤ ਪ੍ਰਾਪਤ ਕੀਤੀ ਹੈ। ਜ਼ਿੰਦਗੀ ਵਿਚ ਹਰ ਕਦਮ ਤੇ ਇਮਤਿਹਾਨ ਦੇ ਮੌਕੇ ਆਂਦੇ ਹਨ. . .।

ਬ੍ਰਹਮਚਾਰਿਆ ਵਰਤ ਕਿੰਨਾ ਔਖਾ ਹੈ। ਇਹ ਸੋਚਦਿਆਂ ਉਸਨੂੰ ਆਪਣੇ ਇੱਕੀਵੇਂ ਸਾਲ ਵਿਚ ਫਿਸਲ ਜਾਣ ਦੀ ਗੱਲ ਯਾਦ ਆ ਗਈ। ਉਸੇ ਦਾ ਨਤੀਜਾ ਸੀ ਇਹ ਕੁੜੀ। ਇਸ ਪਿਛੋਂ ਕਿੰਨੀ ਸਖ਼ਤੀ ਨਾਲ ਉਸਨੇ ਵਾਸਨਾ ਨੂੰ ਦਬਾਇਆ ਹੈ। ਕੀ ਇਹ ਸਾਰੇ ਲੋਕਾਂ ਲਈ ਸੰਭਵ ਹੈ?

ਪ੍ਰੋਫੈਸਰ ਨੂੰ ਆਪਣੀ ਗਲਤੀ ਦੀ ਯਾਦ ਤੋਂ ਯਾਦ ਆ ਗਿਆ – ਗਿਆਨਵਤੀ ਦੀ

ਮਾਂ ਲਾਜੋ ਉਦੋਂ ਇੰਜ ਹੀ ਸੀ ਜਿਵੇਂ ਹੁਣ ਗਿਆਨਵਤੀ ਹੈ। ਉਹ ਤਾਂ ਵਾਸਨਾ ਦੀ ਪ੍ਰਬਲ ਨਦੀ ਸੀ. . .ਲਾਜੋ ਦੇ ਮੁਲਾਇਮ, ਸੰਵਾਰੇ ਵਾਲਾਂ ਤੋਂ ਆਣ ਵਾਲੀ ਧਨੀਏ ਦੇ ਤੇਲ ਦੀ ਖ਼ੁਸ਼ਬੂ ਉਸ ਨੇ ਮਹਿਸੂਸ ਕੀਤੀ। ਕੁਆਰ ਦੀ ਇਹੋ ਜੇਹੀ ਹੀ ਰੌਸ਼ਨ ਰਾਤ ਵਿਚ ਮਕਾਨ ਦੀ ਛੱਤ ਉਪਰ. . .। ਗਿਆਨਵਤੀ ਦਾ ਕੱਦ ਲਾਜੋ ਤੋਂ ਉੱਚਾ ਹੈ। ਉਹ ਝੁੱਕ ਕੇ ਚਲਦੀ ਸੀ, ਇਹ ਸਿੱਧੀ ਰਹਿੰਦੀ ਹੈ। ਇਸਦੀਆਂ ਛਾਤੀਆਂ ਉਹਦੇ ਤੋਂ. . .।

ਪ੍ਰੋਫ਼ੈਸਰ ਨੂੰ ਇਕ ਝਾੜੀ ਤੋਂ ਠੁੱਡਾ ਲੱਗਾ ਤੇ ਉਹ ਡਿਗਦਾ ਡਿਗਦਾ ਬੱਚਿਆ। ਉਸੇ ਵੇਲੇ ਟਟੀਰੀ ਨੇ ਤਿੱਖੇ ਬੋਲਾਂ ਨਾਲ ਚੇਤਾਵਨੀ ਜੇਹੀ ਦਿੱਤੀ। ਪ੍ਰੋਫ਼ੈਸਰ ਨੇ ਸੁਚੇਤ ਹੋ ਕੇ ਮਹਿਸੂਸ ਕੀਤਾ – ਉਹਨਾਂ ਦੇ ਖ਼ੂਨ ਦਾ ਵੇਗ ਤੇਜ਼ ਅਤੇ ਸਰੀਰ ਉਤੇਜਿਤ ਹੋ ਗਿਆ। ਉਹਨਾ ਨੇ ਪ੍ਰਾਣਾਯਾਮ ਨਾਲ ਸਾਹ ਰੋਕ ਕੇ ਸਰੀਰ ਦੇ ਵੇਗ ਨੂੰ ਸ਼ਾਂਤ ਕੀਤਾ। ਗਾਇਤਰੀ ਮੰਤਰ ਪੜ੍ਹਿਆ ਅਤੇ ਆਪਣੇ ਆਪ ਨੂੰ ਲਾਹਨਤ ਦਿੱਤੀ – ਉਹ ਤੇਰੀ ਧੀ ਹੈ। ਦੁਨੀਆ ਦੀਆਂ ਸਾਰੀਆਂ ਮੁਟਿਆਰਾਂ ਤੇਰੀਆਂ ਧੀਆਂ, ਭੈਣਾਂ ਤੇ ਮਾਵਾਂ ਹਨ। ਸੋਚਣ ਲੱਗਾ, ਬ੍ਰਹਮਚਾਰਿਆ ਦੇ ਤਪ ਨੂੰ ਪਾਲਣਾ ਕਿੰਨਾ ਔਖਾ ਹੈ। ਬ੍ਰਹਮਚਾਰਿਆ ਦੇ ਅਣਮੋਲ ਰਤਨ ਨੂੰ ਮਨੁੱਖ ਤੋਂ ਲੁਟ ਲੈਣ ਲਈ ਕਿੰਨੇ ਭੈੜੇ ਵਿਚਾਰ ਉਹਦੇ ਪਿੱਛੇ ਪੈ ਜਾਂਦੇ ਨੇ। ਕੀ ਗਿਆਨਵਤੀ ਐਸੇ ਸਰੀਰ ਨੂੰ ਲੈ ਕੇ. . .। ਪ੍ਰੋਫ਼ੈਸਰ ਨੇ ਫਿਰ ਆਪਣੇ ਆਪ ਨੂੰ ਚੇਤਾਵਨੀ ਦਿੱਤੀ - ਤੀਵੀਂ ਦੇ ਸਰੀਰ ਦਾ ਵਿਚਾਰ ਦਿਲ ਵਿਚ ਨਹੀਂ ਆਣਾ ਚਾਹੀਦਾ। ਦਿਲ ਨੂੰ ਸ਼ਾਂਤ ਕਰਨ ਲਈ ਉਹ ਨਿਰੰਤਰ ਗਾਇਤਰੀ ਮੰਤਰ ਦਾ ਪਾਠ ਕਰਦਾ ਗਿਆ।

ਮਕਾਨ ਦੇ ਬੂਹੇ ਐਨੀ ਰਾਤ ਵੇਲੇ ਖੁਲ੍ਹੇ ਵੇਖ ਕੇ ਪ੍ਰੋਫ਼ੈਸਰ ਨੂੰ ਨੌਕਰ ਤੇ ਧੀ ਦੀ ਬੇਪ੍ਰਵਾਹੀ ਤੇ ਗੁੱਸਾ ਆਇਆ। ਬੱਤੀ ਵੀ ਨਹੀਂ ਸੀ ਬਲ ਰਹੀ। ਇਹ ਕੀ ਹੋ ਰਿਹੈ. . .ਕੀ ਘਰ ਕੋਈ ਨਹੀਂ? ਐਸੀ ਹਾਲਤ ਵਿਚ ਕੋਈ ਵੀ ਚੋਰ ਅੰਦਰ ਵੜ ਸਕਦਾ ਸੀ।

ਪ੍ਰੋਫ਼ੈਸਰ ਬਿਨਾਂ ਬੋਲੇ ਅੰਦਰ ਵੜ ਗਿਆ। ਆਪਣੇ ਕਮਰੇ ਤੋਂ ਗਿਆਨਵਤੀ ਦੇ ਕਮਰੇ ਦੇ ਬੂਹੇ ਤਕ ਜਾ ਕੇ ਉਹ ਉਸਨੂੰ ਆਵਾਜ਼ ਮਾਰਨੀ ਹੀ ਚਾਹੁੰਦੇ ਸਨ ਕਿ ਸਾਹਮਣੇ ਮੰਜੀ ਤੇ ਨੌਕਰ ਨਾਲ ਧੀ ਨੂੰ ਵੇਖ ਕੇ ਉਹਨਾਂ ਦੇ ਹੱਥ ਵਿਚ ਫੜਿਆ ਡੰਡਾ ਉਠ ਗਿਆ। ਆਵਾਜ਼ ਸੁਣ ਕੇ ਖੜੋਤੇ ਮੋਤੀ ਰਾਮ ਦੇ ਮੋਢੇ ਤੇ ਡੰਡਾ ਪਿਆ।

ਮੋਤੀ ਰਾਮ ਡੰਡਾ ਖਾ ਕੇ ਵਿਹੜੇ ਦੇ ਬੂਹੇ ਵਲ ਦੌੜਿਆ। ਪ੍ਰੋਫ਼ੈਸਰ ਨੇ ਦੂਜਾ ਡੰਡਾ ਗਿਆਨ ਨੂੰ ਮਾਰਿਆ। ਗਿਆਨਵਤੀ ਨੇ ਮਾਰ ਤੋਂ ਬਚਣ ਵਾਸਤੇ ਬਾਹਾਂ ਉਪਰ ਚੁਕ ਲਈਆਂ। ਉਹ ਮੂੰਹੋਂ ਕੁਝ ਵੀ ਨਾ ਬੋਲ ਸਕੀ।

ਪ੍ਰੋਫ਼ੈਸਰ ਨੇ ਡੰਡਾ ਪਰੇ ਸੁੱਟ ਦਿੱਤਾ। ਖਿਲਰੇ ਪੁਲਰੇ ਕਪੜਿਆਂ ਵਿਚ ਮੰਜੀ ਤੇ ਪਈ ਗਿਆਨਵਤੀ ਨੂੰ ਥੱਪੜਾਂ ਤੇ ਮੁੱਕਿਆਂ ਨਾਲ ਕੁੱਟਣ ਲਈ ਉਸ ਤੇ ਝੁਕ ਗਿਆ। ਉਸਦੇ ਹੱਥ ਗਿਆਨਵਤੀ ਦੇ ਸਰੀਰ ਉਪਰ ਹਰ ਥਾਂ ਪੈ ਰਹੇ ਸਨ। ਗਿਆਨ ਦੇ ਸਰੀਰ ਦੀ ਛੋਹ ਉਸਦੇ ਹੱਥਾਂ ਨੂੰ ਉਤੇਜਿਤ ਕਰ ਰਹੀ ਸੀ। ਕੁਝ ਸਮਾਂ ਪਹਿਲਾਂ ਚੰਨ ਦੀ ਚਾਨਣੀ ਵਿਚ ਪਗਡੰਡੀ ਤੇ ਤੁਰਦਿਆਂ ਗਿਆਨ ਦੀਆਂ ਇਹਨਾਂ ਛਾਤੀਆਂ ਦਾ ਮੁਕਾਬਲਾ ਲਾਜੋ ਦੀਆਂ ਛਾਤੀਆਂ ਨਾਲ ਕਰਨ ਦੀ ਯਾਦ ਉਸਦੇ ਦਿਮਾਗ਼ ਵਿਚ ਜਾਗ ਪਈ। ਉਸਦੇ ਗੁੱਸੇ ਨਾਲ ਧੁੰਦਲੇ ਦਿਮਾਗ਼ ਵਿਚ ਅਠਾਰਾਂ ਸਾਲ ਪਹਿਲਾਂ ਦਾ ਨਜ਼ਾਰਾ ਜਾਗ ਗਿਆ। ਉਸਦੇ ਹੱਥ ਗਿਆਨ ਦੇ ਸਰੀਰ ਨੂੰ ਕੁਟਣ ਦੀ ਥਾਂ ਗੁੰਨ੍ਹਣ, ਫੜਨ ਤੇ ਖਿਚਣ ਲਗੇ।

ਗਿਆਨ ਨੇ ਪਿਉ ਦੀ ਕੁੱਟ ਚੁੱਪਚਾਪ ਸਹਿ ਲਈ ਸੀ – ਪਰ ਉਸਨੇ ਪਿਉ ਦੇ ਫੁਰਤੀਲੇ ਹੱਥਾਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ। ਉਹ ਵਿਰੋਧ ਕਰਦਿਆਂ ਬੋਲੀ – ''ਪਿਤਾ ਜੀ, ਤੁਸੀਂ

ਇਹ ਕੀ ਕਰ ਰਹੇ ਹੋ?''

ਪ੍ਰੋਫੈਸਰ ਜੜ੍ਹ ਹੋ ਚੁੱਕਾ ਸੀ। ਉਹਨਾਂ ਨੇ ਗਿਆਨਵਤੀ ਦਾ ਬੋਲਣਾ ਰੋਕਣ ਲਈ ਉਸਦੇ ਮੂੰਹ ਉਪਰ ਹੱਥ ਰਖ ਕੇ ਉਸਨੂੰ ਤਾਕਤ ਨਾਲ ਆਪਣੇ ਵਸ ਵਿਚ ਕਰਨਾ ਚਾਹਿਆ ਪਰ ਗਿਆਨ ਆਪਣੀ ਤਾਕਤ ਤੇ ਫੁਰਤੀ ਨਾਲ ਉਸ ਦੀਆਂ ਬਾਹਾਂ ਵਿਚੋਂ ਛੁੱਟ ਗਈ ਅਤੇ ਫੁੰਕਾਰ ਕੇ ਬੋਲੀ – ''ਪਿਤਾ ਜੀ, ਤੁਸੀਂ ਮੇਰੇ ਨਾਲ ਪਾਪ ਕਰਨਾ ਚਾਹੁੰਦੇ ਹੋ। ਮੈਂ ਇਹ ਪਾਪ ਨਹੀਂ ਕਰਨ ਦਿਆਂਗੀ।''

ਪ੍ਰੋਫੈਸਰ ਨੇ ਦੰਦ ਪੀਹ ਕੇ ਗਿਆਨ ਨੂੰ ਫਿਰ ਫੜਨ ਦੀ ਕੋਸ਼ਿਸ਼ ਕਰਦਿਆਂ ਧਮਕਾਇਆ – ''ਪਾਪਣ ਤੂੰ ਨੌਕਰ ਨਾਲ ਮੂੰਹ ਕਾਲਾ ਨਹੀਂ ਸੀ ਕਰ ਰਹੀ?''

ਗਿਆਨ ਨੇ ਪ੍ਰੋਫੈਸਰ ਨੂੰ ਦੋਹਾਂ ਹੱਥਾਂ ਨਾਲ ਪਰੇ ਰਖਣ ਦੀ ਕੋਸ਼ਿਸ਼ ਕਰਦਿਆਂ ਨਿਰਭੈ ਤੇ ਉੱਚੀ ਆਵਾਜ਼ ਵਿਚ ਜਵਾਬ ਦਿੱਤਾ – ''ਨਹੀਂ, ਮੈਂ ਬ੍ਰਹਮਚਾਰਿਆ ਨਾਲ ਜੁਆਨ ਮਰਦ ਨੂੰ ਵਿਆਹਿਆ ਹੈ। ਮੈਂ ਗਰਭਾਧਾਰਨ ਮੰਤਰ ਦਾ ਪਾਠ ਕਰ ਲਿਆ ਸੀ।''

ਪ੍ਰੋਫੈਸਰ ਨੂੰ ਸੱਪ ਸੁੰਘ ਗਿਆ। ਉਹ ਇਕ ਪਲ ਖਾਮੋਸ਼ ਗਿਆਨ ਵਲ ਵੇਖਦਾ ਰਿਹਾ। ਫਿਰ ਲੜਾਈ ਵਿਚ ਹਾਰੇ ਸੰਢੇ ਵਾਂਗ ਚੁੱਪਚਾਪ ਤੇਜ਼ ਤੁਰਦਾ ਮਕਾਨ ਤੋਂ ਬਾਹਰ ਚਲਾ ਗਿਆ।

ਉਜਲੀ ਚਾਨਣੀ ਦਾ ਚੰਨ ਪੱਛਮ ਵਲ ਢਲਣ ਲੱਗਾ। ਪ੍ਰੋਫੈਸਰ ਤਿੰਨ ਘੰਟੇ ਤੋਂ ਤੇਜ਼ ਪੁਲਾਂਘਾਂ ਪੁੱਟਦਾ ਘਰ ਦੀ ਪਰਿਕਰਮਾ ਕਰ ਰਿਹਾ ਸੀ। ਸ਼ਰਮਿੰਦਗੀ ਨਾਲ ਉਹਦਾ ਦਿਲ ਕੀਤਾ ਕਿ ਇੱਟ ਜਾਂ ਪੱਥਰ ਮਾਰ ਕੇ ਸਿਰ ਪਾੜ ਲਵੇ। ਜ਼ਿੰਦਗੀ ਭਰ ਦੇ ਵਰਤ ਤੇ ਸਾਧਨ ਨੂੰ ਉਹ ਇਕ ਪਲ ਵਿਚ ਕਿਵੇਂ ਗੁਆ ਬੈਠਾ? ਐਸੀ ਨੀਵੀਂ ਤੇ ਤਰਸ ਭਰੀ ਜ਼ਿੰਦਗੀ ਦਾ ਵੀ ਫਾਇਦਾ? ਉਹ ਸਮਾਜ ਨੂੰ, ਸੰਸਾਰ ਨੂੰ ਮੂੰਹ ਵਿਖਾਣ ਲਾਇਕ ਨਹੀਂ ਹੈ। ਖੁਦਕਸ਼ੀ ਤੋਂ ਬਿਨਾਂ ਉਸ ਲਈ ਕੋਈ ਹੋਰ ਉਪਾਅ ਨਹੀਂ।

ਪ੍ਰੋਫੈਸਰ ਸਿਰ ਝੁਕਾਈ ਵਿਆਸ ਨਦੀ ਦੇ ਪੁਲ ਵਲ ਤੁਰ ਪਿਆ। ਪੁਲ ਤੋਂ ਪਾਣੀ ਵਿਚ ਡਿਗ ਕੇ ਖ਼ਤਮ ਹੋ ਜਾਣਾ ਹੀ ਖ਼ੁਦਕਸ਼ੀ ਦਾ ਸੌਖਾ ਤਰੀਕਾ ਸੀ। ਉਹ ਖੁਦਕਸ਼ੀ ਦੇ ਸੰਕਲਪ ਨਾਲ ਪੁਲ ਵਲ ਤੁਰਿਆ ਸੋਚਦਾ ਜਾ ਰਿਹਾ ਸੀ ਕਿ ਹੁਣ ਉਹਦੀ ਜ਼ਿੰਦਗੀ ਪਵਿੱਤਰ ਉਦੇਸ਼ ਲਈ ਬੇਕਾਰ ਹੈ। ਜੇ ਉਹ ਖ਼ੁਦਕਸ਼ੀ ਨਹੀਂ ਕਰਦਾ ਤਾਂ ਕੀ ਕਰੇਗਾ?

ਪ੍ਰੋਫੈਸਰ ਆਪਣੀ ਆਤਮਾ ਦੀ ਸਦਗਤੀ ਲਈ, ਮੌਤ ਵੇਲੇ ਦਿਲ ਨੂੰ ਸ਼ਾਂਤ ਅਤੇ ਪਵਿੱਤਰ ਰਖਣ ਲਈ ਓਮ ਸ਼ਬਦ ਤੇ ਗਾਇਤਰੀ ਮੰਤਰ ਦਾ ਪਾਠ ਕਰਦਾ ਜਾ ਰਿਹਾ ਸੀ। ਉਹ ਇੱਛਾ ਕਰ ਰਿਹਾ ਸੀ ਕਿ ਅਗਲੇ ਜਨਮ ਵਿਚ ਉਹ ਪੂਰਾ ਬ੍ਰਹਮਚਾਰੀ ਬਣ ਸਕੇ।

ਪ੍ਰੋਫੈਸਰ ਦੇ ਪੁਲ 'ਤੇ ਪਹੁੰਚਦਿਆਂ ਹੀ ਟਟੀਰੀ ਫਿਰ ਤਿੱਖੀ ਆਵਾਜ਼ ਵਿਚ ਬੋਲੀ। ਪ੍ਰੋਫੈਸਰ ਦਾ ਜਵਾਰਭਾਟਾ ਸ਼ਾਂਤ ਹੋ ਚੁੱਕਾ ਸੀ, ਸੋਚਿਆ – ਰੱਬ ਹੁਣ ਕਿਹੜੀ ਚੇਤਾਵਨੀ ਦੇ ਰਿਹਾ ਹੈ? ਅਚਾਨਕ ਉਸਨੂੰ ਰਿਸ਼ੀ ਦੇ ਬੋਲ ਯਾਦ ਆਏ –

''ਅਸੂਰਿਆਨਾਮ ਤੇ ਕੋਰਾ ਅੰਧੇਨ ਤਪਸਾਵ੍ਰਿਤਾ,
ਤਾਂਸਤੇ ਪ੍ਰੀਤਯਾਭਿ ਗੱਛੰਤੀ ਯੇਕੇਚ ਆਤਮਹਨੋ ਜਨਾ।।''

(ਖ਼ੁਦਕਸ਼ੀ ਕਰਨ ਵਾਲੇ ਸੂਰਜ ਦੀ ਰੌਸ਼ਨੀ ਤੋਂ ਵਾਂਝੇ ਨਰਕ ਵਿਚ ਜਾਂਦੇ ਹਨ)

ਪ੍ਰੋਫੈਸਰ ਨੇ ਸੋਚਿਆ ਕਿ ਪਾਪ ਨਾਲ ਪਾਪ ਨੂੰ ਨਹੀਂ ਧੋਤਾ ਜਾ ਸਕਦਾ। ਪਾਪ ਦਾ ਖ਼ਾਤਮਾ ਤਾਂ ਪਛਤਾਵੇ ਤੇ ਤਪ ਨਾਲ ਹੀ ਹੋ ਸਕਦਾ ਹੈ।

ਨਦੀ ਦੇ ਪੁਲ ਉਪਰ ਹਵਾ ਬੜੀ ਠੰਢੀ ਸੀ। ਪ੍ਰੋਫੈਸਰ ਬੈਠ ਕੇ ਸੋਚਣ ਲੱਗਾ – ਛਲਾਵੇ

ਦੇ ਇਕ ਪਲ ਵਿਚ ਕੁਰਾਹੇ ਹੋ ਜਾਣ ਨਾਲ ਜ਼ਿੰਦਗੀ ਦੇ ਉਦੇਸ਼ ਨੂੰ, ਪਰਮਾਤਮਾ ਦੇ ਕੰਮ ਨੂੰ ਕਿਉਂ ਛੱਡ ਦਿਆਂ? ਤੀਵੀਂ ਦਾ ਸਾਥ ਫਰਜ਼ ਦਾ ਦੁਸ਼ਮਣ ਹੈ। ਇਹ ਹਾਲਤਾਂ ਦਾ ਦੋਸ਼ ਸੀ। ਮੈਂ ਕੱਲ੍ਹ ਹੀ ਸੰਪੂਰਣ-ਸੰਨਿਆਸ ਗ੍ਰਹਿਣ ਕਰਾਂ. . .ਜਾਂ ਜ਼ਿੰਦਗੀ ਵਿਚ ਗ੍ਰਿਹਸਤ ਦੀਆਂ ਲੋੜਾਂ ਨੂੰ ਪੂਰਾ ਕਰਦਿਆਂ ਆਪਣਾ ਕੰਮ ਕਰਾਂ?. . .ਨਹੀਂ ਇਹ ਮੇਰੇ ਲਈ ਠੀਕ ਨਹੀਂ ਹੋਵੇਗਾ। ਮੈਂ ਸੰਨਿਆਸ ਧਾਰਣ ਕਰਾਂਗਾ।

ਪ੍ਰੋਫ਼ੈਸਰ ਪੁਲ ਤੋਂ ਵਾਪਸ ਮੈਦਾਨ ਵਲ ਪਰਤ ਆਇਆ।

ਮਕਾਨ ਵਿਚ ਆ ਕੇ ਪ੍ਰੋਫ਼ੈਸਰ ਨੇ ਠੰਢੇ ਪਾਣੀ ਨਾਲ ਇਸ਼ਨਾਨ ਕੀਤਾ। ਨੀਂਦ ਵਿਚ ਸੁੱਤੀ ਗਿਆਨਵਤੀ ਨੂੰ ਵੀ ਉਠਾ ਕੇ ਉਸਨੂੰ ਵੀ ਇਉਂ ਹੀ ਕਰਨ ਲਈ ਕਿਹਾ। ਫਿਰ ਉਹਨਾਂ ਨੇ ਹਵਨ ਕੀਤਾ ਅਤੇ ਯੱਗ ਦੀ ਪਵਿੱਤਰ ਅੱਗ ਦੇ ਸਾਹਮਣੇ ਬੈਠੀ ਗਿਆਨਵਤੀ ਨੂੰ ਉਪਦੇਸ਼ ਦਿੱਤਾ – "ਕਲ੍ਹ ਤੂੰ ਅਸੰਜਮ ਤੇ ਪਾਪ ਕੀਤਾ ਹੈ। ਕੁੜੀ ਦਾ ਵਿਆਹ ਮਾਂ-ਪਿਉ ਦੀ ਇਜਾਜ਼ਤ ਨਾਲ ਹੋਵੇ ਤਾਂ ਹੀ ਉਸਨੂੰ ਗ੍ਰਹਿਸਤ ਦਾ ਹੱਕ ਹੁੰਦਾ ਹੈ। ਇਸੇ ਪਾਪ ਦੀ ਸਜ਼ਾ ਮੈਂ ਤੈਨੂੰ ਦਿੱਤੀ ਸੀ। ਅੱਜ ਮੈਂ ਸੰਨਿਆਸ ਗ੍ਰਹਿਣ ਕਰਾਂਗਾ। ਆਸ਼ਰਮਾਂ ਦੀ ਪਾਲਣਾ ਸਾਰਿਆਂ ਨੂੰ ਨੇਮਾਂ ਨਾਲ ਕਰਨੀ ਚਾਹੀਦੀ ਹੈ। ਮੈਂ ਯੋਗ ਵਰ ਨਾਲ ਤੇਰੇ ਵਿਆਹ ਦਾ ਪ੍ਰਬੰਧ ਕਰਾਂਗਾ। ਪਾਪ ਨੂੰ ਯਾਦ ਕਰਕੇ ਦਿਲ ਕਾਲਾ ਹੁੰਦਾ ਹੈ। ਤੂੰ ਰੱਬ ਨੂੰ ਯਾਦ ਕਰ ਕੇ ਵਚਨ ਦੇ ਕਿ ਤੂੰ ਇਸ ਪਾਪ ਦੀ ਕਦੀ ਭੁਲ ਕੇ ਵੀ ਚਰਚਾ ਨਹੀਂ ਕਰੇਂਗੀ, ਨਹੀਂ ਤਾਂ ਇਸ ਪਾਪ ਦੇ ਫਲ ਨਾਲ ਤੇਰੀ ਜ਼ਿੰਦਗੀ ਕਾਲੀ ਤੇ ਦੁਖਾਂ ਨਾਲ ਭਰ ਜਾਵੇਗੀ। ਯੋਗ ਜ਼ਿੰਦਗੀ ਹੀ ਧਰਮ ਦਾ ਉਦੇਸ਼ ਹੈ। ਧਰਮ ਰੱਖਿਆ ਲਈ ਇਹ ਜ਼ਰੂਰੀ ਹੈ।

# ਸਭ ਦੀ ਇੱਜ਼ਤ

"ਸ਼ਟਪ ਰੌਨ, ਬੇਵਕੂਫ ਕਿਸੇ ਥਾਂ ਦੀ!" ਉੱਤਰਾ ਨੇ ਬੜੇ ਜ਼ੋਰ ਨਾਲ ਗੁੱਸਾ ਕਰਦਿਆਂ ਡਾਂਟਿਆ।

ਰੌਨ ਫਰਸ਼ ਤਕ ਲਮਕਦੇ ਆਪਣੇ ਕੰਨਾਂ ਨਾਲ ਉੱਤਰ ਦੇ ਕਾਲੇ ਸੈਂਡਲਾਂ ਵਿਚ ਬੱਝੇ ਗੋਰੇ-ਗੋਰੇ ਪੈਰਾਂ ਨੂੰ ਸਹਿਲਾਉਂਦੀ ਉਸਦੀ ਚਿੱਟੀ ਦੁੱਧ ਸਾੜ੍ਹੀ ਦੇ ਘੇਰੇ ਹੇਠਾਂ ਵੜ ਗਈ।

ਉੱਤਰਾ ਨੇ ਖੁਸ਼ੀ ਨਾਲ ਚਮਕਦੀਆਂ ਆਪਣੀਆਂ ਅੱਖਾਂ ਵਿਆਸ ਦੀਆਂ ਅੱਖਾਂ ਨਾਲ ਮਿਲਾ ਕੇ ਰੌਨ ਦੀ ਵਫ਼ਾਦਾਰੀ ਲਈ ਆਪਣੀ ਇੱਜ਼ਤ ਦਾ ਪ੍ਰਗਟਾਵਾ ਕੀਤਾ – "ਇਹ ਝੱਲੀ ਤੈਨੂੰ ਵੇਖ ਕੇ ਪਤਾ ਨਹੀਂ ਕਿਉਂ ਦੀਵਾਨੀ ਹੋ ਜਾਂਦੀ ਹੈ?"

ਵਿਆਸ ਨੇ ਹੱਥ ਵਿਚ ਰੂਲ ਵਾਂਗ ਲਪੇਟ ਕੇ ਫੜੀ ਮੈਗਜ਼ੀਨ ਸੋਫੇ ਦੇ ਨੇੜੇ ਨੱਕਾਸ਼ੀਦਾਰ ਗੋਲ ਮੇਜ ਉਪਰ ਰਖੀ। ਸੋਫੇ ਤੇ ਬਹਿੰਦਿਆਂ ਉਹ ਅੱਖ ਮਟਕਾ ਕੇ ਬੋਲਿਆ – "ਇਹ ਮੇਰੇ ਲਈ ਤੁਹਾਡੇ ਘਰ ਦੀ ਭਾਵਨਾ ਨੂੰ ਚੰਗੀ ਤਰ੍ਹਾਂ ਸਮਝਦੀ ਹੈ। ਇਹ ਜਾਣਦੀ ਹੈ ਕਿ ਮੈਂ ਚੋਰੀ-ਚੋਰੀ ਆਇਆ ਹਾਂ। ਕੁੱਤਾ ਚੋਰ ਨੂੰ ਸੁੰਘ ਲੈਂਦਾ ਹੈ।"

ਉੱਤਰਾ ਨੇ ਅੱਖਾਂ ਦੇ ਪਿਆਰ ਦਾ ਪ੍ਰਗਟਾਵਾ ਕਰਦਿਆਂ ਵਿਆਸ ਨੂੰ ਡਾਂਟਿਆ – "ਵਾਹ ਚੋਰੀ-ਚੋਰੀ ਕਿਉਂ ਆਏ ਹੋ। ਸੌ ਖ਼ੁਸ਼ਾਮਦਾਂ ਕਰਾ ਕੇ ਤਾਂ ਆਏ ਹੋ!"

ਸੋਫੇ ਨਾਲ ਟੇਡੀ ਰਖੀ ਕੁਰਸੀ ਤੇ ਬਹਿ ਕੇ ਉੱਤਰਾ ਬੋਲੀ – "ਅਸਲ ਵਿਚ ਇਸ ਬੇਵਕੂਫ ਨੂੰ ਆਦਤ ਹੈ ਕਿ ਹਰ ਪੈਦਲ ਆਣ ਵਾਲੇ ਨੂੰ ਭੌਂਕਦੀ ਹੈ। ਕੋਈ ਮੋਟਰ ਤੇ ਆਵੇ ਤਾਂ ਉੱਛਲ ਕੇ ਉਹਦੀ ਝੋਲੀ ਵਿਚ ਜਾ ਬੈਠੇਗੀ। ਡਬਲਰੋਟੀ, ਦੁੱਧ ਤੇ ਫਲ ਵਾਲੇ ਸਾਇਕਲ ਤੇ ਆਉਂਦੇ ਹਨ। ਉਹਨਾਂ ਨੂੰ ਦੂਰੋਂ ਭੌਂਕ ਕੇ ਚੁੱਪ ਕਰ ਜਾਂਦੀ ਹੈ। ਡਾਕੀਆ ਜਾਂ ਦੂਜੇ ਪੈਦਲ ਆਣ ਵਾਲਿਆਂ ਨੂੰ ਵੇਖ ਕੇ ਐਨਾ ਭੌਂਕੇਗੀ ਜਿਵੇਂ ਇਸੇ ਦਾ ਗਲਾ ਵੱਢਣ ਆ ਰਹੇ ਹੋਣ।

"ਇਹੀ ਤਾਂ ਕਹਿ ਰਿਹਾ ਹਾਂ।" ਵਿਆਸ ਬੋਲਿਆ. "ਇਹ ਸ਼੍ਰੇਣੀ-ਭੇਦ ਸਮਝਦੀ ਹੈ। ਰੌਨ ਸਮਝਦੀ ਹੈ ਕਿ ਅਰਿਸਟੋਕ੍ਰੇਟ ਲੋਕਾਂ ਕੋਲ ਸਾਧਾਰਣ ਬੰਦਿਆਂ ਦਾ ਕੀ ਕੰਮ? ਉਹਨਾਂ ਦੇ ਆਣ ਨਾਲ ਮਾਹੌਲ ਖ਼ਰਾਬ ਹੁੰਦਾ ਹੈ।"

"ਕੀ ਊਲ-ਜਲੂਲ ਬਕ ਰਹੇ ਹੋ?" ਉੱਤਰਾ ਪਿਆਰ ਨਾਲ ਝੁੰਝਲਾਈ, "ਸਾਨੂੰ ਨਹੀਂ ਚੰਗੀਆਂ ਲਗਦੀਆਂ ਇਹੋ ਜੇਹੀਆਂ ਗੱਲਾਂ। ਤੁਹਾਡੇ ਪ੍ਰਭਾਵ ਅਤੇ ਸ਼ਖ਼ਸੀਅਤ ਦਾ ਇਹ ਲੋਕ ਕੀ ਮੁਕਾਬਲਾ ਕਰਨਗੇ। ਤੁਹਾਡੀ ਸਹੁੰ 'ਲੋਕ ਸੰਸਕ੍ਰਿਤਕ ਸੰਮੇਲਨ' ਉਪਰ ਤੁਹਾਡੀਆਂ ਪਰਸੋਂ ਦੀਆਂ ਟਿੱਪਣੀਆਂ ਦੀ ਹਰ ਥਾਂ ਚਰਚਾ ਹੈ। ਕੀ ਮਖਮਲ ਵਿਚ ਲਪੇਟ-ਲਪੇਟ ਕੇ ਮਾਰੇ ਹਨ, ਮਜ਼ਾ ਆ ਗਿਆ। ਜਗੀਰਾ ਕਹਿ ਰਿਹਾ ਸੀ, ਰਿਪੋਰਟਿੰਗ ਦੇ ਵਿਅੰਗ ਵਿਚ ਤੁਹਾਡਾ ਕੋਈ ਮੁਕਾਬਲਾ ਨਹੀਂ।"

ਵਿਆਸ ਨੇ ਉੱਤਰਾ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਕਿਹਾ – "ਸੱਚ ਦੱਸਾਂ? ਟਿੱਪਣੀਆਂ ਲਿਖੀਆਂ ਹੀ ਇਸੇ ਲਈ ਸਨ ਕਿ ਤੈਨੂੰ ਚੰਗੀਆਂ ਲਗਣ।"

''ਝੂਠੇ ਕਿਸੇ ਥਾਂ ਦੇ।'' ਗਦਗਦ ਹੁੰਦਿਆਂ ਉੱਤਰਾ ਨੇ ਵਿਰੋਧ ਕੀਤਾ ਤੇ ਨਜ਼ਰਾਂ ਝੁੱਕਾ ਲਈਆਂ, ''ਸਾਡੀ ਤੁਹਾਨੂੰ ਕੀ ਪਰਵਾਹ ਹੈ।'' ਜਨਾਬ ਤੁਹਾਨੂੰ ਤਾਂ ਦੁਨੀਆ ਮੰਨਦੀ ਹੈ। ਤੁਸੀਂ ਤਾਂ ਵਿਆਸ ਮੁਨੀ ਹੋ। ਵੈਸੀ ਹੀ ਵਡਿਆਈ ਫ਼ੈਲ ਰਹੀ ਹੈ। ਚੰਗਾ ਤੁਹਾਡਾ ਹੱਥ ਵੇਖੀਏ?''

ਵਿਆਸ ਨੇ ਸੱਜਾ ਹੱਥ ਅੱਗੇ ਵਧਾ ਦਿੱਤਾ। ਉੱਤਰਾ ਨੇ ਵਿਆਸ ਦਾ ਹੱਥ ਆਪਣੇ ਦੋਹਾਂ ਹੱਥਾਂ ਵਿਚ ਫੜ ਕੇ ਧਿਆਨ ਨਾਲ ਵੇਖਿਆ – ''ਉਇ ਬਾਬਾ! ਵਡਿਆਈ ਦੀ ਰੇਖਾ ਕਿੰਨੀ ਲੰਬੀ ਤੇ ਸਾਫ ਹੈ।'' ਤੇ ਫਿਰ ਉਹ ਵਿਆਸ ਦੇ ਹੱਥ ਨੂੰ ਆਪਣੇ ਦੋਹਾਂ ਹੱਥਾਂ ਵਿਚ ਫੜ ਕੇ ਬੈਠੀ ਰਹੀ।

ਵਿਆਸ ਨੇ ਪੁੱਛਿਆ – ''ਤੇਰੇ ਭਰਾਵਾਂ ਨੇ ਵੀ ਟਿਪਣੀ ਪੜ੍ਹੀ?''

''ਉਹਨਾਂ ਨੂੰ ਇਹੋ ਜੇਹੀਆਂ ਗੱਲਾਂ ਨਾਲ ਕੀ ਮਤਲਬ?'' ਉੱਤਰਾ ਨੇ ਬੁਲ੍ਹ ਟੇਢੇ ਕਰਕੇ ਕਿਹਾ, ''ਉਹ ਤਾਂ ਜਾਇਦਾਦਾਂ ਵੇਚਣ ਅਤੇ ਸਰਕਾਰੀ ਠੇਕਿਆਂ ਦੇ ਨੋਟਿਸ ਵੇਖਦੇ ਹਨ ਜਾਂ ਫਿਰ 'ਮਿਲਟਰੀ ਕਲੱਬ' 'ਟਰਫ ਕਲੱਬ' ਦੇ ਨੋਟਿਸ ਜਾਂ ਐਸੀਆਂ ਪਾਰਟੀਆਂ ਦੀਆਂ ਖਬਰਾਂ ਜਿਥੇ ਸਰਕਾਰੀ ਅਫ਼ਸਰਾਂ ਨਾਲ ਮੁਲਾਕਾਤ ਦੀ ਉਮੀਦ ਹੋਵੇ।''

''ਉਹਨਾਂ ਨੂੰ ਪਤੈ ਕਿ ਮੈਂ ਕੌਣ ਹਾਂ?'' ਕੁਝ ਫਿਕਰ ਨਾਲ ਵਿਆਸ ਨੇ ਪੁੱਛਿਆ।

ਉੱਤਰਾ ਨੇ ਆਪਣੇ ਹੱਥਾਂ ਵਿਚ ਦਬੇ ਵਿਆਸ ਦੇ ਹੱਥ ਨੂੰ ਪਲੋਸਦਿਆਂ ਜਵਾਬ ਦਿੱਤਾ, ''ਥੋੜ੍ਹਾ ਬਹੁਤ ਜਾਣਦੇ ਹਨ ਪਰ ਤੁਹਾਨੂੰ ਚੰਗੀ ਤਰ੍ਹਾਂ ਨਹੀਂ ਪਛਾਣਦੇ।''

''ਕੀ ਜਾਣਦੇ ਹਨ?'' ਵਿਆਸ ਉਤਸੁਕਤਾ ਨਾਲ ਉੱਤਰਾ ਵਲ ਝੁੱਕ ਗਿਆ।

''ਵੱਡੇ ਭਰਾ ਨੇ ਮੂੰਹ ਬਣਾ ਕੇ ਕਿਹਾ, ਪੱਤਰਕਾਰ, ਅਖ਼ਬਾਰ-ਅਖ਼ਬੂਰ ਦੇ ਦਫ਼ਤਰ ਵਿਚ ਨੌਕਰ ਹੋਵੇਗਾ। ਮੈਨੂੰ ਭੈੜਾ ਲਗਿਆ। ਮੈਂ ਗੱਲ ਹੀ ਨਹੀਂ ਕੀਤੀ।''

ਨਿਰਉਤਸ਼ਾਹ ਹੋ ਕੇ ਵਿਆਸ ਦੀ ਪਿੱਠ ਸੋਫੇ ਨਾਲ ਲਗ ਗਈ। ਉਸਨੇ ਚਾਰੇ ਪਾਸੇ ਸਰਸਰੀ ਨਜ਼ਰ ਮਾਰੀ – ''ਤੂੰ ਮੈਨੂੰ ਇਥੇ ਐਂਵੇ ਹੀ ਬੁਲਾਇਆ। ਮੈਂ ਤੁਹਾਡੇ ਡਰਾਇੰਗਰੂਮ ਵਿਚ ਜੱਚਦਾ ਨਹੀਂ।'' ਉਸਨੇ ਆਪਣੀ ਠੋਡੀ ਤੇ ਹੱਥ ਫੇਰਿਆ, ''ਛੇਤੀ ਹੋਣ ਕਰਕੇ ਸ਼ੇਵ ਵੀ ਨਹੀਂ ਕਰ ਸਕਿਆ ਅਤੇ ਇਹ ਮੇਰੀ ਮੁਚੜੀ ਹੋਈ ਬੁਰਸ਼ਰਟ ਤੇ ਬਿਨਾਂ ਕ੍ਰੀਜ਼ ਦੀ ਪੈਂਟ।''

ਉੱਤਰਾ ਨੇ ਪਿਆਰ ਨਾਲ ਉਹਦੇ ਵਲ ਵੇਖਿਆ – ''ਲਾਲ ਗੁਦੜੀ ਵਿਚ ਵੀ ਨਹੀਂ ਲੁਕਦੇ।''

''ਤੂੰ ਅਰੋੜਾ ਵਿਚ ਹੀ ਆ ਜਾਂਦੀ। ਉਥੇ ਇਸ ਵੇਲੇ ਭੀੜ ਵੀ ਨਹੀਂ ਹੁੰਦੀ। ਉਹ ਕਿਸੇ ਦੇ ਪਿਉ ਦੀ ਥਾਂ ਨਹੀਂ। ਜਿਹੜਾ ਪੈਸੇ ਦਵੇ, ਜਾ ਕੇ ਬਹਿ ਸਕਦਾ ਹੈ।''

ਉੱਤਰਾ ਨੇ ਮਾਫੀ ਮੰਗਣ ਦੀ ਸੁਰ ਵਿਚ ਕਿਹਾ – ''ਸਾਨੂੰ ਰੈਸਤਰਾਂ ਵਿਚ ਚੰਗਾ ਨਹੀਂ ਲਗਦਾ। ਕੋਈ ਨਾ ਕੋਈ ਜਾਣ-ਪਛਾਣ ਦਾ ਬੰਦਾ ਦਿਸ ਹੀ ਜਾਂਦਾ ਹੈ। ਸਾਨੂੰ ਸ਼ਰਮ ਆਉਂਦੀ ਹੈ। ਕਲ੍ਹ ਮੈਂ ਕੁਝ ਲਿਖਿਆ ਹੈ। ਤੁਹਾਨੂੰ ਵਿਖਾਣਾ ਚਾਹੁੰਦੀ ਸਾਂ।''

''ਪਰ ਇਥੇ ਮੇਰੇ ਦਿਲ ਵਿਚ ਖਟਕਾ ਜਿਹਾ ਲਗਾ ਰਹਿੰਦਾ ਹੈ।'' ਵਿਆਸ ਨੇ ਆਪਣੀ ਬੇਚੈਨੀ ਦੱਸੀ।

ਉੱਤਰਾ ਨੇ ਹੌਸਲਾ ਬਣਾਂਦਿਆਂ ਕਿਹਾ – ''ਖਟਕਾ ਕਿਸ ਗੱਲ ਦਾ? ਪਿਤਾ ਜੀ ਪਰਸੋਂ ਸੋਲਨ ਚਲੇ ਗਏ ਹਨ। ਦੋਵੇਂ ਭਰਾ ਛੇ ਵਜੇ ਤੋਂ ਪਹਿਲਾਂ ਆਪਣਾ ਦਫ਼ਤਰ ਨਹੀਂ ਛੱਡ ਸਕਦੇ। ਅੱਜ ਤਾਂ ਰਤਨ ਵੀ ਨਹੀਂ ਹੈ।'' ਕੁਝ ਰੁਕ ਕੇ ਉੱਤਰਾ ਬੋਲੀ – ''ਚੰਗਾ, ਮੈਂ ਚਾਹ

ਤਾਂ ਲੈ ਆਵਾਂ।''

ਉੱਤਰਾ ਕੁਰਸੀ ਤੋਂ ਉੱਠਣ ਲੱਗੀ।

ਵਿਆਸ ਨੇ ਉਹਦਾ ਹੱਥ ਫੜ ਕੇ ਰੋਕ ਲਿਆ – ''ਰਤਨ ਕਿਥੇ ਗਿਆ? ਉਸ ਕਮਬਖ਼ਤ ਦੀਆਂ ਅੱਖਾਂ ਵੀ ਬੜੀਆਂ ਚੁਕੰਨੀਆਂ ਰਹਿੰਦੀਆਂ ਹਨ।''

''ਜਦੋਂ ਮੈਂ ਤੁਹਾਨੂੰ ਫੋਨ ਕੀਤਾ ਸੀ, ਉਸਤੋਂ ਕੁਝ ਦੇਰ ਬਾਅਦ ਆ ਕੇ ਕਹਿਣ ਲੱਗਾ ਕਿ ਸਾਹਬ ਨੇ ਦੁਪਹਿਰੇ ਦਫਤਰ ਬੁਲਾਇਆ ਹੈ, ਕਿਸੇ ਸਾਹਬ ਤੋਂ ਕੁਝ ਸਮਾਨ ਲੈ ਕੇ ਆਣਾ ਹੈ। ਮੈਂ ਸੋਚਿਆ ਤੂੰ ਵੀ ਜਾ। ਰੱਬ ਕਰੇ ਤੈਨੂੰ ਰੋਜ਼ ਸਮਾਨ ਲਿਆਣਾ ਪਵੇ।''

ਉੱਤਰਾ ਦਾ ਚਿਹਰਾ ਖਿੜ ਗਿਆ – ''ਚਾਹ ਬਣਾ ਲਵਾਂਗੀ, ਟ੍ਰੇ ਲਗਾ ਕੇ ਰਖੀ ਹੋਈ ਹੈ।''

ਵਿਆਸ ਨੇ ਉੱਤਰਾ ਨੂੰ ਆਪਣੇ ਵੱਲ ਖਿਚਦਿਆਂ ਕਿਹਾ – ''ਰੱਬ ਨੇ ਸਮਾਂ ਦਿੱਤਾ ਹੈ, ਇਕ ਵਾਰ ਤਾਂ ਨੇੜੇ ਆ।''

ਉੱਤਰਾ ਵਿਆਸ ਦੇ ਨੇੜੇ ਖਿਚੀ ਆਈ ਅਤੇ ਸ਼ਰਮਾਉਂਦੇ ਉਸ ਨੇ ਆਪਣਾ ਮੂੰਹ ਵਿਆਸ ਦੇ ਮੋਢੇ 'ਤੇ ਰਖ ਕੇ ਲੁਕਾ ਲਿਆ।

ਵਿਆਸ ਨੇ ਉੱਤਰਾ ਦੇ ਵਾਲਾਂ ਨੂੰ ਪਲੋਸਦਿਆਂ ਪਿਆਰ ਨਾਲ ਕਿਹਾ – ''ਸੁਣ ਤਾਂ।''

''ਕੀ ਹੈ?'' ਉੱਤਰਾ ਨੇ ਲਾਡ ਨਾਲ ਪੁੱਛਿਆ ਅਤੇ ਆਪਣਾ ਚਿਹਰਾ ਵਿਆਸ ਦੇ ਮੋਢੇ ਨਾਲ ਲੁਕਾਈ ਰਖਿਆ।

''ਦੇਖੋ ਨਾ!'' ਉੱਤਰਾ ਦਾ ਮੂੰਹ ਆਪਣੇ ਵਲ ਮੋੜਨ ਦੀ ਕੋਸ਼ਿਸ਼ ਕਰਦਿਆਂ ਵਿਆਸ ਨੇ ਬੇਨਤੀ ਕੀਤੀ।

ਉੱਤਰਾ ਦਾ ਚਿਹਰਾ ਸ਼ਰਮ ਤੇ ਉਤੇਜਨਾ ਨਾਲ ਗੁਲਾਬੀ ਹੋ ਗਿਆ ਸੀ, ਬੋਲੀ – ''ਕੀ ਹੈ, ਬੋਲੋ ਨਾ!''

ਵਿਆਸ ਨੇ ਇਕ ਹੱਥ ਉੱਤਰਾ ਦੀ ਗਰਦਨ 'ਤੇ ਰਖ ਕੇ ਉਸਨੂੰ ਆਪਣੇ ਵਲ ਖਿੱਚਣਾ ਚਾਹਿਆ।

ਉੱਤਰਾ ਨੇ ਹੱਥ ਵਿਆਸ ਦੀ ਛਾਤੀ ਤੇ ਰੱਖ ਕੇ ਬਚਣ ਲਈ ਸਿਰ ਪਿੱਛੇ ਕਰ ਲਿਆ – ''ਨਹੀਂ, ਹਾਲੇ ਨਹੀਂ।

''ਤਾਂ ਫਿਰ ਕਦੋਂ?'' ਵਿਆਸ ਦੀ ਆਵਾਜ਼ ਕੰਬ ਰਹੀ ਸੀ।

''ਜਦੋਂ ਮੈਨੂੰ ਆਪਣੀ ਬਣਾ ਲਵੋਗੇ।'' ਉੱਤਰਾ ਨੇ ਝੱਟ ਜਵਾਬ ਦਿੱਤਾ।

''ਤੂੰ ਮੇਰੀ ਬਣੇਂਗੀ?'' ਕੰਬਦੀ ਆਵਾਜ਼ ਵਿਚ ਵਿਆਸ ਨੇ ਪੁੱਛਿਆ।

''ਜ਼ਰੂਰ, ਜੇ ਤੁਸੀਂ ਸਵੀਕਾਰ ਕਰੋ!'' ਉੱਤਰਾ ਨੇ ਸਿਰ ਵਿਆਸ ਦੇ ਮੋਢੇ ਉਪਰ ਰੱਖ ਦਿੱਤਾ।

''ਤੇਰੇ ਭਰਾ ਤੇ ਪਿਉ ਮੰਨਣਗੇ?'' ਵਿਆਸ ਨੇ ਬਾਂਹ ਉੱਤਰਾ ਦੀ ਪਿੱਠ ਉਪਰ ਰਖ ਦਿੱਤੀ।

''ਉਹਨਾਂ ਦੀ ਗੱਲ ਰਹਿਣ ਦਿਉ।''

''ਇਹ ਕਿਵੇਂ ਹੋ ਸਕਦੈ?''

''ਕਿਉਂ ਆਪਣਾ ਵਿਆਹ ਮੈਂ ਕਰਨਾ ਹੈ। ਉਹਨਾਂ ਨੇ ਆਪਣਾ ਜਿਥੇ ਕਰਨਾ ਹੋਵੇਗਾ, ਮੈਂ ਰੁਕਾਵਟ ਨਹੀਂ ਬਣਾਂਗੀ।''

''ਅਖ਼ੀਰ, ਉਹ ਲੋਕ ਕੀ ਕਹਿੰਦੇ ਹਨ?''

''ਉਹਨਾਂ ਨੂੰ ਛੱਡੋ, ਕਹਿ ਜੁ ਰਹੀ ਹਾਂ ਉਹਨਾਂ ਦੀ ਗੱਲ ਰਹਿਣ ਦਿਉ। ਵਿਆਹ ਤਾਂ ਮੇਰਾ ਹੋਵੇਗਾ।''

''ਕੋਈ ਗੱਲ ਤਾਂ ਹੋਈ ਹੋਵੇਗੀ?'' ਵਿਆਸ ਨੇ ਪੁੱਛਿਆ।

''ਕਹਿ ਜੁ ਰਹੀ ਤਾਂ ਉਹਨਾਂ ਦੀ ਪਰਵਾਹ ਤੁਸੀਂ ਨਾ ਕਰੋ।'' ਉੱਤਰਾ ਨੇ ਸਿਰ ਚੁਕ ਕੇ ਕੰਧ ਵਲ ਵੇਖਦਿਆਂ ਪੱਕੇ ਨਿਸਚੇ ਦੀ ਸੁਰ ਵਿਚ ਕਿਹਾ।

''ਨਹੀਂ, ਤੂੰ ਦੱਸ ਤਾ ਸਹੀ?'' ਵਿਆਸ ਨੇ ਉੱਤਰਾ ਦਾ ਮੂੰਹ ਆਪਣੇ ਵਲ ਕਰਕੇ ਬੇਨਤੀ ਕੀਤੀ।

''ਕੁਝ ਵੀ ਨਹੀਂ।'' ਉੱਤਰਾ ਨੇ ਸਿਰ ਹਿਲਾਇਆ।

''ਨਹੀਂ, ਤੂੰ ਦੱਸ, ਤੈਨੂੰ ਮੇਰੇ ਸਿਰ ਦੀ ਸਹੁੰ, . . . ਹਾਲਾਤ ਦਾ ਪਤਾ ਤਾਂ ਲੱਗੇ।'' ਵਿਆਸ ਗੰਭੀਰਤਾ ਨਾਲ ਬੋਲਿਆ।

''ਕੀ ਦੱਸਾਂ, ਉਹਨਾਂ ਲੋਕਾਂ ਦੀ ਆਪਣੀ ਸਮਝ ਹੈ।'' ਉੱਤਰਾ ਨੇ ਸਿਰ ਝੁਕਾ ਲਿਆ।

''ਉਹਨਾਂ ਲੋਕਾਂ ਨੇ ਕੀ ਕਿਹਾ, ਇਹ ਤਾਂ ਦੱਸ।''

''ਇਹੀ ਕਿ. . .ਮੈਨੂੰ ਆਪਣੀ ਤੇ ਪਰਿਵਾਰ ਦੀ ਸਮਾਜਕ ਹਾਲਤ ਦਾ ਧਿਆਨ ਰਖਣਾ ਚਾਹੀਦਾ ਹੈ।''

''ਠੀਕ ਹੈ, ਮੇਰੇ ਬਾਰੇ ਕੀ ਕਿਹਾ, ਇਹ ਦੱਸ?. . .ਗੱਲ ਕਿੰਜ ਹੋਈ?'' ਉੱਤਰਾ ਦੇ ਚਿਹਰੇ 'ਤੇ ਨਜ਼ਰਾਂ ਟਿਕਾ ਕੇ ਵਿਆਸ ਬੋਲਿਆ।

''ਇਕ ਦਿਨ ਕਹਿਣ ਲੱਗੇ, ਤੁਹਾਡਾ ਇਥੇ ਆਉਣਾ ਠੀਕ ਨਹੀਂ ਅਤੇ ਬਾਹਰ ਵੀ ਮੇਰਾ ਤੁਹਾਨੂੰ ਮਿਲਣਾ-ਜੁਲਣਾ ਉਹ ਲੋਕ ਪਸੰਦ ਨਹੀਂ ਕਰਦੇ। ਪਰ ਮੈਂ ਕਿਹੜਾ ਪਰਵਾਹ ਕਰਦੀ ਹਾਂ।''

''ਤਾਂ ਫਿਰ ਤੂੰ ਮੈਨੂੰ ਇਥੇ ਕਿਉਂ ਬੁਲਾਇਆ।'' ਵਿਆਸ ਗੰਭੀਰ ਹੋ ਗਿਆ।

''ਕਿਉਂ?'' ਉੱਤਰਾ ਨਿਰਭੈ ਅਤੇ ਹੱਕ ਦੇ ਭਾਵ ਨਾਲ ਬੋਲੀ, ''ਉਹਨਾਂ ਦੇ ਆਪਣੇ ਵਿਚਾਰ ਹਨ, ਤਾਂ ਮੇਰੇ ਵੀ ਤਾਂ ਕੁਝ ਵਿਚਾਰ ਹਨ। ਇਹ ਘਰ ਮੇਰਾ ਵੀ ਤਾਂ ਹੈ। ਉਹਨਾਂ ਲੋਕਾਂ ਦੇ ਮਹਿਮਾਨ ਆਉਂਦੇ ਹਨ ਤਾਂ ਮੇਰੇ ਵੀ ਤਾਂ ਆ ਜਾ ਸਕਦੇ ਨੇ। ਉਹ ਲੋਕ ਮੇਰੇ ਉਪਰ ਜ਼ੁਲਮ ਕਰ ਰਹੇ ਹਨ। ਮੈਨੂੰ ਮੌਕਾ ਮਿਲੇਗਾ, ਮੈਂ ਵੀ ਆਪਣੀ ਇੱਛਾ ਪੂਰੀ ਨਹੀਂ ਕਰਾਂਗੀ। ਉਫ਼! ਬਿਜਲੀ ਦੀ ਕੇਤਲੀ ਤਾਂ ਫੂਕ ਗਈ ਹੋਵੇਗੀ।''

ਉੱਤਰਾ ਛਲਾਂਗ ਮਾਰ ਕੇ ਉੱਠੀ – ''ਨਿੱਕੀ ਜੇਹੀ ਗੱਲ ਤੇ ਸਾਰੇ ਸ਼ੋਰ ਪਾ ਦੇਣਗੇ. ਹੁਣੇ ਆਈ। ਸਵਿੱਚ ਆਫ ਕਰ ਆਵਾਂ।''

ਉੱਤਰਾ ਬੈਠਕ ਦੇ ਪਿਛਲੇ ਬੂਹੇ ਥਾਣੀਂ ਦੂਜੇ ਕਮਰੇ ਵਿਚ ਚਲੀ ਗਈ।

ਵਿਆਸ ਨੇ ਸੋਚ ਸਕਣ ਲਈ ਅੱਖਾਂ ਮੀਟੀਆਂ, ਅੰਗੂਠਾ ਦੰਦਾਂ ਹੇਠ ਦਬਾਇਆ ਹੀ ਸੀ ਕਿ ਉਸਨੂੰ ਬੈਠਕ ਦੇ ਬਰਾਂਡੇ ਵਿਚੋਂ ਕੋਈ ਆਵਾਜ਼ ਸੁਣਾਈ ਦਿੱਤੀ। ਬਾਰੀ ਵਿਚੋਂ ਦੇਖਿਆ ਕਿ ਉੱਤਰਾ ਦਾ ਵੱਡਾ ਭਰਾ ਯਸ਼ਵੰਤ ਖੰਨਾਂ ਅੰਦਰ ਵੇਖ ਕੇ ਪਰ੍ਹਾਂ ਹੋ ਗਿਆ ਹੈ।

ਵਿਆਸ ਘਬਰਾ ਕੇ ਸੋਫੇ ਤੋਂ ਉਠ ਖੜੋਤਾ।

ਯਸ਼ਵੰਤ ਨੇ ਰਤਨ ਨੂੰ ਇਸ਼ਾਰੇ ਨਾਲ ਬੁਲਾ ਕੇ ਉਸਦੇ ਕੰਨ ਵਿਚ ਕੁਝ ਕਿਹਾ।

ਰਤਨ ਵਿਆਸ ਨੂੰ ਅਣਵੇਖਿਆ ਕਰਕੇ ਬੈਠਕ ਵਿਚੋਂ ਦੌੜਦਾ ਉਸੇ ਕਮਰੇ ਵਿਚ ਚਲਾ ਗਿਆ ਜਿਥੇ ਉੱਤਰਾ ਕੇਤਲੀ ਦਾ ਬਟਨ ਆਫ ਕਰਨ ਗਈ ਸੀ।

ਦੂਜੇ ਪਲ ਛੋਟਾ ਭਰਾ ਲੰਬੀਆਂ ਪੁਲਾਂਘਾਂ ਪੁੱਟਦਾ ਬੈਠਕ ਵਿਚ ਆਇਆ ਅਤੇ ਵਿਆਸ

ਨੂੰ ਅਣਗੌਲਿਆਂ ਕਰਕੇ ਬੈਠਕ ਤੋਂ ਦੂਜੇ ਕਮਰੇ ਵਿਚ ਖੁਲ੍ਹਣ ਵਾਲੇ ਬੂਹਿਆਂ ਦੀਆਂ ਕੁੰਡੀਆਂ ਲਗਾਤਾਰ ਬੰਦ ਕਰਨ ਲੱਗਾ।

ਵਿਆਸ ਸ਼ੱਕੀ ਨਜ਼ਰਾਂ ਨਾਲ ਦੋਹਾਂ ਭਰਾਵਾਂ ਵਲ ਵੇਖ ਰਿਹਾ ਸੀ ਕਿ ਉਹ ਕੀ ਕਰਨਾ ਚਾਹੁੰਦੇ ਹਨ।

ਯਸ਼ਵੰਤ ਬੂਹਿਆਂ ਦੀਆਂ ਕੁੰਡੀਆਂ ਬੰਦ ਕਰਕੇ ਧਮਕੀ ਭਰੇ ਤਰੀਕੇ ਨਾਲ ਆਪਣੀ ਕਮੀਜ਼ ਦੀਆਂ ਬਾਹਾਂ ਚੜ੍ਹਾਉਂਦਾ ਵਿਆਸ ਵਲ ਆਇਆ। ਬਲਵੰਤ ਵੀ ਵਿਆਸ ਨੂੰ ਘੂਰਦਿਆਂ ਉਹਦੇ ਵਲ ਆਇਆ।

ਬਲਵੰਤ ਨੇ ਦਬੀ ਹੋਈ ਪਰ ਸਖ਼ਤ ਆਵਾਜ਼ ਵਿਚ ਪੁੱਛਿਆ – ''ਤੂੰ ਕੌਣ ਹੈਂ?''

ਯਸ਼ਵੰਤ ਨੇ ਬਾਹਾਂ ਨੂੰ ਹੋਰ ਉਪਰ ਕਰਦਿਆਂ ਧਮਕਾਇਆ – ''ਕਿਸ ਤੋਂ ਪੁੱਛ ਕੇ ਬੰਗਲੇ ਵਿਚ ਆਇਆ ਹੈਂ? ਬਿਨਾਂ ਪੁੱਛੇ ਕਿਵੇਂ ਆਇਆ?''

ਵਿਆਸ ਨੇ ਬੇਇਜ਼ਤੀ ਤੇ ਧਮਕੀ ਦੀ ਇਸ ਅਣਸੋਚੀ ਹਾਲਤ ਵਿਚ ਹਿੰਮਤ ਨਾਲ ਕਿਹਾ – ''ਮੈਂ ਬਿਨਾਂ ਪੁੱਛੇ ਨਹੀਂ ਆਇਆ। ਤੁਹਾਡੀ ਭੈਣ ਮਿਸ ਉੱਤਰਾ ਨੇ ਟੈਲੀਫੋਨ ਕਰਕੇ ਮੈਨੂੰ ਇਥੇ ਬੁਲਾਇਆ ਹੈ। ਤੁਸੀਂ ਮੈਨੂੰ ਜਾਣਦੇ-ਪਛਾਣਦੇ ਹੋ। ਮੈਂ ਇਥੇ ਪਹਿਲਾਂ ਵੀ ਕਈ ਵਾਰ ਆਇਆ ਹਾਂ। ਤੁਹਾਡੇ ਨਾਲ ਜਾਣੂ ਵੀ ਹੋ ਚੁੱਕਾ ਹਾਂ। ਸ਼ਾਇਦ ਤੁਸੀਂ ਭੁਲ ਰਹੇ ਹੋ।''

ਬਲਵੰਤ ਨੇ ਪੈਰ ਜ਼ਮੀਨ 'ਤੇ ਮਾਰ ਕੇ ਧਮਕਾਇਆ – ''ਅਸੀਂ ਤੈਨੂੰ ਨਹੀਂ ਜਾਣਦੇ। ਤੂੰ ਚੋਰ ਹੈਂ। ਅਸੀਂ ਤੈਨੂੰ ਇਥੇ ਚੋਰੀ ਕਰਦਿਆਂ ਫੜਿਆ ਹੈ।''

ਵਿਆਸ ਨੇ ਸਮਝਿਆ, ਉਹ ਜਾਲ ਵਿਚ ਫਸ ਗਿਆ ਹੈ।

ਯਸ਼ਵੰਤ ਆਪਣੀਆਂ ਚੜ੍ਹਾਈਆਂ ਬਾਹਾਂ ਤੋਂ ਤਾਕਤ ਵਿਖਾਣ ਲਈ ਉੱਠੇ ਡੌਲਿਆਂ ਨੂੰ ਵਿਖਾਂਦਾ ਅੱਗੇ ਵਧਿਆ।

ਵਿਆਸ ਨੇ ਡਰ ਲੁਕਾ ਕੇ ਸ੍ਵੈਮਾਨ ਦੀ ਰੱਖਿਆ ਲਈ ਕਿਹਾ - ''ਇਹ ਸ਼ਰੀਫ ਆਦਮੀਆਂ ਦਾ ਵਿਹਾਰ ਨਹੀਂ। ਮੈਂ ਬਿਨਾਂ ਬੁਲਾਏ ਨਹੀਂ ਆਇਆ। ਤੁਹਾਡੀ ਭੈਣ ਦੇ ਸੱਦਣ ਤੇ ਆਇਆ ਹਾਂ। ਤੁਹਾਨੂੰ ਇਤਰਾਜ ਹੈ ਤਾਂ ਚਲਾ ਜਾਂਦਾ ਹਾਂ।''

ਬਲਵੰਤ ਨੇ ਫਿਰ ਗ਼ੁੱਸੇ ਨਾਲ ਧਮਕਾਇਆ – ''ਤੂੰ ਨਹੀਂ ਜਾ ਸਕਦਾ। ਤੂੰ ਚੋਰ ਹੈਂ। ਤੈਨੂੰ ਪੁਲਸ ਲੈ ਜਾਵੇਗੀ।'' ਬਲਵੰਤ ਪਾਰਟੀਸ਼ਨ ਪਿੱਛੇ ਰੱਖੀ ਟੈਲੀਫੋਨ ਦੀ ਮੇਜ਼ ਵਲ ਵਧਿਆ।

ਵਿਆਸ ਨੇ ਸ਼ੱਕ ਦਾ ਅਨੁਭਵ ਕਰਕੇ ਵੀ ਗੁੱਸੇ ਦਾ ਪ੍ਰਗਟਾਵਾ ਕੀਤਾ - ''ਤੁਸੀਂ ਇਉਂ ਧੋਖਾ ਦੇ ਕੇ ਮੇਰੀ ਬੇਇਜ਼ਤੀ ਕਰ ਰਹੇ ਹੋ। ਮੈਂ ਇਥੇ ਨਹੀਂ ਰੁਕਾਂਗਾ। ਤੁਸੀਂ ਮੈਨੂੰ ਇਥੇ ਨਹੀਂ ਰੋਕ ਸਕਦੇ।''

ਯਸ਼ਵੰਤ ਦੇ ਬੜੀ ਦੇਰ ਤੋਂ ਉਤਾਵਲੇ ਹੱਥਾਂ ਦੇ ਦੋਵੇਂ ਮੁੱਕੇ ਬੜੇ ਜ਼ੋਰ ਨਾਲ ਵਿਆਸ ਦੇ ਜਬਾੜਿਆਂ ਉਪਰ ਸੱਜੇ-ਖੱਬੇ ਪੈਣ ਲੱਗੇ, ਉਹ ਗ਼ੁੱਸੇ ਨਾਲ ਜ਼ੋਰ ਦੀ ਚੀਕਿਆ – ''ਸਵਾਇਨ! ਗੁੰਡਾ! ਸੂਰ!''

ਵਿਆਸ ਨੇ ਚਿਹਰੇ ਨੂੰ ਸੱਟਾਂ ਤੋਂ ਬਚਾਣ ਲਈ ਦੋਵੇਂ ਬਾਹਾਂ ਚੁਕੀਆਂ। ਉਸਨੂੰ ਆਪਣੀ ਸਰੀਰਕ ਤਾਕਤ ਦਾ ਨਹੀਂ, ਆਪਣੀਆਂ ਗੱਲਾਂ ਤੇ ਲੇਖਣੀ ਦੀ ਤਾਕਤ ਦਾ ਹੀ ਭਰੋਸਾ ਸੀ। ਉਸਦੇ ਬੁਲ੍ਹ 'ਚੋਂ ਆਪਣੇ ਦੰਦਾਂ ਅਤੇ ਯਸ਼ਵੰਤ ਦੇ ਮੁੱਕੇ ਵਿਚਾਲੇ ਦੱਬਣ ਕਾਰਣ ਖੂਨ ਵਗਣ ਲਗਾ। ਜੇਬ ਵਿਚ ਰੁਮਾਲ ਨਾ ਹੋਣ ਕਾਰਣ ਵਿਆਸ ਆਪਣੀ ਬੁਰਸ਼ਟ ਦੀਆਂ

ਬਾਹਾਂ ਨਾਲ ਖ਼ੂਨ ਪੂੰਝਣ ਲੱਗਾ ਅਤੇ ਲੜਖੜਾ ਗਿਆ।

ਬਲਵੰਤ ਨੇ ਯਸ਼ਵੰਤ ਵਲ ਵੇਖਿਆ – ''ਵੇਖੀਂ ਚੋਰ ਨੱਸ ਨਾ ਜਾਵੇ। ਬੂਹਾ ਬੰਦ ਕਰ ਦੇ। ਮੈਂ ਪੁਲਸ ਨੂੰ ਫ਼ੋਨ ਕਰਦਾ ਹਾਂ।''

ਯਸ਼ਵੰਤ ਨੇ ਵਿਆਸ ਨੂੰ ਧੱਕੇ ਨਾਲ ਸੋਫੇ ਉਪਰ ਸੁਟ ਕੇ ਧਮਕਾਇਆ – ''ਖ਼ਬਰਦਾਰ ਜੇ ਉਠਿਆ ਤਾਂ, ਸਿਰ ਭੰਨ ਦਿਆਂਗਾ। ਸੂਰ. . .ਬਦਮਾਸ਼।'' ਅਤੇ ਉਹਨੇ ਬੈਠਕ ਦੇ ਬਰਾਂਡੇ ਵਿਚ ਖੁਲ੍ਹਦੇ ਬੂਹੇ ਨੂੰ ਵੀ ਕੁੰਡੀ ਲਗਾ ਦਿੱਤੀ।

ਉਸੇ ਵੇਲੇ ਬੈਠਕ ਦਾ ਪਿਛਲਾ ਬੂਹਾ, ਜਿਸ ਵਿਚੋਂ ਉੱਤਰਾ ਬਿਜਲੀ ਦੀ ਕੇਤਲੀ ਬੁਝਾਣ ਗਈ ਸੀ, ਹਿੱਲਣ ਲਗਾ।

ਬਲਵੰਤ ਦੀ ਨਜ਼ਰ ਉਸ ਪਾਸੇ ਗਈ ਅਤੇ ਉਹਦੇ ਮੂੰਹੋਂ ਬੇਵਸ ਨਿਕਲਿਆ – ''ਨਾਨਸੇਂਸ!'' ਉਸਨੇ ਯਸ਼ਵੰਤ ਵਲ ਵਧ ਕੇ ਹੌਲੀ ਜੇਹੀ ਕਿਹਾ, ''ਉਹਨੂੰ ਦੂਰ ਰਖੋ। ਇਥੇ ਹੋਰ ਕਈ ਲੋਕ ਹਨ, ਪੁਲਸ ਦਾ ਮਾਮਲਾ ਹੈ। ਥੋੜ੍ਹਾ ਠਹਿਰੋ।''

ਯਸ਼ਵੰਤ ਨੇ ਬੂਹਿਆਂ ਦੀ ਕੁੰਡੀ ਖੋਲ੍ਹ ਕੇ ਦਰਵਾਜ਼ੇ ਨੂੰ ਥੋੜ੍ਹਾ ਖੋਹਲਿਆ।

ਵਿਆਸ ਨੇ ਉੱਤਰਾ ਦੀ ਦੁਹਾਈ ਸੁਣੀ – ''ਮੈਨੂੰ ਆਣ ਦਿਓ. . .।''

ਯਸ਼ਵੰਤ ਝਟ ਬੂਹੇ ਦੇ ਦੂਜੇ ਪਾਸੇ ਹੋ ਗਿਆ ਤੇ ਬੂਹੇ ਫਿਰ ਬੰਦ ਹੋ ਗਏ।

ਯਸ਼ਵੰਤ ਮੁਸ਼ਕਲ ਸਮੇਂ ਮਦਦ ਲਈ ਉੱਚੀ ਆਵਾਜ਼ ਵਿਚ ਬੋਲਿਆ – ''ਉੱਤਰਾ ਜੀ ਤੁਸੀਂ ਆਵੋ। ਵੇਖੋ ਇਥੇ. . .''

ਬਲਵੰਤ ਦੰਦ ਪੀਹ ਕੇ ਉਸ ਉਪਰ ਝਪਟ ਪਿਆ।

ਵਿਆਸ ਦੀ ਆਵਾਜ਼ ਰੁਕ ਗਈ। ਉਸਨੂੰ ਬੂਹੇ ਪਿਛੋਂ ਜ਼ੋਰ ਦੀ ਬੂਹਾ ਬੰਦ ਕਰਨ ਦੀ ਆਵਾਜ਼ ਸੁਣਾਈ ਦਿੱਤੀ। ਬੇਵਸੀ ਵਿਚ ਵਿਆਸ ਬਲਵੰਤ ਵਲ ਵੇਖ ਕੇ ਬੁਲ੍ਹਾਂ ਦਾ ਖ਼ੂਨ ਪੂੰਝਦਾ ਰਿਹਾ।

ਬਲਵੰਤ ਬੇਚੈਨੀ ਨਾਲ ਇਧਰ-ਉਧਰ ਤੁਰਦਾ ਦੂਜੇ ਕਮਰੇ ਤੋਂ ਯਸ਼ਵੰਤ ਦੇ ਪਰਤਣ ਦੀ ਉਡੀਕ ਕਰ ਰਿਹਾ ਸੀ। ਯਸ਼ਵੰਤ ਫਿਰ ਬੂਹੇ ਖੋਲ੍ਹ ਕੇ ਬੈਠਕ ਵਿਚ ਆ ਗਿਆ ਅਤੇ ਆਪਣੇ ਪਿੱਛੇ ਬੂਹੇ ਦੀ ਕੁੰਡੀ ਫਿਰ ਲਗਾ ਦਿੱਤੀ।

ਯਸ਼ਵੰਤ ਨੇ ਭਰਾ ਵਲ ਵੇਖਿਆ - ''ਇੰਤਜ਼ਾਮ ਕਰ ਦਿੱਤੈ।''

ਵਿਆਸ ਨੇ ਆਪਣੇ ਜ਼ਖਮੀ ਬੁਲ੍ਹ ਬੁਰਸ਼ਟ ਦੀ ਬਾਂਹ ਨਾਲ ਦਬਾ ਕੇ ਫਿਰ ਹਿੰਮਤ ਕੀਤੀ – ''ਖੰਨਾ ਸਾਹਿਬ, ਤੁਸੀਂ ਬੜੀ ਜ਼ਿਆਦਤੀ ਕਰ ਰਹੇ ਹੋ?''

ਖੰਨਾਂ ਨੇ ਉਸਨੂੰ ਸੂਹੀਆਂ ਅੱਖਾਂ ਨਾਲ ਘੂਰ ਕੇ ਗੁੱਸਾ ਕੀਤਾ – ''ਸ਼ਟਪ, ਯੂ ਸਵਾਈਨ!'' ਅਤੇ ਯਸ਼ਵੰਤ ਵਲ ਵੇਖਿਆ, ''ਤੂੰ ਇਸ ਉਪਰ ਨਜ਼ਰ ਰਖ। ਮੈਂ ਪੁਲਸ ਨੂੰ ਫੋਨ ਕਰ ਦਿਆਂ।'' ਉਹ ਨੱਕਾਸ਼ੀਦਾਰ ਪਾਰਟੀਸ਼ਨ ਦੇ ਦੂਜੇ ਪਾਸੇ ਚਲਾ ਗਿਆ।

ਬਲਵੰਤ ਨੇ ਫੋਨ ਦਾ ਰਸੀਵਰ ਚੁਕ ਕੇ ਇਕ ਨੰਬਰ ਘੁਮਾਇਆ। ਅਚਾਨਕ ਉਹਦੇ ਮੂੰਹੋਂ ਨਿਕਲਿਆ – ''ਉਹ!'' ਉਸਨੇ ਰਸੀਵਰ ਵਾਪਸ ਰੱਖ ਦਿੱਤਾ ਅਤੇ ਆਪਣਾ ਬੈਗ ਮੇਜ਼ ਤੋਂ ਚੁਕ ਕੇ ਖੋਲ੍ਹਿਆ। ਬੈਗ ਵਿਚੋਂ ਲੋਹੇ ਦੇ ਦੋ ਲੰਬੇ ਲੰਬੇ ਕੰਡੇ ਜਿਹੇ ਕੱਢ ਕੇ ਮੇਜ਼ ਉਪਰ ਰਖ ਦਿਤੇ। ਉਹਦੇ ਮੂੰਹੋਂ ਆਪਮੁਹਾਰੇ ਨਿਕਲਿਆ, ''ਹੂੰ. . .।''

ਬਲਵੰਤ ਫੋਨ ਦੇ ਡਾਇਲ ਦਾ ਨੰਬਰ ਘੁਮਾ ਕੇ ਸੁਣਨ ਲੱਗਾ – ''ਹੈਲੋ, ਹੈਲੋ ਮੈਕਾਲੇ ਰੋਡ ਪੁਲਸ ਸਟੇਸ਼ਨ। ਮਿਸਟਰ ਨਰਾਇਣ ਹੈਨ?''

ਬਲਵੰਤ ਥੋੜ੍ਹਾ ਰੁਕ ਗਿਆ – ''ਨਹੀਂ, ਪਰਸਨਲ ਨਹੀਂ। ਮੈਂ ਰਿਪੋਰਟ ਦੇ ਰਿਹਾ ਹਾਂ।''

''. . .''

''ਯੈਸ ਵੈਲ, ਮੇਰੇ ਮਕਾਨ ਵਿਚ ਇਕ ਚੋਰ ਮੌਜੂਦ ਹੈ।''

''. . .''

''ਜੀ ਨਹੀਂ। ਮੈਂ ਤੇ ਮੇਰਾ ਭਰਾ ਹੁਣੇ ਆਪਣੇ ਦਫ਼ਤਰ ਤੋਂ ਪਰਤੇ ਹਾਂ। ਅਸੀਂ ਉਸਨੂੰ ਡਰਾਇੰਗ ਰੂਮ. . .ਆਫਿਸ ਟੇਬਲ ਲਾਗੇ ਵੇਖਿਆ।''

''. . .''

''ਹਾਂ, ਸਾਨੂੰ ਵੇਖ ਕੇ ਉਸਨੇ ਦੌੜਨ ਦੀ ਕੋਸ਼ਿਸ਼ ਕੀਤੀ।''

''. . .''

''ਅਸੀਂ ਉਸਨੂੰ ਫੜ ਲਿਆ।''

''. . .''

''ਨੋ, ਆਈ ਕਾਂਟ।''

''ਹਥਿਆਰ, ਦਿਸਿਆ ਤਾਂ ਨਹੀਂ।''

''. . .''

''ਹਾਂ ਮੇਰਾ ਨਾਮ ਬਲਵੰਤ ਖੰਨਾਂ ਹੈ। ਮੈਕਾਲੇ ਰੋਡ। ਹਾਂ, ਸੱਤ ਨੰਬਰ।''

''. . .।''

''ਡਰਾਇੰਗ ਰੂਮ ਵਿਚ ਸਾਡੀ ਟੇਬਲ ਦਾ ਦਰਾਜ਼ ਖੋਲ੍ਹਣ ਦੀ ਕੋਸ਼ਿਸ਼ ਕਰ ਰਿਹਾ ਸੀ।''

''. . .।''

''ਨਹੀਂ, ਦੌੜਦਿਆਂ ਉਹਦੇ ਹੱਥੋਂ ਡਿਗ ਪਿਆ।''

''. . .''

''ਉਹ! ਗੁਡ, ਥੈਂਕ ਯੂ, ਵੈਰੀ ਮਚ!. . .ਗੁਡ ਆਫਟਰਨੂਨ ਨਰਾਇਣ!''

''. . . .''

''ਹਾਂ, ਭਰਾਵਾ ਬੜੀ ਛੇਤੀ।''

''. . .''

''ਉਹ ਯੈਸ, ਖ਼ਤਰਾ ਤਾਂ ਹੈ ਈ।''

ਬਲਵੰਤ ਨੇ ਰਸੀਵਰ ਫੋਨ ਉਪਰ ਰਖ ਕੇ ਛੋਟੇ ਭਰਾ ਵਲ ਵੇਖਿਆ – ''ਨਰਾਇਣ ਆਪ ਆ ਰਿਹਾ ਹੈ।''

ਬਲਵੰਤ ਨੇ ਰਸਵੀਰ ਫੋਨ ਉਪਰ ਰਖਿਆ ਤਾਂ ਵਿਆਸ ਬੋਲਿਆ – ''ਤੁਸੀਂ ਰਿਪੋਰਟ ਕਰਾ ਚੁੱਕੇ ਹੋ। ਮੈਨੂੰ ਵੀ ਪੁਲਸ ਨਾਲ ਗੱਲ ਕਰ ਲੈਣ ਦਿਓ।''

ਯਸ਼ਵੰਤ ਫਿਰ ਮੁੱਕਾ ਤਾਣ ਕੇ ਉਹਦੇ ਵਲ ਵਧਿਆ – ''ਚੁੱਪ! ਯੂ ਗੁੰਡਾ, ਸੂਰ, ਬਦਮਾਸ਼! ਤੇਰੀ ਹਿੰਮਤ ਇਸ ਮਕਾਨ ਵਿਚ ਕਦਮ ਰਖਣ ਦੀ, ਰਾਸਕਲ. . .''

ਬਲਵੰਤ ਦੋਵੇਂ ਹੱਥ ਪਤਲੂਨ ਦੀਆਂ ਜੇਬ੍ਹਾਂ ਵਿਚ ਪਾ ਕੇ ਸਿਰ ਝੁਕਾਈ ਸੋਚਦਿਆਂ ਬੈਠਕ ਦੇ ਇਕ ਪਾਸੇ ਤੋਂ ਦੂਜੇ ਪਾਸੇ ਤਕ ਗਿਆ, ਉਸੇ ਤਰ੍ਹਾਂ ਪਰਤਦੇ ਉਸਨੇ ਯਸ਼ਵੰਤ ਨੂੰ ਇਸ਼ਾਰੇ ਨਾਲ ਦਰਵਾਜ਼ੇ ਨੇੜੇ ਲਿਜਾ ਕੇ ਹੌਲੀ ਜੇਹੀ ਆਵਾਜ਼ ਵਿਚ ਸਮਝਾਇਆ – ''ਤੂੰ ਪੁਲਸ ਨੂੰ ਬਿਆਨ ਦੇਵੀਂ, ਅਸੀਂ ਬਰਾਂਡੇ ਵਿਚ ਆਏ ਤਾਂ ਇਸਨੂੰ ਵੇਖਿਆ। ਬੈਠਕ ਦੇ ਬੂਹੇ ਖੁਲ੍ਹੇ ਸਨ. . .ਇਸਨੂੰ ਪਾਰਟੀਸ਼ਨ ਦੇ ਪਿਛਿਉਂ ਦੌੜਦਿਆਂ ਵੇਖਿਆ। ਤੂੰ ਅੱਗੇ ਵੱਧ ਕੇ ਰੋਕਿਆ. . .। ਅਤੇ ਛੇਤੀ ਨਾਲ ਉਹਦੀ ਬੁਰਸ਼ਟ ਮੋਢੇ ਤੋਂ ਪਾੜ ਦੇ, ਕਵਿਕ।''

ਯਸ਼ਵੰਤ ਫੌਰਨ ਵਿਆਸ ਵਲ ਗਿਆ ਅਤੇ ਉਹਦੀ ਛਾਤੀ ਤੋਂ ਬੁਰਸ਼ਟ ਦਾ ਕਪੜਾ ਬੜੀ ਜ਼ੋਰ ਨਾਲ ਖਿੱਚ ਕੇ ਪਾੜ ਦਿੱਤਾ ਅਤੇ ਬਲਵੰਤ ਦੇ ਨੇੜੇ ਹੋ ਗਿਆ. – "ਯੈਸ!"

ਬਲਵੰਤ ਬਾਰੀ ਤੋਂ ਬਾਹਰ ਨਜ਼ਰ ਲਗਾਈ ਸਮਝਾਣ ਲੱਗਾ – "ਇਹ ਦੌੜ ਰਿਹਾ ਸੀ, ਤੂੰ ਰੋਕਣ ਲਈ ਦੋ ਤਿੰਨ ਮੁੱਕੇ ਇਹਦੇ ਮੂੰਹ ਤੇ ਮਾਰੇ. . .।"

ਇਕ ਜੀਪ ਦੇ ਰੁਕਣ ਦੀ ਆਵਾਜ਼ ਸੁਣ ਕੇ ਬਲਵੰਤ ਬੋਲਿਆ – "ਵੈਲ, ਪੁਲਸ ਆ ਗਈ।" ਉਸਨੇ ਬਾਰੀ ਤੋਂ ਬਾਹਰ ਝਾਕਿਆ, "ਵੈਰੀ ਗੁਡ, ਨਰਾਇਣ ਆਪ ਹੈ। ਤੂੰ ਬੂਹੇ ਖੋਲ੍ਹ ਦੇ।"

ਯਸ਼ਵੰਤ ਨੇ ਬੈਠਕ ਦੇ ਬੂਹੇ ਖੋਲ੍ਹ ਦਿੱਤੇ। ਇਕ ਪੁਲਸ ਇੰਸਪੈਕਟਰ ਚਾਰ ਹਥਿਆਰਬੰਦ ਸਿਪਾਹੀਆਂ ਸਣੇ ਬੈਠਕ ਦੇ ਦਰਵਾਜ਼ੇ ਤੇ ਆ ਗਿਆ।

"ਅਸੀਂ ਅੰਦਰ ਆ ਸਕਦੇ ਹਾਂ?" ਇੰਸਪੈਕਟਰ ਨੇ ਹੱਕ ਜਤਾਉਣ ਵਾਲੀ ਆਵਾਜ਼ ਵਿਚ ਪੁੱਛਿਆ ਅਤੇ ਬਲਵੰਤ ਵਲ ਜਾਣੂ ਮੁਸਕਰਾਹਟ ਨਾਲ ਵੇਖਿਆ।

"ਤਸ਼ਰੀਫ ਲਿਆਓ। ਅਸੀਂ ਤੁਹਾਡੀ ਹੀ ਉਡੀਕ ਕਰ ਰਹੇ ਸਾਂ।" ਬਲਵੰਤ ਨੇ ਸੁਆਗਤੀ ਮੁਸਕਰਾਹਟ ਨਾਲ ਅੱਗੇ ਵੱਧ ਕੇ ਇੰਸਪੈਕਟਰ ਨਾਲ ਹੱਥ ਮਿਲਾਇਆ।

ਇੰਸਪੈਕਟਰ ਦੋ ਸਿਪਾਹੀਆਂ ਨਾਲ ਅੰਦਰ ਆ ਗਿਆ। ਦੋਵੇਂ ਸਿਪਾਹੀ ਵਿਆਸ ਨੂੰ ਵੇਖ ਕੇ ਉਹਦੇ ਸੱਜੇ-ਖੱਬੇ ਹੋ ਗਏ। ਦੋ ਹਥਿਆਰਬੰਦ ਸਿਪਾਹੀ ਬੈਠਕ ਦੇ ਬੂਹੇ ਦੇ ਦੋਹੀਂ ਪਾਸੀਂ ਬਰਾਂਡੇ ਵਿਚ ਖੜੇ ਹੋ ਗਏ।

"ਮੈਕਾਲੇ ਰੋਡ, ਸੱਤ ਨੰਬਰ ਬੰਗਲਾ ਇਹੀ ਹੈ?"

ਇੰਸਪੈਕਟਰ ਨੇ ਪਥਰੀਲਾ ਜਿਹਾ ਸੁਆਲ ਕੀਤਾ, ਜਿਵੇਂ ਉਹ ਬਲਵੰਤ ਦਾ ਜਾਣੂ ਨਾ ਹੋਵੇ, "ਤੁਸੀਂ ਮਿਸਟਰ ਖੰਨਾਂ ਹੋ? ਤੁਸੀਂ ਫੋਨ ਉਪਰ ਆਪਣੇ ਘਰ ਚੋਰ ਹੋਣ ਦੀ ਰਿਪੋਰਟ ਕੀਤੀ ਹੈ? ਮੇਰਾ ਨਾਮ ਨਰਾਇਣ ਪ੍ਰਸਾਦ ਸਿਨਹਾ ਹੈ। ਮੈਂ ਏਰੀਆ ਅਫ਼ਸਰ ਹਾਂ।"

"ਮਾਫ ਕਰਨਾ, ਤੁਹਾਨੂੰ ਤਕਲੀਫ ਦੇਣਾ ਜ਼ਰੂਰੀ ਸੀ।" ਬਲਵੰਤ ਨੇ ਵੀ ਮੌਕੇ ਅਨੁਸਾਰ ਗੰਭੀਰ ਹੋ ਕੇ ਵਿਆਸ ਵਲ ਇਸ਼ਾਰਾ ਕੀਤਾ, "ਉਹ ਬੰਦਾ ਹੈ। ਅਸੀਂ ਇਸਨੂੰ ਫੜ ਕੇ ਬਿਠਾਇਆ ਹੈ, ਹੁਣ ਤੁਸੀਂ ਸੰਭਾਲੋ। ਇਹ ਮੇਰਾ ਛੋਟਾ ਭਰਾ ਯਸ਼ਵੰਤ ਖੰਨਾਂ ਹੈ।"

ਯਸ਼ਵੰਤ ਨੇ ਵੀ ਅੱਗੇ ਵਧ ਕੇ ਇੰਸਪੈਕਟਰ ਨਾਲ ਹੱਥ ਮਿਲਾਇਆ।

ਵਿਆਸ ਬੋਲ ਪਿਆ – "ਇਹ ਸਾਰਾ ਧੋਖਾ ਹੈ। ਮੈਨੂੰ ਘਰ ਬੁਲਾ ਕੇ ਫਸਾਇਆ ਗਿਆ ਹੈ. ਮੇਰੇ ਉਪਰ ਹਮਲਾ ਕਰਕੇ ਮੇਰੀ ਬੇਇਜ਼ਤੀ ਕੀਤੀ ਗਈ ਹੈ।"

ਇੰਸਪੈਕਟਰ ਨੇ ਹੈਰਾਨੀ ਪ੍ਰਗਟਾਉਣ ਲਈ ਅੱਖਾਂ ਫੈਲਾ ਕੇ ਵਿਆਸ ਵਲ ਵੇਖਿਆ – "ਤੁਹਾਡੀ ਗੱਲ ਵੀ ਸੁਣੀ ਜਾਵੇਗੀ।" ਅਤੇ ਫਿਰ ਬਲਵੰਤ ਨੂੰ ਸੰਬੋਧਿਤ ਹੋ ਕੇ ਬੋਲਿਆ – "ਤੁਸੀਂ ਫੁਰਮਾਓ!"

ਬਲਵੰਤ ਇੰਸਪੈਕਟਰ ਨੂੰ ਕੁਰਸੀ ਉਪਰ ਬਿਠਾ ਕੇ ਆਪ ਦੂਜੀ ਕੁਰਸੀ ਉਪਰ ਬਹਿ ਗਿਆ। ਜੇਬ ਵਿਚੋਂ ਸੁਨਹਿਰੀ ਸਿਗਰਟ ਕੇਸ ਕੱਢ ਕੇ ਉਸਨੇ ਇੰਸਪੈਕਟਰ ਸਾਹਮਣੇ ਸਿਗਰਟ ਪੇਸ਼ ਕੀਤੀ - "ਸਿਗਰਟ ਲਵੋ।" ਅਤੇ ਇਕ ਸਿਗਰਟ ਆਪਣੇ ਬੁਲ੍ਹਾਂ ਨਾਲ ਲਗਾਈ। ਲਾਈਟਰ ਨਾਲ ਪਹਿਲਾਂ ਇੰਸਪੈਕਟਰ ਦੀ ਤੇ ਫਿਰ ਆਪਣੀ ਸਿਗਰਟ ਸੁਲਗਾਈ।

ਬਲਵੰਤ ਨੇ ਸਿਗਰਟ ਕੇਸ ਤੇ ਲਾਈਟਰ ਮੇਜ਼ 'ਤੇ ਰਖ ਕੇ ਖੰਘਾਰਦਿਆਂ ਤੇ ਫਿਰ ਘੜੀ ਵੇਖਦਿਆਂ ਕਿਹਾ – "ਲਗਭਗ ਵੀਹ ਮਿੰਟ ਹੋਏ ਹਨ, ਅਸੀਂ – ਮੈਂ ਤੇ ਮੇਰਾ ਭਰਾ ਯਸ਼ਵੰਤ ਖੰਨਾਂ ਆਪਣੇ ਦਫਤਰ ਤੋਂ ਪਰਤੇ ਸਾਂ। ਅਸੀਂ ਵੇਖਿਆ ਕਿ ਬੈਠਕ ਦਾ ਬੂਹਾ ਠੀਕ

ਤਰ੍ਹਾਂ ਬੰਦ ਨਹੀਂ ਸੀ। ਸਾਨੂੰ ਸ਼ਕ ਪਿਆ. . .''

ਬਲਵੰਤ ਨੇ ਇਕ ਵਾਰ ਫਿਰ ਖੰਘਾਰਿਆ – ''ਮੈਂ ਬਰਾਂਡੇ ਵਿਚ ਆ ਕੇ ਬੂਹਾ ਖੋਲ੍ਹ ਕੇ ਅੰਦਰ ਝਾਕਿਆ ਤਾਂ ਮੈਨੂੰ ਪਾਰਟੀਸ਼ਨ ਪਿੱਛੇ ਮੇਜ਼ ਲਾਗੇ ਇਹ ਆਦਮੀ ਦਿਸਿਆ। ਸਾਡੀ ਆਵਾਜ਼ ਸੁਣ ਕੇ ਇਹ ਸਾਡੇ ਉਪਰ ਝਪਟਿਆ, ਨੋ, ਮੇਰਾ ਮਤਲਬ ਹੈ, ਉਸ ਬੂਹੇ ਤੋਂ ਬਾਹਰ ਦੌੜਨ ਲੱਗਾ. . .ਬਾਹਰ ਜਾਣ ਲਈ। ਤਾਂ ਯਸ਼ਵੰਤ ਨੇ ਫੌਰਨ ਰਸਤਾ ਰੋਕ ਕੇ ਇਸਨੂੰ ਫੜ ਲਿਆ। ਇਸ ਆਦਮੀ ਨੇ ਦੌੜਨ ਦੀ ਕੋਸ਼ਿਸ਼ ਕੀਤੀ ਤਾਂ ਹੱਥੋਪਾਈ ਵਿਚ ਇਸਦੇ ਮੂੰਹ ਉਪਰ ਸੱਟ ਲਗ ਗਈ, ਯੂ ਕੈਨ ਸੀ। ਮੇਰਾ ਭਰਾ ਯਸ਼ਵੰਤ ਬਾਕਸਰ ਹੈ, ਹੀ ਇਜ਼ ਏ ਸਪੋਰਟਸਮੈਨ; ਕਸਰਤੀ ਜਵਾਨ ਹੈ. . .''

ਬਲਵੰਤ ਦੇ ਮੱਥੇ ਤੇ ਤਿਊੜੀਆਂ ਬਣ ਗਈਆਂ। ਥੋੜ੍ਹਾ ਝਿਜਕਿਆ, ਫਿਰ ਖੰਘ ਕੇ ਬੋਲਿਆ – ''ਤਾਂ ਫਿਰ ਅਸੀਂ ਇਸਨੂੰ ਫੜ ਕੇ ਬਿਠਾ ਲਿਆ ਅਤੇ ਬੂਹੇ ਬੰਦ ਕਰ ਲਏ। ਮੈਂ ਮੇਜ਼ ਕੋਲ ਆ ਕੇ ਵੇਖਿਆ ਤਾਂ ਮੇਜ਼ ਦੇ ਬੂਹੇ ਹੇਠਾਂ ਤਾਲੇ ਤੋੜਣ ਵਾਲੇ ਕੰਡੇ ਪਏ ਹੋਏ ਸਨ।''

''ਤਾਲੇ ਤੋੜਣ ਵਾਲੇ ਕੰਡੇ!'' ਇੰਸਪੈਕਟਰ ਨਰਾਇਣ ਨੇ ਪੁੱਛਿਆ, ''ਮੈਂ ਵੇਖ ਸਕਦਾ ਹਾਂ।''

ਬਲਵੰਤ ਨੇ ਮੇਜ਼ ਵਲ ਜਾ ਕੇ ਮੇਜ਼ ਉਪਰ ਰਖੇ ਲੋਹੇ ਦੇ ਕੰਡੇ ਚੁਕ ਕੇ ਇੰਸਪੈਕਟਰ ਦੇ ਹੱਥਾਂ ਵਿਚ ਫੜਾ ਦਿੱਤੇ।

ਬੰਦ ਦਰਵਾਜ਼ੇ ਦੀ ਖੜਖੜਾਹਟ ਫਿਰ ਸੁਣਾਈ ਦਿੱਤੀ।

ਬਲਵੰਤ ਨੇ ਹੈਰਾਨੀ ਤੇ ਫਿਕਰ ਨਾਲ ਇੰਸਪੈਕਟਰ ਵਲ ਵੇਖਿਆ ਅਤੇ ਫਿਰ ਆਪਣੇ ਆਪ ਨੂੰ ਸੰਭਾਲ ਲਿਆ।

ਇੰਸਪੈਕਟਰ ਨੇ ਕੰਡਿਆਂ ਨੂੰ ਧਿਆਨ ਨਾਲ ਵੇਖ ਕੇ - ''ਅੱਛਾ, ਇਹ ਹਥਿਆਰ! ਹਾਂ, ਤੁਸੀਂ ਬੋਲਦੇ ਜਾਵੋ, ਮੈਂ ਸੁਣ ਰਿਹਾ ਹਾਂ।''

ਬਲਵੰਤ ਕੁਝ ਖੰਘ ਕੇ ਬੋਲਣ ਲੱਗਾ – ''ਇਸ ਨੇ ਬੈਠਕ ਦਾ ਬੂਹਾ ਵੀ ਇਹਨਾਂ ਕੰਡਿਆਂ ਨਾਲ ਹੀ ਖੋਹਲਿਆ ਹੋਵੇਗਾ।''

ਇੰਸਪੈਕਟਰ – ''ਇਹ ਤੁਹਾਡਾ ਅੰਦਾਜ਼ਾ ਹੈ।''

ਬਲਵੰਤ – ''ਆਫਕੋਰਸ, ਜੀ ਹਾਂ ਮੇਰਾ ਖਿਆਲ ਹੈ. . .ਫਿਰ ਅਸੀਂ ਫੌਰਨ ਮੈਕਾਲੇ ਰੋਡ ਪੁਲਸ ਸਟੇਸ਼ਨ ਫੋਨ ਕੀਤਾ।''

ਇੰਸਪੈਕਟਰ ਨੇ ਬਲਵੰਤ ਵਲ ਵੇਖਿਆ – ''ਹੋਰ ਕੁਝ. ਤੁਸੀਂ ਹੋਰ ਕੁਝ ਕਹਿਣਾ ਹੈ?''

ਬਲਵੰਤ ਨੇ ਆਪਣਾ ਸਿਗਰਟ ਐਸ਼ਟਰੇ ਵਿਚ ਰਖ ਕੇ ਜਵਾਬ ਦਿੱਤਾ – ''ਯੈਸ, ਫਿਰ ਅਸੀਂ ਪੁਲਸ ਸਟੇਸ਼ਨ ਫੋਨ ਕਰ ਦਿੱਤਾ, ਇਟ ਵਾਜ਼ ਅਵਰ ਡਿਊਟੀ।''

ਵਿਆਸ ਧੌਣ ਸਿੱਧੀ ਕਰਕੇ ਬੋਲਿਆ – ''ਹੁਣ ਮੈਂ ਕੁਝ ਕਹਿ ਸਕਦਾ ਹਾਂ।''

ਇੰਸਪੈਕਟਰ ਨੇ ਉਸਨੂੰ ਹੱਥ ਨਾਲ ਚੁੱਪ ਰਹਿਣ ਦਾ ਇਸ਼ਾਰਾ ਕੀਤਾ – ''ਥੋੜ੍ਹਾ ਸਬਰ ਕਰੋ।'' ਅਤੇ ਬਲਵੰਤ ਨੂੰ ਪ੍ਰਸ਼ਨ ਕੀਤਾ – ''ਇਸ ਮਕਾਨ ਵਿਚ ਕੌਣ-ਕੌਣ ਰਹਿੰਦਾ ਹੈ?''

ਬਲਵੰਤ ਨੇ ਕੁਝ ਸੋਚਣ ਲਈ ਨਹੀਂ ਸਿਗਰਟ ਇੰਸਪੈਕਟਰ ਨੂੰ ਪੇਸ਼ ਕਰਕੇ ਆਪ ਵੀ ਦੂਜਾ ਸਿਗਰਟ ਬੁਲ੍ਹਾਂ ਹੇਠ ਦਬਾਂਦਿਆਂ ਜਵਾਬ ਦਿੱਤਾ – ''ਸਾਡੇ ਮਾਂ-ਪਿਉ ਵੀ ਇਥੇ ਰਹਿੰਦੇ ਹਨ ਪਰ ਉਹ ਜੁਲਾਈ ਤੋਂ ਸੋਲਨ ਚਲੇ ਗਏ ਹਨ। ਇਹ ਮੇਰਾ ਛੋਟਾ ਭਰਾ ਯਸ਼ਵੰਤ

ਖੰਨਾ ਹੈ। ਸਾਡੀ ਛੋਟੀ ਭੈਣ ਹੈ। ਭੈਣ ਦੁਪਹਿਰ ਤੋਂ ਬਾਅਦ ਆਮ ਤੌਰ ਤੇ ਘਰ ਨਹੀ ਰਹਿੰਦੀ। ਹੈ। ਇਕ ਮਾਲੀ ਹੈ।''

ਬੰਦ ਬੂਹਿਆਂ ਦੇ ਪਰਲੇ ਪਾਸੇ ਖੜਖੜਾਹਟ ਅਤੇ ਕੁੱਤੇ ਦਾ ਭੌਂਕਣਾ ਇਸ ਵਾਰ ਇੰਸਪੈਕਟਰ ਨੇ ਵੀ ਸੁਣਿਆ ਤੇ ਪੁੱਛਿਆ – ''ਕੀ ਦੂਜੇ ਪਾਸੇ ਕੁਝ ਹੋਰ ਲੋਕ ਵੀ ਰਹਿੰਦੇ ਹਨ?''

ਇੰਸਪੈਕਟਰ ਦੇ ਪ੍ਰਸ਼ਨ ਨਾਲ ਬਲਵੰਤ ਤੇ ਯਸ਼ਵੰਤ ਦੇ ਚਿਹਰਿਆਂ ਉਪਰ ਫਿਕਰ ਦੇ ਭਾਵ ਆਏ। ਬਲਵੰਤ ਨੇ ਰੁਕ ਕੇ ਜਵਾਬ ਦਿੱਤਾ - ''ਆਫ . . .ਆਫਕੋਰਸ, ਦੂਜੇ ਕਿਰਾਏਦਾਰ ਹਨ।''

ਯਸ਼ਵੰਤ ਬੋਲਿਆ – ''ਰੌਨ ਹੋਵੇਗੀ। ਰੌਨ ਸਾਡੀ ਬਿਚ ਡੋਗ ਹੈ।''

ਇੰਸਪੈਕਟਰ – ''ਤੁਹਾਡੇ ਕੋਲ ਕੁੱਤੀ ਹੈ। ਕੁੱਤੀ ਆਣ-ਜਾਣ ਵਾਲਿਆਂ ਉਪਰ ਭੌਂਕਦੀ ਨਹੀਂ?''

ਅਚਾਨਕ ਇਸੇ ਵੇਲੇ ਰੌਨ ਪਿਛਲੇ ਪਾਸਿਉਂ ਆ ਕੇ ਬਰਾਂਡੇ ਵਿਚ ਖੜੇ ਸਿਪਾਹੀਆਂ ਨੂੰ ਭੌਂਕਣ ਲਗੀ। ਯਸ਼ਵੰਤ ਦੇ ਬੁਲਾਣ ਨਾਲ ਕੁੱਤੀ ਅੰਦਰ ਆ ਕੇ ਵਿਆਸ ਵਲ ਵੇਖ ਕੇ ਭੌਂਕਣ ਲਗੀ।

ਯਸ਼ਵੰਤ ਨੇ ਉਸਨੂੰ ਦੁਲਾਰ ਕੇ ਚੁੱਪ ਕਰਾ ਦਿੱਤਾ।

ਇੰਸਪੈਕਟਰ ਕੁੱਤੀ ਵਲ ਵੇਖ ਕੇ ਮੁਸਕਰਾਇਆ – ''ਸੋਹਣੀ ਹੈ। ਪਿਉਰ ਬ੍ਰੀਡ ਲਗਦੀ ਹੈ।''

''ਆਫਕੋਰਸ ਪਿਉਰ ਬ੍ਰੀਡ, ਸ਼ੀ ਇਜ਼ ਪ੍ਰੈਡਿਗ੍ਰੀ।'' ਬਲਵੰਤ ਨੇ ਉਤਸ਼ਾਹ ਨਾਲ ਦੱਸਿਆ - ''ਕਰਨਲ ਲੌਂਗਵਾਲਾ ਦੇ ਕੁੱਤੇ ਦੀ ਭੈਣ ਹੈ, ਸੇਮ ਲਿਟਰ। ਕਰਨਲ ਦੇ ਕੁੱਤੇ ਨੂੰ ਇਸ ਨਾਲ ਡੋਗ ਸ਼ੋ ਵਿਚ ਇਨਾਮ ਮਿਲਿਆ ਹੈ। ਤੁਹਾਨੂੰ ਵੀ ਕੁੱਤਿਆਂ ਦਾ ਸ਼ੌਂਕ ਹੈ। ਇਸ ਵਾਸਤੇ ਜੋੜਾ ਢੂੰਡ ਰਿਹਾ ਹਾਂ। ਕਰਨਲ ਨਾਲ ਗੱਲ ਕਰਾਂਗਾ।''

ਇੰਸਪੈਕਟਰ ਨੇ ਝਿਜਕ ਮਹਿਸੂਸ ਕਰਦਿਆਂ ਗੱਲ ਬਦਲੀ – ''ਨੋ, ਨਹੀਂ, ਮੈਂ ਪੁੱਛਿਆ ਸੀ ਕਿ ਇਹ ਆਣ-ਜਾਣ ਵਾਲਿਆਂ ਨੂੰ ਭੌਂਕਦੀ ਹੈ?''

ਬਲਵੰਤ ਨੇ ਜਵਾਬ ਦਿੱਤਾ – ''ਇਹ ਵਾਚ ਡੌਗ ਨਹੀਂ ਹੈ। ਬਸ ਸ਼ੌਂਕ ਦੀ ਚੀਜ਼ ਸਮਝੋ ਸਵੀਟ ਥਿੰਗ। ਚੌਕੀਦਾਰੀ ਲਈ ਤਾਂ ਅਲਸੇਸ਼ੀਅਨ ਹੀ ਠੀਕ ਰਹਿੰਦਾ ਹੈ।''

ਬਲਵੰਤ ਭਰਾ ਵਲ ਮੁੜ ਗਿਆ – ''ਤੂੰ ਜਾਣਦੈ, ਮਿਸਜ਼ ਸੁੰਦਰੀਆ ਨੇ ਤਿੰਨ ਕਤੂਰੇ ਦਿੱਤੇ ਹਨ?''

ਵਿਆਸ ਫਿਰ ਬੋਲ ਪਿਆ – ''ਹੁਣ ਮੈਂ ਬੋਲ ਸਕਦਾ ਹਾਂ?

ਇੰਸਪੈਕਟਰ ਨੇ ਉਹਦੇ ਵਲ ਘੂਰ ਕੇ ਵੇਖਿਆ ਅਤੇ ਰੁੱਖੀ ਜੇਹੀ ਆਵਾਜ਼ ਵਿਚ ਕਿਹਾ – ''ਸ਼ੌਂਕ ਨਾਲ ਫੁਰਮਾਓ।''

ਵਿਆਸ – ''ਪਹਿਲੀ ਗੱਲ ਤਾਂ ਤੁਸੀਂ ਇਹ ਨੋਟ ਕਰੋ ਕਿ ਮੈਨੂੰ ਮਿਸਟਰ ਖੰਨਾ ਦੀ ਭੈਣ ਮਿਸ ਉੱਤਰਾ ਨੇ ਬੁਲਾਇਆ ਸੀ। ਮੈਂ ਉਸਨੂੰ ਮਿਲਣ ਲਈ ਇਥੇ ਆਇਆ ਸਾਂ।''

ਇੰਸਪੈਕਟਰ ਨਰਾਇਣ ਦੇ ਮੱਥੇ ਤੇ ਤਿਉੜੀਆਂ ਪੈ ਗਈਆਂ। ਇੰਸਪੈਕਟਰ ਨੇ ਬਲਵੰਤ ਵਲ ਇਕ ਨਜ਼ਰ ਵੇਖ ਕੇ ਵਿਆਸ ਤੋਂ ਪੁੱਛਿਆ – ''ਕਿਸ ਕੰਮ ਲਈ ਤੁਹਾਨੂੰ ਬੁਲਾਇਆ ਸੀ? ਤੁਸੀਂ ਕਿਥੇ ਕੰਮ ਕਰਦੇ ਹੋ, ਲਾਂਡਰੀ ਜਾਂ ਬਿਜਲੀ ਕੰਪਨੀ ਵਿਚ. . .''

ਵਿਆਸ ਨੇ ਧੌਣ ਉੱਚੀ ਕਰਕੇ ਜਵਾਬ ਦਿੱਤਾ – ''ਮਿਸ ਉੱਤਰਾ ਨੇ ਕੰਮ ਵਾਸਤੇ

ਨਹੀਂ, ਮੁਲਾਕਾਤ ਲਈ ਬੁਲਾਇਆ ਸੀ।''

ਇੰਸਪੈਕਟਰ ਦੀ ਆਵਾਜ਼ ਵਿਚ ਸਖ਼ਤੀ ਆ ਗਈ – ''ਥੋੜ੍ਹਾ ਸੋਚ ਕੇ ਗੱਲ ਕਰੋ। ਤੁਸੀਂ ਇਥੇ ਬਿਨਾਂ ਇਜਾਜ਼ਤ ਵੜਨ ਦਾ ਜੁਰਮ ਕੀਤਾ ਹੈ ਅਤੇ ਤੂੰ ਇਕ ਇੱਜ਼ਤ ਵਾਲੇ ਪਰਿਵਾਰ ਦੀ ਕੁੜੀ ਉਪਰ ਚਿਕੜ ਉਛਾਲ ਰਿਹਾ ਹੈ। ਜਾਣਦਾ ਹੈਂ, ਕਿਸੇ ਦੀ ਹਤਕ ਕਰਨਾ ਵੀ ਜ਼ੁਰਮ ਹੈ।''

ਵਿਆਸ ਉਠ ਕੇ ਖੜਾ ਹੋ ਗਿਆ – ''ਜੇ ਤੁਹਾਡਾ ਇਹੀ ਤਰੀਕਾ ਹੈ ਤਾਂ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ। ਤੁਸੀਂ ਮੈਨੂੰ ਫੋਨ ਕਰਨ ਦਿਉ, ਮੈਂ ਪੁਲਸ ਸੁਪਰੀਟੈਂਡੰਟ ਨਾਲ ਗੱਲ ਕਰਾਂਗਾ। ਯੋਰ ਐਟੀਚਯੂਡ ਇਜ਼ ਪਾਰਸ਼ਲ। ਤੁਸੀਂ ਸ਼ਰੇਆਮ ਪੱਖਪਾਤ ਕਰ ਰਹੇ ਹੋ। ਮੈਂ ਕਿਸੇ ਹੋਰ ਪੁਲਸ ਅਫ਼ਸਰ ਨੂੰ ਭੇਜੇ ਜਾਣ ਦੀ ਬੇਨਤੀ ਕਰਾਂਗਾ।''

ਇੰਸਪੈਕਟਰ ਬੌਂਦਲਿਆ, ਫਿਰ ਸੰਭਲ ਕੇ ਬੋਲਿਆ – ''ਮੈਂ ਕੀ ਪਾਰਸ਼ੈਲਟੀ ਕੀਤੀ ਹੈ? ਮਿਸਟਰ ਖੰਨਾਂ ਦੀ ਰਿਪੋਰਟ ਸੀ। ਪਹਿਲਾਂ ਉਸਦੀ ਗੱਲ ਸੁਣੀ ਹੈ। ਹੁਣ ਤੁਹਾਡੀ ਵੀ ਸੁਣ ਰਿਹਾ ਹਾਂ।''

ਵਿਆਸ ਹੋਰ ਸਖ਼ਤੀ ਨਾਲ ਬੋਲਿਆ – ''ਚੰਗਾ, ਸੁਣੋ, ਇਹ ਲੋਕ'' ਉਸਨੇ ਬਲਵੰਤ ਤੇ ਯਸ਼ਵੰਤ ਵਲ ਇਸ਼ਾਰਾ ਕੀਤਾ, 'ਮੇਰੇ ਤੇ ਚੋਰੀ ਦਾ ਇਲਜ਼ਾਮ ਲਗਾ ਰਹੇ ਹਨ। ਤੁਸੀਂ ਮੈਨੂੰ ਹਿਰਾਸਤ ਵਿਚ ਲੈ ਲਵੋਗੇ। ਮੈਂ ਜਮਾਨਤ ਦੇਣੀ ਹੋਵੇਗੀ। ਮੈਨੂੰ ਆਪਣੀ ਜ਼ਮਾਨਤ ਲਈ ਫੋਨ ਕਰਨਾ ਚਾਹੁੰਦਾ ਹਾਂ ਅਤੇ ਮੈਂ ਇਕ ਵਕੀਲ ਨੂੰ ਵੀ ਮੌਕਾ ਵੇਖਣ ਲਈ ਇਥੇ ਹੀ ਬੁਲਾਣਾ ਚਾਹੁੰਦਾ ਹਾਂ।''

ਇੰਸਪੈਕਟਰ ਦਾ ਚਿਹਰਾ ਹੋਰ ਵੀ ਗੰਭੀਰ ਹੋ ਗਿਆ। ਦੋ ਵਾਰ ਪਲਕਾਂ ਝਪ ਕੇ ਬੋਲਿਆ – ''ਤੁਸੀਂ ਕੁਝ ਜਾਣ-ਪਛਾਣ ਦੇਣ ਦੀ ਕਿਰਪਾ ਕਰੋਗੇ?''

ਵਿਆਸ ਨੇ ਬੁਰਸ਼ਟ ਦੀ ਜੇਬ ਵਿਚੋਂ ਆਪਣਾ ਕਾਰਡ ਕੱਢ ਕੇ ਇੰਸਪੈਕਟਰ ਵਲ ਵਧਾਇਆ – 'ਮੇਰਾ ਨਾਮ ਕੇ.ਐਲ. ਵਿਆਸ ਹੈ। ਕਾਰਡ ਉਪਰ ਮੇਰਾ ਪਤਾ ਹੈ। ਫੋਨ ਨੰਬਰ 77099 ਹੈ। ਤੁਸੀਂ ਇੰਡੀਆ ਹੈਰਲਡ ਦੇ ਦਫ਼ਤਰ ਫੋਨ ਕਰਕੇ ਪੜਤਾਲ ਕਰ ਲਵੋ। ਮੈਂ ਇਥੇ ਜਾਇੰਟ ਐਡੀਟਰ ਹਾਂ। ਤੁਸੀਂ ਐਡੀਟਰ ਮਿਸਟਰ ਨਾਥਨ ਨੂੰ ਕਹੋ ਕਿ ਮੈਨੂੰ ਚੋਰੀ ਦੇ ਜ਼ੁਰਮ ਵਿਚ ਫੜਿਆ ਜਾ ਰਿਹਾ ਹੈ ਅਤੇ ਮੈਂ ਉਹਨਾਂ ਨੂੰ ਜਮਾਨਤ ਦੇਣ ਲਈ ਸੱਤ. ਮੈਕਾਲੇ ਰੋਡ ਤੇ ਬੁਲਾ ਰਿਹਾ ਹਾਂ।''

ਬੰਦ ਬੂਹਿਆਂ ਦੀ ਖੜਖੜਾਹਟ ਇਕ ਵਾਰ ਹੋਰ ਜ਼ੋਰ ਨਾਲ ਸੁਣਾਈ ਦਿੱਤੀ।

ਵਿਆਸ ਉਤੇਜਨਾ ਨਾਲ ਖੜਾ ਹੋ ਗਿਆ – ''ਇਹ ਖੜਖੜਾਹਟ ਤੁਸੀਂ ਨਹੀਂ ਸੁਣ ਰਹੇ? ਇਹਨਾਂ ਲੋਕਾਂ ਨੇ ਮਿਸ ਉੱਤਰਾ ਨੂੰ ਕਮਰੇ ਵਿਚ ਬੰਦ ਕਰ ਦਿੱਤਾ ਹੈ। ਉਸਨੂੰ ਸਾਹਮਣੇ ਕਿਉਂ ਨਹੀਂ ਆਣ ਦਿੱਤਾ ਜਾ ਰਿਹਾ? ਸ਼ੀ ਇਜ਼ ਆਫ ਮੇਜਰ ਏਜ਼। ਬਾਲਿਗ ਹੈ ਉਹ। ਉਹੀ ਮੇਰੀ ਗਵਾਹ ਹੈ। ਤੁਸੀਂ ਕਈ ਵਾਰ ਖੜਖੜਾਹਟ ਸੁਣੀ ਹੈ। ਤੁਸੀਂ ਇਸ ਉਪਰ ਐਕਸ਼ਨ ਕਿਉਂ ਨਹੀਂ ਲੈ ਰਹੇ? ਮੈਂ ਇਸ ਦੀ ਇਤਲਾਹ ਪੁਲਸ ਸਟੇਸ਼ਨ ਨੂੰ ਦੇਣੀ ਚਾਹੁੰਦਾ ਹਾਂ। ਤੁਸੀਂ ਮੈਨੂੰ ਸੁਪਰੀਟੈਂਡੰਟ ਮਿਸਟਰ ਮਾਥੁਰ ਨਾਲ ਗੱਲ ਕਰਨ ਦਿਉ।''

ਇੰਸਪੈਕਟਰ ਨਰਾਇਣ ਨੇ ਡੂੰਘਾ ਸਾਹ ਲੈ ਕੇ ਬਲਵੰਤ ਵਲ ਵੇਖਿਆ – ''ਇਹ ਕੀ ਉਲਝਣ ਹੈ!'' ਉਹ ਵਿਆਸ ਵਲ ਘੁੰਮ ਕੇ ਬੋਲਿਆ, ''ਮਿਸਟਰ ਵਿਆਸ ਤੁਸੀਂ ਤਸ਼ਰੀਫ਼ ਤਾਂ ਰਖੋ।''

ਬੂਹਿਆਂ ਦੀ ਖੜਕਾਹਟ ਫਿਰ ਸੁਣਾਈ ਦਿੱਤੀ।

ਵਿਆਸ ਨੇ ਹੱਕ ਦੀ ਆਵਾਜ਼ ਵਿਚ ਬੇਨਤੀ ਕੀਤੀ – ''ਤੁਸੀਂ ਪਹਿਲਾਂ ਮਿਸ ਉੱਤਰਾ ਨੂੰ ਕੈਦ ਤੋਂ ਛੁਡਾਓ ਅਤੇ ਉਹਨਾਂ ਨੂੰ ਇਥੇ ਬੁਲਾਵੋ, ਉਲਝਣਾਂ ਆਪੇ ਹਲ ਹੋ ਜਾਣਗੀਆਂ।''

ਯਸ਼ਵੰਤ ਬੋਲਿਆ – ''ਮਿਸ ਖੰਨਾਂ ਮਕਾਨ ਵਿਚ ਨਹੀਂ, ਪਰੀਸ਼ਦ ਵਿਚ ਗਈ ਹੈ।''

ਵਿਆਸ ਨੇ ਇਕ ਕਦਮ ਅੱਗੇ ਵਧ ਕੇ ਮੰਗ ਕੀਤੀ – ਇੰਸਪੈਕਟਰ ਸਾਹਿਬ, ਮਿਸ ਖੰਨਾਂ ਮਕਾਨ ਵਿਚ ਹਨ। ਦਸ ਮਿੰਟ ਪਹਿਲਾਂ ਮੇਰੇ ਨਾਲ ਗੱਲ ਕਰ ਰਹੀ ਸੀ। ਮੈਂ ਤੁਹਾਨੂੰ ਮਕਾਨ ਦੀ ਤਲਾਸ਼ੀ ਲੈਣ ਦੀ ਬੇਨਤੀ ਕਰਦਾ ਹਾਂ। ਮੰਗ ਮੈਂ ਪ੍ਰੈੱਸ ਪ੍ਰਤੀਨਿਧੀ ਦੀ ਹੈਸੀਅਤ ਨਾਲ ਕਰ ਰਿਹਾ ਹਾਂ। ਮੈਂ ਇਸ ਤਲਾਸ਼ੀ ਦਾ ਗਵਾਹ ਬਣਾਂਗਾ। ਤੁਸੀਂ ਚਾਹੋ ਤਾਂ ਹੋਰ ਗਵਾਹ ਵੀ ਬੁਲਾ ਸਕਦੇ ਹੋ। ਜੇ ਤੁਸੀਂ ਮੇਰੀ ਰਿਪੋਰਟ ਉਪਰ ਐਕਸ਼ਨ ਨਹੀਂ ਲਵੋਗੇ ਤਾਂ ਇਸਦੀ ਜ਼ਿੰਮੇਵਾਰੀ ਤੁਹਾਡੀ ਹੋਵੇਗੀ।''

ਇੰਸਪੈਕਟਰ ਨਰਾਇਣ ਪਰੇਸ਼ਾਨ ਹੋ ਕੇ ਖੜਾ ਹੋ ਗਿਆ। ਬੜੀ ਨਿਮਰਤਾ ਤੇ ਇਜ਼ਤ ਨਾਲ ਵਿਆਸ ਦੇ ਮੋਢਿਆਂ ਉਪਰ ਹੱਥ ਰੱਖ ਕੇ ਉਸਨੇ ਕਿਹਾ – ''ਵਿਆਸ ਸਾਹਿਬ, ਭੜਕਣ ਦੀ ਲੋੜ ਨਹੀਂ। ਤੁਸੀਂ ਤਸ਼ਰੀਫ ਰਖੋ। ਤੁਹਾਡੀ ਗੱਲ ਉਪਰ ਯੋਗ ਧਿਆਨ ਦਿੱਤਾ ਜਾਵੇਗਾ।''

ਇੰਸਪੈਕਟਰ ਨੇ ਵਿਆਸ ਨੂੰ ਸੋਫੇ ਉਪਰ ਬਿਠਾ ਦਿਤਾ ਅਤੇ ਬਲਵੰਤ ਵਲ ਘੁੰਮ ਕੇ ਬੋਲਿਆ – ''ਮਿਸਟਰ ਖੰਨਾਂ ਜ਼ਰਾ ਸੁਣੋ।''

ਇੰਸਪੈਕਟਰ ਨਰਾਇਣ ਖੰਨਾਂ ਦੇ ਮੋਢੇ ਉਪਰ ਹੱਥ ਰੱਖ ਕੇ ਪਾਰਟੀਸ਼ਨ ਵਲ ਦੋ ਕਦਮ ਹੀ ਵੱਧਿਆ ਸੀ ਕਿ ਵਿਆਸ ਨੇ ਵਿਰੋਧ ਕੀਤਾ – ''ਇੰਸਪੈਕਟਰ ਸਾਹਿਬ, ਤੁਸੀਂ ਤਹਿਕੀਕ ਕਰਨ ਆਏ ਹੋ ਕਿ ਸਾਜ਼ਿਸ਼ ਕਰਨ! ਤੁਸੀਂ ਪਹਿਲਾਂ ਮਿਸ ਖੰਨਾਂ ਨੂੰ ਬੁਲਾਵੋ।'

ਇੰਸਪੈਕਟਰ ਨਰਾਇਣ ਨੇ ਵਿਆਸ ਦੇ ਵਿਰੋਧ ਨੂੰ ਅਣਗੌਲਿਆਂ ਕਰਕੇ ਖੰਨਾਂ ਦੇ ਕੰਨ ਵਿਚ ਕੁਝ ਕਿਹਾ ਅਤੇ ਵਿਆਸ ਨੂੰ ਸੰਬੋਧਿਤ ਹੋ ਕੇ ਕਹਿਣ ਲੱਗਾ – ''ਵਿਆਸ ਸਾਹਬ ਮੈਨੂੰ ਹੈਰਾਨੀ ਹੈ, ਤੁਹਾਡੇ ਵਰਗੇ ਇੱਜ਼ਤਦਾਰ ਬੰਦੇ ਬਾਰੇ ਇਹ ਗਲਤ ਫਹਿਮੀ ਕਿਵੇਂ ਹੋ ਗਈ? ਤੁਸੀਂ ਇਸ ਝਗੜੇ ਨੂੰ ਛੱਡੋ। ਤੁਸੀਂ ਦੱਸੋ, ਕਿਥੇ ਤਸ਼ਰੀਫ ਲਿਜਾਣਾ ਚਾਹੁੰਦੇ ਹੋ? ਤੁਹਾਨੂੰ ਪਹੁੰਚਾ ਦਿੱਤਾ ਜਾਵੇਗਾ।''

ਵਿਆਸ ਨੇ ਉੱਚੀ ਆਵਾਜ਼ ਵਿਚ ਵਿਰੋਧ ਕੀਤਾ – ''ਨਹੀਂ ਜਨਾਬ ਮੇਰੇ ਨਾਲ ਧੋਖਾ ਕੀਤਾ ਗਿਆ ਹੈ। ਮੇਰੇ ਉਪਰ ਹਮਲਾ ਕੀਤਾ ਗਿਆ ਹੈ. ਮੇਰੀ ਬੇਇਜ਼ਤੀ ਕੀਤੀ ਗਈ ਹੈ। ਮੇਰੀ ਬੇਨਤੀ ਹੈ ਕਿ ਤੁਸੀਂ ਮਿਸ ਖੰਨਾ ਨੂੰ ਬੁਲਾਵੋ ਅਤੇ ਚੋਰੀ ਦੇ ਕੇਸ ਦੀ ਪੜਤਾਲ ਕਰੋ। ਮੈਂ ਉਹਨਾ ਨੂੰ ਪੁਛਣਾ ਚਾਹੁੰਦਾ ਹਾ ਕਿ ਉਹਨਾਂ ਨੇ ਮੈਨੂੰ ਕਿਉਂ ਬੁਲਾਇਆ। ਉਹਨਾਂ ਉਪਰ ਵੀ ਜ਼ੋਰ-ਜ਼ਬਰਦਸਤੀ ਹੋ ਰਹੀ ਹੈ। ਜਦੋਂ ਤਕ ਇਹ ਇਥੇ ਨਹੀਂ ਆਉਣਗੇ. ਮੈਂ ਵੀ ਇਥੋ ਨਹੀਂ ਜਾਵਾਂਗਾ। ਤੁਸੀਂ ਮੇਰੇ ਚਿਹਰੇ ਤੇ ਸੱਟਾਂ ਅਤੇ ਇਹਨਾਂ ਲੋਕਾਂ (ਉਹਨੇ ਖੰਨਾਂ ਭਰਾਵਾਂ ਵਲ ਇਸ਼ਾਰਾ ਕੀਤਾ) ਦੇ ਵਿਹਾਰ ਦੇ ਗਵਾਹ ਹੋਵੋਗੇ।''

ਇੰਸਪੈਕਟਰ ਨੇ ਵਿਆਸ ਨੂੰ ਅਪਣਤ ਨਾਲ ਸਮਝਾਇਆ, ''ਵਿਆਸ ਸਾਹਬ ਤੁਸੀਂ ਭੈਣ-ਭਰਾਵਾਂ ਦੀ ਲੜਾਈ ਵਿਚ ਕਿਉਂ ਪੈਂਦੇ ਹੋ? ਤੁਸੀਂ ਚਲੋ! ਤੁਹਾਡੀ ਸੱਟਾਂ ਦੀ ਮਰਹਮ ਪੱਟੀ ਕਰਵਾ ਲੈਣੀ ਚਾਹੀਦੀ ਹੈ।''

ਬੂਹੇ ਫਿਰ ਜ਼ੋਰਾਂ ਨਾਲ ਖੜਕੇ ਅਤੇ ਦਬੀ ਹੋਈ ਚੀਕ ਵੀ ਸੁਣਾਈ ਦਿੱਤੀ।

ਵਿਆਸ ਨੇ ਵਿਰੋਧ ਦੀ ਸੁਰ ਵਿਚ ਚੇਤਾਵਨੀ ਦਿੱਤੀ - ''ਤੁਸੀਂ ਜ਼ੁਰਮ ਨੂੰ ਵੇਖ ਕੇ ਅਣਗਹਿਲੀ ਕਰ ਰਹੇ ਹੋ। ਭਰਾ ਆਪਣੀ ਭੈਣ ਨੂੰ ਕਤਲ ਕਰ ਦਵੇਗਾ ਤਾਂ ਤੁਸੀਂ ਉਸਨੂੰ

ਭੈਣ-ਭਰਾ ਦੀ ਲੜਾਈ ਕਹਿ ਕੇ ਅਣਗੌਲਿਆਂ ਨਹੀਂ ਕਰ ਸਕੋਗੇ। ਤੁਹਾਨੂੰ ਜਾਣਨਾ ਚਾਹੀਦਾ ਹੈ ਕਿ ਮਿਸ ਖੰਨਾਂ ਨੂੰ ਕਿਉਂ ਬੰਦ ਕੀਤਾ ਗਿਆ ਹੈ। ਮੈਨੂੰ ਮਿਸ ਖੰਨਾਂ ਨੇ ਫੋਨ ਕਰਕੇ ਬੁਲਾਇਆ ਹੈ ਤਾਂ ਮੈਂ ਉਹਨਾਂ ਤੋਂ ਜ਼ਰੂਰ ਪੁੱਛਾਂਗਾ ਕਿ ਉਹਨਾਂ ਨੇ ਮੈਨੂੰ ਕਿਉਂ ਬੁਲਾਇਆ ਹੈ।''

''ਚੰਗਾ, ਤੁਸੀਂ ਤਸ਼ਰੀਫ ਰਖੋ।'' ਇੰਸਪੈਕਟਰ ਨੇ ਹੋਰ ਨਿਮਰਤਾ ਨਾਲ ਬੇਨਤੀ ਕੀਤੀ ਅਤੇ ਬਲਵੰਤ ਤੇ ਯਸ਼ਵੰਤ ਨੂੰ ਪਾਰਟੀਸ਼ਨ ਵਲ ਲਿਜਾ ਕੇ ਗੱਲ ਕਰਨ ਲੱਗਾ।

ਯਸ਼ਵੰਤ ਮਜ਼ਬੂਰੀ ਵਿਚ ਗਰਦਨ ਝੁਕਾ ਕੇ ਪਿਛਲੇ ਬੂਹਿਆਂ ਦੀ ਕੁੰਡੀ ਖੋਲ੍ਹ ਕੇ ਅੰਦਰ ਗਿਆ। ਬੂਹੇ ਖੁਲ੍ਹਣ ਕਰਕੇ ਖੜਖੜਾਹਟ ਤੇ ਚੀਕਾਂ ਵਧੇਰੇ ਸਾਫ ਸੁਣਨ ਲਗੀਆਂ।

ਵਿਆਸ ਨੇ ਫਿਰ ਇੰਸਪੈਕਟਰ ਨੂੰ ਸੰਬੋਧਨ ਕੀਤਾ – ''ਤੁਸੀਂ ਵੇਖ ਰਹੇ ਹੋ, ਕਿੰਨਾ ਜ਼ੁਲਮ ਹੋ ਰਿਹੈ।''

ਯਸ਼ਵੰਤ ਨੇ ਆਪਣੇ ਪਿਛਲੇ ਬੂਹੇ ਫਿਰ ਬੰਦ ਕਰ ਲਏ।

. ਇੰਸਪੈਕਟਰ ਵਿਆਸ ਦੇ ਨੇੜੇ ਸੋਫੇ ਤੇ ਆ ਗਿਆ ਅਤੇ ਸਲਾਹ ਦੇਣ ਲੱਗਾ – ''ਵਿਆਸ ਸਾਹਬ, ਇਹ ਸਭ ਕੀ ਤੇ ਕਿਵੇਂ ਹੋ ਗਿਆ, ਮੈਨੂੰ ਤੁਹਾਡੇ ਨਾਲ ਪੂਰੀ ਹਮਦਰਦੀ ਹੈ। ਤੁਸੀਂ ਇਸ ਲੜਾਈ ਵਿਚ ਕਿਵੇਂ ਫਸ ਗਏ। ਤੁਸੀਂ ਇਸ ਬਾਰੇ ਸੋਚੋ. . .।''

ਭੀੜੇ ਹੋਏ ਬੂਹਿਆਂ ਪਿਛੋਂ ਯਸ਼ਵੰਤ ਦੀ ਆਵਾਜ਼ ਸੁਣਾਈ ਦਿੱਤੀ – ''ਜ਼ਰਾ ਸੁਣੋ। ਪਲੀਜ਼. . .''

''ਨੋ, ਆਈ ਡੋਂਟ ਕੇਅਰ। ਕੋਈ ਪਰਵਾਹ ਨਹੀਂ. . .।'' ਉੱਤਰਾ ਦੇ ਗੁੱਸੇ ਨਾਲ ਚੀਕ ਕੇ ਜਵਾਬ ਦੇਣ ਦੀ ਆਵਾਜ਼ ਆਈ।

ਬੂਹੇ ਖੁਲ੍ਹ ਗਏ। ਉੱਤਰਾ ਗੁੱਸੇ ਤੇ ਰੋਣ ਨਾਲ ਲਾਲ ਸੂਹਾ ਮੂੰਹ ਚੁੰਨੀ ਨਾਲ ਪੂੰਝਦੀ ਬਾਹਰ ਆਈ। ਆਂਦਿਆਂ ਹੀ ਬੋਲੀ -- ''ਮੈਂ ਬੁਲਾਇਆ ਹੈ, ਇਹਨਾਂ ਨੂੰ ਮੈਂ ਬੁਲਾਇਆ ਹੈ। ਤੁਸੀਂ ਕੀ ਕਰ ਰਹੇ ਹੋ. . .''

ਵਿਆਸ ਉਠ ਕੇ ਖੜਾ ਹੋ ਗਿਆ ਅਤੇ ਉਸਨੇ ਇੰਸਪੈਕਟਰ ਨੂੰ ਸੰਬੋਧਨ ਕੀਤਾ – ''ਸੁਣ ਲਵੋ। ਤੁਸੀਂ ਗਵਾਹ ਹੋ।''

ਇੰਸਪੈਕਟਰ ਨੇ ਸੋਫੇ ਤੋਂ ਉਠ ਕੇ ਉੱਤਰਾ ਨੂੰ ਭਰੋਸਾ ਦਿਵਾਇਆ – ''ਮਿਸ ਖੰਨਾ, ਤੁਸੀਂ ਸ਼ਾਂਤ ਹੋ ਜਾਵੋ। ਤੁਹਾਡੇ ਨਾਲ ਕੋਈ ਬੇਇਨਸਾਫੀ ਨਹੀਂ ਹੋਵੇਗੀ।''

ਉੱਤਰਾ ਵਿਆਸ ਦੇ ਜ਼ਖਮੀ ਬੁਲ ਅਤੇ ਖੂਨ ਨਾਲ ਲਿਬੜੀ ਬੁਰਸ਼ਟ ਦੀ ਬਾਂਹ ਵਲ ਇਸ਼ਾਰਾ ਕਰਕੇ ਗੁੱਸੇ ਨਾਲ ਚੀਕੀ – ''ਜ਼ੁਲਮ ਕਿਵੇਂ ਨਹੀਂ ਹੋ ਰਿਹਾ। ਇਹਨਾਂ ਨੂੰ ਮਾਰਿਆ ਗਿਆ ਹੈ। ਇਹਨਾਂ ਨੂੰ ਮੈਂ ਬੁਲਾਇਆ ਹੈ।'' ਉਹ ਯਸ਼ਵੰਤ ਤੇ ਬਲਵੰਤ ਵਲ ਮੁੜੀ ''ਤੁਸੀਂ ਮਾਰਨਾ ਹੈ ਤਾਂ ਮੈਨੂੰ ਮਾਰੋ।''

ਇੰਸਪੈਕਟਰ ਨੇ ਬਲਵੰਤ ਵਲ ਵੇਖਿਆ।

ਬਲਵੰਤ ਦੇ ਚਿਹਰੇ ਤੇ ਹੈਰਾਨੀ ਸੀ। ਉਸਨੇ ਆਪਣੇ ਬੁਲ੍ਹ ਦੰਦਾਂ ਹੇਠਾਂ ਦਬਾ ਲਏ ਸਨ।

ਨਰਾਇਣ ਨੇ ਹਾਲਤ ਸੰਭਾਲਣ ਲਈ ਉੱਤਰਾ ਵਲ ਵਧ ਕੇ ਕਿਹਾ – ''ਵੇਖ ਭੈਣ, ਜੋ ਹੋਇਆ ਉਹ ਮਾੜਾ ਹੋਇਆ। ਹੁਣ ਮੈਂ ਇਥੇ ਹਾਂ, ਵਿਸ਼ਵਾਸ ਰਖੋ। ਤੁਸੀਂ ਮੂੰਹ ਹੱਥ ਧੋ ਕੇ ਆਵੋ ਬਾਕੀ ਗੱਲਾਂ ਆਹਮੋ-ਸਾਹਮਣੇ ਹੋਣਗੀਆਂ। ਤੁਸੀਂ ਆਪਣੇ ਮਹਿਮਾਨ ਨੂੰ ਵੀ ਭਰੋਸਾ ਦੇ ਸਕਦੇ ਹੋ।''

ਨਰਾਇਣ ਨੇ ਯਸ਼ਵੰਤ ਦੇ ਮੋਢੇ ਤੇ ਹੱਥ ਰੱਖ ਕੇ ਹੁਕਮ ਦਿੱਤਾ – ''ਮਿਸਟਰ ਖੰਨਾ, ਤੁਸੀਂ ਭੈਣ ਨੂੰ ਲਿਜਾ ਕੇ ਇਸਦਾ ਮੂੰਹ ਧੁਆ ਦਿਉ।''

ਉੱਤਰਾ ਫੱਟ ਬੋਲੀ – ''ਤੁਸੀਂ ਮੇਰੀ ਚਿੰਤਾ ਨਾ ਕਰੋ। ਮੈਨੂੰ ਮੂੰਹ ਧੋਣ ਦੀ ਲੋੜ ਨਹੀਂ। ਤੁਸੀਂ ਜਿਹੜੀ ਗੱਲ ਕਰਨੀ ਹੈ, ਮੇਰੇ ਸਾਹਮਣੇ ਕਰੋ।'' ਉਸਨੇ ਚੁੰਨੀ ਨਾਲ ਮੂੰਹ ਪੂੰਝ ਲਿਆ, ਸਾਹਮਣੇ ਆ ਗਏ ਵਾਲਾਂ ਨੂੰ ਮੱਥੇ ਤੋਂ ਪਿਛੇ ਕੀਤਾ ਅਤੇ ਇਕ ਕੁਰਸੀ ਉਪਰ ਬਹਿ ਗਈ।

''ਠੀਕ ਹੈ, ਠੀਕ ਹੈ'' ਇੰਸਪੈਕਟਰ ਨੇ ਮੰਨਿਆ, ''ਦੈਟ ਇਜ਼ ਆਲਰਾਈਟ। ਮੈਂ ਤਾਂ ਸਿਰਫ ਤੁਹਾਡੀ ਸਹੂਲਤ ਲਈ ਕਹਿ ਰਿਹਾ ਸਾਂ। ਆਫਕੋਰਸ, ਬੜਾ ਅਫਸੋਸਨਾਕ ਹਾਦਸਾ ਹੋ ਗਿਆ ਹੈ, ਬੜੀ ਵੱਡੀ ਗਲਤਫਹਿਮੀ ਹੋ ਗਈ ਹੈ। ਇਹ ਦੂਰ ਹੋਣੀ ਚਾਹੀਦੀ ਹੈ। ਵਿਆਸ ਸਾਹਬ ਤਸ਼ਰੀਫ ਰੱਖੋ।''

ਨਰਾਇਣ ਨੇ ਵਿਆਸ ਦੇ ਮੋਢੇ ਨੂੰ ਸਹਾਰਾ ਦੇ ਕੇ ਉਸਨੂੰ ਸੋਫੇ ਉਪਰ ਬਿਠਾ ਦਿੱਤਾ ਅਤੇ ਆਪ ਵੀ ਇਕ ਕੁਰਸੀ ਉਪਰ ਬਹਿ ਕੇ ਬੋਲਿਆ – ''ਤਾਂ ਵੇਖੋ, ਗਲਤਫਹਿਮੀ ਵਿਚ ਕੀ ਦਾ ਕੀ ਹੋ ਗਿਆ। ਰੀਅਲੀ ਬੜੇ ਅਫਸੋਸ ਦੀ ਗੱਲ ਹੈ। ਵਿਆਸ ਸਾਹਬ ਵਰਗੇ ਇੱਜ਼ਤ ਵਾਲੇ ਤੇ ਸ਼ਰੀਫ ਬੰਦੇ ਨਾਲ ਬੜੀ ਵੱਡੀ ਬੇਇਨਸਾਫੀ ਹੋਈ ਹੈ। ਗਲਤਫਹਿਮੀ ਭਾਵੇਂ ਜਿਸ ਤਰ੍ਹਾਂ ਵੀ ਹੋਈ ਹੋਵੇ, ਮੇਰੇ ਖ਼ਿਆਲ ਨਾਲ ਮਿਸਟਰ ਬਲਵੰਤ ਤੇ ਯਸ਼ਵੰਤ ਨੂੰ ਵਿਆਸ ਜੀ ਤੋਂ ਜ਼ਰੂਰ ਮਾਫੀ ਮੰਗਣੀ ਚਾਹੀਦੀ ਹੈ।''

ਵਿਆਸ ਨੇ ਨਰਾਇਣ ਦੀ ਹਮਦਰਦੀ ਨੂੰ ਰੱਦ ਕਰ ਦਿੱਤਾ – ''ਇੰਸਪੈਕਟਰ ਸਾਹਿਬ, ਮੇਰਾ ਖਿਆਲ ਹੈ ਕਿ ਤੁਸੀਂ ਆਪਣੇ ਫਰਜ਼ ਦੀ ਹੱਦ ਤੋਂ ਬਾਹਰ ਜਾ ਰਹੇ ਹੋ। ਤੁਹਾਨੂੰ ਚੋਰੀ ਦੀ ਘਟਨਾ ਦੀ ਰਿਪੋਰਟ ਮਿਲੀ ਹੈ। ਤੁਸੀਂ ਪੜਤਾਲ ਕਰੋ। ਫੈਸਲਾ ਅਦਾਲਤ ਵਿਚ ਹੋਵੇਗਾ।''

ਬਲਵੰਤ ਨੇ ਆਪਣੀ ਕੁਰਸੀ ਉਪਰ ਅੱਗੇ ਵਲ ਝੁਕ ਕੇ ਕਹਿਣਾ ਚਾਹਿਆ – ''ਬਟ . . .ਬਟ. . .''

ਨਰਾਇਣ ਨੇ ਉਸਨੂੰ ਟੋਕ ਦਿੱਤਾ – ''ਪੁਲਸ ਅਫਸਰ ਦੇ ਨਾਤੇ ਨਾ ਸਹੀ, ਇਕ ਨਾਗਰਿਕ ਦੇ ਨਾਤੇ ਵੀ ਤਾਂ ਮੈਂ ਗੱਲ ਕਰ ਸਕਦਾ ਹਾਂ। ਪੁਲਸ ਦਾ ਕੰਮ ਝਗੜੇ ਵਿਚ ਮਦਦ ਕਰਨਾ ਨਹੀਂ, ਸਮਝੌਤੇ ਵਿਚ ਮਦਦ ਕਰਨਾ ਹੈ। ਮੈਂ ਕਿਸੇ ਵੀ ਤੱਥ ਤੋਂ ਇਨਕਾਰ ਨਹੀਂ ਕਰ ਰਿਹਾ। ਮੈਂ ਤੁਹਾਡੇ ਸਾਰਿਆਂ ਦੇ ਦੋਸਤ ਦੀ ਹੈਸੀਅਤ ਨਾਲ ਗੱਲ ਕਰਨੀ ਚਾਹੁੰਦਾ ਹਾਂ। ਅਦਾਲਤ ਵਿਚ ਜਾਣਾ ਸ਼ਾਇਦ ਤੁਹਾਡੇ ਜੇਹੇ ਲੋਕਾਂ ਦੀ ਇੱਜ਼ਤ ਲਈ ਠੀਕ ਨਹੀਂ।''

ਵਿਆਸ ਨੇ ਭੜਕ ਕੇ ਕਿਹਾ – ''ਮੇਰੀ ਇੱਜ਼ਤ ਨੂੰ ਸੱਟ ਲਗਣ ਵਿਚ ਕਿਹੜੀ ਕਸਰ ਰਹਿ ਗਈ ਹੈ?''

ਉੱਤਰਾ ਨੇ ਹਾਮੀ ਭਰੀ – ''ਹਾਂ, ਇਸ ਵਿਚ ਕਿਹੜਾ ਸ਼ਕ ਹੈ। ਇਹਨਾਂ ਦੀ ਬੜੀ ਬੇਇੱਜ਼ਤੀ ਹੋਈ ਹੈ।''

''ਮੈਂ ਵੀ ਇਹੀ ਕਹਿ ਰਿਹਾ ਹਾਂ, ਬੇਸ਼ਕ ਬਹੁਤ ਮਾੜਾ ਹੋਇਆ ਹੈ।'' ਨਰਾਇਣ ਨੇ ਉੱਤਰਾ ਨੂੰ ਵੇਖਿਆ, ''ਭੈਣ ਮੈਨੂੰ ਮਾਫ ਕਰੀਂ। ਇਸ ਘਟਨਾ ਦੀ ਜ਼ਿੰਮੇਵਾਰੀ ਜਾਣੇ-ਅਨਜਾਣੇ ਤੇਰੇ ਭਰਾਵਾਂ ਉਪਰ ਹੈ। ਸਾਨੂੰ ਮਾਮਲਾ ਸੁਲਝਾਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਮਿਸਟਰ ਬਲਵੰਤ ਤੇ ਯਸ਼ਵੰਤ ਨੂੰ ਵਿਆਸ ਜੀ ਤੋਂ ਮਾਫੀ ਮੰਗਣੀ ਚਾਹੀਦੀ ਹੈ। ਨਹੀਂ ਤਾਂ ਮਾਮਲਾ ਸੁਲਝਣ ਦੀ ਥਾਵੇਂ ਉਲਝ ਜਾਵੇਗਾ।''

ਵਿਆਸ ਨੇ ਧਮਕੀ ਦਿੱਤੀ – ''ਮਾਮਲਾ ਉਲਝਣ-ਸੁਲਝਣ ਨਾਲ ਤੁਹਾਨੂੰ ਕੀ ਮਤਲਬ? ਮਾਮਲਾ ਤਾਂ ਅਦਾਲਤ ਵਿਚ ਸੁਲਝੇਗਾ ਅਤੇ ਅਖਬਾਰਾਂ ਰਾਹੀਂ ਪੂਰਾ ਸਮਾਜ ਉਸ ਬਾਰੇ ਵਿਚਾਰ ਕਰੇਗਾ।''

''ਪੂਰਾ ਸਮਾਜ?'' ਇੰਸਪੈਕਟਰ ਨੇ ਭਰਵੱਟੇ ਚੜਾ ਕੇ ਸਾਰਿਆਂ ਵਲ ਵੇਖਿਆ ਅਤੇ ਫ਼ਿਕਰ ਦਾ ਪ੍ਰਗਟਾਵਾ ਕੀਤਾ – ''ਕੀ ਕਹਿ ਰਹੇ ਹੋ ਤੁਸੀਂ, ਜ਼ਰਾ ਸੋਚੋ, ਖੰਨਾ ਪਰਿਵਾਰ ਅਤੇ ਵਿਆਸ ਜੀ ਵਰਗੇ ਲੋਕਾਂ ਨੂੰ ਕੌਣ ਨਹੀਂ ਜਾਣਦਾ? ਧਿਆਨ ਕਰੋ, ਅਦਾਲਤ ਵਿਚ ਮੁੱਖ ਗੱਲ ਹੋਵੇਗੀ ਭੈਣ ਉੱਤਰਾ ਦੀ ਗਵਾਹੀ ਅਤੇ ਉਸ ਗਵਾਹੀ ਉਪਰ ਬਹਿਸ।''

''ਆਫ ਕੋਰਸ। ਮੈਨੂੰ ਵਿਸ਼ਵਾਸ ਹੈ, ਉੱਤਰਾ ਜੀ ਅਦਾਲਤ ਦੇ ਸਾਹਮਣੇ ਸੱਚ ਹੀ ਕਹਿਣਗੇ।'' ਵਿਆਸ ਬੋਲਿਆ।

''ਜ਼ਰੂਰ, ਮੈਂ ਸੱਚ ਕਹਾਂਗੀ।'' ਉੱਤਰਾ ਨੇ ਹਾਮੀ ਭਰੀ।

''ਸੱਚ, ਜਾਂ ਝੂਠ ਜੋ ਵੀ ਹੋਵੇ।'' ਨਰਾਇਣ ਨੇ ਅੱਖਾਂ ਨਾਲ ਸ਼ਕ ਦਾ ਇਜ਼ਹਾਰ ਕੀਤਾ, ਅਦਾਲਤ ਵਿਚ ਜਾਣਾ ਅਤੇ ਵਕੀਲਾਂ ਦੇ ਸੁਆਲਾਂ ਦੇ ਉਤਰ ਦੇਣਾ ਬੜਾ ਔਖਾ ਕੰਮ ਹੁੰਦਾ ਹੈ। ਤੁਸੀਂ ਜਾਣਦੇ ਹੋ ਕਿ ਵਕੀਲ ਬਹਿਸ ਵੇਲੇ ਕਿਹੋ ਜਹੇ ਸਵਾਲ ਪੁੱਛ ਸਕਦੇ ਹਨ। ਕਿਸੇ ਨੂੰ ਵੀ ਕਿੰਨਾ ਜ਼ਲੀਲ ਕਰ ਸਕਦੇ ਹਨ। ਇਸ ਅਫਸੋਸਨਾਕ ਘਟਨਾ ਦੀ ਜੜ੍ਹ ਵਿਚ, ਮੇਰਾ ਖਿਆਲ ਹੈ ਮਿਸਟਰ ਖੰਨਾ ਦੀ ਆਪਣੇ ਪਰਿਵਾਰ ਦੀ ਇੱਜ਼ਤ ਬਚਾਉਣ ਦੀ ਚਾਹ ਹੀ ਸੀ। ਆਸ ਹੈ ਕਿ ਉੱਤਰਾ ਭੈਣ ਮੇਰੇ ਨਾਲ ਸਹਿਮਤ ਹੈ।''

ਉੱਤਰਾ ਨੇ ਵਿਰੋਧ ਕੀਤਾ – ''ਇਸ ਵਿਚ ਪਰਿਵਾਰ ਦੀ ਇੱਜ਼ਤ ਦਾ ਕੀ ਪ੍ਰਸ਼ਨ ਸੀ? ਆਪਣੇ ਪਰਿਵਾਰ ਦਾ ਇੱਜ਼ਤ ਲਈ ਕਿਸੇ ਦੀ ਜਾਨ ਲੈ ਲਵੋਗੇ? ਖਾਹਮਖ਼ਾਹ ਕਿਸੇ ਦਾ ਮੂੰਹ ਕਾਲਾ ਕਰ ਦੇਣਗੇ।''

ਇੰਸਪੈਕਟਰ ਨੇ ਮੰਨਿਆ – ''ਭੈਣ ਤੂੰ ਠੀਕ ਕਹਿ ਰਹੀ ਹੈਂ। ਐਸਾ ਬਿਲਕੁਲ ਨਹੀਂ ਸੀ ਹੋਣਾ ਚਾਹੀਦਾ। ਇਹ ਤੁਹਾਡੇ ਭਰਾਵਾਂ ਦੀ ਗ਼ਲਤੀ ਹੈ। ਸਮਝ ਤੇ ਵਿਹਾਰ ਦੋਹਾਂ ਵਿਚ ਗ਼ਲਤੀ ਹੋਈ ਹੈ। ਇਹ ਪਰਿਵਾਰ ਦੀ ਇੱਜ਼ਤ ਦੀ ਰਖਿਆ ਲਈ ਉਲਾਰ ਭਾਵਨਾ ਸੀ। ਹੁਣ ਮੈਂ ਭੁੱਲ ਅਤੇ ਇੱਜ਼ਤ ਦੀ ਰਾਖੀ ਦੀ ਭਾਵਨਾ ਦੀ ਗੱਲ ਕਹਿ ਰਿਹਾ ਹਾਂ। ਭੈਣ ਨੂੰ ਅਦਾਲਤ ਵਿਚ ਜਾਣਾ ਪਿਆ ਤਾਂ ਇਹਨਾਂ ਦੀ ਅਤੇ ਤੁਹਾਡੀ ਇੱਜ਼ਤ ਦੀ ਕਿਹੜੀ ਰਾਖੀ ਹੋ ਜਾਵੇਗੀ?''

ਵਿਆਸ ਝੁੰਜਲਾਇਆ – ''ਜੇ ਮੇਰੇ ਉਪਰ ਚੋਰੀ ਦਾ ਜੁਰਮ ਸਫਲਤਾ ਨਾਲ ਲਗਾਇਆ ਜਾ ਸਕਦਾ ਤਾਂ ਮਿਸ ਉੱਤਰਾ ਦੀ ਅਦਾਲਤ ਵਿਚ ਗਵਾਹੀ ਨਾ ਹੁੰਦੀ? ਭੈਣ ਨੂੰ ਅਦਾਲਤ ਵਿਚ ਲਿਜਾਣ ਦਾ ਪ੍ਰਬੰਧ ਤਾਂ ਇਹਨਾਂ ਭਰਾਵਾਂ ਨੇ ਆਪ ਹੀ ਕੀਤਾ ਹੈ।''

ਇੰਸਪੈਕਟਰ – ''ਆਫਕੋਰਸ, ਮੁਖ ਗਲਤੀ ਮਿਸਟਰ ਬਲਵੰਤ ਤੇ ਯਸ਼ਵੰਤ ਤੋਂ ਹੋਈ ਹੈ। ਮੈਂ ਪਹਿਲਾਂ ਵੀ ਕਹਿ ਚੁੱਕਾ ਹਾਂ ਕਿ ਇਸ ਅਫਸੋਸਜਨਕ ਗਲਤੀ ਲਈ ਦੋਹਾਂ ਭਰਾਵਾਂ ਨੂੰ ਮਾਫੀ ਮੰਗਣੀ ਚਾਹੀਦੀ ਹੈ। ਮੈਨੂੰ ਵਿਸ਼ਵਾਸ ਹੈ ਕਿ ਖੰਨਾ ਭਰਾ ਆਪਣੀ ਤੇ ਪਰਿਵਾਰ ਦੀ ਇੱਜ਼ਤ ਲਈ ਅਦਾਲਤ ਨਹੀਂ ਜਾਣਾ ਚਾਹੁੰਣਗੇ ਅਤੇ ਵਿਆਸ ਜੀ ਦੀ ਪੋਜ਼ੀਸ਼ਨ ਜਾਣ ਕੇ ਉਹਨਾਂ ਦਾ ਅਦਾਲਤ ਜਾਣਾ ਵੀ ਠੀਕ ਨਹੀਂ ਸਮਝਣਗੇ।''

ਵਿਆਸ ਦਾ ਸੈੱਟ ਖਾਧਾ ਬੁਲ੍ਹ ਫੜਫੜਾਇਆ – ''ਜੀ ਹਾਂ ਪਰਿਵਾਰ ਦੀ ਇੱਜ਼ਤ ਦਾ ਇਹ ਤਰੀਕਾ ਚੰਗਾ ਹੈ ਕਿ ਪੁਲਸ ਦੀ ਮਦਦ ਨਾਲ ਮੈਨੂੰ ਚੋਰ ਬਣਾ ਕੇ ਜੇਲ੍ਹ ਭੇਜਣ ਦੀ ਸਾਜ਼ਿਸ਼ ਕੀਤੀ ਜਾਵੇ।''

ਬਲਵੰਤ ਨੇ ਝਿਜਕ ਨਾਲ ਕਿਹਾ – "ਆ ਆ ਆਈ ਨੈਵਰ ਥ-ਥ ਥੌਟ ਸੋ ਫਾਰ। ਸਾਡਾ ਇਹ ਇਰਾਦਾ ਨਹੀਂ ਸੀ। ਸਿਰਫ।"

ਵਿਆਸ ਦਾ ਗੁੱਸਾ ਵੱਧ ਗਿਆ – "ਜੀ ਹਾਂ, ਤੁਸੀਂ ਸ਼ਾਇਦ ਕਿਸੇ ਨਾਟਕ ਦੀ ਰਿਹਸਲ ਕਰ ਰਹੇ ਸੀ। ਹੁਣ ਪਾਸਾ ਪਲਟ ਗਿਆ ਹੈ ਤਾਂ ਤੁਹਾਡਾ ਮਤਲਬ ਵੀ ਬਦਲ ਗਿਆ ਹੈ। ਹੁਣ ਅਦਾਲਤ ਵਿਚ ਜਾਣ ਨਾਲ ਤੁਹਾਡੀ ਨੱਕ ਕਟੀਂਦੀ ਹੈ। ਤੁਸੀਂ ਅਦਾਲਤ ਕਿਉਂ ਜਾਵੋਗੇ? ਪਰ ਮੈਂ ਤਾਂ ਜਾਵਾਂਗਾ। ਮੇਰੇ ਨਾਲ ਧੋਖਾ ਹੋਇਆ ਹੈ। ਮੇਰੀ ਬੇਇੱਜ਼ਤੀ ਹੋਈ ਹੈ। ਹੁਣ ਮੈਂ ਹੀ ਅਦਾਲਤ ਜਾਵਾਂਗਾ ਅਤੇ ਇੰਸਪੈਕਟਰ ਸਾਹਿਬ ਗਵਾਹ ਹੋਣਗੇ।"

ਨਰਾਇਣ – "ਵੈਲ ਵੈਲ, ਐਜ਼ ਫੈਕਟ ਸੇ, ਆਈ ਮੀਨ – ਮੇਰਾ ਮਤਲਬ ਹੈ ਕਿ ਤੱਥਾਂ ਤੋਂ ਮੈਂ ਇਨਕਾਰ ਨਹੀਂ ਕਰ ਸਕਦਾ।"

ਬਲਵੰਤ ਨੇ ਹੌਲੀ ਜੇਹੀ ਕਿਹਾ – "ਪਰ ਇਹ ਸਭ. . ."

ਨਰਾਇਣ ਨੇ ਉਸਨੂੰ ਸੁਣਨ ਦਾ ਇਸ਼ਾਰਾ ਕੀਤਾ – "ਪਰ ਇਸ ਵੇਲੇ ਮਾਮਲਾ ਤਾਂ ਮਿਸਟਰ ਵਿਆਸ ਦੇ ਆਨਰ ਦੇ ਵਿੰਡੀਕੇਸ਼ਨ ਦਾ ਹੈ ਅਤੇ ਸਾਰੀ ਗੱਲ ਭੈਣ ਉੱਤਰਾ ਦੀ ਗਵਾਹੀ ਉਪਰ ਨਿਰਭਰ ਕਰਦੀ ਹੈ, ਇਹ ਧਿਆਨ ਵਿਚ ਰੱਖੋ।"

ਉੱਤਰਾ ਨੇ ਸਿਰ ਝੁਕਾਈ ਕਿਹਾ – "ਮੈਂ ਸੱਚ ਕਹਾਂਗੀ, ਇਹਨਾਂ ਨੂੰ ਮੈਂ ਬੁਲਾਇਆ ਸੀ।"

"ਦੇਅਰ ਯੂ ਆਰ। ਸੁਣ ਲਿਆ ਤੁਸੀਂ?" ਵਿਆਸ ਨੇ ਚੇਤਾਵਨੀ ਦਿੱਤੀ।

ਨਰਾਇਣ – "ਮੇਰਾ ਮਤਲਬ ਹੈ ਕਿ ਗਲਤਫਹਿਮੀ ਨਾਲ ਹੋਈ ਘਟਨਾ ਦੇ ਕਾਰਨਾਂ ਤੇ ਅਦਾਲਤ ਵਿਚ ਚਰਚਾ, ਉਸ ਉਪਰ ਵਕੀਲਾਂ ਦੀ ਬਹਿਸ ਅਤੇ ਫਿਰ ਅਖ਼ਬਾਰਾਂ ਵਿਚ ਉਸਦਾ ਛਪਣਾ ਕਿਸ ਲਈ ਇੱਜ਼ਤ ਦੀ ਗੱਲ ਹੋਵੇਗਾ? ਕਹੋ ਮਿਸਟਰ ਖੰਨਾ, ਭੈਣ ਉੱਤਰਾ ਤੁਸੀਂ ਹੀ ਦੱਸੋ?"

ਦੋਵੇਂ ਸਿਰ ਝੁਕਾਈ ਚੁੱਪ ਰਹੇ।

ਵਿਆਸ ਬੋਲਿਆ – "ਮੈਂ ਸ਼ੌਕ ਨਾਲ ਨਹੀਂ ਕਰ ਰਿਹਾ। ਮੈਨੂੰ ਮਜ਼ਬੂਰ ਕੀਤਾ ਗਿਆ ਹੈ।"

ਨਰਾਇਣ – "ਆਈ ਐਡਮਿਟ, ਮੈਂ ਤੁਹਾਡੇ ਨਾਲ ਸਹਿਮਤ ਹਾਂ ਅਤੇ ਮੈਂ ਮਿਸਟਰ ਯਸ਼ਵੰਤ ਤੇ ਬਲਵੰਤ ਨੂੰ ਸਾਫ ਸਾਫ ਕਹਿ ਦੇਣਾ ਚਾਹੁੰਦਾ ਹਾਂ ਕਿ ਦੋਵਾਂ ਭਰਾਵਾਂ ਨੂੰ ਇਸ ਘਟਨਾ ਵਾਸਤੇ ਅੰਨਕੰਡੀਸ਼ਨਲ ਮਾਫੀ ਮੰਗਣੀ ਚਾਹੀਦੀ ਹੈ। ਜੇ ਭੈਣ ਉੱਤਰਾ ਮਾਫ ਕਰਨ ਤਾਂ ਮੈਂ ਬੇਨਤੀ ਕਰਾਂਗਾ ਕਿ ਉਹ ਆਪਣੇ ਭਰਾਵਾਂ ਨੂੰ ਵਿਆਸ ਜੀ ਤੋਂ ਮਾਫੀ ਮੰਗਣ ਲਈ ਮਜ਼ਬੂਰ ਕਰਨ।"

ਉੱਤਰਾ ਨੇ ਸਿਰ ਝੁਕਾ ਕੇ ਸਾੜ੍ਹੀ ਦਾ ਕਿਨਾਰਾ ਦੰਦਾਂ ਹੇਠਾਂ ਦਬਾ ਕੇ ਕਹਿ ਦਿੱਤਾ – "ਜ਼ਰੂਰ ਮੰਗਣੀ ਚਾਹੀਦੀ ਹੈ।"

ਵਿਆਸ ਨੂੰ ਗੁੱਸਾ ਆ ਗਿਆ। ਉਹ ਤਿੱਖੀ ਆਵਾਜ਼ ਵਿਚ ਬੋਲਿਆ – "ਮਾਫੀ ਮੰਗਣ ਦਾ ਕੀ ਮਤਲਬ ਹੈ? ਦੈਟ ਇਜ਼ ਔਨਲੀ ਸਨਾਬਰੀ। ਮਾਫੀ ਤਾਂ ਕਿਸੇ ਨਾਲ ਕੋਹਣੀ ਲਗ ਜਾਣ ਤੇ ਵੀ ਮੰਗੀ ਜਾ ਸਕਦੀ ਹੈ।"

ਵਿਆਸ ਨੇ ਆਪਣੇ ਜ਼ਖਮੀ ਬੁਲ੍ਹ ਵਲ ਇਸ਼ਾਰਾ ਕਰਕੇ ਪੁੱਛਿਆ – "ਇਹ ਕੀ ਸਿਰਫ ਕੋਹਣੀ ਲੱਗਣਾ ਹੈ? ਕਿਸੇ ਨੂੰ ਘਰ ਬੁਲਾ ਕੇ ਚੋਰ ਬਣਾ ਦੇਣ ਨਾਲ ਜ਼ੁਰਮ ਦਾ ਮਾਰਜਨ 'ਸੌਰੀ' ਕਹਿ ਦੇਣ ਨਾਲ ਹੋ ਜਾਵੇਗਾ?"

ਨਰਾਇਣ ਦੀ ਸ਼ਕਲ ਗੰਭੀਰ ਹੋ ਗਈ, ਬੜੇ ਧਿਆਨ ਨਾਲ ਵਿਆਸ ਦੀਆਂ ਅੱਖਾਂ ਵਿਚ ਵੇਖ ਕੇ ਬੋਲਿਆ – "ਠੀਕ ਹੈ। ਤੁਸੀਂ ਦੱਸੋ ਕਿ ਤੁਹਾਡੇ ਨਾਲ ਹੋਈ ਬੇਇਨਸਾਫੀ ਦੀ ਪੂਰਤੀ ਕਿਵੇਂ ਹੋਣੀ ਚਾਹੀਦੀ ਹੈ? ਤੁਸੀਂ ਆਪਣੀ ਮੰਗ ਦੱਸੋ। ਆਈ ਥਿੰਕ ਯੂ ਆਰ ਰਾਈਟ।"

ਵਿਆਸ ਨੇ ਜਵਾਬ ਦਿੱਤਾ – "ਮੈਂ ਕਹਾਂਗਾ, ਮੇਰੇ ਉਪਰ ਲਗਾਏ ਕਲੰਕ ਦੀ ਪੂਰੀ ਪੂਰਤੀ ਹੋਣੀ ਚਾਹੀਦੀ ਹੈ।"

ਉੱਤਰਾ ਆਪਣੀ ਸਾੜੀ ਦੇ ਕਿਨਾਰੇ ਨੂੰ ਉਂਗਲਾਂ ਉਪਰ ਲਪੇਟਦੀ ਉਸ ਉਪਰ ਨਜ਼ਰ ਟਿਕਾਈ ਬੋਲੀ।

"ਜ਼ਰੂਰ ਹੋਣੀ ਚਾਹੀਦੀ ਹੈ।"

ਯਸ਼ਵੰਤ ਦੇ ਮੂੰਹੋਂ ਨਿਕਲਿਆ – "ਤੁਸੀਂ ਕੀ ਚਾਹੁੰਦੇ ਹੋ?"

ਨਰਾਇਣ ਨੇ ਉਸਨੂੰ ਟੋਕ ਕੇ ਉੱਤਰਾ ਨੂੰ ਸੰਬੋਧਨ ਕੀਤਾ – "ਇਹ ਠੀਕ ਹੈ ਕਿ ਵਿਆਸ ਜੀ ਦੀ ਬੇਇੱਜ਼ਤੀ ਦੀ ਯੋਗ ਪੂਰਤੀ ਹੋਣੀ ਚਾਹੀਦੀ ਹੈ ਪਰ ਕਿਵੇਂ? ਤੁਸੀਂ ਜ਼ਰਾ ਸ਼ਾਂਤੀ ਨਾਲ ਸੋਚੋ, ਵੀ ਹੈਵ ਟੂ ਥਿੰਕ ਅਬਾਊਟ ਇਟ ਕਾਮਲੀ।"

ਵਿਆਸ ਨੇ ਧੌਣ ਹਿਲਾ ਕੇ ਨਰਾਇਣ ਦੀ ਪੇਸ਼ਕਸ਼ ਸੁਣਨ ਬਾਰੇ ਆਪਣੀ ਅਣਇੱਛਾ ਦਾ ਪ੍ਰਗਟਾਵਾ ਕੀਤਾ – "ਫੈਸਲਾ ਅਦਾਲਤ ਵਿਚ ਹੀ ਹੋਵੇਗਾ।"

"ਅਦਾਲਤ ਵਿਚ?" ਨਰਾਇਣ ਨੇ ਪੁੱਛਿਆ, "ਤੁਸੀਂ ਭੈਣ ਉੱਤਰਾ ਨੂੰ ਅਦਾਲਤ ਵਿਚ ਘਸੀਟੋਗੇ?"

ਵਿਆਸ ਗੁੱਸੇ ਵਿਚ ਉੱਛਲ ਪਿਆ – "ਇੰਸਪੈਕਟਰ ਸਾਹਬ ਕੀ ਇਹ ਐਨੀ ਛੋਟੀ ਗੱਲ ਹੈ? ਮੇਰੀ ਇੱਜ਼ਤ ਦਾ ਕੋਈ ਮੁੱਲ ਨਹੀਂ? ਮੇਰੇ ਕੋਲ ਬੰਗਲੇ ਨਾ ਹੋਣ, ਮੋਟਰਾਂ ਨਾ ਹੋਣ, ਪਰ ਮੇਰੀ ਆਪਣੀ ਵੀ ਇੱਜ਼ਤ ਹੈ। ਮੈਂ ਸਿਰ ਦੇ ਸਕਦਾ ਹਾਂ, ਬੇਇੱਜ਼ਤੀ ਨਹੀਂ ਕਰਾ ਸਕਦਾ।"

ਇਸ ਵਾਰ ਇੰਸਪੈਕਟਰ ਵੀ ਉੱਚੀ ਆਵਾਜ਼ ਵਿਚ ਬੋਲਿਆ – "ਤੁਸੀਂ ਬਦਲਾ ਚਾਹੁੰਦੇ ਹੋ? ਖੰਨਾ ਸਾਹਬ ਦੀ ਭੈਣ ਨੂੰ ਅਦਾਲਤ ਵਿਚ ਖੜੀ ਕਰਕੇ ਹੀ ਤੁਹਾਡੀ ਇੱਜ਼ਤ ਦੀ ਰਾਖੀ ਹੋਵੇਗੀ?"

ਵਿਆਸ ਗੁੱਸੇ ਵਿਚ ਸੋਫੇ ਤੋਂ ਉਠ ਖੜੋਤਾ – "ਇੰਸਪੈਕਟਰ ਸਾਹਬ! ਤੁਸੀਂ ਪੱਖਪਾਤ ਕਰ ਰਹੇ ਹੋ. ਇਹ ਤੁਹਾਡੇ ਲਈ ਠੀਕ ਨਹੀਂ।"

"ਮੈਂ ਕੀ ਪੱਖਪਾਤ ਕਰ ਰਿਹਾ ਹਾਂ ਵਿਆਸ ਸਾਹਬ? ਮੈਂ ਤਾਂ ਤੁਹਾਨੂੰ ਪੁੱਛ ਰਿਹਾ ਹਾਂ ਕਿ ਕੀ ਤੁਹਾਡੀ ਬੇਇੱਜ਼ਤੀ ਦੀ ਪੂਰਤੀ ਸਿਰਫ ਅਦਾਲਤ ਵਿਚ ਹੀ ਹੋ ਸਕਦੀ ਹੈ?" ਨਰਾਇਣ ਨੇ ਪੁੱਛਿਆ।

"ਸਰਟੇਨਲੀ, ਓਨਲੀ ਇਨ ਕੋਰਟ!" ਵਿਆਸ ਨੇ ਧਮਕੀ ਦੀ ਆਵਾਜ਼ ਵਿਚ ਕਿਹਾ।

"ਤੁਸੀਂ ਵੀ ਅਦਾਲਤ ਵਿਚ ਹੀ ਜਾਣਾ ਠੀਕ ਸਮਝਦੇ ਹੋ?" ਇੰਸਪੈਕਟਰ ਨੇ ਹੌਲੀ ਆਵਾਜ਼ ਵਿਚ ਉੱਤਰਾ ਤੋਂ ਪੁਛਿਆ।

"ਅਦਾਲਤ ਦੇ ਸਾਹਮਣੇ ਸਾਫ ਤੇ ਸੱਚੀ ਗੱਲ ਕਹਿਣ ਵਿਚ ਮੈਨੂੰ ਕੀ ਡਰ ਹੈ।" ਉੱਤਰਾ ਨੇ ਨਿਰਭੈ ਹੋ ਕੇ ਕਿਹਾ।

"ਹੂੰ।" ਨਰਾਇਣ ਨੇ ਆਪਣੀ ਪੈਂਟ ਦੀਆਂ ਜੇਬਾਂ ਵਿਚ ਹੱਥ ਫਸਾ ਕੇ ਕੁਝ ਦੇਰ ਸੋਚ ਕੇ ਉੱਤਰਾ ਨੂੰ ਪ੍ਰਸ਼ਨ ਕੀਤਾ – "ਤੂੰ ਅਦਾਲਤ ਵਿਚ ਆਪਣੀ ਸਾਫ-ਸੱਚੀ ਗੱਲ ਨੂੰ

ਸਾਬਿਤ ਵੀ ਕਰ ਸਕੇਂਗੀ?''

''ਸੱਚ ਨੂੰ ਸਾਬਿਤ ਕਰ੍ਨ ਤੋਂ ਕੀ ਮਤਲਬ?'' ਉੱਤਰਾ ਨੇ ਹੈਰਾਨੀ ਨਾਲ ਪੁੱਛਿਆ।

''ਮਤਲਬ ਹੈ, ਜੇ ਵਕੀਲਾਂ ਨੇ ਤੁਹਾਡੀ ਗੱਲ ਤੇ ਭਰੋਸਾ ਨਾ ਕਰਕੇ ਬਹਿਸ ਕੀਤੀ ਤਾਂ ਤੁਸੀਂ ਜਵਾਬ ਦੇ ਸਕੋਗੇ?'' ਨਰਾਇਣ ਨੇ ਪੁੱਛਿਆ।

''ਕਿਉਂ ਨਹੀਂ, ਮੈਂ ਸੱਚ ਬੋਲਣ ਤੋਂ ਨਹੀਂ ਡਰਦੀ।'' ਉੱਤਰਾ ਫਿਰ ਨਿਰਭੈ ਹੋ ਕੇ ਬੋਲੀ।

''ਤੁਸੀਂ ਨਹੀਂ ਡਰਦੇ।'' ਨਰਾਇਣ ਬੜੀ ਅਪਣਤ ਨਾਲ ਬੋਲਿਆ, ''ਫਿਰ ਵੀ ਮੈਂ ਤੁਹਾਨੂੰ ਹਾਲਾਤ ਸਮਝਾ ਦੇਣਾ ਚਾਹੁੰਦਾ ਹਾਂ। ਤੁਸੀਂ ਕਦੀ ਅਦਾਲਤ ਗਏ ਹੋ? ਤੁਸੀਂ ਕਦੀ ਬਹਿਸ ਸੁਣੀ ਹੈ?''

''ਅਦਾਲਤ ਨਹੀਂ ਗਈ, ਤਾਂ ਕੀ ਹੋਇਆ, ਆਈ ਐਮ ਨਾਟ ਅਫਰੇਡ।'' ਉੱਤਰਾ ਨੇ ਦ੍ਰਿੜ੍ਹਤਾ ਦਾ ਪ੍ਰਗਟਾਵਾ ਕੀਤਾ।

''ਆਫ ਕੋਰਸ, ਯੂ ਆਰ ਨਾਟ ਅਫਰੇਡ।'' ਨਰਾਇਣ ਨੇ ਮੰਨਿਆ, ''ਮੈਂ ਤੁਹਾਨੂੰ ਆਪਣੀ ਭੈਣ ਜਾਣ ਕੇ ਹਾਲਤ ਸਮਝਾ ਦੇਣਾ ਚਾਹੁੰਦਾ ਹਾਂ, ਡੂ ਯੂ ਮਾਈਂਡ?''

''ਨੋ, ਆਈ ਡੋਂਟ ਮਾਈਂਡ।''

''ਵੈਲ, ਵਕੀਲ ਤੁਹਾਨੂੰ ਪ੍ਰਸ਼ਨ ਕਰ ਸਕਦਾ ਹੈ ਕਿ ਕੀ ਤੁਸੀਂ ਮਿਸਟਰ ਵਿਆਸ ਨੂੰ ਆਪਣੇ ਘਰ ਆਪਣੇ ਭਰਾਵਾਂ ਦੀ ਇਜਾਜ਼ਤ ਜਾਂ ਜਾਣਕਾਰੀ ਨਾਲ ਬੁਲਾਇਆ ਸੀ। ਤੁਹਾਨੂੰ ਮੰਨਣਾ ਪਵੇਗਾ ਕਿ ਤੁਸੀਂ ਭਰਾਵਾਂ ਕੀ ਇਜਾਜ਼ਤ ਤੇ ਜਾਣਕਾਰੀ ਤੋਂ ਬਿਨਾਂ ਬੁਲਾਇਆ ਸੀ। ਠੀਕ ਹੈ ਨਾ?''

''ਯੈਸ।''

''ਦੇਖ ਭੈਣ ਬੁਰਾ ਨਾ ਮੰਨੀਂ। ਮੈਂ ਤੈਨੂੰ ਸਿਰਫ ਹਾਲਤ ਸਮਝਾ ਰਿਹਾ ਹਾਂ। ਵਕੀਲ ਬਹਿਸ ਕਰ ਸਕਦਾ ਹੈ ਕਿ ਕੀ ਤੁਸੀਂ ਮਿਸਟਰ ਵਿਆਸ ਨੂੰ ਇਸ ਤਰ੍ਹਾਂ ਭਰਾਵਾਂ ਤੋਂ ਛੁਪ ਕੇ, ਇਕੋ ਵਾਰ ਘਰ ਬੁਲਾਇਆ ਕਿ ਪਹਿਲਾਂ ਵੀ ਬੁਲਾਂਦੀ ਰਹਿੰਦੀ ਸੀ? ਜਾਂ ਤੁਸੀਂ ਮਿਸਟਰ ਵਿਆਸ ਨੂੰ ਕਿੰਨੀ ਵਾਰ ਇਸ ਤਰ੍ਹਾਂ ਲੁਕ ਕੇ ਮਿਲ ਚੁਕੇ ਹੋ? ਕਿੰਨੀ ਵਾਰ ਤੇ ਕਿਹੜੇ ਲੁਕਵੇਂ ਕਾਰਨਾਂ ਕਰਕੇ? ਜਾਂ ਬਹਿਸ ਕਰੇਗਾ ਕਿ ਕੀ ਤੁਸੀਂ ਸਿਰਫ ਮਿਸਟਰ ਵਿਆਸ ਨੂੰ ਹੀ ਇਸ ਤਰ੍ਹਾਂ ਚੋਰੀ ਮਿਲਦੇ ਹੋ ਜਾਂ ਕਿ ਹੋਰ ਵੀ ਕਈ ਮੁੰਡਿਆਂ ਨਾਲ ਇਸੇ ਤਰ੍ਹਾਂ ਮਿਲਦੇ ਰਹਿੰਦੇ ਹੋ? ਉਹ ਪੁੱਛ ਸਕਦਾ ਹੈ ਕਿ ਇਹ ਤੁਹਾਡਾ ਸਿਰਫ ਸ਼ੌਕ ਹੈ ਕਿ ਮਿਸਟਰ ਵਿਆਸ ਨਾਲ ਤੁਹਾਨੂੰ ਕੋਈ ਹੋਰ ਕੰਮ ਵੀ ਹੈ? ਇਹੋ ਜਿਹਾ ਵਿਹਾਰ ਕਰਨ ਵਾਲੀਆਂ ਕੁੜੀਆਂ ਨੂੰ ਆਮ ਤੌਰ ਤੇ ਕਿਹੋ ਜਿਹਾ ਸਮਝਿਆ ਜਾਂਦਾ ਹੈ? ਅਦਾਲਤ ਵਿਚ ਜਿਹੜੇ ਵੀ ਸੁਆਲ ਕੀਤੇ ਜਾਣਗੇ, ਤੁਸੀਂ ਉਹਨਾਂ ਦੇ ਜੁਆਬ ਦੇਵੇ ਹੋਣਗੇ, ਇਹ ਤੁਹਾਨੂੰ ਜਾਣ ਲੈਣਾ ਚਾਹੀਦਾ ਹੈ।

ਉੱਤਰਾ ਸਿਰ ਝੁਕਾਈ ਚੁੱਪ ਰਹਿ ਗਈ।

''ਇੰਸਪੈਕਟਰ ਸਾਹਿਬ ਤੁਸੀਂ ਗਵਾਹ ਨੂੰ ਇੰਟੀਮਿਡੇਟ (ਡਰਾ) ਰਹੇ ਹੋ।'' ਵਿਆਸ ਨੇ ਬੜੇ ਗੁੱਸੇ ਨਾਲ ਵਿਰੋਧ ਕੀਤਾ।

ਇੰਸਪੈਕਟਰ ਅੱਖਾਂ ਵਿਚ ਗੁੱਸੇ ਪਰ ਆਵਾਜ਼ ਵਿਚ ਨਰਮੀ ਰਖ ਕੇ ਬੋਲਿਆ – ''ਵਿਆਸ ਸਾਹਬ ਮੈਂ ਗਵਾਹ ਨੂੰ ਇੰਟੀਮਿਡੇਟ ਨਹੀਂ ਕਰ ਰਿਹਾ। ਮੈਂ ਤੁਹਾਨੂੰ ਤੇ ਭੈਣ ਉੱਤਰਾ ਨੂੰ ਅਸਲੀਅਤ ਤੋਂ ਜਾਣੂ ਕਰਾ ਰਿਹਾ ਹਾਂ। ਮੇਰਾ ਖਿਆਲ ਹੈ ਕਿ ਤੁਹਾਡੇ ਦਿਲ ਵਿਚ ਉੱਤਰਾ ਭੈਣ ਲਈ ਇੱਜ਼ਤ ਹੋਵੇਗੀ। ਤੁਸੀਂ ਅਦਾਲਤ ਵਿਚ ਇਹੀ ਸਵੀਕਾਰ ਕਰੋਗੇ ਨਾ ਕਿ ਮਿਸ ਖੰਨਾ ਨੇ ਭਰਾਵਾਂ ਤੋਂ ਚੋਰੀ ਤੁਹਾਨੂੰ ਘਰ ਬੁਲਾਇਆ ਸੀ।

''ਇੰਸਪੈਕਟਰ ਸਾਹਬ, ਤੁਸੀਂ ਮੇਰੇ ਉਪਰ ਅਣਉਚਿਤ ਦਬਾਓ ਪਾ ਰਹੇ ਹੋ। ਆਈ ਮਸਟ ਗੋ ਟੂ ਦੀ ਕੋਰਟ।'' ਵਿਆਸ ਬੜੇ ਗੁੱਸੇ ਨਾਲ ਬੋਲਿਆ।

ਉੱਤਰਾ ਦੇ ਮੱਥੇ ਉਪਰ ਵਲ ਪੈ ਗਏ। ਉਹ ਅਚਾਨਕ ਉਠ ਕੇ ਖੜੀ ਹੋ ਗਈ ਅਤੇ ਵਿਆਸ ਵਲ ਮੂੰਹ ਕਰ ਕੇ ਬੋਲੀ – ''ਚੰਗਾ, ਤੁਸੀਂ ਜੋ ਕਰਨੈ, ਤੁਸੀਂ ਵੀ ਕਰ ਲਵੋ।''

ਉੱਤਰਾ ਨੇ ਭਰਾਵਾਂ ਵਲ ਇਸ਼ਾਰਾ ਕੀਤਾ – ''ਇਹਨਾਂ ਲਈ ਖ਼ਾਨਦਾਨ ਦੀ ਇੱਜ਼ਤ ਦੇ ਮੁਕਾਬਲੇ ਮੇਰਾ ਕੋਈ ਮੁੱਲ ਨਹੀਂ। ਤੁਹਾਡੀ ਸ਼ਖ਼ਸੀਅਤ ਦੇ ਸਾਹਮਣੇ ਵੀ ਮੇਰੀ ਕੋਈ ਹੋਂਦ ਨਹੀਂ। ਸਭ ਦੀ ਇੱਜ਼ਤ ਹੈ, ਕੁੜੀ ਦੀ ਕੋਈ ਇੱਜ਼ਤ ਨਹੀਂ।''

ਉੱਤਰਾ ਦੀ ਆਵਾਜ਼ ਉੱਚੀ ਹੋ ਗਈ – ''ਮੈਂ ਅਦਾਲਤ ਨਹੀਂ ਜਾਵਾਂਗੀ, ਨਹੀਂ ਜਾਵਾਂਗੀ।'' ਉੱਤਰਾ ਬੈਠਕ ਵਿਚੋਂ ਨਿਕਲ ਗਈ।

''ਭਾਵੇਂ ਸਾਈਨਾਇਡ ਖਾ ਕੇ ਹੀ ਸੌਂ ਜਾਣਾ ਪਵੇ. . .।''

# ਸ਼ਰੀਫ ਤੇ ਚੋਰ

ਦੋਸਤ ਨੂੰ ਦਿੱਲੀ ਪਹੁੰਚਣ ਬਾਰੇ ਤਾਰ ਦੇ ਦਿੱਤੀ ਸੀ ਪਰ ਬੰਬਈ ਮੇਲ ਡੇਢ ਘੰਟਾ ਦੇਰੀ ਨਾਲ ਸਟੇਸ਼ਨ ਪਹੁੰਚੀ। ਸੋਚਿਆ ਦੋਸਤ ਦੇ ਘਰ ਨਾਸ਼ਤਾ-ਪਾਣੀ ਹੋ ਚੁੱਕਾ ਹੋਵੇਗਾ, ਉਸਨੂੰ ਨਾਸ਼ਤਾ ਦੁਬਾਰਾ ਬਣਾਨਾ ਪਵੇਗਾ। ਸਮਾਨ ਵੇਟਿੰਗ ਰੂਮ ਦੇ ਬੈਰੇ ਨੂੰ ਦੇ ਦਿੱਤਾ। ਸਟੇਸ਼ਨ ਦੀ ਕੰਟੀਨ ਵਿਚ ਨਾਸ਼ਤਾ ਕਰ ਲਿਆ। ਵੇਟਿੰਗ ਰੂਮ ਵਿਚ ਵਾਪਸ ਆ ਕੇ ਬਜ਼ੁਰਗ ਬੈਰੇ ਮੀਆਂ ਨੂੰ ਇਕ ਕੁਲੀ ਬੁਲਾਣ ਲਈ ਬੇਨਤੀ ਕੀਤੀ।

ਚਲਣ ਵੇਲੇ ਸਿਗਰਟ ਸੁਲਗਾਣ ਦੀ ਇੱਛਾ ਹੋਈ। ਕੇਸ ਵਿਚ ਸਿਗਰਟ ਖ਼ਤਮ ਹੋ ਚੁੱਕੇ ਸਨ। ਸੂਟਕੇਸ ਖੋਲ੍ਹਿਆ; ਨਵਾਂ ਡੱਬਾ ਕੱਢ ਕੇ ਖੋਲ੍ਹ ਰਿਹਾ ਸਾਂ। ਵੇਟਿੰਗ ਰੂਮ ਦਾ ਦਰਵਾਜ਼ਾ ਖੁਲ੍ਹਿਆ। ਇਕ ਸ਼ਰੀਫ ਦਿਸਦਾ ਨੌਜਵਾਨ ਅੰਦਰ ਆਇਆ। ਹੱਥ ਵਿਚ ਅਖ਼ਬਾਰ ਰੂਲ ਵਾਂਗ ਲਪੇਟਿਆ ਹੋਇਆ ਸੀ।

ਯਾਦ ਆਇਆ – ਸਫਰ ਵਿਚ ਵੀ ਇਹ ਨੌਜਵਾਨ ਕੁਝ ਸਟੇਸ਼ਨਾਂ ਉਪਰ ਦਿਸਿਆ ਸੀ। ਜਦੋਂ ਗੱਡੀ ਕਿਸੇ ਸਟੇਸ਼ਨ ਉਪਰ ਰੁਕਦੀ ਤਾਂ ਮੈਂ ਬੈਠਾ ਬੈਠਾ ਬੋਰ ਹੋਣ ਕਰਕੇ ਲੱਤਾਂ ਹਿਲਾਣ ਲਈ ਪਲੇਟਫਾਰਮ ਉਪਰ ਉਤਰ ਜਾਂਦਾ। ਉਹ ਨੌਜਵਾਨ ਵੀ ਅਖ਼ਬਾਰ ਪੜ੍ਹਦਿਆਂ ਜਾਂ ਵੈਸੇ ਹੀ ਤੁਰਦਾ ਫਿਰਦਾ ਮੇਰੇ ਨੇੜਿਉਂ ਲੰਘ ਜਾਂਦਾ। ਸਾਨੂੰ ਇਕ ਦੂਜੇ ਨਾਲ ਮਤਲਬ ਨਹੀਂ ਸੀ, ਇਸੇ ਲਈ ਅੱਖਾਂ ਮਿਲਾ ਕੇ ਵੀ ਨਜ਼ਰਾਂ ਬਚਾ ਲੈਂਦੇ। ਜਿਸ ਵੇਲੇ ਕੰਟੀਨ ਵਿਚ ਨਾਸ਼ਤਾ ਕਰ ਰਿਹਾ ਸਾਂ, ਬੰਬਈ ਮੇਲ ਪੰਜਾਬ ਵਾਲੇ ਪਾਸੇ ਤੁਰ ਚੁਕੀ ਸੀ। ਅੰਦਾਜ਼ਾ ਲਗਾਇਆ, ਸ਼ਾਇਦ ਇਸਨੇ ਇਥੋਂ ਗੱਡੀ ਬਦਲਣੀ ਹੈ। ਵੇਟਿੰਗ ਰੂਮ ਵਿਚ ਬਹਿ ਕੇ ਉਡੀਕ ਕਰੇਗਾ।

ਨੌਜਵਾਨ ਵੇਟਿੰਗ ਰੂਮ ਵਿਚ ਆਂਦਿਆਂ ਮੇਰੇ ਵਲ ਹੀ ਵੇਖ ਰਿਹਾ ਸੀ। ਅੱਖਾਂ ਮਿਲ ਗਈਆਂ। ਉਸਨੇ ਨੇੜੇ ਆ ਕੇ ਕੁਝ ਝਿਜਕ ਨਾਲ ਅੰਗਰੇਜ਼ੀ ਵਿਚ ਮੈਨੂੰ ਸੰਬੋਧਨ ਕੀਤਾ – ''ਜੇ ਤੁਸੀਂ ਇਕ ਮਿੰਟ ਬੈਠੋ ਤਾਂ ਕੋਈ ਗੱਲ ਕਰਨੀ ਚਾਹੁੰਦਾ ਹਾਂ।''

ਨੌਜਵਾਨ ਦੀ ਆਵਾਜ਼ ਤੇ ਅਦਾਇਗੀ ਵਿਚ ਸੰਕੋਚ ਅਤੇ ਅਨਿਸਚੇ ਲਗਿਆ। ਅਚਾਨਕ ਕਲਪਨਾ ਕੀਤੀ - ਹੂੰ - ਉਹੀ ਗੱਲ ਹੋਵੇਗੀ; ਗੱਡੀ ਤੋਂ ਉਤਰ ਕੇ ਫਾਟਕ ਤੇ ਗਿਆ। ਟਿਕਟ ਦੇਣ ਲਈ ਜੇਬ ਵਿਚ ਹੱਥ ਪਾਇਆ। ਟਿਕਟ ਬਟੂਏ ਵਿਚ ਰਖਿਆ ਸੀ – ਪਰ ਬਟੂਆ ਹੀ ਗਾਇਬ। ਸ਼ਰਮ ਦਾ ਮਾਰਿਆ ਕੁਝ ਨਹੀਂ ਕਹਿ ਸਕਦਾ। ਮੇਰਾ ਪਤਾ ਲਿਖ ਲਵੋ. . .। ਇਕ ਸ਼ਰੀਫ ਆਦਮੀ ਹੋਣ ਦੇ ਨਾਤੇ ਜਿਹੜੀ ਮਦਦ ਤੁਸੀਂ ਕਰੋਗੇ, ਉਸ ਕਰਜ਼ੇ ਨੂੰ ਵਾਪਸ ਦੇਣਾ ਆਪਣਾ ਫਰਜ਼ ਸਮਝਾਂਗਾ. . .ਆਦਿ, ਆਦਿ। ਸ਼ਰਾਫਤ ਅਤੇ ਪਰਦੇ ਹੇਠ ਲੁਟਣ ਵਾਲੇ ਧੋਖੇਬਾਜ਼ ਸ਼ਰੀਫ ਲੋਕਾਂ ਦੀ ਪੂਰੀ ਤਸਵੀਰ ਕਲਪਨਾ ਵਿਚੋਂ ਲੰਘ ਗਈ। ਐਸੇ ਆਦਮੀ ਸ਼ਰੀਫ ਲੋਕਾਂ ਦਾ ਇਹ ਫਰਜ਼ ਸਮਝਦੇ ਹਨ ਕਿ ਸ਼ਰੀਫ ਸ਼੍ਰੇਣੀ ਦੀ ਇੱਜ਼ਤ ਦੀ ਰਾਖੀ ਲਈ ਸਾਡੇ ਜਿਹੇ ਲੋਕਾਂ ਨੂੰ ਠੱਗੀ ਦਾ ਸ਼ਿਕਾਰ ਬਣਨਾ ਚਾਹੀਦਾ ਹੈ।

ਦਿਲ ਵਿਚ ਜਾਗੀ ਇਸ ਕਲਪਨਾ ਨੂੰ ਦਬਾ ਕੇ ਸ਼ਰੀਫ ਲੋਕਾਂ ਵਾਲਾ ਵਿਹਾਰ ਕਰਨ ਲਈ ਸਿਗਰਟ ਦਾ ਨਵਾਂ ਖੋਲ੍ਹਿਆ ਡੱਬਾ ਨੌਜਵਾਨ ਵਲ ਵਧਾ ਕੇ ਜਵਾਬ ਦਿੱਤਾ – "ਪੀਂਦੇ ਹੋ!. . .ਲਵੋ।"

ਨੌਜੁਆਨ ਨੇ ਨਿਮਰਤਾ ਨਾਲ ਧੰਨਵਾਦ ਕਰਕੇ ਸਿਗਰਟ ਲੈ ਲਿਆ। ਕੁਰਸੀ ਬਿਲਕੁਲ ਨੇੜੇ ਖਿਚ ਕੇ ਮੇਰੇ ਸਿਗਰਟ ਸੁਲਗਾਣ ਦੀ ਉਡੀਕ ਵਿਚ ਹੱਥ ਵਿਚ ਫੜੀ ਅਖਬਾਰ ਨੂੰ ਰੋਲ ਵਾਂਗ ਲਪੇਟਦਿਆਂ ਉਸਨੇ ਕਿਹਾ – "ਤੁਸੀਂ ਬੈਠੋ, ਮੈਂ ਇਕ ਹੀ ਗੱਲ ਪੁੱਛਣੀ ਹੈ।"

ਨੌਜੁਆਨ ਦੇ ਵਿਹਾਰ ਨਾਲ ਕੁਝ ਹੈਰਾਨੀ ਹੋਈ। ਇਕ ਸਿਗਰਟ ਆਪਣੇ ਬੁਲ੍ਹਾਂ ਵਿਚ ਰਖਿਆ। ਮਾਚਸ ਬਾਲ ਕੇ ਪਹਿਲਾਂ ਨੌਜਵਾਨ ਵਲ ਵਧਾ ਕੇ ਪੁੱਛਿਆ - "ਹੁਕਮ ਕਰੋ।" ਉਸਨੇ ਸਿਗਰਟ ਸੁਲਗਾ ਲਈ ਅਤੇ ਮੈਨੂੰ ਬੈਠਣ ਦੀ ਬੇਨਤੀ ਦੁਹਰਾਈ। ਹੁਣ ਸ਼ਕ ਹੋਇਆ, ਸ਼ਾਇਦ ਗੁਪਤਚਰ ਪੁਲਸ ਦਾ ਆਦਮੀ ਹੈ ਪਰ ਮੇਰੇ ਨਾਲ ਕੀ ਵਾਸਤਾ। ਬੈਠ ਕੇ ਮੈਂ ਫਿਰ ਪੁੱਛਿਆ – 'ਬੋਲੋ।'

ਨੌਜਵਾਨ ਮੇਰੇ ਨਾਲ ਅੱਖਾਂ ਮਿਲਾ ਕੇ ਅੰਗਰੇਜ਼ੀ ਵਿਚ ਬੋਲਿਆ ਅਤੇ ਉਸਨੇ ਭਰੋਸਾ ਦਿਵਾਇਆ – "ਮੇਰੀ ਗੱਲ ਤੋਂ ਪਰੇਸ਼ਾਨ ਨਾ ਹੋਵੋ। ਵਿਸ਼ਵਾਸ ਰਖੋ – ਮੇਰੇ ਤੋਂ ਤੁਹਾਨੂੰ ਕਿਸੇ ਕਿਸਮ ਦਾ ਨੁਕਸਾਨ ਜਾਂ ਦੁੱਖ ਨਹੀਂ ਹੋਵੇਗਾ।" ਅਤੇ ਫਿਰ ਕੁਝ ਝਿਜਕ ਨਾਲ ਬੋਲਿਆ – "ਇਹ ਦੱਸ ਦਿਉ, ਤੁਹਾਡੇ ਕੋਲ ਹਜ਼ਾਰ-ਹਜ਼ਾਰ ਦੇ ਚਾਲ੍ਹੀ ਨੋਟ ਹਨ?"

ਸਰੀਰ ਵਿਚ ਬਿਜਲੀ ਜੇਹੀ ਦੌੜ ਗਈ। ਪਹਿਲਾਂ ਸ਼ਕ ਹੋਇਆ ਕਿ ਹੁਣ ਪਿਸਤੌਲ ਨਿਕਾਲੇਗਾ। ਪਿਸਤੌਲ ਨਹੀਂ ਦਿਸਿਆ। ਦਿਲ ਵਿਚੋਂ ਦੂਜਾ ਸ਼ਕ ਨਿਕਲਿਆ . . . ਛੋਹ ਕੇ ਵੇਖਾਂ ਨੋਟ ਸੁਰਖਿਅਤ ਹਨ ਕਿ ਨਹੀਂ, ਪਰ ਸਾਵਧਾਨੀ ਦੇ ਤੌਰ ਤੇ ਇਸ ਤਰ੍ਹਾਂ ਵੀ ਨਾ ਕੀਤਾ।

ਵੇਟਿੰਗ ਰੂਮ ਵਿਚ ਅਸੀਂ ਦੋਵੇਂ ਸਾਂ। ਮੈਨੂੰ ਇਕੱਲਾ ਵੇਖ ਕੇ ਹੀ ਉਹ ਆਇਆ ਸੀ। ਬਜ਼ੁਰਗ ਬੈਰਾ ਸ਼ਰੀਫ ਲੋਕਾਂ ਦੇ ਨੇਮਾਂ ਤੋਂ ਜਾਣੂ ਸੀ। ਦੋ ਸ਼ਰੀਫ ਬੰਦਿਆਂ ਨੂੰ ਨੇੜੇ ਬਹਿ ਕੇ ਆਪਣੀ ਗੱਲ ਕਰਦਿਆਂ ਵੇਖ ਕੇ ਉਹ ਉਹਲੇ ਹੋ ਗਿਆ। ਆਪਣੀ ਘਬਰਾਹਟ ਲੁਕਾਣ ਲਈ ਸਿਗਰਟ ਦੇ ਧੂੰਏਂ ਤੋਂ ਅੱਖਾਂ ਸੜਨ ਦਾ ਬਹਾਨਾ ਕਰਕੇ, ਪਲਕਾਂ ਸੁੰਗੜਾ ਕੇ ਮੈਂ ਪ੍ਰਸ਼ਨ ਨਾਲ ਹੀ ਉਤਰ ਦਿੱਤਾ – "ਕੀ?. . .ਮੈਂ ਸਮਝਿਆ ਨਹੀਂ ਕਿਹੜੇ ਨੋਟ?"

ਨੌਜਵਾਨ ਨੇ ਗੰਭੀਰਤਾ ਨਾਲ ਸਮਝਾਇਆ – "ਜੇ ਤੁਹਾਡੇ ਕੋਲ ਚਾਲ੍ਹੀ ਹਜ਼ਾਰ ਰੁਪਿਆ ਹੈ ਅਤੇ ਤੁਸੀਂ ਡਰ ਕਾਰਣ ਨਹੀਂ ਕਹਿ ਦਿਉਗੇ ਤਾਂ ਇਕ ਆਦਮੀ ਦੀ ਜਾਨ ਅਜਾਈਂ ਚਲੀ ਜਾਵੇਗੀ।"

ਨੌਜਵਾਨ ਦੀ ਗੱਲ ਨਾਲ ਹੌਸਲੇ ਦੀ ਥਾਂ ਘਬਰਾਹਟ ਹੀ ਵਧੀ। ਉਤਰ ਦਿੱਤਾ – "ਕਿਸਦੀ ਜਾਨ? ਕਿਹੜਾ ਚਾਲ੍ਹੀ ਹਜ਼ਾਰ? ਤੁਹਾਡਾ ਮਤਲਬ ਕੀ ਹੈ?"

ਮੇਰੀ ਘਬਰਾਹਟ ਨੌਜਵਾਨ ਤੋਂ ਲੁਕੀ ਨਾ ਰਹੀ। ਨੌਜਵਾਨ ਨੇ ਆਪਣੀ ਕੁਰਸੀ ਮੇਰੇ ਵਲ ਸਰਕਾ ਲਈ ਅਤੇ ਸਿਗਰਟ ਦਾ ਕਸ਼ ਖਿੱਚ ਕੇ ਬੋਲਿਆ – "ਤੁਸੀਂ ਘਬਰਾਵੋ ਨਾ, ਸਾਰਾ ਕੁਝ ਦੱਸ ਦਿਉ। ਜੇ ਤੁਹਾਡੇ ਕੋਲ ਰੁਪਏ ਹਨ ਤਾਂ ਵੀ ਹੁਣ ਤੁਹਾਨੂੰ ਕੋਈ ਖ਼ਤਰਾ ਨਹੀਂ। ਮੈਂ ਸਿਰਫ ਜਾਣਨਾ ਚਾਹੁੰਦਾ ਹਾਂ ਕਿ ਇਸ ਮਾਮਲੇ ਵਿਚ ਮੈਨੂੰ ਧੋਖਾ ਤਾਂ ਨਹੀਂ ਦਿੱਤਾ ਗਿਆ? ਬੰਬਈ ਤੋਂ ਆਂਦਿਆਂ ਤੁਹਾਨੂੰ ਮਨਮਾੜ ਵਿਚ ਤਿੰਨ ਸੌ ਰੁਪਏ ਦਾ ਵੇਚਿਆ ਗਿਆ। ਉਸਤੋਂ ਬਾਅਦ ਮੈਂ ਤੁਹਾਨੂੰ ਇਟਾਰਸੀ ਸਟੇਸ਼ਨ ਤੇ ਦੋ ਸੌ ਰੁਪਏ ਵਿਚ ਖਰੀਦਿਆ। ਮੈਂ ਸਿਰਫ ਇਹ ਜਾਣਨਾ ਚਾਹੁੰਦਾ ਹਾਂ ਕਿ ਸਾਨੂੰ ਧੋਖਾ ਤਾ ਨਹੀਂ ਦਿੱਤਾ ਗਿਆ?" ਨੌਜਵਾਨ

ਸਿਗਰਟ ਦੇ ਕਸ਼ ਖਿਚਦਾ ਉਤਰ ਦੀ ਉਡੀਕ ਵਿਚ ਮੇਰੇ ਵਲ ਵੇਖਦਾ ਰਿਹਾ।

ਉਸਦੇ ਹੱਥ ਵਿਚ ਪਿਸਤੌਲ ਜਾਂ ਚਾਕੂ ਨਾ ਵੇਖ ਕੇ ਕੁਰਸੀ ਉਪਰ ਪਾਸਾ ਮੋੜਦਿਆਂ ਮੈਂ ਆਪਣੇ ਪੈਸੇ ਸੁਰਖਿਅਤ ਵੇਖ ਕੇ ਥੋੜ੍ਹੇ ਗੁੱਸੇ ਨਾਲ ਜਵਾਬ ਦਿੱਤਾ – ''ਮੇਰੇ ਕੋਲ ਕੋਈ ਰੁਪਿਆ ਸ਼ੁਪਿਆ ਨਹੀਂ। ਤੂੰ ਬੜਾ ਅਜੀਬ ਬੰਦਾ ਹੈਂ। ਮੈਨੂੰ ਵੇਚਣ ਤੇ ਖਰੀਦਣ ਤੋਂ ਮਤਲਬ?. . .ਤੁਸੀਂ ਡਕੈਤੀ ਤੇ ਕਤਲ ਕਰਦੇ ਹੋ ਅਤੇ ਧੋਖੇ ਦੀ ਸ਼ਿਕਾਇਤ ਵੀ ਕਰਦੇ ਹੋ। ਤੁਹਾਡੇ ਵਰਗੇ ਬੰਦੇ ਨੂੰ ਤਾਂ ਪੁਲਸ ਦੇ ਹਵਾਲੇ ਕੀਤਾ ਜਾਣਾ ਚਾਹੀਦਾ ਹੈ।''

ਨੌਜਵਾਨ ਨੇ ਸਿਗਰਟ ਨੂੰ ਵੰਗਾਰਦੀ ਉਂਗਲ ਵਾਂਗ ਉਪਰ ਚੁਕ ਕੇ ਮੈਨੂੰ ਟੋਕਿਆ – ''ਪੁਲਸ ਨੂੰ ਮੇਰੀ ਸ਼ਿਕਾਇਤ ਕਰਨ ਦਾ ਕੋਈ ਫਾਇਦਾ ਨਹੀਂ. . .ਉਸਦਾ ਪ੍ਰਬੰਧ ਅਸੀਂ ਪਹਿਲਾਂ ਹੀ ਕਰਕੇ ਰਖਦੇ ਹਾਂ। ਤੁਹਾਨੂੰ ਬੇਕਾਰ ਤਕਲੀਫ ਹੀ ਹੋਵੇਗੀ। ਤੁਹਾਡੀ ਜੇਬ ਕਟੀ ਤਾਂ ਨਹੀਂ। ਸ਼ਿਕਾਇਤ ਕਿਸ ਗੱਲ ਦੀ ਕਰੋਗੇ? ਧੋਖਾ ਤਾਂ ਮੇਰੇ ਨਾਲ ਹੋਇਆ ਹੈ, ਪਰ ਮੈਂ ਆਪਣੇ ਨਾਲ ਹੋਏ ਧੋਖੇ ਲਈ ਪੁਲਸ ਦੇ ਸਾਹਮਣੇ ਲਿਲਕੜੀਆਂ ਨਹੀਂ ਕੱਢਾਂਗਾ। ਐਸੇ ਧੋਖੇ ਅਤੇ ਬੇਇਨਸਾਫੀ ਦੀ ਸਜ਼ਾ ਦੇਣਾ ਪੁਲਸ ਦੇ ਹੱਕ ਤੇ ਸਮਰਥਾ ਵਿਚ ਨਹੀਂ ਆਉਂਦਾ। ਪੁਲਸ ਸਾਡੇ ਪ੍ਰਬੰਧ ਨੂੰ ਨਹੀਂ ਮੰਨਦੀ। ਐਸੀਆਂ ਬੇਇਨਸਾਫੀਆਂ ਦੀ ਸਜ਼ਾ ਅਸੀਂ ਆਪ ਦਿਆਂਗੇ ਪਰ ਹੁਣ ਤੁਸੀਂ ਡਰ ਨਾ ਹੋਣ ਤੇ ਵੀ ਆਪਣੇ ਕੋਲ ਰੁਪਿਆ ਹੋਣ ਤੋ ਮਨ੍ਹਾ ਕਰੋਗੇ ਤਾਂ ਨਤੀਜੇ ਵਜੋਂ ਬੇਇਨਸਾਫੀ ਹੋ ਜਾਵੇਗੀ।''

ਐਸੇ ਹਿੰਮਤੀ ਤੇ ਸਾਫ ਸਪਸ਼ਟ ਬੰਦੇ ਤੋਂ ਵਿਸ਼ਵਾਸ ਤੇ ਹਿੰਮਤ ਲੈ ਕੇ ਵੀ ਮੈਂ ਆਪਣੇ ਕੋਲ ਰੁਪਿਆ ਹੋਣਾ ਨਾ ਮੰਨਿਆ। ਸਗੋਂ ਉਲਟਾ ਉਸਨੂੰ ਪੁੱਛਿਆ – ''ਇਹ ਸਾਰਾ ਚੱਕਰ ਕੀ ਹੈ?. . .ਮੈਨੂੰ ਕੁਝ ਸਮਝ ਨਹੀਂ ਆ ਰਿਹਾ। ਮੇਰੇ ਕੋਲ ਰੁਪਿਆ ਹੋਣ ਨਾਲ ਤੁਹਾਡਾ ਮਤਲਬ?. . .ਮੇਰੇ ਕੋਲ ਰੁਪਏ ਨਾ ਹੋਣ ਤਾਂ ਕਿਸੇ ਦੀ ਜਾਨ ਕਿਉਂ ਜਾਏਗੀ?''

ਨੌਜਵਾਨ ਮੈਨੂੰ ਭਰੋਸਾ ਦਿਵਾਣ ਲਈ ਹੱਥ ਚੁਕ ਕੇ ਬੋਲਿਆ – ''ਤੁਸੀਂ ਕਲ੍ਹ ਇਕ ਵਜੇ ਬੈਂਕ ਤੋਂ ਹਜ਼ਾਰ ਹਜ਼ਾਰ ਦੇ ਚਾਲ੍ਹੀ ਨੋਟ ਲਏ ਸਨ। . .ਤੁਸੀਂ ਬੈਂਕ ਤੋਂ ਸਿੱਧੇ ਸਟੇਸ਼ਨ ਆਏ ਸੀ। ਨੋਟ ਲੈ ਕੇ ਤੁਸੀਂ ਆਪਣੇ ਕੋਟ ਦੀ ਅੰਦਰਲੀ ਜੇਬ੍ਹ ਵਿਚ ਰਖੇ ਸਨ। ਟਿਕਟ ਤੁਸੀਂ ਆਪ ਨਹੀਂ ਖ਼ਰੀਦੀ। ਤੁਹਾਡੇ ਨੌਕਰ ਜਾਂ ਮੁਨਸ਼ੀ ਨੇ ਖ਼ਰੀਦ ਕੇ ਦਿੱਤੀ ਸੀ। ਇਹ ਠੀਕ ਹੈ?'' ਆਪਣੇ ਬਾਰੇ ਐਨੀਆਂ ਸੱਚੀਆਂ ਗੱਲਾਂ ਸੁਣ ਕੇ ਘਬਰਾਹਟ ਵੀ ਵਧੀ ਅਤੇ ਹੈਰਾਨ ਹੋ ਕੇ ਦੁਹਾਈ ਦਿੱਤੀ – ''ਪਤਾ ਨਹੀਂ ਤੂੰ ਕਿਸ ਦੀ ਗੱਲ ਕਰ ਰਿਹਾ ਹੈਂ?. . ਕਿਸਦਾ ਰੁਪਿਆ? ਮੈਨੂੰ ਬੇਕਾਰ ਕਿਉਂ ਘੜੀਸ ਰਹੇ ਹੋ?''

ਮੇਰੇ ਮਤਲਬ ਨਾਲ ਨੌਜਵਾਨ ਦੀ ਚਿੰਤਾ ਹੋਰ ਵਧ ਗਈ। ਉਸਨੇ ਮੈਨੂੰ ਫਿਰ ਸਮਝਾਣਾ ਚਾਹਿਆ – ''ਜਿਸ ਬੰਦੇ ਨੇ ਬੈਂਕ ਤੋਂ ਤੁਹਾਡਾ ਪਿੱਛਾ ਕੀਤਾ ਸੀ, ਉਹ ਮਨਮਾੜ ਸਟੇਸ਼ਨ ਤਕ ਤੁਹਾਡੇ ਪਿੱਛੇ ਆਇਆ ਸੀ। ਉਥੇ ਉਹਦੇ ਇਲਾਕੇ ਦੀ ਹੱਦ ਖ਼ਤਮ ਹੋ ਗਈ। ਉਸਦਾ ਕਹਿਣਾ ਹੈ ਕਿ ਬੰਬਈ ਤੋਂ ਗੱਡੀ ਚਲਣ ਤਕ ਰੁਪਏ ਤੁਹਾਡੇ ਕੋਟ ਦੀ ਅੰਦਰਲੀ ਜੇਬ੍ਹ ਵਿਚ ਜ਼ਰੂਰ ਸਨ। ਉਸ ਤੋਂ ਬਾਅਦ ਤੁਸੀਂ ਭਾਵੇਂ ਕਿਧਰੇ ਵੀ ਰਖ ਲਏ ਹੋਣ। ਮਨਮਾੜ ਵਿਚ ਉਸਨੇ ਤਿੰਨ ਸੌ ਰੁਪਏ ਲੈ ਕੇ ਤੁਹਾਨੂੰ ਦੂਸਰੇ ਬੰਦੇ ਕੋਲ ਵੇਚ ਦਿੱਤਾ। ਇਹ ਦੂਜਾ ਬੰਦਾ ਇਟਾਰਸੀ ਤਕ ਤੁਹਾਡੇ ਰੁਪਏ ਰਖਣ ਦੀ ਥਾਂ ਭਾਂਪਣ ਦੀ ਕੋਸ਼ਿਸ਼ ਕਰਦਾ ਰਿਹਾ। ਇਟਾਰਸੀ ਤਕ ਅਸਫਲ ਰਹਿ ਕੇ ਉਸਨੇ ਮੇਰੇ ਨਾਲ ਗੱਲ ਕੀਤੀ ਅਤੇ ਇਕ ਸੌ ਰੁਪਏ ਦਾ ਨੁਕਸਾਨ ਕਰਕੇ ਉਸਨੇ ਤੁਹਾਨੂੰ ਦੋ ਸੌ ਰੁਪਏ ਵਿਚ ਮੇਰੇ ਕੋਲ ਵੇਚ ਦਿੱਤਾ। ਮੈਂ ਸਾਰੀਆਂ ਕੋਸ਼ਿਸ਼ਾਂ ਕਰਕੇ ਹਾਰ ਗਿਆ ਹਾਂ ਪਰ ਪਤਾ ਨਹੀਂ ਲਗਾ ਸਕਿਆ ਕਿ ਜੇ ਤੁਹਾਡੇ ਕੋਲ

ਰੁਪਿਆ ਹੈ ਤਾਂ ਤੁਸੀਂ ਕਿਥੇ ਰਖਿਆ ਹੈ? ਤੁਹਾਡੇ ਕੋਟ ਦੀ ਜੇਬ ਵਿਚ ਸਿਰਫ ਇਕ ਨੋਟ ਇਕ ਸੌ ਰੁਪਏ ਦਾ ਅਤੇ ਦਸ-ਦਸ ਦੇ ਦੋ-ਤਿੰਨ ਨੋਟ ਹਨ। ਤੁਹਾਡੇ ਕੋਟ ਤੇ ਪੈਂਟ ਵਿਚ ਚਾਰ-ਚਾਰ ਜੇਬ੍ਹਾਂ ਨਹੀਂ ਹਨ। ਤੁਸੀਂ ਮਾਰਵਾੜੀਆਂ ਵਾਂਗ ਕਮੀਜ਼ ਦੇ ਹੇਠਾਂ ਜੇਬ੍ਹ ਵਾਲੀ ਬਨੈਣ ਵੀ ਨਹੀਂ ਪਾਂਦੇ। ਤੁਹਾਡੇ ਲੱਕ ਦੁਆਲੇ ਤੜਾਗੀ ਵੀ ਨਹੀਂ ਹੈ। ਤੁਸੀਂ ਰੁਪਏ ਬੂਟਾਂ ਵਿਚ ਵੀ ਨਹੀਂ ਰੱਖੇ; ਨਹੀਂ ਤਾਂ ਤੁਸੀਂ ਰਾਤੀਂ ਸੌਣ ਵੇਲੇ ਬੂਟ ਲਾਹ ਕੇ ਹੇਠਾਂ ਨਾ ਰਹਿਣ ਦਿੰਦੇ। ਜੇ ਰੁਪਏ ਸੂਟਕੇਸ ਜਾਂ ਬੈਗ ਵਿਚ ਹੁੰਦੇ ਤਾਂ ਤੁਸੀਂ ਨਿਸਚਿੰਤ ਹੋ ਕੇ ਟਹਿਲਣ ਲਈ ਪਲੇਟਫਾਰਮ ਉਪਰ ਵੀ ਨਾ ਉਤਰਦੇ ਅਤੇ ਨਾ ਹੀ ਨਾਸ਼ਤਾ ਕਰਨ ਵੇਲੇ ਸਮਾਨ ਲਾਪਰਵਾਹੀ ਨਾਲ ਛੱਡ ਜਾਂਦੇ। ਮੈਂ ਇਹ ਵੀ ਨਹੀਂ ਪੁਛਣਾ ਚਾਹੁੰਦਾ ਕਿ ਤੁਸੀਂ ਰੁਪਿਆ ਕਿਥੇ ਰਖਿਆ ਹੈ? ਇਹ ਮੈਂ ਆਪ ਜਾਣਨ ਦੀ ਕੋਸ਼ਿਸ਼ ਕਰਾਂਗਾ। ਮੈਂ ਸਿਰਫ ਇਹ ਜਾਣਨਾ ਚਾਹੁੰਦਾ ਹਾਂ ਸਾਨੂੰ ਧੋਖਾ ਤਾਂ ਨਹੀਂ ਦਿੱਤਾ ਗਿਆ। ਆਪਣੀ ਅਸਫਲਤਾ ਲਈ ਮੈਂ ਦੋ ਸੌ ਰੁਪਏ ਦਾ ਨੁਕਸਾਨ ਬਰਦਾਸ਼ਤ ਕਰ ਲਵਾਂਗਾ। ਜੇ ਦੋ ਸੌ ਵਿਚ ਚਾਲ੍ਹੀ ਹਜ਼ਾਰ ਦਾ ਦਾਅ ਲਗਾਇਆ ਜਾ ਸਕਦਾ ਹੈ ਤਾਂ ਐਸੇ ਦਾਅ ਵਿਚ ਦੋ ਸੌ ਦੇ ਨੁਕਸਾਨ ਦਾ ਦੁੱਖ ਨਹੀਂ ਹੋਣਾ ਚਾਹੀਦਾ। ਪਰ ਦਾਅ ਦਾਅ ਹੈ ਅਤੇ ਧੋਖਾ ਧੋਖਾ ਹੈ। ਸਾਡੇ ਲੋਕਾਂ ਵਿਚ ਜੇ ਧੋਖਾ ਹੋਣ ਲੱਗੇ ਤਾਂ ਇਕ ਦਿਨ ਵੀ ਕੰਮ ਨਹੀਂ ਚਲ ਸਕਦਾ। ਪਹਿਲਾਂ ਤੋਂ ਤੁਹਾਡਾ ਪਿੱਛਾ ਕਰਨ ਵਾਲੇ ਬੰਦੇ ਨੂੰ ਤੁਹਾਡੀ ਕੀਮਤ ਦਿਤੇ ਬਿਨਾਂ ਮੇਰਾ ਤੁਹਾਡੇ ਵਲ ਵੇਖਣਾ ਵੀ ਅਣਉਚਿਤ ਹੁੰਦਾ। ਗੱਲ ਇਹ ਹੈ ਕਿ ਬੰਬਈ ਤੋਂ ਤੁਹਾਡਾ ਪਿੱਛਾ ਕਰਨ ਵਾਲੇ ਬੰਦੇ ਉਪਰ ਪਹਿਲਾਂ ਵੀ ਧੋਖਾ ਦੇਣ ਦਾ ਸ਼ਕ ਹੋਇਆ ਸੀ। ਜੇ ਉਸਨੇ ਇਸ ਵਾਰ ਸਚਮੁੱਚ ਧੋਖਾ ਦਿੱਤਾ ਹੈ ਤਾਂ ਉਸਨੂੰ ਸਜ਼ਾ ਜ਼ਰੂਰ ਮਿਲਣੀ ਚਾਹੀਦੀ ਹੈ। ਇਸ ਵੇਲੇ ਮੈਂ ਗਿਰੋਹ ਦਾ ਨਾਇਕ ਹਾਂ। ਧੋਖਾ ਦੇਣ ਵਾਲੇ ਨੂੰ ਸਜ਼ਾ ਦੇਣਾ ਮੇਰਾ ਫਰਜ਼ ਹੈ। ਫੈਸਲਾ ਤੁਹਾਡੇ ਸੱਚ ਬੋਲਣ ਤੇ ਨਿਰਭਰ ਕਰਦਾ ਹੈ।'' ਜਵਾਬ ਦੀ ਉਡੀਕ ਵਿਚ ਉਹ ਮੇਰੇ ਵਲ ਘੂਰਦਾ ਰਿਹਾ।

ਮੈਨੂੰ ਝਿਜਕਦਿਆਂ ਵੇਖ ਕੇ ਉਸਨੇ ਬੇਨਤੀ ਕੀਤੀ – ''ਵਿਸ਼ਵਾਸ ਕਰੋ, ਹੁਣ ਤੁਹਾਨੂੰ ਨੁਕਸਾਨ ਦਾ ਕੋਈ ਡਰ ਨਹੀਂ ਪਰ ਬੇਦੋਸ਼ੇ ਦਾ ਖ਼ੂਨ ਹੋਣਾ ਵੀ ਠੀਕ ਨਹੀਂ ਅਤੇ ਦੋਸ਼ੀ ਨੂੰ ਸਜ਼ਾ ਨਾ ਮਿਲਣ ਨਾਲ ਵੀ ਪ੍ਰਬੰਧ ਠੀਕ ਨਹੀਂ ਰਹਿੰਦਾ।''

ਇੱਜ਼ਤਦਾਰ ਜੱਜ ਵਰਗੇ ਇਹ ਬੋਲ ਇਕ ਅਪਰਾਧੀ ਦੇ ਮੂੰਹੋਂ ਸੁਣ ਕੇ ਮੈਨੂੰ ਗੁੱਸਾ ਆ ਗਿਆ – ''ਤੁਸੀਂ ਆਪ ਪਾਪ ਵਿਚ ਡੁੱਬੇ ਹੋ!'' ਮੈਂ ਜਵਾਬ ਦਿੱਤਾ – ''ਤੁਹਾਡੇ ਤੋਂ ਵੱਡਾ ਪਾਪੀ ਕੌਣ ਹੈ। ਤੁਸੀਂ ਦੂਜਿਆਂ ਨੂੰ ਸਜ਼ਾ ਦਿਉਗੇ? ਜੇ ਤੁਸੀਂ ਮੇਰੀ ਜੇਬ ਕਟ ਲੈਂਦੇ ਤਾਂ ਕੀ ਇਹ ਬੇਦੋਸ਼ੇ ਦਾ ਖ਼ੂਨ ਨਾ ਹੁੰਦਾ? ਮੈਂ ਤੁਹਾਡਾ ਕੀ ਕਸੂਰ ਕੀਤਾ ਹੈ? ਬੋਲੋ।'' ਮੈਂ ਗੁੱਸੇ ਨਾਲ ਉਸਨੂੰ ਵੰਗਾਰਿਆ।

''. . .ਇਹ ਤੁਸੀਂ ਦੂਸਰੀ ਗੱਲ ਕਹਿ ਰਹੇ ਹੋ।'' ਸ਼ਾਂਤੀ ਨਾਲ ਉਹਨੇ ਜਵਾਬ ਦਿੱਤਾ। ਉਸਦੀ ਸਿਗਰਟ ਖ਼ਤਮ ਹੋ ਗਈ ਸੀ। ਸਿਗਰਟ ਉਹਨੇ ਫਰਸ਼ ਤੇ ਸੁਟ ਕੇ, ਆਪਣੇ ਸੈਂਡਲ ਨਾਲ ਮਸਲ ਦਿੱਤੀ। ਜੇਬ ਵਿਚੋਂ ਕੈਪਸਟਨ ਸਿਗਰਟ ਦੀ ਡੱਬੀ ਕੱਢੀ। ਡੱਬੀ ਮੇਰੇ ਵਲ ਵਧਾਈ ਤੇ ਇਕ ਸਿਗਰਟ ਬੁਲ੍ਹਾਂ ਵਿਚ ਦਬਾ ਕੇ, ਭਰਵੱਟੇ ਉਤਾਂਹ ਚੁਕ ਕੇ ਬੋਲਿਆ – ''ਤੁਸੀਂ ਇਹ ਬੜੀ ਸੰਜੀਦਾ ਗੱਲ ਕਹਿ ਰਹੇ ਹੋ। ਜੇ ਇਸ ਤਰ੍ਹਾਂ ਸੋਚੀਏ ਤਾਂ ਸਾਰੀਆਂ ਗੱਲਾਂ ਅਪਰਾਧ ਮੰਨੀਆਂ ਜਾਣਗੀਆਂ। ਆਦਮੀ ਜੀਉਂਦਾ ਹੀ ਨਹੀਂ ਰਹਿ ਸਕੇਗਾ। ਅਪਰਾਧ ਤਾਂ ਆਪੋ-ਆਪਣੇ ਸਮਾਜ ਵਿਚ ਮੰਨ ਲਏ ਗਏ ਤਰੀਕੇ ਅਤੇ ਨੇਮਾਂ ਦੇ ਅਨੁਸਾਰ ਹੀ ਸਮਝਿਆ ਜਾਂਦਾ ਹੈ। ਬੁਰਾ ਨਾ ਮਨਾਉਣਾ। ਚੰਗਾ ਤੁਸੀਂ ਦੱਸੋ, ਇਹ ਚਾਲੀ ਹਜ਼ਾਰ ਤੁਸੀਂ

ਇਮਾਨਦਾਰੀ ਨਾਲ ਕਮਾਇਆ ਹੈ? ਇਹ ਤੁਹਾਡੀ ਮਿਹਨਤ ਦੀ ਕਮਾਈ ਹੈ ਜਾਂ ਕਿ ਚਲਾਕੀ ਦੀ?. . .ਬੋਲੋ?''

ਪਤਾ ਨਹੀਂ ਉਸਦੀ ਕੌੜੀ ਗੱਲ ਦਾ ਜਵਾਬ ਦੇਣ ਦੀ ਇੱਛਾ ਸਮਝੋ ਜਾਂ ਉਸਦੇ ਪੂਰੇ ਵਿਸ਼ਵਾਸ ਨਾਲ ਗੱਲ ਕਰਨ ਦੇ ਤਰੀਕੇ ਕਾਰਣ ਜਵਾਬ ਦਿੱਤਾ – ''ਇਹ ਰੁਪਿਆ ਮੇਰਾ ਨਹੀਂ। ਮੈਂ ਤਾਂ ਫਰਮ ਵਿਚ ਨੌਕਰ ਹਾਂ। ਰੁਪਿਆ ਫਰਮ ਦਾ ਹੈ। ਮੈਨੂੰ ਤਾਂ ਆਪਣੇ ਕੰਮ ਦੀ ਤਨਖ਼ਾਹ ਮਿਲਦੀ ਹੈ।''

''ਉਹ! ਇਹ ਗੱਲ ਹੈ।'' ਸਿਗਰਟ ਤੋਂ ਰਾਖ ਝਾੜ ਕੇ ਕਸ਼ ਖਿਚਦਿਆਂ ਉਹ ਬੋਲਦਾ ਗਿਆ – ''ਤੁਹਾਡੀ ਫਰਮ ਤੋਂ ਵੀ ਤਾਂ ਸੁਆਲ ਪੁੱਛਿਆ ਜਾ ਸਕਦਾ ਹੈ ਕਿ ਫਰਮ ਨੇ ਇਹ ਰੁਪਿਆ ਕਿਹੜੀ ਇਮਾਨਦਾਰੀ ਨਾਲ ਕਮਾਇਆ ਹੈ? ਵਧੇਰੇ ਮਿਹਨਤ ਕਰਕੇ ਰੁਪਿਆ ਮਿਲਦਾ ਹੋਵੇ, ਐਸੀ ਗੱਲ ਨਹੀਂ। ਤੁਸੀਂ ਐਨਾ ਰੁਪਿਆ ਲੈ ਕੇ ਦਿੱਲੀ ਇਸੇ ਲਈ ਆਏ ਹੋਵੋਗੇ ਕਿ ਇਸ ਰੁਪਏ ਨਾਲ ਹੋਰ ਵੱਧ ਰੁਪਿਆ ਦੋ-ਚਾਰ ਲੱਖ ਕਮਾਉਣ ਦਾ ਜੁਗਾੜ ਕੀਤਾ ਜਾਏ। ਸ਼ਾਇਦ ਤੁਸੀਂ ਕੋਈ ਠੇਕਾ ਲੈਣਾ ਚਾਹੁੰਦੇ ਹੋ ਜਾਂ ਕੋਈ ਵੱਡਾ ਸੌਦਾ ਖਰੀਦ ਕੇ ਗੁਦਾਮ ਵਿਚ ਬੰਦ ਕਰਨਾ ਚਾਹੁੰਦੇ ਹੋਵੋਗੇ। ਇਹਨਾਂ ਸਾਰੇ ਦੋਸ਼ਾਂ ਨੂੰ ਤੁਸੀਂ ਇਮਾਨਦਾਰੀ ਦੀ ਮਿਹਨਤ ਕਹੋਗੇ ਕਿ ਚਲਾਕੀ? ਸੁਣੋ, ਤੁਹਾਡੀ ਫਰਮ ਦੇ ਮਾਲਕ ਤਾਂ ਇਸ ਸੌਦੇ ਲਈ ਕੋਈ ਮਿਹਨਤ ਕਰਨਗੇ ਨਹੀਂ?''

''ਕਿਉਂ ਨਹੀਂ ਕਰਨਗੇ?'' ਨੌਜਵਾਨ ਦੀ ਬੇਸਮਝੀ ਲਈ ਮੈਂ ਟੋਕਿਆ – ''ਤੂੰ ਜਾਣਦੈਂ. . .ਚਾਲ੍ਹੀ ਹਜ਼ਾਰ ਕੀ ਹੁੰਦੈ?. . .ਇਹ ਤਾਂ ਸਿਰਫ ਠੇਕਾ ਲੈਣ ਲਈ ਨਜ਼ਰਾਨਾ ਜਾਂ ਰਿਸ਼ਵਤ ਹੈ। ਇਸ ਤੋਂ ਬਾਅਦ ਤਾਂ ਫਰਮ ਨੂੰ ਇਸ ਕੰਮ ਲਈ ਦਸ ਪੰਦਰਾਂ ਲੱਖ ਰੁਪਏ ਲਗਾਣੇ ਪੈਣਗੇ। ਘਾਟਾ ਵੀ ਹੋ ਜਾਂਦਾ ਹੈ। ਕੀ ਇਸ ਵਿਚ ਰਿਸਕ ਨਹੀਂ? ਕਿਹੋ ਜੇਹੀਆਂ ਨਾਸਮਝੀ ਦੀਆਂ ਗੱਲਾਂ ਕਰਦੇ ਹੋ। ਇਹ ਸਾਰਾ ਕੁਝ ਸੋਚਣ ਤੇ ਕਰਨ ਲਈ ਦਿਮਾਗ਼ ਦਾ ਤੇਲ, ਪਸੀਨਾ ਬਣ ਕੇ ਮੱਥੇ ਉਪਰ ਆ ਜਾਂਦਾ ਹੈ।''

''ਇਹੀ ਤਾਂ ਮੈਂ ਕਹਿੰਦਾ ਹਾਂ।'' ਨੌਜੁਆਨ ਨੇ ਲੰਬਾ ਸਾਰਾ ਧੂੰਆਂ ਛੱਡਦਿਆਂ ਮੰਨਿਆ – ''ਮੈਂ ਦੋ ਸੌ ਰੁਪਏ ਦਾ ਰਿਸਕ ਲਿਆ ਕਿ ਨਹੀਂ. . .ਦੱਸੋ। ਮੈਂ ਨੁਕਸਾਨ ਉਠਾਇਆ ਕਿ ਨਹੀਂ? ਜੇ ਮੈਂ ਤੁਹਾਡੀ ਜੇਬ੍ਹ ਕਟਦਾ ਫੜਿਆ ਜਾਂਦਾ? . .ਉਸ ਹਾਲਤ ਵਿਚ ਮੈਨੂੰ ਪੁਲਸ ਨੂੰ ਬੱਨ੍ਹੇ ਹੋਏ ਮਹੀਨੇ ਤੋਂ ਬਿਨਾਂ ਪੰਜ-ਸੌ. ਹਜ਼ਾਰ ਵਧੇਰੇ ਦੇਣਾ ਪੈਂਦਾ ਕਿ ਨਹੀਂ? ਜੇਲ੍ਹ ਵੀ ਜਾਣਾ ਪੈ ਸਕਦਾ ਸੀ। ਅਸੀਂ ਵੀ ਘਟ ਅਕਲ ਜਾ ਮਿਹਨਤ ਤੇ ਨਹੀਂ ਕਰਦੇ। ਤੁਸੀਂ ਬਾਜ਼ਾਰ ਦਾ ਜਾਇਜ਼ਾ ਲੈਂਦੇ ਹੋ ਅਸੀਂ ਆਪਣੀ ਸਾਮੀ ਦਾ ਜਾਇਜ਼ਾ ਲੈਂਦੇ ਹਾਂ। ਅਸੀਂ ਆਪਣੀ ਜਾਇਜ਼ਾ ਲੈਣ ਦੀ ਤਾਕਤ. ਉਂਗਲਾਂ ਤੇ ਕਦਮਾਂ ਦੀ ਫੁਰਤੀ ਉਪਰ ਨਿਰਭਰ ਕਰਦੇ ਹਾਂ। ਮਿਸਾਲ ਦੇ ਤੌਰ ਤੇ ਤੁਸੀਂ ਟਿਕਟ ਲੈਣ ਲਈ ਭੀੜ ਵਿਚ ਦਬੇ ਹੋਵੋ। ਤੁਹਾਡਾ ਸੱਜਾ ਹੱਥ ਖੁਰਕਣ ਲਈ ਉਠੇਗਾ ਅਤੇ ਤੁਹਾਡੇ ਕੋਟ ਦਾ ਪੱਲਾ ਉਠ ਜਾਵੇਗਾ। ਇਸੇ ਦੌਰਾਨ ਤੁਹਾਡੇ ਕੋਟ ਦੀ ਅੰਦਰਲੀ ਜੇਬ ਵਿਚੋਂ ਰੁਪਏ ਕਢਣੇ ਪੈਣਗੇ। ਦੱਸੋ, ਤੁਸੀਂ ਐਨੀ ਸਫਾਈ ਨਾਲ ਕੰਮ ਕਰ ਸਕਦੇ ਹੋ? ਤੁਹਾਡੇ ਤਰੀਕੇ ਦੂਜੇ ਹਨ। ਤੁਹਾਡੀ ਫਰਮ ਵੇਖ ਲੈਂਦੀ ਹੈ ਕਿ ਕਿਸ ਚੀਜ਼ ਦੀ ਤੰਗੀ ਨਾਲ ਲੋਕਾਂ ਨੂੰ ਪਰੇਸ਼ਾਨੀ ਹੋਣ ਵਾਲੀ ਹੈ। ਫਰਮ ਉਹੋ ਚੀਜ਼ ਵਧੇਰੇ ਜਮ੍ਹਾਂ ਕਰਕੇ, ਲੋਕਾਂ ਦੀ ਪਰੇਸ਼ਾਨੀ ਵਧਾ ਕੇ, ਉਹਨਾਂ ਦੀਆਂ ਜੇਬਾਂ 'ਚੋਂ ਬਹੁਤ ਸਾਰੇ ਰੁਪਏ ਖਿਚ ਲੈਂਦੀ ਹੈ। ਜਾਂ ਤੁਹਾਡੀ ਫਰਮ ਬਾਜ਼ਾਰ ਵਿਚ ਦਸ ਲੱਖ ਰੁਪਏ ਦੀ ਮੂੰਗਫਲੀ ਵੇਚਣ ਵਾਸਤੇ ਸੱਟਾ ਕਰਕੇ ਭਾਅ ਤੋੜ ਦੇਵੇਗੀ। ਡਿਗੇ ਭਾਅ ਉਪਰ ਵੀਹ ਲੱਖ ਦੀ

ਮੂੰਗਫਲੀ ਖਰੀਦ ਲਵੇਗੀ। ਭਾਅ ਵਧੇਗਾ ਪਰ ਮਾਲ ਅੰਦਰੋਂ ਨਹੀਂ ਕੱਢੇਗੀ। ਲੋਕਾਂ ਨੂੰ ਆਪਣੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਵਧੇਰੇ ਭਾਅ ਦੇਣ ਲਈ ਮਜ਼ਬੂਰ ਕਰੇਗੀ। ਇਹ ਵੀ ਲੁੱਟ ਦਾ ਇਕ ਤਰੀਕਾ ਹੈ। ਤੁਹਾਡੀ ਪੂੰਜੀ ਹੀ ਤੁਹਾਡਾ ਸਾਧਨ ਹੈ। ਕੁਝ ਲੋਕ ਚਾਕੂ ਮਾਰ ਕੇ ਜਾਂ ਮਜ਼ਬੂਰ ਕਰਕੇ ਰੁਪਿਆ ਖੋਹ ਲੈਂਦੇ ਹਨ। ਤੁਸੀਂ ਆਦਮੀ ਨੂੰ ਆਪਣੇ ਪੈਸੇ ਨਾਲ ਮਜ਼ਬੂਰ ਕਰਦੇ ਹੋ। ਅਸੀਂ ਚਾਕੂ ਮਾਰ ਕੇ ਜਾਂ ਤਾਲੇ ਤੋੜ ਕੇ ਰੁਪਏ ਲੈਣਾ ਜੰਗਲੀਪਣ ਤੇ ਕਮੀਨਾਪਣ ਸਮਝਦੇ ਹਾਂ ਅਤੇ ਆਪਣੇ ਤਰੀਕੇ ਨੂੰ ਅਕਲ ਤੇ ਚਲਾਕੀ ਵਾਲਾ ਵਿਗਿਆਨਕ ਤਰੀਕਾ ਸਮਝਦੇ ਹਾਂ।

''ਸੁਣੋ।'' ਇਕ ਹੋਰ ਲੰਬਾ ਕਸ਼ ਖਿਚ ਕੇ ਉਹ ਬੋਲਿਆ – ''ਦੋ ਸਾਲ ਪਹਿਲਾਂ 1943 ਵਿਚ ਮੈਂ ਕਲਕੱਤੇ ਵਿਚ ਚੌਲਾਂ ਦੀ ਵਪਾਰੀ ਫਰਮ ਵਿਚ ਕੰਮ ਕਰਦਾ ਸਾਂ। ਫਰਮ ਨੇ ਚੌਲ ਖਰੀਦ-ਖਰੀਦ ਕੇ ਮਹਿੰਗਾਈ ਕਰਨ ਦੇ ਤਰੀਕਿਆਂ ਨਾਲ ਛੇ ਮਹੀਨਿਆਂ ਵਿਚ ਤਿੰਨ ਕਰੋੜ ਰੁਪਿਆ ਕਮਾਇਆ। ਇਸਨੂੰ ਤੁਸੀਂ ਇਮਾਨਦਾਰੀ ਕਹੋਗੇ ਕਿ ਚਲਾਕੀ? ਅਤੇ ਸੁਣੋ। ਕੰਮ ਮੈਂ ਤੇ ਮੇਰੇ ਵਰਗੇ ਲੋਕ ਕਰਦੇ ਸਾਂ। ਫਰਮ ਸਾਡੇ ਰਾਹੀਂ ਲੱਖਾਂ ਕਮਾ ਰਹੀ ਸੀ। ਮੈਨੂੰ ਮਿਲਦੇ ਸਨ ਸਿਰਫ ਸੌ ਰੁਪਏ ਤੇ ਭੱਤਾ। ਕੰਪਨੀ ਸਾਡੇ ਰਾਹੀਂ ਦੂਜਿਆਂ ਦੀ ਜੇਬ ਕਟ ਰਹੀ ਸੀ ਤੇ ਨਾਲੇ ਸਾਡੀ ਵੀ। ਸਮਾਜ ਦੇ ਸਾਰੇ ਕਾਰੋਬਾਰ ਦਾ ਮੂਲ ਮੰਤਰ ਸਸਤਾ ਖਰੀਦ ਕੇ ਮਹਿੰਗੇ ਤੋਂ ਮਹਿੰਗਾ ਵੇਚਣਾ ਹੈ। ਥੋੜ੍ਹੀ ਮਜ਼ਦੂਰੀ ਦੇ ਕੇ ਮਾਲ ਬਣਾਉਣਾ ਅਤੇ ਮਾਲ ਨੂੰ ਵਧ ਤੋਂ ਵਧ ਪੈਸਿਆਂ ਦਾ ਵੇਚਣਾ। ਪਰ ਇਸ ਧੋਖੇ ਨੂੰ ਨਿਭਾਉਂਦੇ ਰਹਿਣ ਲਈ ਧੋਖੇ ਦੇ ਨੇਮਾਂ ਲਈ ਇਮਾਨਦਾਰੀ ਜ਼ਰੂਰੀ ਹੈ। ਐਸੇ ਕਾਰੋਬਾਰ ਵਿਚ ਵੀ ਜਦੋਂ ਤੁਹਾਡੇ ਤੋਂ ਚੌਲਾਂ ਦੇ ਪੈਸੇ ਲੈ ਕੇ ਰੋੜਾਂ ਦੀਆਂ ਬੋਰੀਆਂ ਸਪਲਾਈ ਕੀਤੀਆਂ ਜਾਣ ਤਾਂ ਤੁਸੀਂ ਧੋਖੇ ਲਈ ਸਜ਼ਾ ਦੇਣਾ ਚਾਹੋਗੇ ਕਿ ਨਹੀਂ? ਇਹੀ ਗੱਲ ਤੁਸੀਂ ਸਾਡੇ ਬਾਰੇ ਵੀ ਸਮਝ ਲਵੋ। ਹਰ ਸਮਾਜ ਵਿਚ ਦੂਜਿਆਂ ਦੀਆਂ ਜੇਬ੍ਹਾਂ ਵਿਚੋਂ ਪੈਸੇ ਕਢਵਾਉਣ ਦੇ ਕੁਝ ਨੇਮ ਹੁੰਦੇ ਹਨ। ਉਹਨਾਂ ਦੇ ਅਨੁਸਾਰ ਹੀ ਚਲਣਾ ਹੁੰਦਾ ਹੈ। ਐਸੇ ਨੇਮ ਨਾ ਮੰਨਣ ਨਾਲ ਦੂਜਿਆਂ ਨੂੰ ਲੁੱਟਣ ਦਾ ਪ੍ਰਬੰਧ ਠੀਕ ਤਰ੍ਹਾਂ ਚਲ ਨਹੀਂ ਸਕਦਾ।''

ਨੌਜਵਾਨ ਦੇ ਸੀਨਾਜ਼ੋਰੀ ਚੋਰੀ ਦੀ ਹਮਾਇਤ ਕਰਨ ਦੇ ਤਰੀਕੇ ਵਿਚ ਸ੍ਵੈਮਾਨ ਦਾ ਭਾਵ ਝਲਕ ਰਿਹਾ ਸੀ। ਮੈਂ ਉਸੇ ਉਪਰ ਸੱਟ ਕਰਨੀ ਚਾਹੀ – ''ਧੋਖੇ ਤੇ ਚੋਰੀ ਨਾਲ ਦੂਜਿਆਂ ਦੀ ਪੂੰਜੀ ਖੋਹ ਲੈਣ ਲਈ ਵੀ ਮਾਣ ਕੀਤਾ ਜਾ ਸਕਦਾ ਹੈ. ਇਹ ਅੱਜ ਪਹਿਲੀ ਵਾਰ ਵੇਖ ਰਿਹਾ ਹਾਂ।''

ਉਹ ਮੇਰੇ ਵਿਅੰਗ ਤੋਂ ਝੇਂਪਿਆ ਨਹੀਂ. ਸਗੋਂ ਬੋਲਿਆ – ਤੁਸੀਂ ਚੋਰੀ ਦੀ ਗੱਲ ਕਰਦੇ ਹੋ। ਦੂਜਿਆਂ ਦੀ ਪੂੰਜੀ ਲੈ ਲੈਣਾ ਚੋਰੀ ਹੈ? ਬੁਰਾ ਨਾ ਮਨਾਉਣਾ, ਪੂੰਜੀ ਤਾਂ ਅਸਲ ਵਿਚ ਮਿਹਨਤ ਕਰਨ ਵਾਲੇ ਅਤੇ ਕਿਸਾਨ-ਮਜ਼ਦੂਰ ਹੀ ਪੈਦਾ ਕਰਦੇ ਹਨ। ਬਾਕੀ ਸਾਰਾ ਵਪਾਰ ਉਸ ਪੂੰਜੀ ਨੂੰ ਪੈਦਾ ਕਰਨ ਵਾਲਿਆਂ ਦੇ ਹੱਥਾਂ ਵਿਚੋਂ ਵੱਧ ਤੋਂ ਵੱਧ ਪੈਸਾ ਖਿੱਚ ਸਕਣ ਵਾਲਿਆਂ ਦੀ ਚਲਾਕੀ ਹੈ। ਹਾਲਾਂ ਕਿ ਧੋਖੇ ਦੇ ਕੁਝ ਤਰੀਕਿਆਂ ਨੂੰ ਸਮਾਜ ਮੰਨਦਾ ਹੈ ਅਤੇ ਕੁਝ ਨੂੰ ਜ਼ੁਰਮ ਕਰਾਰ ਦਿੱਤਾ ਗਿਆ ਹੈ। ਜਿਹੜੇ ਲੋਕ ਸਮਾਜ ਵਲੋਂ ਮੰਨੇ ਗਏ ਤਰੀਕੇ ਨਿਭਾਉਣ ਵਿਚ ਥਾਂ ਨਹੀਂ ਪ੍ਰਾਪਤ ਕਰਦੇ ਉਹ ਕਾਂ-ਇੱਲ ਵਾਂਗ ਖੋਹ ਕੇ ਪ੍ਰਾਪਤ ਕਰਦੇ ਹਨ।'' ਅੱਧੇ ਤੋਂ ਵੱਧ ਖਤਮ ਹੋ ਗਿਆ ਸਿਗਰਟ ਫਰਸ਼ ਉਪਰ ਸੁੱਟ ਕੇ ਸੈਂਡਲ ਨਾਲ ਮਸਲਦਿਆਂ ਉਸਨੇ ਮੁਸਕਰਾ ਕੇ ਕਿਹਾ – 'ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੜੇ ਔਖੇ ਤੇ ਨਫ਼ਰਤ ਵਾਲੇ ਕੰਮ ਤੋਂ ਬਚਾ ਲਿਆ।''

ਨੌਜਵਾਨ ਦੀ ਸਫਾਈ ਤੇ ਵਿਹਾਰ ਦਾ ਦਿਲ ਉਪਰ ਕੁਝ ਐਸਾ ਅਸਰ ਪਿਆ ਕਿ ਹਮਦਰਦੀ ਪ੍ਰਗਟ ਕੀਤੇ ਬਿਨਾਂ ਨਾ ਰਹਿ ਸਕਿਆ। ਸਮਝਣਾ ਚਾਹਿਆ – ''ਤੁਸੀਂ ਐਨੇ ਪੜ੍ਹੇ-ਲਿਖੇ ਤੇ ਸਮਝਦਾਰ ਨੌਜਵਾਨ ਹੋ, ਇਹੋ ਜਹੇ ਨਫਰਤ ਵਾਲੇ ਕੰਮਾਂ ਵਿਚ ਫਸ ਕੇ ਤੁਹਾਨੂੰ ਆਪਣੇ ਆਪ ਵਿਚ ਹੀਣ-ਭਾਵਨਾ ਦਾ ਅਨੁਭਵ ਨਹੀਂ ਹੁੰਦਾ?''

ਨੌਜਵਾਨ ਦੇ ਮਾਹਿਰ ਹੱਥ ਡੱਬੀ ਵਿਚੋਂ ਨਵੀਂ ਸਿਗਰਟ ਕੱਢਣ ਲੱਗੇ ਅਤੇ ਉਸਨੇ ਬੜੀ ਹੈਰਾਨੀ ਨਾਲ ਮੇਰੀਆਂ ਅੱਖਾਂ ਵਿਚ ਅੱਖਾਂ ਪਾ ਕੇ ਪ੍ਰਸ਼ਨ ਕੀਤਾ – ''ਕਿਸ ਗੱਲ ਲਈ ਹੀਣ-ਭਾਵਨਾ?. . .ਕਿਉਂ. . .ਮੈਂ ਕੀ ਕਰ ਰਿਹਾ ਹਾਂ?''

''ਤੁਹਾਨੂੰ ਆਪਣੇ ਗੈਰ ਸਮਾਜਕ ਕੰਮਾਂ ਲਈ ਸ਼ਰਮ ਮਹਿਸੂਸ ਨਹੀਂ ਹੁੰਦੀ? ਕੀ ਤੁਸੀਂ ਆਪਣੇ ਕੰਮ ਬਾਰੇ ਸ਼ਰੀਫ ਆਦਮੀਆਂ ਵਿਚ ਸਫਾਈ ਨਾਲ ਗੱਲ ਕਰ ਸਕਦੇ ਹੋ?'' ਉਸ ਦੀਆਂ ਅੱਖਾਂ ਖੋਹਲਣ ਦੀ ਉਮੀਦ ਨਾਲ ਮੈਂ ਹਮਦਰਦੀ ਪ੍ਰਗਟ ਕੀਤੀ।

ਉਹ ਆਪਣੀ ਮੁਸਕਰਾਹਟ ਲੁਕਾਣ ਲਈ ਬੁਲ੍ਹ ਦਬਾ ਕੇ ਪਲ ਕੁ ਚੁੱਪ ਰਿਹਾ, ਫਿਰ ਬੋਲਿਆ – ''ਤੁਸੀਂ ਸ਼ਰੀਫ ਆਦਮੀ ਕਿਸ ਨੂੰ ਸਮਝਦੇ ਹੋ? ਸ਼ਰੀਫ ਆਦਮੀ ਉਹ ਹੈ ਜਿਸ ਦੀ ਇੱਜ਼ਤ ਹੋਵੇ। ਇੱਜ਼ਤ ਰੁਪਿਆ ਖਰਚ ਕਰ ਸਕਣ ਨਾਲ ਹੁੰਦੀ ਹੈ। ਮੈਂ ਕੀ ਮਾੜਾ ਕਰਦਾ ਹਾਂ? ਹਾਂ, ਜੇਬ੍ਹ ਕਟਣਾ ਤੁਸੀਂ ਬੁਰਾ ਸਮਝਦੇ ਹੋ! ਅਸੀਂ ਲੋਕ ਲੱਖਾਂ ਵਿਚੋਂ ਕਿਸੇ ਇਕ ਦੀ ਜੇਬ੍ਹ ਕਟਦੇ ਹਾਂ। ਬਾਰ-ਬਾਰ ਕਿਸੇ ਇਕ ਦੀ ਜੇਬ੍ਹ ਵੀ ਨਹੀਂ ਕਟਦੇ। ਜੇਬ ਕਟਣ ਦਾ ਅਰਥ ਹੈ ਦੂਜੇ ਦੀ ਕਮਾਈ ਖੋਹ ਲੈਣਾ। ਦੱਸੋ, ਹਜ਼ਾਰਾਂ ਆਦਮੀਆਂ ਦੀ ਮਿਹਨਤ ਜਾਂ ਕਮਾਈ ਦੀ ਪੂੰਜੀ ਸਾਰੀ ਜ਼ਿੰਦਗੀ ਉਸ ਤੋਂ ਖੋਂਹਦੇ ਰਹਿਣਾ ਸ਼ਰਾਫਤ ਹੈ? ਅਸੀਂ ਲੋਕ ਵੀ ਆਪਸ ਵਿਚ ਮਿਲਦੇ ਹਾਂ ਤਾਂ ਬੜੇ ਮਾਣ ਨਾਲ ਆਪਣੀ ਸਫਲਤਾ ਦੀਆਂ ਗੱਲਾਂ ਕਰਦੇ ਹਾਂ, ਪਰ ਤੁਹਾਡੇ ਸਾਹਮਣੇ ਕਿਵੇਂ ਕਰ ਸਕਦੇ ਹਾਂ? ਤੁਸੀਂ ਹੀ ਦੱਸੋ, ਕੀ ਜਰਮਨੀ, ਇੰਗਲੈਂਡ ਜਾਂ ਰੂਸ ਫੌਜੀ-ਤਿਆਰੀ ਦੇ ਭੇਦ ਦੂਜਿਆਂ ਨੂੰ ਦੱਸ ਸਕਦੇ ਸਨ? ਉਹ ਜਿੰਨਾ ਕਤਲੇਆਮ ਕਰ ਸਕਦੇ ਸਨ, ਦੂਜੇ ਦੇਸ਼ ਦਾ ਜਿੰਨਾ ਨੁਕਸਾਨ ਕਰ ਸਕਦੇ ਸਨ, ਪੈਸਾ ਬਰਬਾਦ ਕਰ ਸਕਦੇ ਸਨ, ਉਤਨੀ ਹੀ ਉਹਨਾਂ ਦੀ ਤਾਰੀਫ ਹੁੰਦੀ ਸੀ। ਵਪਾਰ ਦਾ ਵੀ ਇਹੀ ਅਰਥ ਹੈ। ਲੜਾਈ ਹੁੰਦੀ ਕਿਉਂ ਹੈ? ਇਸੇ ਵਾਸਤੇ ਨਾ ਕਿ ਸੰਸਾਰ ਦੇ ਦੂਜੇ ਦੇਸ਼ਾਂ ਨੂੰ ਲੁਟਣ ਦਾ ਵਧੇਰੇ ਹੱਕ ਕਿਸ ਨੂੰ ਹੋਵੇ। ਅਸੀਂ ਲੋਕ ਵੀ ਉਹੀ ਕਰਦੇ ਹਾਂ ਜੋ ਸਾਜੇ ਸਮਾਜ ਦੀ ਆਰਥਕ ਜ਼ਿੰਦਗੀ ਦਾ ਪ੍ਰਬੰਧ ਕਰਨ ਵਾਲੇ ਲੋਕ ਕਰ ਰਹੇ ਹਨ। ਫ਼ਰਕ ਸਿਰਫ ਇਹ ਹੈ ਕਿ ਦੂਜਿਆਂ ਦਾ ਰੁਪਿਆ ਖੋਹ ਲੈਣ ਦੇ ਕੁਝ ਤਰੀਕਿਆਂ ਨੂੰ ਸਮਾਜ ਨੇ ਮਨਜ਼ੂਰੀ ਦਿੱਤੀ ਹੋਈ ਹੈ ਅਤੇ ਕੁਝ ਨੂੰ ਜ਼ੁਰਮ ਕਰਾਰ ਦਿੱਤਾ ਹੈ। ਇਹ ਸਿਰਫ ਮੰਨ ਲੈਣ ਦੀ ਗੱਲ ਹੈ। ਵੇਖੋ, ਇਕ ਵੇਲੇ ਬਾਬਰ ਫੌਜਾਂ ਲਿਆ ਕੇ ਇਸ ਦੇਸ਼ ਦੀ ਪੂੰਜੀ ਖੋਹ ਲੈਣਾ ਆਪਣਾ ਹੱਕ ਸਮਝਦਾ ਸੀ। ਅੱਜ ਇੰਗਲੈਂਡ ਤੇ ਅਮਰੀਕਾ ਵਪਾਰ ਦੇ ਖੇਤਰ ਵਿਚ ਉਹੀ ਗੱਲ ਕਰ ਰਹੇ ਹਨ। ਦੂਜੇ ਦਾ ਰੁਪਿਆ ਖੋਹ ਲੈਣ ਦੇ ਜਿਹਨਾਂ ਹੱਥਕੰਡਿਆਂ ਵਿਚ ਤੁਸੀਂ ਲੋਕ ਕੱਚੇ ਹੋ, ਜਿਹਨਾਂ ਵਿਚ ਤੁਹਾਡੇ ਹਾਰ ਜਾਣ ਦਾ ਡਰ ਹੈ, ਤੁਸੀਂ ਉਹਨਾਂ ਤੋਂ ਬਚਦੇ ਹੋ। ਅਸਲ ਵਿਚ ਖੇਡ ਦੀ ਮੂਲ ਗੱਲ ਤਾਂ ਉਹੀ ਹੈ, ਦੂਜੇ ਦੀ ਮਿਹਨਤ ਦਾ ਫਲ ਚਲਾਕੀ ਨਾਲ ਲੈ ਲੈਣਾ ਪਰ ਇਕ ਤਰੀਕੇ ਨੂੰ ਸ਼ਰੀਫਾਂ ਵਾਲਾ ਮੰਨ ਲਿਆ ਗਿਆ ਹੈ ਅਤੇ ਦੂਸਰੇ ਨੂੰ ਚੋਰਾਂ ਦਾ. . .।''

ਇਸੇ ਦੌਰਾਨ ਪਲੇਟਫਾਰਮ ਉਪਰ ਇਕ ਗੱਡੀ ਆ ਕੇ ਖੜੀ ਹੋ ਗਈ। ਨੌਜਵਾਨ ਪਲੇਟਫਾਰਮ ਤੋਂ ਉਠ ਖੜਾ ਹੋਇਆ। ਉਸ ਨੇ ਗੱਡੀ ਵਲ ਇਸ਼ਾਰਾ ਕਰਕੇ ਕਿਹਾ –

''ਮਾਫ ਕਰਨਾ। ਥੋੜ੍ਹੀ ਜੇਹੀ ਗੱਲ ਵਾਸਤੇ ਮੈਂ ਤੁਹਾਡਾ ਕੀਮਤੀ ਸਮਾਂ ਵਿਅਰਥ ਕੀਤਾ। ਮੈਂ ਇਸੇ ਗੱਡੀ ਤੇ ਵਾਪਸ ਜਾਣਾ ਹੈ।''

ਨੌਜਵਾਨ ਦੀਆਂ ਗੱਲਾਂ ਨਾਲ ਦੁੱਖ ਹੋ ਰਿਹਾ ਸੀ ਅਤੇ ਉਸਨੂੰ ਪ੍ਰਗਟਾਏ ਬਿਨਾਂ ਨਾ ਰਹਿ ਸਕਿਆ – ''ਅਫਸੋਸ ਹੈ, ਤੇਰੇ ਜੇਹੀ ਅਕਲ ਦੇ ਬੰਦੇ ਦੀ ਇਹੋ ਜੇਹੀ ਮਾੜੀ ਹਾਲਤ ਹੋ ਰਹੀ ਹੈ। ਤੂੰ ਸਮਾਜ ਲਈ ਕਿੰਨਾ ਫਾਇਦੇਮੰਦ ਹੋ ਸਕਦਾ ਹੈ?''

''ਵੇਖੋ, ਤਰਸ ਨਾ ਜਿਤਲਾਓ।'' ਮੁਸਕਰਾਹਟ ਨਾਲ ਉਸਨੇ ਚਿਤਾਵਨੀ ਦਿੱਤੀ – ''ਦਇਆ ਦੀ ਭਿਖਿਆ ਮੰਗਣ ਤੋਂ ਤੰਗ ਆ ਕੇ ਹੀ ਮੈਂ ਇਹ ਰਾਹ ਚੁਣਿਆ ਹੈ। ਮੇਰੇ ਵਰਗੀ ਅਕਲ ਵਾਲਾ ਤੇ ਇਮਾਨਦਾਰ ਬੰਦਾ ਵੀ ਇਸ ਸਮਾਜ ਵਿਚ ਸਾਧਨਾਂ ਦੀ ਮਾਲਕ ਸ਼੍ਰੇਣੀ ਦੀ ਸੇਵਾ ਤੋਂ ਬਿਨਾਂ ਹੋਰ ਕੁਝ ਨਹੀਂ ਕਰ ਸਕਦਾ। ਭਾਵੇਂ ਉਹ ਕਿੰਨਾ ਵੱਡਾ ਮਹਾਤਮਾ ਜਾਂ ਪੰਡਤ ਹੋਵੇ। ਮਾਲਕ ਸ਼੍ਰੇਣੀ ਦੀ ਗੁਲਾਮੀ ਹੀ ਸ਼ਰਾਫਤ ਹੈ ਅਤੇ ਵਿਰੋਧ ਚੋਰੀ।'' ਭਰਵੱਟੇ ਸੁਕੇੜ ਕੇ ਅਤੇ ਡੂੰਘੇ ਵਿਚਾਰਾਂ ਵਿਚ ਡੁਬ ਕੇ ਸਿਰ ਦੇ ਵਾਲਾਂ ਵਿਚ ਉਂਗਲਾਂ ਫੇਰਦਿਆਂ ਉਸ਼ਨੇ ਕਿਹਾ – ''ਕਾਮਰੇਡ ਲੋਕ ਕੁਝ ਗੱਲਾਂ ਠੀਕ ਕਹਿੰਦੇ ਹਨ ਪਰ ਤੱਥ ਉਹਨਾਂ ਵਿਚ ਵੀ ਕੁਝ ਨਹੀਂ। ਉਹ ਸਾਧਨਹੀਣਾਂ ਦੀ ਲੀਡਰਬਾਜ਼ੀ ਹੈ! ਇਕ ਤਮਾਸ਼ਾ ਹੈ! ਇਕ ਝੱਖ ਹੈ। ਉਹ ਕਹਿੰਦੇ ਹਨ, ਮਿਹਨਤ ਕਰਨ ਵਾਲਿਆਂ ਦਾ ਹੀ ਰਾਜ ਕਾਇਮ ਹੋ ਜਾਣਾ ਚਾਹੀਦਾ ਹੈ। ਮਜ਼ਦੂਰ ਦਾ ਰਾਜ ਹੋ ਜਾਵੇਗਾ ਤਾਂ ਕੀ ਮਜ਼ਦੂਰ ਸਖ਼ਤ ਮਿਹਨਤ ਕਰੇਗਾ? ਤੇਂ ਕੀ ਸਾਡੀ ਜ਼ਿੰਦਗੀ ਵਿਚ ਇਸ ਤਰ੍ਹਾਂ ਹੋ ਸਕਦਾ ਹੈ? ਮੈਂ ਚੋਰੀ ਪਿਉ ਦੇ ਇਲਾਜ ਵਾਸਤੇ ਕੀਤੀ ਸੀ। ਚੋਰੀ ਕਰਕੇ ਰੁਪਿਆ ਲੈ ਕੇ ਜਦੋਂ ਘਰ ਪੁੱਜਾ ਤਾਂ ਪਿਉ ਮਰ ਚੁੱਕਾ ਸੀ। ਉਸਦਾ ਕੁਝ ਨਾ ਬਣਿਆ। ਇਸੇ ਤਰ੍ਹਾਂ ਹੀ ਜੇ ਅਸੀਂ ਕਾਮਰੇਡਾਂ ਦਾ ਅੰਦੋਲਨ ਕਰਦਿਆਂ-ਕਰਦਿਆਂ ਮਰ ਜਾਈਏ ਤਾਂ ਬਾਅਦ ਵਿਚ ਮਜ਼ਦੂਰ ਰਾਜ ਹੋ ਜਾਵੇ ਤਾਂ ਸਾਨੂੰ ਕੀ ਫਾਇਦਾ? ਇਹ ਅੱਛਾ-ਖਾਸਾ ਮਜ਼ਾਕ ਹੈ। ਕਾਮਰੇਡ ਸਿਰਫ ਗੱਲ ਕਰਦਾ ਹੈ। ਸਿਰਫ ਪੂੰਜੀਪਤੀ ਨੂੰ ਗਾਲ੍ਹ ਕਢਦਾ ਹੈ। ਉਹ ਨਾ ਤੇ ਪੂੰਜੀਪਤੀ ਨੂੰ ਮਾਰਦਾ ਹੈ ਅਤੇ ਨਾ ਹੀ ਉਸਦਾ ਪੈਸਾ ਖੋਂਹਦਾ ਹੈ। ਇਸੇ ਲਈ ਮੈਂ ਉਸਦਾ ਭਰੋਸਾ ਨਹੀਂ ਕਰਦਾ। . .ਹਾਂ, ਗੱਡੀ ਜਾ ਰਹੀ ਹੈ, ਧੰਨਵਾਦ।'' ਉਹ ਦੌੜ ਕੇ ਪਲੇਟਫਾਰਮ ਉਪਰ ਖੜੋਤੀ ਗੱਡੀ ਉਪਰ ਚੜ ਗਿਆ।

ਉਸਦੇ ਮੂੰਹ ਫੇਰਦਿਆਂ ਹੀ ਮੈਂ ਇਕ ਵਾਰ ਫਿਰ ਚਾਲੀ ਹਜ਼ਾਰ ਦੇ, ਨੋਟਾਂ ਨੂੰ ਤਸੱਲੀ ਨਾਲ ਛੋਹ ਕੇ ਵੇਖਿਆ। ਨੋਟ ਸੁਰਖਿਅਤ ਸਨ। ਸੁੱਖ ਦਾ ਸਾਹ ਲਿਆ. ਮੈਂ ਸ਼ਰੀਫ ਹਾਂ. ਚੋਰ ਨਹੀਂ। ਇਹ ਰੁਪਿਆ ਫਰਮ ਦੀ ਅਮਾਨਤ ਸੀ ਅਤੇ ਇਹ ਸਵੇਰੇ ਗਿਆਰਾ ਵਜੇ ਟੈਂਡਰ ਖੁਲ੍ਹਣ ਤੋਂ ਪਹਿਲਾਂ ਹੀ ਠੇਕਾ ਦੇਣ ਵਾਲੇ ਅਫਸਰ ਨੂੰ ਪਹੁੰਚਣਾ ਜ਼ਰੂਰੀ ਸੀ।

# ਦਾਸ ਧਰਮ

ਬਾਰਸ਼ਾਂ ਦੇ ਸ਼ੁਰੂ ਵਿਚ ਆਂਦਰੇਕਸ ਜੰਬੂ ਦੀਪ ਦੇ ਵਪਾਰਕ ਦੌਰੇ ਤੋਂ ਪਰਤਿਆ। ਦੀਮਾ ਦੀ ਹਾਲਤ ਵੇਖ ਕੇ ਉਹਦਾ ਕਲੇਜਾ ਮੂੰਹ ਨੂੰ ਆਣ ਲਗਾ। ਦੀਮਾ ਦਾ ਗੁਲਾਬ ਵਰਗਾ ਖਿੜਿਆ ਕੋਮਲ ਚਿਹਰਾ, ਵਿਛੋੜੇ ਵਿਚ ਦਰਖ਼ਤ ਤੋਂ ਟੁੱਟ ਕੇ ਡਿਗੇ ਸੇਬ ਵਾਂਗ ਕੁਮਲਾ ਕੇ ਪੀਲਾ ਪੈ ਕੇ ਮਾਸ ਢਿਲਕ ਚੁਕਾ ਸੀ। ਅੱਖਾਂ ਧੱਸ ਕੇ ਦੋ ਸੁੱਕੇ ਜ਼ਖਮਾਂ ਵਾਂਗ ਲਗਦੀਆਂ ਸਨ। ਜੇ ਆਂਦਰੇਕਸ ਕੁਝ ਮਹੀਨੇ ਹੋਰ ਦੇਰ ਨਾਲ ਆਉਂਦਾ ਤਾਂ ਹੋ ਸਕਦਾ ਸੀ ਕਿ ਉਸਨੂੰ ਪਤਨੀ ਦੀ ਥਾਂ ਦੀਮਾ ਦੀ ਸਮਾਧੀ ਨੂੰ ਹੀ ਗਲੇ ਲਗਾ ਕੇ ਰੋਣਾ ਪੈਂਦਾ।

ਮਿਲਾਪ ਦੇ ਅੱਥਰੂ ਵਹਾਉਂਦੀ ਦੀਮਾ ਦਾ ਸਿਰ ਆਪਣੀ ਛਾਤੀ ਨਾਲ ਲਾ ਕੇ ਆਂਦਰੇਕਸ ਨੇ ਨਿਸਚੇ ਨਾਲ ਕਿਹਾ ਸੀ. . .ਮੈਨੂੰ ਨਹੀਂ ਚਾਹੀਦਾ ਭਾਰਤ ਦਾ ਰੁਪਿਆ। ਤੈਨੂੰ ਰੋਂਦੀ ਨੂੰ ਛੱਡ ਕੇ ਮੈਂ ਕਿਧਰੇ ਨਹੀਂ ਜਾਵਾਂਗਾ। ਤੂੰ ਹੀ ਮੇਰੀ ਪੂੰਜੀ ਹੈਂ। ਤੈਨੂੰ ਪ੍ਰਾਪਤ ਕਰਕੇ ਮੈਂ ਸਾਰੀ ਪੂੰਜੀ ਨੂੰ ਠੋਕਰ ਮਾਰ ਸਕਦਾ ਹਾਂ। ਤੈਨੂੰ ਖ਼ੁਸ਼ ਵੇਖਣ ਲਈ ਮੈਨੂੰ ਬਾਜ਼ਾਰਾਂ ਤੇ ਗਲੀਆਂ ਵਿਚ ਸਿਰ 'ਤੇ ਭਾਰ ਚੁੱਕਣ ਦਾ ਧੰਦਾ ਕਰਨਾ ਪਵੇ ਜਾਂ ਮਿਹਨਤੀ ਕਿਸਾਨ ਵੀ ਬਣਨਾ ਪਵੇ ਤਾਂ ਉਹ ਵੀ ਮੈਨੂੰ ਮਨਜ਼ੂਰ ਹੈ।

ਆਂਦਰੇਕਸ ਤੇ ਦੀਮਾ ਦੇ ਦਿਨ ਤੇ ਰਾਤਾਂ ਪਿਆਰ-ਮੁਹੱਬਤ ਵਿਚ ਇੱਕਮਿੱਕ ਹੋ ਕੇ ਲੰਘਣ ਲਗੇ। ਦੀਮਾ ਫਿਰ ਵਧਣ-ਫੁਲਣ ਲਗੀ। ਉਸਦੇ ਰੱਤੇ ਲਾਲ ਬੁਲ੍ਹਾਂ ਤੇ ਹਾਸਾ, ਗਲ੍ਹਾਂ ਤੇ ਲਾਲੀ ਅਤੇ ਨੀਲੀਆਂ ਅੱਧਮੀਟੀਆਂ ਅੱਖਾਂ ਵਿਚ ਨਸ਼ੀਲੇ ਹੀਰੇ ਦੀ ਚਮਕ ਵਾਪਸ ਆਣ ਲਗੀ। ਇਕ ਸ਼ਾਮ ਆਂਦਰੇਕਸ ਨੇ ਭਾਰਤ ਦੇ ਵਪਾਰਕ ਦੌਰੇ ਤੋਂ ਲਿਆਂਦੇ ਬੰਗਾਲ ਦੇ ਝੀਨੇ ਸੋਨੇ ਨਾਲ ਭਰੇ ਕਪੜਿਆਂ ਨਾਲ ਦੀਮਾ ਨੂੰ ਸਜਾ ਕੇ, ਪਾਟਲੀਪੁੱਤਰ ਦੇ ਜੌਹਰੀ ਤੋਂ ਖਰੀਦਿਆ ਮਰਕਤ-ਮਣੀਆਂ ਦਾ ਹਾਰ ਉਸਦੇ ਗਲੇ ਵਿਚ ਪਾਇਆ। ਕੰਨਿਆ ਕੁਬਜ ਦੇ ਅਣਮੋਲ ਇੱਤਰ ਨਾਲ ਉਸਨੂੰ ਮਹਿਕਾਇਆ। ਹਾਥੀ ਦੰਦ ਨਾਲ ਮੜ੍ਹਿਆ ਸ਼ੀਸ਼ਾ ਉਸਦੇ ਸਾਹਮਣੇ ਕਰਕੇ ਉਹ ਬੋਲਿਆ – ''ਵੇਖ ਆਪਣਾ ਅਕਸ – ਇਸ ਵੇਲੇ ਬਾਵੇਰੂ, ਮਿਸਰ ਤੇ ਸੀਰੀਆ ਦੇ ਚਕਰਵਰਤੀ ਸਮਰਾਟ ਆਂਤੀਓਕਸ ਦੀ ਪਟਰਾਣੀ ਵੀ ਤੇਰੇ ਨਾਲ ਈਰਖਾ ਕਰ ਸਕਦੀ ਹੈ।

ਦੀਮਾ ਆਪਣੇ ਨੈਣ-ਨਕਸ਼ ਵੇਖਦੀ ਚੁੱਪ ਰਹਿ ਗਈ। ਉਸਦੀ ਠੋਡੀ ਨੂੰ ਹੱਥ ਲਗਾ ਕੇ ਆਂਦਰੇਕਸ ਨੇ ਪੁੱਛਿਆ – ''ਕਿਉਂ ਸਜਣੀ, ਚੁੱਪ ਕਿਉਂ ਹੈਂ?''

ਪਤੀ ਨੇੜੇ ਆਇਆ ਤਾਂ ਦੀਮਾ ਨੇ ਆਪਣੀਆਂ ਬਾਹਾਂ ਉਹਦੇ ਗਲੇ ਵਿਚ ਪਾ ਕੇ ਉਹਦੀ ਦਾੜ੍ਹੀ ਦੇ ਵਾਲਾਂ ਵਿਚ ਆਪਣੇ ਵਾਲ ਮਿਲਾ ਕੇ ਜੁਆਬ ਦਿੱਤਾ – ''ਹਾਂ, ਇਸ ਵੇਲੇ ਮੈਂ ਕਿਸੇ ਵੀ ਪਟਰਾਣੀ ਤੋਂ ਵੱਧ ਸੁੱਖੀ ਹਾਂ ਪਰ ਇਹ ਕਪੜੇ ਤੇ ਗਹਿਣੇ, ਇਹਨਾਂ ਕਾਰਣ ਮੈਨੂੰ ਕਿੰਨਾ ਵਿਛੋੜਾ ਸਹਿਣਾ ਪਿਆ ਹੈ?''

ਆਂਦਰੇਕਸ ਨੇ ਦੀਮਾ ਨੂੰ ਜੱਫੀ ਪਾ ਕੇ ਵਪਾਰਕ ਦੌਰੇ ਲਈ ਫਿਰ ਸਮੁੰਦਰੀ ਸਫਰ ਨਾ

ਕਰਨ ਦਾ ਨਿਸਚਾ ਦੋਹਰਾਇਆ।

ਬਾਰਸ਼ਾਂ ਦਾ ਇਕ ਹੋਰ ਮੌਸਮ ਲੰਘ ਗਿਆ। ਭੂਮੱਧ ਸਾਗਰ ਦੇ ਕਿਨਾਰੇ ਵਸੇ ਸ਼ਹਿਰਾਂ ਤੋਂ ਬਹੁਮੁਲੇ ਵਪਾਰੀ ਆ ਆ ਕੇ ਬਾਵੇਰੂ ਦੇ ਸਮੁੰਦਰੀ ਬਾਜ਼ਾਰ ਭਰਨ ਲੱਗੇ। ਵੱਡੇ ਵਪਾਰੀ ਮਰਾਸ਼ਿਸ਼ ਦੀਆਂ ਲਾਬੇਟਰੀਆਂ ਅਨਮੋਲ ਵਸਤਾਂ ਨਾਲ ਭਰ ਗਈਆਂ। ਮਰਾਸ਼ਿਸ਼ ਨੇ ਆਪਣੇ ਚਲਾਕ ਪੁੱਤਰ ਨੂੰ ਸੰਬੋਧਨ ਕਰਕੇ ਕਿਹਾ – ''ਪੁੱਤਰ ਜਿਸ ਵਪਾਰ ਦੀ ਵਿਕਰੀ ਵੇਲੇ ਸਿਰ ਨਹੀਂ ਹੋ ਜਾਂਦੀ ਉਸਦੇ ਮੁੱਲ ਨੂੰ ਸਮਾਂ ਖਾ ਜਾਂਦਾ ਹੈ। ਵਪਾਰ ਦੀ ਸਾਰਥਕਤਾ ਗਾਹਕ ਦੇ ਹੱਥ ਪਹੁੰਚ ਜਾਣ ਵਿਚ ਹੀ ਹੈ, ਨਹੀਂ ਤਾਂ ਉਹ ਵਪਾਰੀ ਲਈ ਸਿਰਫ ਫਿਕਰ ਤੇ ਨੁਕਸਾਨ ਦਾ ਹੀ ਕਾਰਣ ਬਣਦਾ ਹੈ। ਸਾਡੇ ਗੁਦਾਮ ਮਾਲ ਨਾਲ ਭਰੇ ਹੋਏ ਹਨ। ਇਸ ਸਾਲ ਸਮੁੰਦਰੀ ਸਫਰ ਤੋਂ ਪਰਤੀਆਂ ਸਾਡੀਆਂ ਬੇੜੀਆਂ ਦਾ ਯੋਗ ਪ੍ਰਬੰਧ ਹੋ ਚੁੱਕਾ ਹੈ। ਸੀਰੀਆ ਦੇ ਵਪਾਰੀਆਂ ਦੇ ਬੇੜੀਆਂ ਦੇ ਕਾਫਲੇ 'ਸਾਰਥ' ਸਫਰ ਸ਼ੁਰੂ ਕਰ ਚੁਕੇ ਹਨ। ਤੂੰ ਵੀ ਸਮਾਂ ਖ਼ਰਾਬ ਨਾ ਕਰਕੇ ਸਫਰ ਲਈ ਤਿਆਰ ਹੋ ਜਾ। ਵਪਾਰ ਦਾ ਧਰਮ ਹੈ, ਆਪਣੀ ਪੂੰਜੀ ਨੂੰ ਵਧਾਉਣਾ। ਜਿਹੜਾ ਪੈਸਾ ਵੱਧਦਾ ਨਹੀਂ ਉਹ ਬਰਬਾਦ ਹੋ ਜਾਂਦਾ ਹੈ। ਸਮੁੰਦਰੀ ਵਪਾਰੀ ਦਾਂ ਘਰ ਸਮੁੰਦਰ ਵਿਚ ਤੈਰਦੀਆਂ ਬੇੜੀਆਂ ਹੀ ਹਨ ਅਤੇ ਸਫਰ ਹੀ ਉਹਦੀ ਜ਼ਿੰਦਗੀ ਹੈ। ਤੇਰੀ ਉਮਰ ਤਕ ਪਹੁੰਚਦਿਆਂ ਚਾਰ ਵਾਰ ਜੰਬੂ ਦੀਪ ਦੀ ਯਾਤਰਾ ਪੂਰੀ ਕਰ ਚੁੱਕਾ ਸਾਂ, ਤਿੰਨ ਵਾਰ ਸਮੁੰਦਰੀ ਰਸਤੇ ਤੋਂ ਅਤੇ ਇਕ ਵਾਰ ਹਿੰਦੂਕੁਸ਼ ਲੰਘ ਕੇ ਸੜਕ ਦੇ ਰਾਹ। ਜੁਆਨੀ ਹੀ ਵਪਾਰ ਦਾ ਵੇਲਾ ਹੈ। ਬਾਵੇਰੂ, ਸੀਰੀਆ ਅਤੇ ਮਿਸਰ ਦੇ ਅਮੀਰ ਵਪਾਰੀ ਨੌਜਵਾਨਾਂ ਦੇ ਨਾਲ ਤੂੰ ਵੀ ਵਪਾਰਕ ਸਫਰ ਤੇ ਜਾ। ਰੱਬ ਤੇਰਾ ਭਲਾ ਕਰੇਗਾ।

ਪਿਉ ਦੇ ਹੁਕਮ ਨੂੰ ਸੁਣ ਕੇ ਆਂਦਰੇਕਸ ਦਿਲੋਂ ਬੇਚੈਨ ਹੋ ਗਿਆ। ਪਿਛਲੇ ਸਫਰ ਤੋਂ ਪਰਤ ਕੇ ਵੇਖਿਆ ਦੀਮਾ ਦਾ ਵਿਛੋੜੇ ਦੇ ਦੁਖ ਨਾਲ ਨਿਰਜਿੰਦ ਮੂੰਹ ਉਸਦੀ ਯਾਦ ਵਿਚ ਤਾਜ਼ਾ ਹੋ ਗਿਆ। ਫਿਰ ਤੋਂ ਦੂਰ ਸਫਰ ਤੇ ਜਾ ਕੇ ਦੀਮਾ ਨੂੰ ਦੁੱਖੀ ਨਾ ਕਰਨ ਦਾ ਆਪਣਾ ਵਾਅਦਾ ਵੀ ਯਾਦ ਆ ਗਿਆ ਪਰ ਮਰਦਾਨਗੀ, ਸ੍ਵੈਮਾਨ ਅਤੇ ਫਰਜ਼ ਬਾਰੇ ਸੋਚ ਨੇ ਉਹਦੇ ਮੂੰਹ ਨੂੰ ਤਾਲਾ ਲਗਾ ਦਿੱਤਾ। ਪਿਉ ਦਾ ਹੁਕਮ ਉਸਨੇ ਮੰਨ ਲਿਆ।

ਦੀਮਾ ਸਾਰੀ ਰਾਤ ਰੋਂਦੀ ਰਹੀ। ਆਂਦਰੇਕਸ ਉਸਨੂੰ ਗੋਦੀ ਵਿਚ ਲੈ ਕੇ ਬੈਠਾ ਰਿਹਾ। ਦੀਮਾ ਦੀ ਬਿਹਬਲਤਾ ਨਾਲ ਉਹਦਾ ਦਿਲ ਭਿੱਜ ਗਿਆ ਤੇ ਗਲਾ ਖ਼ੁਸ਼ਕ ਹੋ ਗਿਆ। ਉਹ ਇਕ ਵੀ ਸ਼ਬਦ ਨਾ ਬੋਲ ਸਕਿਆ। ਆਪਣੇ ਆਪ ਨੂੰ ਵੱਸ ਵਿਚ ਰਖਣ ਦੀ ਕੋਸ਼ਿਸ਼ ਕੀਤੀ। ਫਿਰ ਵੀ ਗੁਲਾਬੀ ਹੋ ਗਈਆਂ ਅੱਖਾਂ ਤੋਂ ਦੋ ਚਾਰ ਬੂੰਦਾਂ ਡਿਗ ਕੇ ਮੁੱਛਾਂ ਤੇ ਦਾੜੀ ਦੇ ਵਾਲਾਂ ਉਪਰ ਅੜ ਗਈਆਂ। ਦੀਮਾ ਦੀਆਂ ਅੱਖਾਂ ਵਿਚੋਂ ਨਿਰੰਤਰ ਧਾਰਾ ਵਹਿ ਰਹੀ ਸੀ। ਆਂਦਰੇਕਸ ਦੀ ਗੋਦੀ ਤੇ ਮੋਢੇ ਉਸਦੇ ਅੱਥਰੂਆ ਨਾਲ ਭਿੱਜ ਗਏ। ਪਲੰਘ ਤੇ ਵਿਛਿਆ ਸੋਨੇ ਦੀਆਂ ਤਾਰਾਂ ਨਾਲ ਭਰਿਆ, ਦੂਰ ਭਾਰਤ ਤੋਂ ਆਇਆ ਲਾਲ ਕਪੜਾ ਥਾਂ-ਥਾਂ ਤੋਂ ਅੱਥਰੂਆਂ ਨਾਲ ਭਿੱਜ ਗਿਆ। ਦੀਮਾ ਦਾ ਲਗਾਤਾਰ ਰੋਣਾ ਨਾ ਰੁਕਿਆ। ਆਪਣੀ ਗੋਦੀ ਵਿਚ ਉਸਨੂੰ ਸੰਭਾਲੀ, ਬੁਲ੍ਹ ਦਬਾਈ, ਆਂਦਰੇਕਸ ਦਾ ਦਿਲ ਵੀ ਰੋਂਦਾ ਰਿਹਾ। ਦੋਹਾਂ ਦੀ ਬੇਬਸੀ ਵੇਖ ਕੇ ਦੀਪ ਆਧਾਰ ਤੇ ਜਲਦੀ ਦੀਪ-ਸ਼ਿਖਾ ਵੀ ਹੈਰਾਨ, ਅਡੋਲ ਤੇ ਅਡਿੱਗ ਸੀ।

ਸੂਰਜ ਦੀਆਂ ਪਹਿਲੀਆਂ ਕਿਰਨਾਂ ਦੇ ਚਾਨਣ ਵਿਚ ਬਾਵੇਰੂ ਦੇ ਸਮੁੰਦਰੀ ਵੱਡੇ ਵਪਾਰੀ ਮਰਾਸ਼ਿਸ ਦੇ ਵਿਸ਼ਾਲ ਬੇੜੇ ਦੇ ਸੁਨਹਿਰੀ ਕਿੰਗਰੇ ਚਮਕਣ ਲਗੇ। ਸੂਰਜ ਦੀਆਂ ਕਿਰਨਾਂ ਅੰਤਪੁਰ ਦੇ ਅੰਦਰ ਝਾਕਣ ਲਗੀਆਂ। ਆਂਦਰੇਕਸ ਤੋਂ ਰਿਹਾ ਨਾ ਗਿਆ। ਬਿਹਬਲ ਤੇ

ਅਡੋਲ ਦੀਮਾ ਦਾ ਅੱਥਰੂਆਂ ਨਾਲ ਭਿੱਜਿਆ ਮੂੰਹ ਆਪਣੇ ਮੋਢੇ ਤੋਂ ਚੁਕ ਕੇ ਉਸ ਦੀਆਂ ਸੰਘਣੀਆਂ ਪਲਕਾਂ ਵਿਚ ਭਰੇ ਹੰਝੂਆਂ ਨੂੰ ਚੁੰਮ ਕੇ ਉਸਨੇ ਕਿਹਾ – "ਮੇਰੀ ਦੀਮਾ, ਬਸ. .ਇਸ ਸਮੁੰਦਰੀ ਸਫਰ ਵਿਚ ਮੈਂ ਤੈਨੂੰ ਆਪਣੇ ਨਾਲ ਲੈ ਜਾਵਾਂਗਾ. . .ਧੀਰਜ ਰਖ।"

ਦੀਮਾ ਦਾ ਨਿਰੰਤਰ ਰੋਣਾ ਹਉਕਿਆਂ ਤੇ ਸਿਸਕੀਆਂ ਵਿਚ ਬਦਲ ਗਿਆ। ਉਹ ਆਪਣੀਆਂ ਅੱਖਾਂ ਪੂੰਝਣ ਲਗੀ। ਉਸਨੂੰ ਆਪਣੀ ਜੱਫੀ ਵਿਚ ਹੋਰ ਘੁਟ ਕੇ, ਬੁਲ੍ਹਾਂ ਨਾਲ ਲਗਾ ਕੇ ਆਂਦਰੇਕਸ ਨੇ ਕਿਹਾ – "ਸੱਜਣੀ। ਹੁਣ ਕਿਉਂ ਰੋਂਦੀ ਹੈਂ। ਮੈਂ ਵਚਨ ਦਿੰਦਾ ਹਾਂ ਕਿ ਤੈਨੂੰ ਨਾਲ ਲੈ ਕੇ ਜਾਵਾਂਗਾ। ਅਮੀਰ ਘਰਾਣੇ ਦੀਆਂ ਤੀਵੀਆਂ ਆਪਣੇ ਪਤੀਆਂ ਨਾਲ ਸਮੁੰਦਰੀ ਸਫਰ ਤੇ ਜਾਂਦੀਆਂ ਹਨ। ਵੱਡਾ ਫੌਜੀ ਨਾਇਕ ਸੀਕਸ ਤਾਂ ਨੀਲ ਨਦੀ ਉਪਰ ਤੈਰਦੀ ਬੇੜੀ ਵਿਚ ਪੈਦਾ ਹੋਇਆ ਸੀ।"

ਸੁਗੰਧਿਤ ਦੀਵੇ ਦੇ ਮੱਧਮ ਚਾਨਣ ਅਤੇ ਝਰੋਖੇ 'ਚੋਂ ਆਂਦੀਆਂ ਸੂਰਜ ਦੀਆਂ ਕਿਰਨਾਂ ਦੇ ਸੁਮੇਲ ਵਿਚ ਦੀਮਾ ਦੇ ਰੋ-ਰੋ ਕੇ ਪੀਲੇ ਪੈ ਗਏ ਚਿਹਰੇ ਤੇ ਮੁਸਕਰਾਹਟ ਤੇ ਹੰਝੂਆਂ ਦਾ ਮਿਸ਼ਰਣ ਝਲਕਣ ਲਗਾ। ਆਂਦਰੇਕਸ ਦੇ ਗਲੇ ਵਿਚ ਆਪਣੀਆਂ ਬਾਹਾਂ ਪਾ ਕੇ ਉਹਨੇ ਕਿਹਾ – "ਹੁਣ ਛੱਡੋ ਵੀ ਨਾ, ਚਾਨਣਾ ਫੈਲ ਰਿਹੈ, ਦਾਸੀ ਆਉਂਦੀ ਹੋਵੇਗੀ।"

ਬਾਵੇਰੂ। ਸੀਰੀਆ ਤੇ ਮਿਸਰ ਦੇ ਵੱਡੇ ਵਪਾਰੀਆਂ ਦਾ ਸਮੁੰਦਰੀ ਬੇੜਾ ਐਟਲਾਂਟਕ ਮਹਾਂਸਾਗਰ ਦੇ ਨੀਲੇ ਤਲੇ ਤੇ ਚਿੱਟ ਕਪੜਿਆਂ ਦੀਆਂ ਅੱਟਨਾਟਿਕਾਵਾਂ ਵਾਂਗ ਉੱਚੇ ਝੰਡੇ ਉਠਾਉਂਦਾ, ਦੱਖਣ ਵਾਲੇ ਪਾਸੇ ਜਾ ਰਿਹਾ ਸੀ। ਬੇੜੀਆਂ ਦਾ ਇਹ ਕਾਫਲਾ ਆਪਣੀ ਵਿਸ਼ਾਲਤਾ ਤੇ ਵਿਸਤਾਰ ਲਈ ਸ਼ਹਿਰ ਵਾਂਗ ਲਗ ਰਿਹਾ ਸੀ। ਸਮੁੰਦਰ ਦੀ ਨੇਮੀ ਹਵਾ ਦੀਆਂ ਥਪਕੀਆਂ ਤੇ ਲਹਿਰਾਉਂਦੀ ਇਸ ਸ਼ਹਿਰ ਦੀ ਨੀਲੀ ਧਰਤੀ, ਸਾਰੇ ਸ਼ਹਿਰ ਨੂੰ ਇਕੋ ਜੇਹੀ ਚਾਲੇ ਤੋਰਦੀ ਰਹੀ। ਇਸ ਗਤੀਸ਼ੀਲ ਸ਼ਹਿਰ ਵਿਚ ਸ਼ਹਿਰੀ ਜ਼ਿੰਦਗੀ ਦੀਆਂ ਸਾਰੀਆਂ ਲੋੜਾਂ ਪੂਰੀਆਂ ਹੁੰਦੀਆਂ ਤੇ ਐਸ਼ੋ-ਆਰਾਮ ਦੀਆਂ ਸਾਰੀਆਂ ਸਹੂਲਤਾਂ ਮਿਲਦੀਆਂ ਸਨ। ਸਮੁੰਦਰੀ ਵਪਾਰੀਆਂ ਦੀ ਸੇਵਾ ਲਈ ਦਾਸ ਤੇ ਦਾਸੀਆਂ ਸਨ। ਸਵਾਦਲੇ ਖਾਣੇ ਤੇ ਨੱਚਣ ਵਾਲੀਆਂ ਸਨ। ਸਾਰਥ ਮਗਧ-ਰਾਜ ਦੇ ਵਿਲਾਸੀ ਸ਼ਹਿਰੀਆਂ ਲਈ ਮੱਧ-ਏਸ਼ੀਆ, ਯੂਨਾਨ ਤੇ ਰੋਮ ਦੀ ਵਿਲਾਸ-ਸਮਗਰੀ ਲੈ ਕੇ ਜਾ ਰਿਹਾ ਸੀ। ਮੱਧ-ਏਸ਼ੀਆ, ਯੂਨਾਨ ਤੇ, ਰੋਮ ਦੇ ਅਯਾਸ਼ਾਂ ਲਈ ਭਾਰਤ ਦੇ ਅਨਮੋਲ ਗਹਿਣੇ ਕਪੜੇ, ਮਣੀਆਂ, ਮਸਾਲੇ ਖਰੀਦਣ ਲਈ ਉਹਨਾਂ ਦੇ ਬੇੜਿਆਂ ਵਿਚ ਸੋਨਾ ਭਰਿਆ ਸੀ। ਉਹਨਾਂ ਨੂੰ ਸਮੁੰਦਰੀ ਡਾਕੂਆਂ ਦਾ ਡਰ ਸੀ ਇਸ ਲਈ ਹਥਿਆਰਬੰਦ ਫੌਜੀਆਂ ਨਾਲ ਭਰੀਆਂ ਬੇੜੀਆਂ ਇਸ ਗਤੀਸ਼ੀਲ ਸ਼ਹਿਰ ਨੂੰ ਘੇਰ ਕੇ ਚਲ ਰਹੀਆਂ ਸਨ। ਬਹੁਤ ਸਾਰਾ ਰੁਪਿਆ ਦੇ ਕੇ ਇਹਨਾਂ ਵਪਾਰੀਆਂ ਨੇ ਪ੍ਰਬਲ. ਪ੍ਰਤਾਪੀ ਸਮਰਾਟ ਆਂਤਿਉਕਸ ਦੀ ਫੌਜ ਦੀ ਸੇਵਾ ਆਪਣੀ ਰਖਿਆ ਲਈ ਖਰੀਦ ਲਈ ਸੀ।

ਵੱਡੇ ਵਪਾਰੀ ਮਰਾਸ਼ਿਸ ਦੇ ਨੌਜਵਾਨ ਪੁੱਤਰ ਆਂਦਰੇਕਸ ਅਤੇ ਉਸਦੀ ਪਤਨੀ ਦੀਮਾ ਦੀ ਬੇੜੀ ਖਾਸ ਤੌਰ ਤੇ ਵਿਲਾਸ ਤੇ ਸੁਖਾਂ ਨਾਲ ਭਰਪੂਰ ਸੀ। ਆਂਦਰੇਕਸ ਸਾਰਥ ਦੇ ਇਕੱਠੇ ਕੀਤੇ ਵਿਲਾਸਾਂ ਤੋਂ ਥੱਕ ਕੇ, ਦੀਮਾ ਦੇ ਉਤੇਜਕ ਨਸ਼ੇ ਨਾਲ ਸ਼ਾਂਤੀ ਤੇ ਆਰਾਮ ਦੇਣ ਵਾਲੇ ਸਾਥ ਵਿਚ ਉਸਦੇ ਹੱਥ ਰੋਮ ਤੇ ਏਥਨਸ ਦੀ ਸ਼ਰਾਬ ਦੇ ਜਾਮਾਂ ਨਾਲ ਪਿਆਸ ਬੁਝਾਂਦਾ ਰਿਹਾ। ਇਸ ਦਾਰੂ ਤੋਂ ਵਧੇਰੇ ਨਸ਼ੀਲੇ ਦੀਮਾ ਦੇ ਬੁਲ੍ਹਾਂ ਤੋਂ ਘੁਟ ਭਰਦਾ ਉਹ ਲੰਬੇ ਸਫਰ ਨੂੰ ਪਾਰ ਕਰਕੇ ਜਾ ਰਿਹਾ ਸੀ। ਉਸਨੂੰ ਇਹਨਾਂ ਸਾਧਨਾਂ ਦੀ ਵੀ ਲੋੜ ਨਹੀਂ ਸੀ। ਐਟਲਾਂਟਕ ਮਹਾਂਸਾਗਰ ਵਾਂਗ ਦੀਮਾ ਦੀਆਂ ਡੂੰਘੀਆਂ ਝੀਲ ਵਰਗੀਆਂ ਅੱਖਾਂ ਵਿਚ ਉਹ

ਡੁਬਦਾ ਜਾ ਰਿਹਾ ਸੀ। ਕਈ ਤਰ੍ਹਾਂ ਦੇ ਹਵਾ-ਪਾਣੀ, ਫੁੱਲ-ਫਲ ਮਨੁੱਖਾਂ ਤੇ ਪਸ਼ੂਆਂ-ਪੰਛੀਆਂ ਨੂੰ ਵੇਖ ਕੇ ਦੀਮਾ ਹੈਰਾਨੀ ਤੇ ਆਨੰਦ ਨਾਲ ਲੁਤਫ ਲੈ ਰਹੀ ਸੀ।

ਸਮੁੰਦਰ ਦੇ ਨੌਜਵਾਨ ਵਪਾਰੀਆਂ ਦਾ ਕਾਫਲਾ ਸਿੰਘਲ ਦੀਪ ਵਿਚੋਂ ਸਮਾਨ ਖਰੀਦ ਕੇ ਭਾਰਤ ਦੇ ਪੂਰਬੀ ਸਾਗਰ ਵਿਚ ਦਾਖਲ ਹੋਇਆ। ਫੌਜੀ ਤੇ ਮਲਾਹ ਹੋਰ ਵੀ ਚੇਤੰਨ ਰਹਿਣ ਲਗੇ। ਉਸ ਵੇਲੇ ਕਲਿੰਗ ਪਤਨ ਤੋਂ ਲੈ ਕੇ ਗੰਗਾ ਸਾਗਰ ਤਕ ਭਾਰਤ ਦਾ ਪੂਰਬੀ ਸਮੁੰਦਰੀ ਕਿਨਾਰਾ, ਚਕਰਵਰਤੀ ਦੁੱਖਾਂਤ ਸੀਮਕ ਸੱਤਵਾਹਨ ਦੇ ਅਭੈ ਪ੍ਰਾਪਤ ਵਿਕਰਾਂਤ ਸਮੁੰਦਰੀ ਡਾਕੂਆਂ ਦੇ ਡਰੋਂ, ਨੌਜਵਾਨ ਸਮੁੰਦਰੀ ਵਪਾਰੀਆਂ ਲਈ ਸ਼ਮਸ਼ਾਨ ਵਾਂਗ ਡਰਾਵਣਾ ਲਗ ਰਿਹਾ ਸੀ। ਇਹਨਾਂ ਡਾਕੂਆਂ ਵਲੋਂ ਲੁੱਟੀਆਂ ਤੇ ਟੁੱਟੀਆਂ ਬੇੜੀਆਂ ਦੇ ਇੰਜਰਾਂ-ਪਿੰਜਰਾਂ ਨਾਲ ਭਾਰਤ ਦਾ ਪੂਰਬੀ ਕਿਨਾਰਾ ਭਰਿਆ ਪਿਆ ਸੀ। ਗੋਰੀਆਂ ਕਾਲੇ ਕੇਸਾਂ ਵਾਲੀਆਂ, ਸਿਹਤਮੰਦ ਅਤੇ ਭਰਪੂਰ ਜੁਆਨੀ ਵਾਲੀਆਂ ਦਾਸ-ਦਾਸੀਆਂ ਆਂਧਰ ਦੇ ਕਾਲੇ ਸ਼ਹਿਰੀਆਂ ਲਈ ਖਾਸ ਰੁਚੀ ਦੀ ਚੀਜ਼ ਬਣ ਗਈਆਂ ਸਨ। ਰਾਜਿਆਂ ਤੇ ਅਮੀਰਾਂ ਦੀ ਨਜ਼ਰ ਵਿੱਚ ਇਹਨਾਂ ਦਾਸ-ਦਾਸੀਆਂ ਦਾ ਖਾਸਾ ਮੁੱਲ ਸੀ। ਆਪਣੇ ਦੇਸ਼ ਤੇ ਆਪਣੇ ਲੋਕਾਂ ਤੋਂ ਹਮੇਸ਼ਾ ਲਈ ਵਿਛੜੇ, ਡਾਕੂਆਂ ਤੋਂ ਖ਼ਰੀਦੇ ਆਪਣੇ ਮਾਲਕ ਦੇ, ਜਿਸਦੀ ਖੁਸ਼ੀ-ਗ਼ਮੀ ਤੇ ਦਾਸਾਂ ਦੀ ਜ਼ਿੰਦਗੀ ਤੇ ਮੌਤ ਨਿਰਭਰ ਸੀ, ਇਹ ਦਾਸ ਖਾਸ ਵਿਸ਼ਵਾਸ ਦੇ ਪਾਤਰ ਬਣ ਜਾਂਦੇ। ਇਹਨਾਂ ਦਾਸਾਂ ਬਾਰੇ ਨੇੜਲੇ ਦੇਸ਼ਾਂ, ਰਾਜਾਂ ਤੇ ਅਮੀਰਾਂ ਦੇ ਜਸੂਸ ਹੋਣ ਦਾ ਵੀ ਸ਼ੱਕ ਨਹੀਂ ਸੀ।

ਨੌਜਵਾਨਾਂ ਦਾ ਬੇੜੀਆਂ ਦਾ ਕਾਫਲਾ ਕਿਨਾਰੇ ਤੋਂ ਕਾਫੀ ਦੂਰੀ ਤੇ ਵਿਸ਼ੇਸ਼ ਤੌਰ ਤੇ ਚੌਕੰਨਾ ਗੰਗਾ ਸਾਗਰ ਦੇ ਸੰਗਮ ਵਲ ਵਧਦਾ ਜਾ ਰਿਹਾ ਸੀ। ਆਂਦਰੇਕਸ ਪੈਸੇ ਦੇ ਮੁੱਲ ਬਦਲੇ ਫਿਕਰ ਦਾ ਫਰਜ਼ ਫੌਜੀਆਂ ਤੇ ਮਲਾਹਾਂ ਉਪਰ ਛੱਡ ਕੇ ਵਿਲਾਸਤਾ ਵਿਚ ਮਸਤ ਸੀ। ਸ਼ਰਾਬ ਤੇ ਤੀਵੀਂ ਦੇ ਸਾਥ ਦੇ ਨਸ਼ੇ ਵਿਚ ਰਾਤ ਦੇ ਦੋ ਪਹਿਰ ਬਿਤਾ ਕੇ ਨੀਂਦ ਦੀ ਮਸਤੀ ਵਿਚ ਗੁਆਚ ਜਾਂਦਾ। ਭੂਮੱਧ ਦੇ ਦੋ ਪਹਿਰ ਸੂਰਜ ਦੀਆਂ ਤਿੱਖੀਆਂ ਕਿਰਨਾਂ ਵੀ ਉਹਦੀ ਨੀਂਦ ਨਾ ਤੋੜ ਸਕਦੀਆਂ। ਉਸ ਨੀਂਦ ਨੂੰ ਖ਼ਤਮ ਕਰਨ ਤੋਂ ਵੀ ਵਧੇਰੇ ਸੁਖ ਦੀਮਾ ਨਾਲ ਰਹਿ ਕੇ ਉਸਦੀ ਛੋਹ ਤੇ ਉਸਤੋਂ ਵੀ ਵਧ ਦੀਮਾ ਦੇ ਮਿੱਠੇ ਬੋਲਾਂ ਨਾਲ 'ਪਿਆਰਾ' ਕਹਿ ਕੇ ਬੁਲਾਵਾ।

ਊਸ਼ਾ ਦੀ ਲਾਲੀ ਨਾਲ ਲਾਲ ਹੁੰਦਾ ਪੂਰਬੀ ਪਾਸਿਉਂ ਹੌਲੀ ਹੌਲੀ ਉਠਦਾ ਸੂਰਜ ਦਾ ਗੋਲਾ ਦੂਰ ਦੁਮੇਲ ਤੋਂ ਦਿਸ ਰਿਹਾ ਸੀ। ਸਾਰਥ ਕਾਫਲੇ ਦੇ ਮੱਲਾਹ ਆਪਣੀਆ ਬੇੜੀਆ ਦਲਾਉਂਦੇ ਸਮੁੰਦਰ ਦੇ ਸ਼ਾਂਤ ਤਲੇ ਉਪਰ ਇਕ ਵਿਸ਼ਾਲ ਚਕਰਵਿਊ ਬਣਾਈ ਰਾਜ ਹੰਸਾ ਵਾਂਗ ਉੱਤਰ ਵਾਲੇ ਪਾਸੇ ਵਧਦੇ ਜਾ ਰਹੇ ਸਨ। ਮੱਲਾਹ ਤੇ ਫੌਜੀ ਸੂਰਜ ਦੀ ਟਿੱਕੀ ਨੂੰ ਨਮਸਕਾਰ ਕਰਕੇ ਰੱਬ ਦੀ ਬਖ਼ਸ਼ਿਸ਼ ਲਈ ਧੰਨਵਾਦ ਕਰਦੇ ਖ਼ੁਸ਼ੀ ਤੇ ਸੁੱਖ ਦੀ ਅਰਦਾਸ ਕਰ ਰਹੇ ਸਨ। ਹਵਾ ਵਿਚ ਤਣੇ ਹੋਏ ਪਾਲੇ ਅਚਾਨਕ ਹਮਲਿਆਂ ਨਾਲ ਨਗਾਰਿਆ ਵਾਂਗ ਵਜਣ ਲਗੇ। ਮੱਲਾਹਾਂ ਨੇ ਵੇਖਿਆ ਪੱਛਮ ਵਲੋਂ ਆਈ ਤੀਰਾਂ ਦੀ ਬੌਛਾੜ ਨੇ ਪਾਲਾਂ ਨੂੰ ਫਾੜ ਦਿੱਤਾ ਹੈ। ਸਾਰੇ ਸਾਰਥ ਵਿਚ ਜੰਗ ਦੀ ਤੂਤੀ ਵਜ ਗਈ।

ਹੁਸ਼ਿਆਰੀ ਲਈ ਤੈਨਾਤ ਤੇਜ਼ ਨਜ਼ਰ ਵਾਲੇ ਮੱਲਾਹਾਂ ਤੇ ਫੌਜੀਆਂ ਨੇ ਪੱਛਮ ਵਲੋਂ ਪਾਣੀ ਨਾਲ ਲਗਦੀ ਇਕ ਨੀਲੀ ਲਕੀਰ ਵਲ ਫੌਜ ਦੇ ਨਾਇਕ ਦਾ ਧਿਆਨ ਦੁਆਇਆ ਸੀ। ਬੜੀ ਵਾਰ ਧਿਆਨ ਨਾਲ ਵੇਖਦੇ ਫੌਜ ਦੇ ਨਾਇਕ ਨੂੰ ਉਹ ਲਕੀਰ ਅਹਿੱਲ ਦਿਸੀ ਤਾਂ ਉਸਨੂੰ ਚਟਾਨ ਸਮਝ ਕੇ ਅਣਗੌਲਿਆਂ ਕਰ ਦਿੱਤਾ ਗਿਆ ਸੀ। ਅਸਲ ਵਿਚ ਉਹ ਲਕੀਰ

ਸਮੁੰਦਰੀ ਡਾਕੂਆਂ ਦੀਆਂ ਬੇੜੀਆਂ ਦੀ ਹੀ ਸੀ।

ਫੌਜ ਦੇ ਨਾਇਕ ਦੇ ਹੁਕਮ ਨਾਲ ਸਾਰੇ ਪਾਲ ਤਾਣ ਕੇ ਬੇੜੀ ਦੀ ਚਾਲ ਵਧਾ ਕੇ, ਦੁਸ਼ਮਣ ਦੀ ਪਹੁੰਚ ਤੋਂ ਬੇੜੀ ਦੂਰ ਲਿਜਾਣ ਦੀ ਕੋਸ਼ਿਸ਼ ਕੀਤੀ ਗਈ। ਤੀਰਾਂ ਦੀ ਵਧਦੀ ਗਿਣਤੀ ਨੇ ਇਸ ਕੋਸ਼ਿਸ਼ ਨੂੰ ਅਸਫਲ ਕਰ ਦਿੱਤਾ। ਸਾਰਥ ਦੇ ਫੌਜੀਆਂ ਨੂੰ ਆਪਣੀ ਤਾਕਤ ਉਪਰ ਭਰੋਸਾ ਸੀ। ਦੁਸ਼ਮਣ ਹਾਲੇ ਉਹਨਾਂ ਦੀਆਂ ਕਿਰਪਾਨਾਂ ਦੀ ਪਹੁੰਚ ਤੋਂ ਪਰ੍ਹਾਂ ਸੀ। ਫੌਜ ਦੇ ਨਾਇਕ ਨੇ ਹੁਕਮ ਦਿੱਤਾ, ਸ੍ਵੈ-ਰਖਿਆ ਦੇ ਉਦੇਸ਼ ਨਾਲ ਚਕਰਵਿਊ ਬਣਾ ਕੇ ਸਾਰੇ ਪਾਲ ਡੇਗ ਕੇ ਬੇੜੇ ਨੂੰ ਰੋਕਿਆ ਜਾਵੇ।

ਤੀਰ ਚਲਾਣ ਵਾਲਿਆਂ ਤੋਂ ਬਚਣ ਲਈ ਸਮੁੰਦਰੀ ਡਾਕੂਆਂ ਦੀਆਂ ਬੇੜੀਆਂ ਇਕ-ਦੂਜੇ ਤੋਂ ਦੂਰ ਅੱਧੇ ਗੋਲੇ ਦੀ ਸ਼ਕਲ ਵਿਚ ਫੈਲੀਆਂ ਤੈਰਦੀਆਂ ਆ ਰਹੀਆਂ ਸਨ। ਸਾਰੀਆਂ ਬੇੜੀਆਂ ਲਈ ਇਕ ਹੀ ਨਿਸ਼ਾਨਾ ਸੀ, ਸਾਰਥ, ਪਰ ਸਾਰਥ ਲਈ ਛੋਟੀਆਂ ਛੋਟੀਆਂ ਬੇੜੀਆਂ ਦੇ ਰੂਪ ਵਿਚ ਸੌ ਤੋਂ 9 ਨਿਸ਼ਾਨੇ ਸਨ। ਫੌਜੀ ਢਾਲਾਂ ਤੇ ਤਲਵਾਰਾਂ ਲੈ ਕੇ ਸਮੁੰਦਰੀ ਡਾਕੂਆਂ ਦੇ ਨੇੜੇ ਆਉਣ ਦੀ ਉਡੀਕ ਉਹਨਾਂ ਦੇ ਤੀਰਾਂ ਨੂੰ ਸਹਿੰਦੇ ਹੋਏ ਬੜੀ ਅਸਫਲਤਾ ਨਾਲ ਕਰ ਰਹੇ ਸਨ। ਆਂਦਰੇਕਸ ਆਪਣੀ ਨੀਂਦ ਤੋਂ ਜਾਗ ਕੇ ਆਪ ਕਿਰਪਾਨ ਫੜ ਕੇ ਫੌਜ ਦੇ ਨਾਇਕ ਦੇ ਨਾਲ ਲੜਾਈ ਦੇ ਸੰਚਾਲਨ ਲਈ ਪੇਸ਼ ਸੀ। ਦੀਮਾ ਨੂੰ ਉਸਨੇ ਸੁਰਖਿਅਤ ਥਾਵੇਂ ਬਿਠਾ ਦਿੱਤਾ ਸੀ।

ਨੇੜੇ ਆ ਕੇ ਸਮੁੰਦਰੀ ਡਾਕੂਆਂ ਨੇ ਤੀਰਾਂ ਉਪਰ ਬਲਦੀਆਂ ਮਸ਼ਾਲਾਂ ਚੜ੍ਹਾ ਕੇ ਸਾਰਥ-ਬੇੜੇ ਉਪਰ ਸੁਟਣੇ ਸ਼ੁਰੂ ਕੀਤੇ। ਬੇੜੇ ਵਿਚ ਅੱਗ ਲਗਣ ਕਰਕੇ ਹਾਹਾਕਾਰ ਮੱਚ ਗਈ। ਡਾਕੂਆਂ ਦੀਆਂ ਬੇੜੀਆਂ ਮਧੂ ਮੱਖੀਆਂ ਵਾਂਗ ਘਿਰ ਆਈਆਂ ਅਤੇ ਬੇੜੇ ਉਪਰ ਟੁੱਟ ਪਈਆਂ। ਕਈ ਮੱਲਾਹ, ਫੌਜੀ ਵਪਾਰੀ ਅਤੇ ਉਹਨਾਂ ਦੇ ਦਾਸ ਜ਼ਖ਼ਮੀ ਹੋਏ ਅਤੇ ਡਰ ਨਾਲ ਹੋਸ਼-ਹਵਾਸ ਗੁਆ ਕੇ ਪਾਣੀ ਵਿਚ ਡਿਗ ਪਏ। ਡਾਕੂਆਂ ਨੇ ਹਾਰੇ ਹੋਏ ਵਪਾਰੀਆਂ ਨੂੰ ਨਿਹੱਥੇ ਕਰਕੇ ਤੀਵੀਆਂ-ਮਰਦਾਂ ਨੂੰ ਕੈਦੀ ਬਣਾ ਲਿਆ। ਹਥਿਆਰਬੰਦ ਡਾਕੂਆਂ ਦੇ ਕਾਬੂ ਵਿਚ ਸਾਰਥ ਦਾ ਬਚਿਆ ਖੁਚਿਆ ਬੇੜਾ ਆਂਧਰ-ਕਿਨਾਰੇ ਵਲ ਚਲਣ ਲਗਾ।

ਲੁੱਟ ਦਾ ਸੋਨਾ, ਕੀਮਤੀ ਸ਼ਰਾਬਾਂ ਅਤੇ ਕੈਦੀ ਦਾਸ-ਦਾਸੀਆਂ ਨੂੰ ਲੈ ਕੇ ਡਾਕੂਆਂ ਦਾ ਕਾਫਲਾ ਆਂਧਰ ਦੇ ਸ਼ਹਿਰਾਂ ਵਿਚ ਪਹੁੰਚਿਆ। ਪੈਸਾ ਇਕੱਠਾ ਕਰਨ ਦੀ ਰੁਚੀ ਤੋਂ ਸੱਖਣੇ, ਲੋੜ ਤੋਂ ਵੱਧ ਪੈਸਾ ਪ੍ਰਾਪਤ ਕਰਕੇ ਡਾਕੂਆਂ ਦਾ ਗਿਰੋਹ ਜਿਥੇ ਵੀ ਪਹੁੰਚਦਾ ਸ਼ਰਾਬਖ਼ਾਨਿਆਂ ਦੇ ਮਾਲਕ, ਕਪੜੇ ਤੇ ਗਹਿਣੇ ਵੇਚਣ ਵਾਲੇ ਤੇ ਵੇਸ਼ਵਾਵਾਂ ਲਲਚਾਦੀਆਂ ਅੱਖਾਂ ਤੇ ਗਦਮਦ ਆਵਾਜ਼ ਨਾਲ ਉਹਨਾ ਦਾ ਸਵਾਗਤ ਕਰਦੀਆਂ। ਚਲਾਕ ਵਪਾਰੀ ਡਾਕੂਆਂ ਨਾਲ ਅਮੀਰ ਬਣੇ. ਲੁੱਟ ਵਿਚ ਖੋਹੇ ਉਹਨਾ ਦੇ ਸਮਾਨ ਨੂੰ ਲੈ ਲੈਂਦੇ ਅਤੇ ਮੁੱਲ ਦੇ ਤੌਰ ਤੇ ਸ਼ਰਾਬ ਤੇ ਹੋਰ ਭੋਗ ਦੀਆਂ ਚੀਜ਼ਾ ਦੇ ਰੂਪ ਵਿਚ ਵਾਪਸ ਕਰ ਦਿੰਦੇ। ਕੰਗਾਲ ਡਾਕੂ ਫਿਰ ਕੰਗਲੇ ਬਣ ਕੇ ਜਿਉਂਦੇ ਰਹਿਣ ਲਈ ਬਹਾਦਰੀ ਦੇ ਕੰਮ ਦੀ ਭਾਲ ਵਿਚ ਸਮੁੰਦਰੀ ਕਿਨਾਰੇ ਵਲ ਤੁਰ ਪੈਂਦੇ। ਦਾਸ ਤੇ ਦਾਸੀਆਂ ਖਾਸ ਖਿੱਚ ਦਾ ਕਾਰਣ ਸਨ। ਸਰੀਰਕ ਮਿਹਨਤ ਨੂੰ ਨਫਰਤ, ਕਰਨ ਵਾਲੇ ਤੇ ਬੁੱਢੇ ਸ਼ਹਿਰੀ ਇਹਨਾਂ ਗੁਲਾਮਾਂ ਦੀ ਭਾਲ ਵਿਚ ਰਹਿੰਦੇ ਸਨ। ਰਾਜ. ਘਰਾਣੇ ਦੇ ਤੇ ਅਮੀਰ ਲੋਕ ਕਿਧਰੇ ਹੋਰ ਆਸਰਾ ਨਾ ਪ੍ਰਾਪਤ ਕਰ ਸਕਣ ਵਾਲੇ ਇਹਨਾਂ ਗੁਲਾਮਾਂ ਨੂੰ, ਜਿਹਨਾਂ ਦਾ ਆਪਣੇ ਮਾਲਕ ਤੋਂ ਬਿਨਾਂ ਹੋਰ ਕੋਈ ਨਹੀਂ ਸੀ, ਲੋਕਾਂ ਨਾਲ ਜਿਹਨਾਂ ਦਾ ਕੋਈ ਰਿਸ਼ਤਾ ਨਹੀਂ ਸੀ, ਆਪਣੀ ਤਾਕਤ ਸਮਝਦੇ ਸਨ। ਬੁੱਢੀਆਂ ਵੇਸ਼ਵਾਵਾਂ, ਗੋਰੀਆਂ ਤੇ ਕਾਲੇ ਵਾਲਾਂ ਵਾਲੀਆਂ ਮੁਟਿਆਰਾਂ ਦੇ ਸਰੀਰਾਂ ਤੋਂ ਉਤੇਜਕ ਕਾਮੁਕਤਾ ਦਾ

ਪੂਰਾ ਮੁੱਲ ਪ੍ਰਾਪਤ ਕਰਨ ਦੀ ਉਮੀਦ ਕਰਦੀਆਂ ਸਨ। ਬਾਜ਼ਾਰ ਵਿਚ ਇਹਨਾਂ ਗੁਲਾਮਾਂ ਦੇ ਆਉਣ ਨਾਲ ਕਿਸੇ ਉਤਸਵ ਵਰਗਾ ਉਤਸ਼ਾਹ ਹੋ ਜਾਂਦਾ।

ਆਂਦਰਪਤੀ ਮਹਾਰਾਜ ਸੀਮੁਕ ਸੱਤਵਾਹਨ ਦੇ ਅਭੈ ਦਾਨ ਕਾਰਣ ਹੀ ਸਮੁੰਦਰੀ ਡਾਕੂਆਂ ਦੀ ਹੋਂਦ ਸੀ। ਉਹਨਾਂ ਦੀ ਇਸ ਕਿਰਪਾ ਲਈ ਧੰਨਵਾਦ ਨਾਲ ਤੇ ਰਾਜ ਭਗਤੀ ਲਈ ਫਰਜ਼ ਵਜੋਂ ਵਸਤਾਂ ਤੇ ਗੁਲਾਮਾਂ ਦਾ ਪਹਿਲਾ ਵਿਖਾਵਾ ਰਾਜ ਦਰਬਾਰ ਵਿਚ ਹੁੰਦਾ ਸੀ। ਮਹਾਰਾਜ ਨੇ ਸਿੰਹਲ ਦੇ ਵੱਡੇ ਆਕਾਰ ਵਾਲੇ ਮੁਕਤਾ ਚੁਣ ਲਏ। ਉਹਨਾਂ ਦੀ ਨਜ਼ਰ ਦਾਸਾਂ ਤੇ ਦਾਸੀਆਂ ਦੀਆਂ ਪੰਕਤੀਆਂ ਵਲ ਗਈ।

ਦੀਮਾ ਦਾਸੀਆਂ ਦੀ ਪੰਕਤੀ ਵਿਚ ਬੈਠੀ ਸੀ। ਉਸਦੇ ਰੁੰਡ-ਮਰੁੰਡ ਕਪੜੇ, ਉਸਦੀਆਂ ਅੱਖਾਂ ਦੀ ਮਸਤੀ ਅਤੇ ਚਿਹਰੇ ਦਾ ਮਾਸ ਡਰ ਤੇ ਉਦਾਸੀ ਕਾਰਣ ਪੀਲਾ ਪੈ ਗਿਆ ਸੀ। ਡਾਕੂਆਂ ਨੇ ਉਸਦੇ ਵਾਲਾਂ ਦੀ ਸੁਨਿਹਰੀ ਚਮਕ ਵਿਖਾਣ ਲਈ ਉਸਦੀ ਗੁੱਤ ਖੋਲ੍ਹ ਕੇ ਜ਼ੁਲਫਾਂ ਨੂੰ ਮੋਢਿਆਂ ਉਪਰ ਖਲੇਰ ਦਿੱਤਾ। ਮਹਾਰਾਜ ਦੀ ਨਜ਼ਰ ਉਸ ਵਲ ਜਾਂਦੀ ਵੇਖ ਕੇ, ਹੱਥ ਵਿਚ ਚਮੜੇ ਦਾ ਹੈਂਟਰ ਫੜੀ ਡਾਕੂ ਨੇ ਉਸਨੂੰ ਮੁਸਕਰਾਉਣ ਦਾ ਇਸ਼ਾਰਾ ਕੀਤਾ। ਮੁਸਕਰਾਉਣ ਦੀ ਕੋਸ਼ਿਸ਼ ਅਸਫਲ ਰਹੀ। ਮਹਾਰਾਜ ਦੀ ਨਜ਼ਰ ਠਹਿਰ ਗਈ। ਦੂਜੇ ਕੁਝ ਕੈਦੀਆਂ ਨਾਲ ਦੀਮਾ ਨੂੰ ਵੀ ਮਹਾਰਾਜ ਦੀ ਸੇਵਾ ਲਈ ਚੁਣ ਲਿਆ ਗਿਆ।

ਦਾਸੀਆਂ ਪਿਛੋਂ ਮਹਾਰਾਜ ਦੀ ਪਾਲਕੀ ਦਾਸਾਂ ਦੀ ਪੰਕਤੀ ਵਲ ਗਈ। ਲੜਾਈ ਵਿਚ ਮੱਥੇ 'ਤੇ ਲੱਗੇ ਜ਼ਖ਼ਮ 'ਚੋਂ ਵੱਗਦੇ ਆਂਦਰੇਕਸ ਦੇ ਸਿਰ ਦੇ ਵਾਲ ਤੇ ਦਾੜ੍ਹੀ-ਮੁੱਛਾਂ ਹਾਲੇ ਵੀ ਨਾਰੀਅਲ ਦੀਆਂ ਜਟਾਂ ਵਾਂਗ ਚਿਪਕੇ ਹੋਏ ਸਨ। ਇਕ ਪਾਸੇ ਖੜੀ ਦੀਮਾ ਭਗਵਾਨ ਅੱਗੇ ਅਰਦਾਸ ਕਰ ਰਹੀ ਸੀ ਕਿ ਉਸਦਾ ਪਤੀ ਵੀ ਰਾਜ-ਸੇਵਾ ਲਈ ਚੁਣ ਲਿਆ ਜਾਵੇ। ਕਿਧਰੇ ਉਹ ਸਾਰੀ ਜ਼ਿੰਦਗੀ ਲਈ ਇਕ-ਦੂਜੇ ਤੋਂ ਵਿਛੜ ਨਾ ਜਾਣ।

ਦੀਮਾ ਦੀ ਅਰਦਾਸ ਰੱਬ ਨੇ ਮੰਨ ਲਈ। ਮਹਾਰਾਜ ਦੀ ਨਜ਼ਰ ਨੇ ਆਂਦਰੇਕਸ ਵਿਚ ਖਾਸੀਅਤ ਵੇਖੀ ਅਤੇ ਦੂਸਰੇ ਹੋਰ ਸੋਹਣੇ ਦਾਸਾਂ ਦੇ ਨਾਲ ਉਸਨੂੰ ਵੀ ਚੁਣ ਲਿਆ।

ਕੋਮਲ ਅੰਗਾਂ ਵਾਲੀ ਤੇ ਚਲਾਕ ਦੀਮਾ ਨੂੰ ਅੰਤਰਪੁਰ ਦੇ ਰਾਜ ਦੇ ਸ਼ਾਸਨ ਦੇ ਕੰਮਾਂ ਤੇ ਲਾਇਆ ਗਿਆ। ਕਲਾ ਵਿਚ ਰੁਚੀ ਰਖਣ ਵਾਲੇ ਮਹਾਰਾਜ ਨੇ ਦੀਮਾ ਦੀ ਸੁੰਦਰਤਾ ਤੇ ਗਲੇ ਦੀ ਮਿਠਾਸ ਮਹਿਸੂਸ ਕਰਕੇ ਉਸਨੂੰ ਸੰਗੀਤ ਤੇ ਨਾਚ ਦੀ ਸਿਖਿਆ ਦਿਤੇ ਜਾਣ ਦਾ ਹੁਕਮ ਦਿੱਤਾ।

ਆਂਦਰੇਕਸ ਨੇ ਕਿਸਮਤ ਦੀ ਲਕੀਰ ਨੂੰ ਅਟਲ ਸਮਝ ਕੇ ਆਪਣੇ ਫਰਜ਼ ਨੂੰ ਨਿਭਾਇਆ। ਆਪਣੀ ਚੁਸਤੀ ਤੇ ਸ਼ਖ਼ਸੀਅਤ ਨਾਲ ਉਹ ਛੇਤੀ ਹੀ ਸਖਤ ਸਰੀਰਕ ਮਿਹਨਤ ਤੋਂ ਛੁਟ ਕੇ ਦਾਸਾਂ ਦੇ ਉਪਰ ਲਗਾ ਦਿੱਤਾ ਗਿਆ। ਮਾਲਕ ਨੂੰ ਹੀ ਰੱਬ ਸਮਝ ਕੇ ਉਸਨੇ ਆਪਣੇ ਮਾਲਕ ਦੀ ਭਗਤੀ ਤੇ ਸੇਵਾ ਦੀ ਸਹੁੰ ਚੁਕੀ। ਉਹ ਮਹਾਰਾਜ ਦਾ ਵੱਡਾ ਅੰਦਰੂਨੀ ਅੰਗ-ਰਖਿਅਕ ਚੁਣਿਆ ਗਿਆ।

ਚੇਤਰ ਦੀ ਪੂਰਨਮਾਸੀ ਨੂੰ ਵਿਹੜੇ ਵਿਚੋਂ ਇਸ ਤਰ੍ਹਾਂ ਲਗਦਾ ਸੀ ਜਿਵੇਂ ਚਿੱਟੇ ਫੁਲਾਂ ਦਾ ਬਾਗ਼ ਉਗ ਆਇਆ ਹੋਵੇ। ਸੋਹਣੀ ਕੁਰਸੀ ਤੇ ਸੋਹਣੇ ਬਿਸਤਰੇ ਵਿਛਾ ਕੇ, ਸੋਹਣੇ ਕਪੜੇ, ਸੋਹਣੀਆਂ ਮਾਲਾ ਪਾ ਕੇ ਮੇਘ ਵਰਗਾ ਸੀਮੁਕ ਸੱਤਵਾਹਨ ਬੈਠੇ ਸਨ। ਦੋ ਮੁਟਿਆਰਾਂ ਸੱਜੇ-ਖੱਬੇ ਚੌਰ ਕਰ ਰਹੀਆਂ ਸਨ। ਮਹਾਰਾਜ ਦੀ ਪਿੱਠ ਪਿੱਛੇ ਅੰਗ ਰਖਿਅਕ ਦਾਸ ਆਂਦਰੇਕਸ ਸੇਵਾ ਵਿਚ ਪੇਸ਼ ਸੀ। ਸਾਹਮਣੇ ਵਿਚਕਾਰਲੀ ਥਾਂ ਛਡ ਕੇ ਅੰਤਰੰਗ ਦੇ ਅਮੀਰ ਆਸਣਾਂ ਉਪਰ ਬੈਠੇ ਸਨ।

ਆਪਣੀ ਪੜ੍ਹਾਈ ਖ਼ਤਮ ਕਰਕੇ ਦੀਮਾ ਮਹਾਰਾਜ ਦੀ ਪਹਿਲੀ ਸੇਵਾ ਲਈ ਪੇਸ਼ ਹੋਈ। ਉਹਨੇ ਚਾਂਦੀ ਦੀਆਂ ਬਰੀਕ ਤਾਰਾਂ ਨਾਲ ਬੁਣੇ ਬਰੀਕ ਕਪੜੇ ਦਾ ਲਹਿੰਗਾ ਤੇ ਚੋਲੀ ਪਾਈ ਸੀ। ਉਸਦੇ ਗਹਿਣੇ ਮੁਕਤਾ ਤੇ ਚਿੱਟੇ ਫੁੱਲਾਂ ਦੇ ਸਨ। ਉਹਦੇ ਵਾਲਾਂ, ਗਲੇ, ਵੀਣੀਆਂ ਵਿਚ ਫੁੱਲਾਂ ਦੀਆਂ ਮਾਲਾ ਸਨ। ਪੋਲੇ ਪੈਰੀਂ ਚਾਂਦੀ ਦੀਆਂ ਝਾਂਜਰਾਂ ਦੀ ਤਾਲ ਦੇਂਦੀ ਉਹ ਮਹਾਰਾਜ ਦੇ ਨੇੜੇ ਪਹੁੰਚੀ। ਵਿਹੜੇ ਦੀ ਸਾਫ ਸਿਲ੍ਹ 'ਤੇ ਮੱਥਾ ਰਖ ਕੇ ਉਸਨੇ 'ਇਕੋ ਮੇਰਾ ਮਾਲਕ' ਕਹਿੰਦਿਆਂ ਮਹਾਰਾਜ ਨੂੰ ਪ੍ਰਣਾਮ ਕੀਤਾ। ਮੌਕਾ ਵੇਖ ਕੇ ਵੀਣਾ ਤੇ ਮ੍ਰਿਦੰਗ ਲੈਅ ਨਾਲ ਵਜ ਪਏ। ਦਾਸੀ ਦੇ ਫਰਜ਼ ਵਿਚ ਪ੍ਰਵੀਨ ਹੋਣ ਤੋਂ ਬਾਅਦ ਇਸ ਵੇਲੇ ਪਹਿਲੀ ਵਾਰ ਦੀਮਾ ਨੇ ਆਂਦਰੇਕਸ ਨੂੰ ਵੇਖਿਆ। ਉਸਦਾ ਦਿਲ ਸਰੂਰਿਆ ਗਿਆ। ਇਕ ਨਜ਼ਰ ਆਪਣੇ ਮਾਲਕ ਨੂੰ ਵੇਖ ਕੇ ਉਸਨੇ ਅੱਖਾਂ ਬੰਦ ਕਰ ਲਈਆਂ। ਸੰਗੀਤ ਦੀ ਲੈਅ ਨਾਲ ਉਹਦਾ ਸਰੀਰ ਵੀ ਹਰਕਤ ਵਿਚ ਆਉਣ ਲਗਾ। ਉਹ ਮਸਤੀ ਨਾਲ ਨੱਚਣ ਲਗੀ, ਆਪਣੇ ਆਪ ਨੂੰ ਨਿਛਾਵਰ ਕਰ ਦੇਣ ਲਈ।

ਦਰਸ਼ਕ ਹੈਰਾਨ ਸਨ। ਮਹਾਰਾਜ ਮੰਤਰ ਨਾਲ ਕੀਲੇ ਸੱਪ ਵਾਂਗ ਅਹਿਲ ਤੇ ਚੁਪ ਰਹਿ ਗਏ। ਦਾਸ ਆਂਦਰੇਕਸ ਦੀਆਂ ਅੱਖਾਂ ਭਿੱਜ ਗਈਆਂ। ਆਪਣੀ ਖ਼ੁਸ਼ੀ ਤੇ ਕਿਰਪਾ ਪ੍ਰਗਟਾਉਣ ਲਈ ਮਹਾਰਾਜ ਨੇ ਨਾਚੀ ਨੂੰ ਇਕ ਪਿਆਲਾ ਸੁਰਾ ਸੇਵਾ ਵਿਚ ਪੇਸ਼ ਕਰਨ ਦਾ ਮੌਕਾ ਦਿੱਤਾ। ਬੇਨਤੀ ਮੰਨਦਿਆਂ ਦੀਮਾ ਨੇ ਪਿਆਲਾ ਪੇਸ਼ ਕੀਤਾ। ਪਿਆਲਾ ਖ਼ਾਲੀ ਕਰਕੇ ਮਹਾਰਾਜ ਨੇ ਨਾਚੀ ਨੂੰ ਹੋਰ ਨੱਚਣ ਲਈ ਕਿਹਾ। ਦਾਸ ਮੂਰਤੀ ਬਣਿਆ ਵੇਖਦਾ ਰਿਹਾ।

ਨਾਚ ਤੋਂ ਪਿਛੋਂ ਸੁਰਾ, ਸੁਰਾ ਤੋਂ ਪਿਛੋਂ ਨਾਚ। ਮਹਾਰਾਜ ਝੂੰਮਣ ਲਗੇ। ਆਗਿਆ ਲੈ ਕੇ ਨਾਚੀ ਫਿਰ ਸੁਰਾ ਨਾਲ ਭਰਿਆ ਪਿਆਲਾ ਲੈ ਕੇ ਪੇਸ਼ ਹੋਈ। ਮਹਾਰਾਜ ਨੇ ਖੁਸ਼ ਹੋ ਕੇ ਨਾਚੀ ਨੂੰ ਬਾਹੋਂ ਫੜ ਕੇ ਆਪਣੀ ਜੱਫੀ ਵਿਚ ਲੈ ਲਿਆ।

ਅਮੀਰ ਲੋਕ ਫਰਜ਼ ਵਜੋਂ ਸਿਰ ਨਿਵਾ ਕੇ ਉਥੋਂ ਉਠ ਖਲੋਤੇ। ਸੰਗੀਤ ਵਜਾਣ ਵਾਲੇ ਤੇ ਅੰਗ ਰਖਿਅਕ ਗੁਲਾਮ ਪਰਦੇ ਦੇ ਪਿਛੇ ਚਲੇ ਗਏ। ਸਿਰਫ ਡਿਊਟੀ ਤੇ ਅੰਦਰੂਨੀ ਅੰਗ ਰਖਿਅਕ ਆਂਦਰੇਕਸ ਆਪਣੀ ਥਾਂ ਅਹਿੱਲ ਖੜੋਤਾ ਰਿਹਾ।

ਮਹਾਰਾਜ ਸ਼ਰਾਬ ਤੇ ਸ਼ਬਾਬ ਦੇ ਨਸ਼ੇ ਵਿਚ ਪੂਰੀ ਤਸੱਲੀ ਦੀ ਕੋਸ਼ਿਸ਼ ਵਿਚ ਰੁੱਝ ਗਏ। ਦਾਸੀ ਨਾਚੀ ਉਹਨਾਂ ਦੀ ਗੋਦੀ ਵਿਚ ਤ੍ਰਿਪਤੀ ਦਾ ਸਾਧਨ ਸੀ। ਉਸਦਾ ਫਰਜ਼ ਤੇ ਧਰਮ ਸੀ ਮਹਾਰਾਜ ਦੀ ਸੇਵਾ ਵਿਚ ਉਹਨਾਂ ਦੀ ਹਰ ਇੱਛਾ ਪੂਰੀ ਕਰਨਾ।

ਵਿਹਲੇ ਹੋ ਕੇ ਮਹਾਰਾਜ ਨੀਂਦ ਵਿਚ ਬੇਹੋਸ਼ ਹੋ ਗਏ। ਸੋਹਣੇ ਤੇ ਨਸ਼ੀਲੇ ਸਰੀਰ ਵਾਲੀ ਦਾਸੀ ਉਹਨਾਂ ਦੀਆ ਬਾਹਾਂ ਵਿਚੋਂ ਆਜ਼ਾਦ ਹੋ ਕੇ ਸਿਰ ਝੁਕਾਈ ਰਾਜ ਸਿੰਘਾਸਣ ਲਾਗੇ ਖੜੀ ਹੋ ਗਈ। ਇਕ ਉਦਾਸ ਨਜ਼ਰ ਨਾਲ ਉਸ ਨੇ ਆਂਦਰੇਕਸ ਦੀਆਂ ਭਿੱਜੀਆ ਅੱਖਾ ਵਲ ਵੇਖਿਆ ਅਤੇ ਫਿਰ ਸਿਰ ਝੁਕਾ ਲਿਆ।

ਆਂਦਰੇਕਸ ਚੁੱਪ-ਚੁਪੀਤਾ ਜਿਹਾ ਅੱਗੇ ਵਧਿਆ। ਦੋਹਾਂ ਦੀਆਂ ਅੱਖਾਂ ਵਿਚੋਂ ਅੱਥਰੂ ਡਿਗਣ ਲਗੇ। ਆਂਦਰੇਕਸ ਨੇ ਦੀਮਾ ਨੂੰ ਆਪਣੀਆਂ ਬਾਹਾਂ ਵਿਚ ਘੁੱਟ ਲਿਆ। ਦੋਵੇਂ ਇੱਕਮਿੱਕ ਹੋ ਗਏ।

ਨੀਂਦ ਵਿਚ ਬੇਹੋਸ਼ ਮਹਾਰਾਜ ਨੇ ਪਾਸਾ ਪਰਤਿਆ ਤਾਂ ਮੜ੍ਹੀਆਂ ਹੋਈਆਂ ਸਿਲ੍ਹਾਂ ਵੇਹੜੇ ਵਿਚ ਡਿਗ ਪਈਆਂ। ਸੁਚੇਤ ਹੋ ਕੇ ਉਹਨਾਂ ਦਾਸ ਤੇ ਦਾਸੀ ਨੂੰ ਇਕ ਦੂਜੇ ਦੀਆਂ ਬਾਹਾਂ ਵਿਚ ਵੇਖਿਆ। ਗੁੱਸੇ ਨਾਲ ਉਹ ਚੀਕ ਪਏ। ਵੇਲਾਂ ਦੇ ਪਿੱਛਿਉਂ ਹਥਿਆਰਬੰਦ ਅੰਗ ਰਖਿਅਕ ਨਿਕਲ ਆਏ। ਦੀਮਾ ਤੇ ਆਂਦਰੇਕਸ ਦੇ ਸਰੀਰ ਫੌਰਨ ਰੱਸੀਆਂ ਨਾਲ ਬੰਨ੍ਹੇ

ਗਏ। ਦਾਸ ਦੀ ਇਹ ਹਿੰਮਤ ਕਿ ਉਸਨੇ ਮਾਲਕ ਦੀ ਭੋਗੀ ਤੀਵੀਂ ਨੂੰ ਛੋਹਿਆ?

ਗੁੱਸੇ ਨਾਲ ਮਹਾਰਾਜ ਦਾ ਹੱਥ ਕਿਰਪਾਨ ਦੀ ਹੱਥੀ ਤੇ ਗਿਆ ਪਰ ਉਹ ਚੁੱਪ ਰਹਿ ਗਏ। ਐਨੇ ਵੱਡੇ ਦੋਸ਼ ਵੀ ਸਜ਼ਾ ਪੱਲ ਭਰ ਦੇ ਦੁਖ ਵਾਲੀ ਮੌਤ? ਵੱਡੇ ਅਪਰਾਧੀਆਂ ਨੂੰ ਵਿਚਾਰ ਵਾਸਤੇ ਫਿਰ ਹਾਜ਼ਰ ਕਰਨ ਦੀ ਆਗਿਆ ਦੇ ਕੇ ਮਹਾਰਾਜ ਆਪਣੇ ਬੇਚੈਨ ਦਿਲ ਨੂੰ ਠੀਕ-ਠਾਕ ਕਰਨ ਵਾਸਤੇ ਫਿਰ ਅੰਤਹਪੁਰ ਚਲੇ ਗਏ।

ਕਲਿੰਗ ਅਧਿਪਤੀ, ਧਰਮ ਰਖਿਅਕ ਮਹਾਰਾਜ ਸੱਤਵਾਹਨ ਨੇ ਧਰਮ ਅਚਾਰੀਆ, ਨੀਤੀਵਾਨ, ਇਨਸਾਫ ਮੰਤਰੀ ਨਾਲ ਸਲਾਹ ਕੀਤੀ – ਐਸੇ ਵੱਡੇ ਅਪਰਾਧ ਦੀ ਸਜ਼ਾ ਕੀ ਹੋਣੀ ਚਾਹੀਦੀ ਹੈ?

ਧਰਮ ਤੇ ਨੀਤੀ ਦਾ ਵਿਚਾਰ ਕਰਕੇ ਸ਼ਾਸਤਰ ਮੰਤਰੀ ਨੇ ਜਵਾਬ ਦਿੱਤਾ – "ਐਸੇ ਵੱਡੇ ਅਪਰਾਧੀਆਂ ਦੀ ਸਜ਼ਾ ਮੌਤ ਹੈ, ਅੰਗ-ਅੰਗ ਹਾਥੀ ਦੇ ਪੈਰਾਂ ਹੇਠਾਂ ਲਿਤਾੜ ਕੇ ਮੌਤ!"

ਤਸੀਹੇ ਦੇ ਕੇ ਮੌਤ ਦੀ ਸਜ਼ਾ ਸੁਣ ਕੇ ਦੀਮਾ ਸਿਰ ਝੁਕਾਈ ਖੜੀ ਸੀ।

ਦਿਆਲੂ ਮਹਾਰਾਜ ਦੇ ਗੁੱਸੇ ਦਾ ਹੁਕਮ ਘਟ ਗਿਆ ਸੀ। ਉਹਨਾਂ ਦੇ ਦਿਮਾਗ ਵਿਚ ਪਿਛਲੀ ਰਾਤ ਦੀ ਖੁਮਾਰੀ ਦੀ ਯਾਦ ਦੀ ਧੁੰਦਲੀ ਜੇਹੀ ਲਕੀਰ ਚਮਕੀ। ਹੌਲੀ ਆਵਾਜ਼ ਵਿਚ ਉਹਨਾਂ ਨੇ ਕਿਰਪਾ ਕੀਤੀ – "ਦਾਸੀ ਮੌਤ ਤੋਂ ਪਹਿਲਾਂ ਕੀ ਬੇਨਤੀ ਕਰਨੀ ਚਾਹੁੰਦੀ ਹੈ?"

ਮਹਾਰਾਜ ਦੇ ਤਰਸ ਤੋਂ ਉਤਸ਼ਾਹੀ ਹੋ ਕੇ ਦੀਮਾ ਨੇ ਕੰਬਦੀ ਆਵਾਜ਼ ਵਿਚ ਪ੍ਰਾਰਥਨਾ ਕੀਤੀ – "ਧਰਮ ਰਖਿਅਕ ਮਹਾਰਾਜ! ਸਾਡੇ ਦੇਸ਼ ਵਿਚ ਮਰਨ ਵਾਲਿਆਂ ਦੇ ਸਰੀਰ ਚਿਤਾ ਵਿਚ ਨਾ ਸਾੜ ਕੇ ਜ਼ਮੀਨ ਵਿਚ ਦਬਾਏ ਜਾਂਦੇ ਹਨ। ਅਸੀਂ ਦੋਵੇਂ ਆਪਣੇ ਦੇਸ਼ ਵਿਚ ਪਤੀ-ਪਤਨੀ ਸੀ ਮੌਤ ਤੋਂ ਬਾਅਦ ਸਾਡੇ ਸਰੀਰਾਂ ਦੀ ਇਕ ਇਕੱਠੀ ਸੰਮਾਧੀ ਬਣਾਈ ਜਾਣ ਦੀ ਕਿਰਪਾ ਕਰਨ ਤਾਂ ਕਿ ਅਸੀਂ ਸਵਰਗਾਂ ਵਿਚ ਫਿਰ ਇਕ ਦੂਜੇ ਦੇ ਹੋ ਸਕੀਏ।"

ਮਹਾਰਾਜ ਨੇ ਸਹਿਮਤੀ ਲਈ ਸ਼ਾਸਤਰ ਮੰਤਰੀ ਵਲ ਵੇਖਿਆ। ਮੰਤਰੀ ਨੇ ਜਵਾਬ ਦਿੱਤਾ – "ਇਹ ਸਿਰਫ ਪਾਪਾਂ ਵਾਲੇ ਅਨਾਚਾਰ ਦੀ ਪ੍ਰਾਰਥਨਾ ਹੈ। ਅੰਨਦਾਤਾ ਮਾਲਕ ਵਾਸਤੇ ਵਿਸ਼ਵਾਸਘਾਤ ਕਰ ਕੇ ਸਵਰਗ ਦੀ ਉਮੀਦ ਰਖਣਾ ਅਧਰਮ ਹੈ। ਦਾਸਾਂ ਦਾ ਸਿਰਫ ਇਕੋ ਧਰਮ ਹੈ – ਮਾਲਕ ਦੀ ਸੇਵਾ।"

ਦਾਸਾਂ ਨੂੰ ਆਪਣੇ ਧਰਮ ਤੋਂ ਸੁਚੇਤ ਕਰਾਣ ਲਈ ਮਸਤ ਹਾਥੀਆਂ ਦੇ ਪੈਰਾਂ ਹੇਠਾਂ ਲਤਾੜੇ ਗਏ ਦੀਮਾ ਤੇ ਆਂਦਰੇਕਸ ਦੇ ਖਿੰਡੇ-ਪੁੰਡੇ ਸਰੀਰ ਰਾਜ ਪ੍ਰਸਾਦ ਦੇ ਫਾਟਕ ਤੇ ਖੰਭਿਆਂ ਨਾਲ ਲਟਕਾ ਦਿੱਤੇ ਗਏ।

# ਸ਼ੰਬੂਕ

ਮੁਦਗਲ ਨਗਰੀ ਵਿਚ ਦਾਸਾਂ ਤੇ ਸ਼ੂਦਰਾਂ ਦੇ ਵਿਦਰੋਹ ਕਰਕੇ ਅਰਾਜਕਤਾ ਫੈਲ ਰਹੀ ਸੀ। ਆਪਣਾ ਪਰੰਪਰਾਗਤ ਧਰਮ ਵੱਡਿਆਂ ਦੀ ਸੇਵਾ ਛੱਡ ਕੇ ਸ਼ੂਦਰ ਤੇ ਦਾਸ ਆਜ਼ਾਦੀ ਦੀ ਇੱਛਾ ਨਾਲ ਤਪੱਸਿਆ ਕਰਨ ਲੱਗੇ।

ਮਹਾਂਰਿਸ਼ੀ ਬ੍ਰਜਾਹੂਤੀ ਦੇ ਕਰਮ-ਕਾਂਡ ਗਿਆਨ ਅਤੇ ਨਿਸ਼ਠਾ ਦੀ ਵਡਿਆਈ ਚਾਰੇ ਪਾਸੇ ਫੈਲ ਰਹੀ ਸੀ। ਮਹਾਂਰਿਸ਼ੀ ਦਾ ਵਿਸ਼ਵਾਸ ਮਿਥਿਲਾਧਿਪਤੀ 'ਵਿਦੇਹ' ਜਨਕ ਦੇ ਆਤਮਵਾਦ ਵਿਚ ਹੋ ਗਿਆ। ਮਹਾਂਰਿਸ਼ੀ ਨੇ ਗਿਆਨ ਪ੍ਰਾਪਤ ਕੀਤਾ – ਕਰਮ ਤੋਂ ਫਲ ਦਾ ਸੁੱਖ ਵੀ ਅਵਿਨਾਸ਼ੀ ਆਤਮਾ ਨੂੰ ਜੀਵਨ ਦੀ ਲੜੀ ਵਿਚ ਬੰਨ੍ਹ ਕੇ ਉਸਨੂੰ ਮੋਖ ਤੋਂ ਦੂਰ ਰਖਦਾ ਹੈ। ਆਤਮਾ ਫਲ ਦੀ ਇੱਛਾ ਦੇ ਬੰਧਨ ਤੋਂ ਆਜ਼ਾਦ ਹੋ ਕੇ ਹੀ ਪਰਮ ਆਨੰਦ ਪ੍ਰਾਪਤ ਕਰ ਸਕਦੀ ਹੈ। ਉਸਦਾ ਉਪਾਅ ਹੈ ਕਰਮ ਨਾਲ ਨਵਿਰਤੀ ਪ੍ਰਾਪਤ ਕਰਨਾ।

ਉਹ ਆਪਣਾ ਆਸ਼ਰਮ ਛੱਡ ਕੇ ਕਰਮ ਨਾਲ ਨਵਿਰਤੀ ਪ੍ਰਾਪਤ ਕਰਨ ਲਈ ਇਕਾਂਤ ਵਿਚ ਚਲੇ ਗਏ।

ਮਹਾਂਰਿਸ਼ੀ ਬ੍ਰਜਾਹੂਤੀ ਦਾ ਦਾਸ ਸ਼ੰਬੂਕ ਵੀ ਕਰਮ ਨਵਿਰਤੀ ਨਾਲ ਪਰਮ ਆਨੰਦ ਪ੍ਰਾਪਤ ਕਰਨ ਦਾ ਭੇਦ ਜਾਣ ਕੇ ਮੁਦਗਲ ਨਗਰੀ ਆਇਆ। ਸ਼ੰਬੂਕ ਨੇ ਸ਼ੂਦਰਾਂ ਤੇ ਦਾਸਾਂ ਨੂੰ ਕਿਹਾ – ''ਪਰਾਏ ਵਸ ਵਿਚ ਹੋਣ ਕਾਰਣ ਸ਼ੂਦਰ ਤੇ ਦਾਸ ਇਸ ਦੁਨੀਆ ਦੇ ਸੁੱਖਾਂ ਤੋਂ ਵਾਂਝੇ ਹਨ। ਯੱਗਾਂ ਨੂੰ ਕਰਾਣ ਦਾ ਸਾਧਨ ਤੇ ਮੌਕਾ ਨਾ ਹੋਣ ਕਾਰਣ ਉਹ ਦੂਸਰੀ ਦੁਨੀਆ ਦੀ ਆਸ ਵੀ ਨਹੀਂ ਰਖ ਸਕਦੇ। ਉਹਨਾਂ ਲਈ ਸੁਖ ਤੇ ਆਜ਼ਾਦੀ ਦਾ ਤਰੀਕਾ ਸਿਰਫ ਕਰਮ ਨਵਿਰਤੀ ਰਾਹੀਂ ਮੋਖ ਪ੍ਰਾਪਤ ਕਰਨਾ ਹੈ।''

ਉਸਨੇ ਕਿਹਾ - ''ਸ਼ੂਦਰ ਅਤੇ ਦਾਸ ਸਿਰਫ ਭਰਮ ਕਰਕੇ ਦੂਸਰੇ ਦੇ ਵੱਸ ਹੋਣ ਦਾ ਦੁੱਖ ਭੋਗਦੇ ਹਨ। ਖਾਣਾ, ਨੀਂਦ, ਆਰਾਮ ਤੇ ਇੱਜ਼ਤ ਆਦਿ ਦਾ ਨਾ ਮਿਲਣਾ ਇਹ ਸਾਰੇ ਸਰੀਰਕ ਦੁੱਖ ਸਿਰਫ ਭਰਮ ਹਨ। ਇਸ ਭਰਮ ਨੂੰ ਤੱਪ ਰਾਹੀਂ ਮਿਲੇ ਗਿਆਨ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ।''

ਸ਼ੰਬੂਕ ਦੇ ਗਿਆਨ-ਪ੍ਰਚਾਰ ਤੇ ਉਪਦੇਸ਼ ਨਾਲ ਸ਼ੂਦਰ ਤੇ ਦਾਸ ਆਪਣੇ ਵਡੇਰੇ ਮਾਲਿਕਾਂ ਦੇ ਸੇਵਾ ਪ੍ਰਾਪਤ ਕਰਨ ਦੇ ਹੱਕ ਤੋਂ ਵਿਦਰੋਹ ਕਰ ਬੈਠੇ। ਖਾਣਾ ਤੇ ਹੋਰ ਨਿੱਤ ਲੋੜ ਦੀਆਂ ਵਸਤਾਂ ਦੀ ਥੁੜ੍ਹ ਉਹਨਾਂ ਨੂੰ ਸਤਾਉਣ ਲੱਗੀ। ਉਹਨਾਂ ਦੇ ਦਿਲ ਡਗਮਗਾਉਣ ਲੱਗੇ। ਸ਼ੰਬੂਕ ਨੇ ਉਹਨਾਂ ਨੂੰ ਉਪਦੇਸ਼ ਦਿੱਤਾ – ''ਦੁਖ ਦਾ ਇਹ ਅਨੁਭਵ ਸਿਰਫ ਭਰਮ ਹੈ। ਇਸ ਦੁਖ ਨੂੰ ਦੂਰ ਕਰਨ ਦਾ ਤਰੀਕਾ ਹੈ ਸਖ਼ਤ ਤੱਪ ਨਾਲ ਸਰੀਰ ਨੂੰ ਉਸ ਦੁੱਖ ਦਾ ਅਨੁਭਵ ਨਾ ਹੋਣ ਦੇਣਾ।''

ਥੁੜ੍ਹ ਦੇ ਦੁਖ ਤੋਂ ਤੰਗ ਸ਼ੂਦਰ ਲੋਕ ਅੱਗ ਦਾ ਤੱਪ ਕਰਕੇ, ਕੰਡਿਆਂ ਤੇ ਲੇਟ ਕੇ, ਸਰੀਰ ਵਿਚ ਕੰਡੇ ਚੁਭੋ ਕੇ ਭਰਮ ਤੋਂ ਅਨੁਭਵ ਹੋਣ ਵਾਲੇ ਦੁਖਾਂ ਤੋਂ ਧਿਆਨ ਹਟਾ ਕੇ ਆਜ਼ਾਦੀ

ਦਾ ਰਾਹ ਭਾਲਣ ਦੀ ਕੋਸ਼ਿਸ਼ ਕਰਨ ਲੱਗੇ।

ਮੁਦਗਲ ਦਾ ਵਰਣ-ਆਸ਼ਰਮ ਸਮਾਜ ਜ਼ਰੂਰੀ ਸੇਵਾ ਦੀ ਥੁੜ੍ਹ ਵਿਚ ਆਪਣੇ ਧਰਮ, ਯੱਗ, ਵਰਤ, ਨੇਮਾਂ ਨੂੰ ਪਾਲਣ ਵਿਚ ਅਸਮਰਥ ਹੋ ਗਿਆ। ਚਾਰੇ ਪਾਸੇ ਪਾਪ ਫੈਲਣ ਲੱਗਾ।

ਮਹਾਂਗਿਆਨੀ ਰਿੱਤਵਕ ਉਸ ਵੇਲੇ ਕਈ ਦਿਨ ਚਲਣ ਵਾਲੇ ਯੱਗ ਦੀ ਰਸਮ ਕਰ ਰਹੇ ਸਨ। ਲੰਬੇ ਸਮੇਂ ਤੋਂ ਬਿਮਾਰ ਉਹਨਾਂ ਦਾ ਜਵਾਨ ਪੁੱਤਰ ਉਹਨਾਂ ਦੇ ਦਾਸਾਂ ਦੀ ਦੇਖ-ਭਾਲ ਸਹਾਰੇ ਸੀ। ਦਾਸਾਂ ਦੇ ਛੱਡ ਜਾਣ ਕਾਰਣ ਉਹਨਾਂ ਦਾ ਪੁੱਤਰ ਨਿਆਸਰਾ ਹੋ ਗਿਆ। ਪੁੱਤਰ ਦੇ ਫਿਕਰ ਕਾਰਣ ਯੱਗ ਦੇ ਕੰਮ ਵਿਚ ਉਹਨਾਂ ਦਾ ਦਿਲ ਭਟਕਣ ਲਗਾ – ਉਹ ਯੱਗ ਨੂੰ ਵਿੱਚੇ ਹੀ ਛਡਣ ਦਾ ਪਾਪ ਕਰਨ ਜਾਂ ਰੋਗੀ, ਮੌਤ ਦੇ ਡਰ ਨਾਲ ਬਿਮਾਰ ਪੁੱਤਰ ਦੀ ਸੇਵਾ ਕਰਨ?

ਉਹਨਾਂ ਨੇ ਨਿਸਚਾ ਕੀਤਾ – ਪੁੱਤਰ, ਕਲੱਤਰ, ਧਨ, ਸੰਪਤੀ ਇਹ ਸਿਰਫ ਇਸ ਦੁਨੀਆ ਦੇ ਸਾਥੀ ਹਨ। ਦੂਸਰੀ ਦੁਨੀਆ ਵਿਚ ਸਿਰਫ ਧਰਮ ਹੀ ਜਾਵੇਗਾ। ਇਹ ਸਾਰੇ ਸੰਸਾਰਕ ਸੁਖ ਪੁੰਨ ਵਾਲੇ ਕੰਮਾਂ ਦਾ ਹੀ ਫਲ ਹਨ ਇਸ ਵਾਸਤੇ ਪੁੰਨਾਂ ਵਾਲੇ ਕੰਮ ਹੀ ਕਰਨੇ ਚਾਹੀਦੇ ਹਨ।

ਯੱਗ ਖਤਮ ਹੋਣ ਦੇ ਨਾਲ ਹੀ ਰਿੱਤਵਕ ਦਾ ਪੁੱਤਰ ਯੋਗ ਸੇਵਾ ਨਾ ਮਿਲਣ ਕਰਕੇ ਮਰ ਗਿਆ। ਪਰਮ ਗਿਆਨੀ ਰਿਸ਼ੀ ਰਿੱਤਵਕ ਪੁੱਤਰ ਦੇ ਦੁਖ ਦੇ ਜ਼ਖ਼ਮ ਨਾਲ ਕਮਜ਼ੋਰ ਤੇ ਬੇਸਹਾਰਾ ਹੋ ਗਏ। ਉਹਨਾਂ ਨੂੰ ਖਿਆਲੀ ਭਰਮ ਹੋਣ ਲੱਗਾ – ਕੀ ਯਗ ਦੇ ਪੁੰਨ ਵਾਲੇ ਕੰਮ ਦਾ ਫਲ ਉਨ੍ਹਾਂ ਨੂੰ ਪੁੱਤਰ ਦੇ ਦੁੱਖ ਦੇ ਰੂਪ ਵਿਚ ਮਿਲਿਆ ਹੈ? ਧਰਮ ਤੇ ਰੱਬ ਦੇ ਇਨਸਾਫ ਤੋਂ ਉਹਨਾਂ ਦਾ ਵਿਸ਼ਵਾਸ ਟੁੱਟਣ ਲੱਗਾ।

ਪੁੱਤਰ ਦੇ ਦੁੱਖ ਦਾ ਭਾਰੀ ਸਦਮਾ ਕੁਝ ਘਟਿਆ ਤਾਂ ਉਸਦਾ ਦਿਲ ਕੁਝ ਟਿਕਿਆ। ਉਹ ਸੋਚਣ ਲੱਗੇ – ਦੇਵਤਿਆਂ ਦਾ ਇਹੋ ਜਿਹਾ ਭਿਆਨਕ ਗੁੱਸਾ ਕਿਸੇ ਵੱਡੇ ਪਾਪ ਤੋਂ ਬਿਨਾਂ ਨਹੀਂ ਹੋ ਸਕਦਾ। ਡੂੰਘੀ ਚਿੰਤਾ ਨਾਲ ਉਹਨਾਂ ਨੂੰ ਲੱਗਾ-ਵਰਣ ਆਸ਼ਰਮ ਧਰਮ ਦੀ ਗਿਰਾਵਟ ਦਾ ਮਹਾਂਪਾਪ ਚਾਰੋ ਪਾਸੇ ਅਰਾਜਕਤਾ, ਅਸ਼ਾਂਤੀ ਤੇ ਬੇਇਨਸਾਫੀ ਫੈਲਾ ਰਿਹਾ ਹੈ। ਸ਼ੂਦਰ ਤੇ ਦਾਸ ਬ੍ਰਾਹਮਣਾਂ ਅਤੇ ਵਡੇ-ਵਡੇਰਿਆਂ ਦੇ ਕਰਮ ਤਪੱਸਿਆ ਰਾਹੀਂ ਆਜ਼ਾਦੀ ਦੀ ਕੋਸ਼ਿਸ਼ ਕਰ ਰਹੇ ਹਨ ਅਤੇ ਬ੍ਰਾਹਮਣ ਸ਼ੂਦਰਾਂ ਦੇ ਨੀਵੇਂ ਕੰਮ ਕਰਨ ਲਈ ਮਜ਼ਬੂਰ ਹਨ। ਪਰੰਪਰਾ ਦਾ ਨੇਮ ਤੋੜ ਕੇ ਧਰਤੀ ਨੂੰ ਕੰ ਦੇਣ ਵਾਲੇ ਇਸੇ ਪਾਪ ਦੇ ਨਤੀਜੇ ਵਜੋਂ ਧਰਤੀ ਦੇ ਦੇਵਤਾ ਬ੍ਰਾਹਮਣ ਨੂੰ ਜਵਾਨ ਪੁੱਤਰ ਬਾਦੀ ਮੌਤ ਦਾ ਸਦਮਾ ਲਗਾ ਹੈ। ਆਪਣੇ ਨਿੱਜੀ ਦੁੱਖ ਨੂੰ ਵਿਆਪਕ ਰੂਪ ਦੇ ਕੇ ਰਿਸ਼ੀ ਦਾ ਦਿਲ ਇਸ ਪਾਪ ਦਾ ਬਦਲਾ ਲੈਣ ਲਈ ਜਾਗਿਆ।

ਉਹ ਇਸ ਪਾਪ ਦੀ ਦੁਹਾਈ ਦੇਣ ਭਗਤਾਂ ਦੇ ਪਿਆਰੇ, ਰਘੁਕੁਲ ਸੂਰਜ ਵੰਸ਼ੀ ਭਗਵਾਨ ਰਾਮ ਦੀ ਸ਼ਰਣ ਅਯੁਧਿਆ ਪਹੁੰਚੇ। ਬ੍ਰਾਹਮਣ ਦੇ ਆਉਣ ਦੀ ਖ਼ਬਰ ਸੁਣ ਕੇ ਭਗਵਾਨ ਨੰਗੇ ਪੈਰ ਹੀ ਦੌੜੇ ਆਏ ਅਤੇ ਹੱਥ ਜੋੜ ਕੇ ਪ੍ਰਾਰਥਨਾ ਕੀਤੀ – "ਹੇ ਧਰਤੀ ਦੇ ਦੇਵਤਾ, ਧਰਤੀ ਤੇ ਤੁਹਾਡਾ ਬੋਲ ਹੀ ਧਰਮ ਤੇ ਨੇਮ ਹੈ। ਤੁਹਾਡੇ ਅਸ਼ੀਰਵਾਦ ਨਾਲ ਹੀ ਖੱਤਰੀ ਰਾਜ ਦੀ ਤਾਕਤ ਪ੍ਰਾਪਤ ਕਰਕੇ ਧਰਮ ਤੇ ਇਨਸਾਫ ਦੀ ਰਖਿਆ ਕਰਦੇ ਹਨ। ਦਾਸ ਸੇਵਾ ਲਈ ਹਾਜ਼ਰ ਹੈ।"

ਰਿਸ਼ੀ ਤੋਂ ਮੁਦਗਲ ਨਗਰੀ ਵਿਚ ਛਾਏ ਵੱਡੇ ਪਾਪਾਂ ਅਤੇ ਦੁੱਖਾਂ ਦੀ ਕਹਾਣੀ ਸੁਣ ਕੇ ਭਗਤਾਂ ਦੇ ਪਿਆਰੇ ਰਾਮ ਧਰਤੀ ਉਪਰ ਧਰਮ ਦੀ ਰੱਖਿਆ ਲਈ ਤਿਆਰ ਹੋ ਗਏ ਅਤੇ

ਉਹਨਾਂ ਨੇ ਚਤੁਰੰਗਿਨੀ ਸੈਨਾ ਲੈ ਕੇ ਮੁਦਗਲ ਨਗਰੀ ਲਈ ਚਾਲੇ ਪਾ ਦਿੱਤੇ।

ਸ਼ੰਬੂਕ ਦੇ ਚੇਲੇ ਦਾਸ ਅਤੇ ਸ਼ੂਦਰ ਮੁਦਗਲ ਨਗਰੀ ਨੇੜੇ ਜੰਗਲ ਵਿਚ ਇਕੱਠੇ ਹੋ ਕੇ ਵਖੋ ਵਖਰੇ ਔਖੇ ਤਪਾਂ ਰਾਹੀਂ ਇੱਛਾਵਾਂ-ਵਾਸ਼ਨਾਵਾਂ ਤੋਂ ਧਿਆਨ ਹਟਾ ਰਹੇ ਸਨ। ਸ਼ੰਬੂਕ ਇਕ ਗੁੱਫਾ ਵਿਚ ਪੰਜ ਅੱਗਾਂ ਵਿਚਾਲੇ ਸਿਰ ਭਾਰ ਹੋ ਕੇ ਬ੍ਰਿਛ ਆਸਣ ਲਗਾ ਕੇ ਤਪੱਸਿਆ ਕਰ ਰਿਹਾ ਸੀ।

ਪਾਪੀਆਂ ਦਾ ਨਾਸ ਕਰਨ ਵਾਲੇ ਭਗਵਾਨ ਰਾਮ ਦੇ ਬਲਵਾਨ ਫੌਜੀਆਂ ਨੇ ਉਹਨਾਂ ਆਜ਼ਾਦੀ ਦੀ ਇੱਛਾ ਕਰਨ ਵਾਲੇ ਧਰਮ ਧਰੋਹੀ ਸ਼ੂਦਰਾਂ ਨੂੰ ਕੈਦੀ ਬਣਾ ਕੇ ਇਕ ਮੈਦਾਨ ਵਿਚ ਇਕੱਠਾ ਕੀਤਾ। ਭਗਵਾਨ ਰਾਮ ਹੱਥ ਵਿਚ ਕਿਰਪਾਨ ਫੜ ਕੇ ਸ਼ੰਬੂਕ ਦੀ ਗੁੱਫਾ ਵਿਚ ਗਏ ਅਤੇ ਉਸਨੂੰ ਸਿਰ ਦੇ ਵਾਲਾ ਤੋਂ ਖਿੱਚਦੇ ਹੋਏ ਗੁੱਫਾ ਤੋਂ ਬਾਹਰ ਲੈ ਆਏ।

ਡਰ ਨਾਲ ਕੰਬਦਿਆਂ ਕੈਦੀ ਸ਼ੂਦਰਾਂ ਅਤੇ ਹੈਰਾਨੀ ਨਾਲ ਅੱਖਾਂ ਫਾੜੀ, ਹੱਥ ਜੋੜ ਕੇ ਖੜੇ ਬ੍ਰਾਹਮਣਾਂ ਤੇ ਉੱਚੀ ਜਾਤ ਵਾਲਿਆਂ ਦੇ ਸਾਹਮਣੇ ਭਗਵਾਨ ਨੇ ਸ਼ੂਦਰ ਸ਼ੰਬੂਕ ਨੂੰ ਲਿਆ ਸੁੱਟਿਆ।

ਆਪਣੇ ਪੈਰਾਂ ਉਪਰ ਖੜੇ ਹੋ ਕੇ ਸ਼ੰਬੂਕ ਨੇ ਵੇਖਿਆ – ਆਭਾ ਦੇ ਪੁੰਜ, ਸਾਰਿਆਂ ਦੇ ਦੁਖ ਕਟਣ ਵਾਲੇ, ਮੋਖ ਦੇਣ ਵਾਲੇ ਭਗਵਾਨ ਸਾਹਮਣੇ ਖੜੇ ਹਨ। ਖ਼ੁਸ਼ੀ ਨਾਲ ਉਹਨਾਂ ਦੀਆਂ ਅੱਖਾਂ ਚਮਕ ਪਈਆਂ – "ਮੇਰੀ ਤਪੱਸਿਆ ਸਫਲ ਹੋ ਗਈ।" ਸ਼ੰਬੂਕ ਨੇ ਕਿਹਾ – "ਭਗਵਾਨ, ਮੈਨੂੰ ਆਜ਼ਾਦੀ ਦਾ ਦਾਨ ਦਿਉ।"

ਰਾਜੀਵ ਲੋਚਨ ਰਾਮ ਦੀਆਂ ਅੱਖਾਂ ਗੁੱਸੇ ਨਾਲ ਲਾਲ ਸੂਹੀਆਂ ਹੋ ਗਈਆਂ। ਉਹਨਾਂ ਨੇ ਸ਼ੰਬੂਕ ਨੂੰ ਫਟਕਾਰਿਆ – "ਆਜ਼ਾਦੀ ਧਰਮ ਬ੍ਰਾਹਮਣ ਦਾ ਹੈ, ਸ਼ੂਦਰ ਦਾ ਨਹੀਂ।"

"ਭਗਵਾਨ, ਇਨਸਾਫ!" ਸ਼ੰਬੂਕ ਨੇ ਭਿਖਿਆ ਮੰਗੀ।

"ਸਵਾਮੀ ਤੇ ਬ੍ਰਾਹਮਣ ਦਾ ਕਿਹਾ ਹੀ ਇਨਸਾਫ ਹੈ।" ਬੱਦਲਾਂ ਵਾਂਗ ਗਰਜ ਕੇ ਭਗਵਾਨ ਨੇ ਜਵਾਬ ਦਿੱਤਾ। ਉਹਨਾਂ ਦਾ ਸੱਜਾ ਹੱਥ ਕਿਰਪਾਨ ਸਣੇ ਸ਼ੰਬੂਕ ਦੇ ਮੋਢੇ ਤੋਂ ਉਪਰ ਉਠ ਗਿਆ।

ਸ਼ੰਬੂਕ ਦੀਆਂ ਸੇਜਲ ਅੱਖਾਂ ਉਪਰ ਉੱਠੀਆਂ – "ਕੀ ਰੱਬ ਦਾ ਇਹੀ ਇਨਸਾਫ ਹੈ?" ਉਸਨੇ ਹੌਲੀ ਜੇਹੀ ਪ੍ਰਾਰਥਨਾ ਕੀਤੀ।

ਭਗਵਾਨ ਦਾ ਗੁੱਸਾ ਵਧ ਗਿਆ – "ਮੂਰਖ ਸ਼ੂਦਰ, ਬ੍ਰਾਹਮਣ ਦਾ ਬੋਲ ਹੀ ਇਨਸਾਫ ਹੈ।" ਉਹ ਫਿਰ ਗਰਜੇ।

"ਤਾ ਫਿਰ ਆਜ਼ਾਦੀ ਦੀ ਵੀ ਇੱਛਾ ਨਹੀਂ!" ਸ਼ੰਬੂਕ ਨੇ ਸਿਰ ਉਪਰ ਚੁਕ ਲਿਆ।

"ਮਹਾਂਪਾਪੀ!" ਭਗਵਾਨ ਦੇ ਮੂੰਹੋਂ ਗੁੱਸੇ ਨਾਲ ਨਿਕਲਿਆ ਅਤੇ ਉਹਨਾਂ ਦੇ ਹੱਥ ਵਿਚ ਫੜੀ ਕਿਰਪਾਨ ਸ਼ੰਬੂਕ ਦੇ ਸਿਰ ਨੂੰ ਧਰਤੀ ਉਪਰ ਸੁਟਦੀ ਹੇਠਾਂ ਡਿਗ ਪਈ।

ਭਗਵਾਨ ਨੇ ਅੱਗ ਵਰਾਂਉਂਦੀਆਂ ਅੱਖਾਂ ਨਾਲ ਸ਼ੂਦਰਾਂ ਵਲ ਵੇਖਿਆ। ਉਹ ਸਾਰੇ ਧਰਤੀ ਤੇ ਨਜ਼ਰਾਂ ਝੁਕਾਈ ਬੜੀ ਅਧੀਨਗੀ ਨਾਲ ਮਾਫੀ ਮੰਗ ਰਹੇ ਸਨ।

ਧਰਤੀ ਹਿਲ ਗਈ।

ਹੱਥ ਜੋੜ ਕੇ ਬ੍ਰਾਹਮਣ ਵਰਗ ਨੇ ਸ਼ਰਧਾ ਨਾਲ ਸਿਰ ਝੁਕਾ ਲਏ। ਬ੍ਰਾਹਮਣਾਂ ਨੇ ਆਸ਼ੀਰਵਾਦ ਦੇ ਮੰਤਰਾਂ ਦਾ ਉਚਾਰਣ ਕੀਤਾ। ਉਨ੍ਹਾਂ ਨੇ ਕਿਹਾ – "ਭਗਵਾਨ ਦੇ ਇਨਸਾਫ ਨਾਲ ਦੇਵਤਾ ਖ਼ੁਸ਼ ਹੋਏ ਅਤੇ ਧਰਤੀ ਉਪਰ ਧਰਮ ਦੀ ਸਥਾਪਨਾ ਹੋਈ।"

ਭਗਵਾਨ ਰਾਮ ਦੇ ਚਰਨਾਂ ਵਿਚ ਸਿਰ ਨਿਵਾ ਕੇ ਬ੍ਰਾਹਮਣ ਤੇ ਉੱਚ-ਵਰਗ ਧਰਮ ਵਿਚ ਇਕੱਠੇ ਹੋ ਗਏ।

# ਕੋਕਲਾ ਡਾਕੂ

'ਕੋਕਲਾ' ਜੇਲ੍ਹ ਦੀ ਤੀਵੀਆਂ ਵਾਲੀ ਬੈਠਕ ਵਿਚ ਕੈਦੀ ਜਮਾਦਾਰਨੀ ਸੀ।

ਕੋਕਲਾ ਨੂੰ ਵਿਸ਼ਵਾਸ ਅਤੇ ਇੱਜ਼ਤ ਦਾ ਇਹ ਅਹੁਦਾ ਇਸ ਵਾਸਤੇ ਦਿੱਤਾ ਗਿਆ ਸੀ ਕਿ ਬੈਠਕ ਵਿਚ ਸਿਰਫ ਉਹੀ ਇਕੋ-ਇਕ ਤੀਵੀਂ ਡਕੈਤੀ ਦੇ ਦੋਸ਼ ਵਿਚ ਸਜ਼ਾ ਭੁਗਤ ਰਹੀ ਸੀ। ਸਾਰੀਆਂ ਤੀਵੀਂ ਕੈਦਣਾਂ ਦੀ ਗਿਣਤੀ ਲਗਭਗ ਅੱਸੀ ਸੀ। ਰਾਜਨੀਤਕ ਕੈਦਣਾਂ ਜਾਂ ਕਾਂਗਰਸ ਦੇ ਸਤਿਆਗ੍ਰਹਿ ਅੰਦੋਲਨ ਵਿਚ ਸਜ਼ਾ ਭੁਗਤ ਰਹੀਆਂ ਤੀਵੀਆਂ ਦੀ ਗਿਣਤੀ ਗਿਆਰਾਂ ਸੀ। ਬਹੁਤੀਆਂ ਤੀਵੀਆਂ ਪਤੀ, ਸੌਂਕਣ ਜਾਂ ਸੌਂਕਣ ਦੀ ਔਲਾਦ ਨੂੰ ਜ਼ਹਿਰ ਦੇ ਕੇ ਮਾਰਨ ਦੇ ਦੋਸ਼ ਵਿਚ ਇਥੇ ਸਨ। ਇਕ ਤੀਵੀ ਸ਼ਾਇਦ ਮਾਲਕਣ ਦੇ ਗਹਿਣੇ ਚੋਰੀ ਕਰਨ ਦੇ ਦੋਸ਼ ਵਿਚ ਸਜ਼ਾ ਭੁਗਤ ਰਹੀ ਸੀ।

ਸਮਾਜ ਵਿਚ ਤਾਂ ਆਮ ਤੌਰ ਤੇ ਦੂਜੇ ਸਾਰੇ ਦੋਸ਼ਾਂ ਦੇ ਮੁਕਾਬਲੇ ਕਤਲ ਜਾਂ ਡਕੈਤੀ ਮਾਰਨ ਵਾਲਿਆਂ ਲਈ ਹੀ ਸਭ ਤੋਂ ਵਧ ਨਫਰਤ ਜਾਂ ਡਰ ਪ੍ਰਗਟਾਇਆ ਜਾਂਦਾ ਹੈ ਪਰ ਜੇਲ੍ਹ ਵਿਚ ਦੂਸਰੀ ਨੈਤਿਕਤਾ ਕੰਮ ਕਰਦੀ ਹੈ। ਅਸੀਂ ਆਮ ਤੌਰ ਤੇ ਜਿਹੜੇ ਅਪਰਾਧਾਂ ਨੂੰ ਅਣਗੌਲਿਆਂ ਕਰ ਜਾਂਦੇ ਹਾਂ, ਜੇਲ੍ਹ ਦੇ ਪ੍ਰਬੰਧ ਦੀ ਨਜ਼ਰ ਵਿਚ ਉਹੀ ਵਧੇਰੇ ਆਸਵੰਦ ਹੁੰਦੇ ਹਨ। ਅੰਗ੍ਰੇਜ਼ਾਂ ਨੇ ਸਤ ਸਮੁੰਦਰ ਪਾਰੋਂ ਸਿਰਫ ਆਪਣੀ ਛੋਟੀ ਜੇਹੀ ਬਰਾਦਰੀ ਲਿਆ ਕੇ ਡੇਢ ਸੌ ਸਾਲਾਂ ਤਕ ਇਸ ਦੇਸ਼ ਦੀ ਚਾਲ੍ਹੀ ਕਰੋੜ ਜਨਤਾ ਉਪਰ ਬੜੀ ਸਫਲਤਾ ਨਾਲ ਰਾਜ ਕਰਕੇ ਵਿਖਾਇਆ ਸੀ। ਉਹਨਾਂ ਦੀ ਇਸ ਰਾਜਨੀਤੀ ਦਾ ਰਹੱਸ ਇਸ ਦੇਸ਼ ਦੇ ਲੋਕਾਂ ਦੀ ਮਦਦ ਨਾਲ ਹੀ ਇਸ ਦੇਸ਼ ਦਾ ਰਾਜ ਚਲਾਉਣਾ ਸੀ।

ਅੰਗਰੇਜ਼ੀ ਸਰਕਾਰ ਦੀ ਰਾਜ ਦੀ ਇਹ ਨੀਤੀ ਜੇਲ੍ਹਾਂ ਵਿਚ ਵੀ ਲਾਗੂ ਸੀ ਭਾਵ ਜੇਲ੍ਹ ਵਿਚ ਬੰਦ ਡੇਢ-ਦੋ ਹਜ਼ਾਰ ਕੈਦੀਆਂ ਨੂੰ ਕਾਬੂ ਰਖਣ ਲਈ ਉਹਨਾਂ ਕੈਦੀਆਂ ਵਿਚੋਂ ਹੀ ਕੁਝ ਲੋਕਾਂ ਨੂੰ ਚੁਣ ਕੇ ਕੰਮ ਚਲਾ ਲੈਣਾ। ਪ੍ਰਬੰਧ ਵਿਚ ਸਹਾਇਤਾ ਲਈ ਚੁਣੇ ਗਏ ਕੈਦੀਆਂ ਨੂੰ ਜੇਲ੍ਹ ਵਿਭਾਗ ਦੇ ਦੂਜੇ ਨੌਕਰਾਂ ਵਾਂਗ ਤਨਖ਼ਾਹ ਨਹੀਂ ਦੇਣੀ ਪੈਂਦੀ। ਕੈਦ ਦੀ ਮਿਆਦ ਵਿਚ ਕੁਝ ਰਿਆਇਤ, ਸਖ਼ਤ ਮਿਹਨਤ ਤੋਂ ਬਚਾਅ ਅਤੇ ਕੁਝ ਹੋਰ ਸਹੂਲਤਾਂ ਦੇ ਕੇ ਹੀ ਇਹਨਾਂ ਕੈਦੀਆਂ ਨੂੰ ਪ੍ਰਬੰਧ ਵਾਸਤੇ ਜ਼ਰੂਰੀ ਅਮਲੇ ਵਿਚ ਮਿਲਾ ਲਿਆ ਜਾਂਦਾ ਹੈ। ਐਸੇ ਕੈਦੀਆਂ ਨੂੰ 'ਕੈਦੀ ਪਹਿਰੇਦਾਰ' (C.N.W.) 'ਕੈਦੀ ਨਿਰੀਖਣ' (C.O.) 'ਕੈਦੀ ਮੁਹਰਿਰ' (B.R.) ਅਤੇ 'ਕੈਦੀ ਜਮਾਂਦਾਰ' (C.W.) ਦੇ ਬਿਨਾਂ ਤਨਾਖ਼ਾਹ ਦੇ ਅਹੁਦੇ ਦਿੱਤੇ ਜਾਂਦੇ ਹਨ।

ਜੇਲ੍ਹ ਦੇ ਕਾਇਦੇ ਅਨੁਸਾਰ ਕੁਝ ਖ਼ਾਸ ਅਪਰਾਧੀਆਂ ਨੂੰ ਹੀ ਐਸੇ ਅਹੁਦਿਆਂ ਲਈ ਚੁਣਿਆ ਜਾ ਸਕਦਾ ਹੈ। ਬਹੁਤ ਸਾਰੇ ਅਪਰਾਧਾਂ ਦੇ ਕੈਦੀ ਭਰੋਸੇ ਦੇ ਕਾਬਿਲ ਨਹੀਂ ਸਮਝੇ ਜਾਂਦੇ। ਮਿਸਾਲ ਦੇ ਤੌਰ ਤੇ ਰਾਜਨੀਤਕ ਕੈਦੀਆਂ ਜਾਂ ਪੜ੍ਹੇ-ਲਿਖੇ ਕੈਦੀਆਂ ਉਪਰ ਭਰੋਸਾ ਨਹੀਂ ਕੀਤਾ ਜਾਂਦਾ। ਕੋਕਲਾ ਜੇ ਆਪਣਾ ਨਾਮ ਕੋਕਲਾ ਦੱਸਦੀ ਤਾਂ ਉਹ ਵੀ ਭਰੋਸੇ ਦੇ

ਕਾਬਲ ਨਾ ਰਹਿੰਦੀ। ਚੰਗੇ ਪੜ੍ਹੇ-ਲਿਖੇ ਕਿਸੇ ਕੈਦੀ ਨੂੰ ਜੇਲ੍ਹ ਦੇ ਦਫਤਰ ਵਿਚ ਕੋਈ ਕੰਮ ਦੇਣਾ ਠੀਕ ਨਹੀਂ ਸਮਝਿਆ ਜਾਂਦਾ। ਜਾਲਸਾਜ਼ੀ (ਦਸਤਖ਼ਤ ਦੀ ਨਕਲ) ਜਾਂ ਜੇਬ ਕਟਣ ਦੇ ਅਪਰਾਧ ਲਈ ਜੇਲ੍ਹ ਭੇਜੇ ਕੈਦੀ ਵੀ ਭਰੋਸੇ ਦੇ ਕਾਬਲ ਨਹੀਂ ਸਮਝੇ ਜਾਂਦੇ। ਫ਼ੌਜਦਾਰੀ, ਕਤਲ ਜਾਂ ਡਕੈਤੀ ਵਾਸਤੇ ਸਜ਼ਾ ਯਾਫਤਾ ਲੋਕ ਹੀ ਜੇਲ੍ਹ ਦੇ ਪ੍ਰਬੰਧ ਵਿਚ ਮਦਦ ਵਾਸਤੇ ਭਰੋਸੇ ਵਾਲੇ ਸਮਝੇ ਜਾਂਦੇ ਹਨ। ਨੈਤਿਕਤਾ ਜਾਂ ਉਪਯੋਗਤਾ ਦੇ ਇਸ ਮਾਪਦੰਡ ਅਨੁਸਾਰ ਹੀ ਕੋਕਲਾ ਜਮਾਦਾਰਨੀ ਬਣ ਗਈ ਸੀ।

ਉਂਜ ਤਾਂ ਮਰਦਾਂ ਵਾਂਗ ਹੀ ਤੀਵੀਆਂ ਤੋਂ ਵੀ ਸਾਰੇ ਅਪਰਾਧਾਂ ਦੀ ਉਮੀਦ ਕੀਤੀ ਜਾ ਸਕਦੀ ਹੈ ਪਰ ਤੀਵੀ ਦੇ ਡਾਕੂ ਹੋਣ ਦੀ ਗੱਲ ਸੁਣ ਕੇ ਕੁਝ ਹੈਰਾਨੀ ਹੁੰਦੀ ਹੈ। ਸੋਚਿਆ, ਕੋਕਲਾ ਨੇ ਕਿਸੇ ਤੀਵੀਂ ਜਾ ਬੱਚੇ ਤੋਂ ਕੋਈ ਕਪੜਾ ਜਾਂ ਗਹਿਣਾ ਖੋਹਿਆ ਹੋਵੇਗਾ। ਇਸ ਤੋਂ ਬਿਨਾਂ ਉਹ ਹੋਰ ਕਿਹੜਾ ਡਾਕਾ ਮਾਰ ਸਕਦੀ ਹੈ।

ਪੁੱਛਣ ਤੇ ਕੋਕਲਾ ਟਾਲ ਦਿੰਦੀ – "ਹਾਂ, ਬੀਬੀ ਜੀ, ਤੁਸੀਂ ਵੀ ਕੀ ਕਹਿੰਦੇ ਹੋ। ਤੁਸੀਂ ਹੀ ਜਾਣੋ, ਤੀਵੀਂ ਕਿਹੜਾ ਡਾਕਾ ਮਾਰੇਗੀ?"

ਇਸ ਜਵਾਬ ਨਾਲ ਹੱਲ ਨਹੀਂ ਹੋਇਆ। ਸੁਣਿਆ ਹੈ ਮਰਦ ਕੈਦੀਆਂ ਦਾ ਵੀ ਇਹੀ ਤਰੀਕਾ ਹੈ। ਕੈਦੀਆਂ ਤੋਂ ਉਹਨਾਂ ਦੇ ਅਪਰਾਧ ਦੀ ਗੱਲ ਪੁੱਛਣ ਨਾਲ ਆਮ ਤੌਰ ਤੇ ਜਵਾਬ ਮਿਲਦਾ ਹੈ ਕਿ ਉਹਨਾਂ ਨੇ ਕੋਈ ਅਪਰਾਧ ਨਹੀਂ ਕੀਤਾ, ਦੁਸ਼ਮਣੀ ਦੇ ਕਾਰਣ ਉਹਨਾਂ ਦੇ ਖ਼ਿਲਾਫ਼ ਗਵਾਹੀ ਬਣਾ ਕੇ ਉਹਨਾਂ ਨੂੰ ਫਸਾਇਆ ਗਿਆ ਹੈ। ਕੋਕਲਾ ਨੇ ਸ਼ੁਰੂ ਵਿਚ ਵੀ ਐਸਾ ਸਾਫ ਝੂਠ ਨਹੀਂ ਬੋਲਿਆ ਇਸ ਵਾਸਤੇ ਉਸ ਦਾ ਮਾਮਲਾ ਜਾਣਨ ਲਈ ਹੋਰ ਵੀ ਉਤਸੁਕਤਾ ਸੀ।

ਉਸ ਰਾਤ ਕੋਕਲਾ ਰੌਂਦ (round) ਦੀ ਡਿਊਟੀ ਉਪਰ ਤੈਨਾਤ ਸੀ। ਸਾਰੇ ਦਿਨ ਦੀ ਘੁਟਣ ਤੋਂ ਬਾਅਦ ਰਾਤੀਂ ਤੇਜ਼ ਮੀਂਹ ਪੈ ਰਿਹਾ ਸੀ। ਉਹ ਕੰਬਲ ਦੀ ਬੁੱਕਲ ਮਾਰ ਕੇ ਹੱਥ ਵਿਚ ਲਾਲਟੈਨ ਫੜ ਕੇ ਰੌਂਦ ਲਗਾਉਂਦੀ ਮੇਰੀ ਕੋਠੜੀ ਦੇ ਸਾਹਮਣਿਉਂ ਲੰਘੀ। ਉਨ੍ਹਾਂ ਦੀ ਡਿਊਟੀ ਸੀ ਕਿ ਰਾਤੀਂ ਕੋਠੜੀਆਂ ਤੇ ਬੈਰਕਾਂ ਦੇ ਚਾਰੇ ਪਾਸੇ ਘੁੰਮ-ਫਿਰ ਕੇ ਧਿਆਨ ਰਖੇ ਕਿ ਕੋਈ ਕੈਦਣ ਦੌੜਨ ਦੀ ਕੋਸ਼ਿਸ਼ ਤਾਂ ਨਹੀਂ ਕਰ ਰਹੀ। ਮੇਰੀ ਲਾਲਟੈਨ ਬਲਦੀ ਵੇਖ ਕੇ ਉਸਦੇ ਜਾਗਦੇ ਹੋਣ ਦਾ ਅੰਦਾਜ਼ਾ ਲਗਾ ਕੇ ਬੁਲਾਇਆ – "ਬੀਬੀ ਜੀ, ਰਾਮ ਰਾਮ!"

ਰਾਤੀਂ ਕੁਝ ਪੜ੍ਹ ਸਕਣ ਲਈ ਮੈਨੂੰ ਇਕ ਹਰੀ ਲਾਲਟੈਨ ਦਿੱਤੀ ਗਈ ਸੀ। ਕਿਤਾਬ ਪੜ੍ਹਣ ਦੀ ਕੋਸ਼ਿਸ਼ ਕਰ ਰਹੀ ਸਾਂ ਪਰ ਦਿਲ ਨਹੀਂ ਸੀ ਲਗ ਰਿਹਾ। ਕੋਕਲਾ ਨੇ ਜਵਾਬ ਦਿੱਤਾ – "ਆਵੇ ਜਮਾਦਾਰਨ, ਖ਼ਾਹਮਖ਼ਾਹ ਭਿੱਜ ਕਿਉਂ ਰਹੀ ਹੈਂ? ਇਸ ਮੀਂਹ ਵਿਚ ਕੰਧ ਟੱਪ ਕੇ ਕਿਹੜੀ ਦੌੜਨ ਲਗੀ ਸੀ?"

"ਬੀਬੀ ਜੀ, ਜ਼ਰਾ ਚਾਬੀ ਪੂਰੀ ਕਰ ਆਵਾਂ, ਫਿਰ ਆ ਕੇ ਬੈਠਾਂਗੀ।" ਕੋਕਲਾ ਨੇ ਜਵਾਬ ਦਿੱਤਾ।

ਕੈਦੀਆਂ ਤੇ ਕੈਦਣਾਂ ਨੂੰ ਜਮਾਂਦਾਰ ਬਣਾ ਕੇ ਵੀ ਸਰਕਾਰ ਉਹਨਾਂ ਉਪਰ ਪੂਰਾ ਭਰੋਸਾ ਨਹੀਂ ਕਰਦੀ। ਇਹਨਾਂ ਜਮਾਦਾਰਾਂ ਜਾਂ ਪਹਿਰੇਦਾਰਾਂ ਦੇ ਲੱਕ ਦੁਆਲੇ ਇਕ ਘੜੀ ਬੱਝੀ ਰਹਿੰਦੀ ਹੈ। ਜੇਲ੍ਹ ਦੀਆਂ ਕੰਧਾਂ ਤੇ ਇਮਾਰਤਾਂ ਵਿਚ ਥਾਂ-ਥਾਂ ਜੰਜ਼ੀਰਾਂ ਨਾਲ ਚਾਬੀਆਂ ਬੰਨ੍ਹੀਆਂ ਹੁੰਦੀਆਂ ਹਨ। ਪਹਿਰੇਦਾਰ ਇਹਨਾਂ ਚਾਬੀਆਂ ਨੂੰ ਆਪਣੀਆਂ ਘੜੀਆਂ ਵਿਚ ਲਗਾਂਦੇ ਰਹਿੰਦੇ ਹਨ। ਸਵੇਰੇ ਘੜੀ ਵਿਚ ਲੱਗਾ ਕਾਗਜ਼ ਕੱਢ ਕੇ ਵੇਖ ਲਿਆ ਜਾਂਦਾ ਹੈ ਕਿ ਰੌਂਦ ਠੀਕ ਤਰ੍ਹਾਂ ਲਗਾਇਆ ਗਿਆ ਕਿ ਪਹਿਰੇਦਾਰ ਸਾਰੀ ਰਾਤ ਊਂਘਦਾ ਹੀ ਰਿਹਾ

ਸੀ। ਕੋਕਲਾ ਚਾਬੀ ਪੂਰੀ ਕਰਕੇ ਕੁਝ ਹੀ ਮਿੰਟਾਂ ਵਿਚ ਵਾਪਸ ਪਰਤ ਆਈ। ਉਹ ਮੇਰੀ ਕੋਠੜੀ ਦੇ ਜੰਗਲੇਦਾਰ ਬੰਦ ਬੂਹੇ ਤੋਂ ਬਾਹਰ ਆਪਣਾ ਲਹਿੰਗਾ ਸਮੇਟ ਕੇ ਜ਼ਮੀਨ ਤੇ ਬਹਿ ਗਈ ਸੀ। ''ਹਾਏ ਜ਼ਮੀਨ ਤੇ ਕਿਉਂ ਬਹਿੰਦੀ ਹੈਂ? ਕੰਬਲ ਲੈ ਲੈ।''

ਮੇਰੀ ਸੱਜਣਤਾ ਤੋਂ ਖ਼ੁਸ਼ ਹੋ ਕੇ ਕੋਕਲਾ ਨੇ ਜਵਾਬ ਦਿੱਤਾ – ''ਮਾਲਕਣ, ਇਥੇ ਸਾਰੀ ਉਮਰ ਇਸੇ ਤਰ੍ਹਾਂ ਉਠਦੇ-ਬਹਿੰਦੇ ਰਹੇ ਹਾਂ। ਆਪਣਾ ਕੰਬਲ ਕਿਉਂ ਖ਼ਰਾਬ ਕਰਦੇ ਹੋ। ਠੰਢਾ-ਠੰਢਾ ਤਾਂ ਸਗੋਂ ਚੰਗਾ ਲਗ ਰਿਹੈ। ਗਰਮੀ ਨਾਲ ਤਾਂ ਜਾਨ ਹੀ ਨਿਕਲ ਰਹੀ ਹੈ।''

''ਕੋਕਲਾ, ਤੇਰਾ ਘਰ ਤਾਂ ਪਹਾੜ ਤੇ ਲਗਦਾ ਹੈ।'' ਮੈਂ ਉਸਦੇ ਉਚਾਰਣ ਤੋਂ ਅੰਦਾਜ਼ਾ ਲਗਾਇਆ, ''ਤੈਨੂੰ ਤਾਂ ਬਰੇਲੀ ਦੀ ਗਰਮੀ ਬੜਾ ਤੰਗ ਕਰਦੀ ਹੋਵੇਗੀ?''

''ਹਾਂ, ਬੀਬੀ ਜੀ, ਨੈਨੀਤਾਲ ਦੀ ਹਾਂ।'' ਕੋਕਲਾ ਨੇ ਹਾਮੀ ਭਰੀ, ''ਤੁਸੀਂ ਤਾਂ ਵੇਖਿਆ ਹੋਵੇਗਾ ਨੈਨੀਤਾਲ। ਤੁਹਾਡੇ ਵਰਗੇ ਵੱਡੇ ਲੋਕ ਗਰਮੀਆਂ ਵਿਚ ਨੈਨੀਤਾਲ ਜਾਂਦੇ ਹਨ।''

''ਹਾਂ, ਹਾਂ ਵੇਖਿਆ ਕਿਉਂ ਨਹੀਂ? ਸਾਡੀ ਧੀ ਉਥੇ ਹੀ ਸਕੂਲ ਵਿਚ ਪੜ੍ਹਦੀ ਹੈ। ਹਰ ਸਾਲ ਜਾਂਦੇ ਹੀ ਸਾਂ। ਕੀ ਦੱਸੀਏ, ਇਸ ਸਾਲ ਅੰਗ੍ਰੇਜ਼ਾਂ ਨਾਲ ਲੜਾਈ ਲਈ ਜੇਲ੍ਹ ਭੁਗਤ ਰਹੇ ਹਾਂ।''

''ਹਾਂ ਮਾਲਕਣ ਹੋਰ ਕੀ? ਕੋਕਲਾ ਨੇ ਹਮਾਇਤ ਕੀਤੀ, ਨਹੀਂ ਤੇ ਜੇਲ੍ਹ ਤੁਹਾਡੇ ਵਰਗੇ ਲੋਕਾਂ ਵਾਸਤੇ ਥੋੜ੍ਹਾ ਬਣੀ ਹੈ। ਤੁਹਾਨੂੰ ਕੀ ਥੁੜ੍ਹ ਹੈ ਕਿ ਜੇਲ੍ਹ ਵਿਚ ਆਵੋ। ਤੁਸੀਂ ਰਾਜਾ ਲੋਕ ਹੋ। ਰਾਜੇ-ਰਾਜੇ ਦੀ ਹੀ ਲੜਾਈ ਹੋ ਸਕਦੀ ਹੈ?''

ਉਸਦੀ ਗੱਲ ਤੋਂ ਝੇਂਪ ਕੇ ਗੱਲ ਬਦਲਣ ਲਈ ਪੁੱਛ ਲਿਆ – ''ਤੁਹਾਡਾ ਘਰ ਨੈਨੀਤਾਲ ਤੋਂ ਕਿੰਨੀ ਦੂਰ ਹੈ?''

''ਦੂਰ ਨਹੀਂ ਬੀਬੀ ਜੀ, ਖਾਸ ਨੈਨੀਤਾਲ ਦੀ ਹਾਂ।'' ਕੋਕਲਾ ਨੇ ਬੜੇ ਮਾਣ ਨਾਲ ਜਵਾਬ ਦਿੱਤਾ।

''ਖਾਸ ਨੈਨੀਤਾਲ ਦੀ।'' ਨੈਨੀਤਾਲ ਵਿਚ ਉਹਦਾ ਘਰ ਕਿਥੇ ਹੈ, ਇਹ ਜਾਣਨ ਲਈ ਹੈਰਾਨੀ ਪ੍ਰਗਟਾਈ।

''ਹਾਂ ਬੀਬੀ ਜੀ, ਖ਼ਾਸ ਨੈਨੀਤਾਲ ਵਿਚ,'' ਉਸਨੇ ਸਮਝਾਇਆ, ''ਕਾਲਾਖਾਨ ਜਾਣਦੇ ਹੋ ਨਾ। ਉਥੇ ਹੇਠਾਂ ਹੀ ਸਾਡੀ ਝੌਂਪੜੀ ਹੈ।''

''ਤੁਸੀਂ ਲੋਕ ਕੀ ਕੰਮ ਕਰਦੇ ਹੋ?''

''ਕੰਮ ਕੀ, ਬੀਬੀ ਜੀ, ਅਸੀ ਘਾਹ-ਲੱਕੜ ਦਾ ਕੰਮ ਕਰਦੇ ਹਾਂ। ਮਰਦ ਕੁੱਲੀਗਿਰੀ ਕਰਦੇ ਨੇ। ਜ਼ੀਝਨ (ਸੀਜਨ) ਵਿਚ ਰਿਕਸ਼ਾ ਚਲਾਂਦੇ ਹਨ ਤੇ ਠੰਢ ਵਿਚ ਪੱਥਰ ਢੋਈਦੇ ਨੇ।

''ਹੂੰ, ਮਿਲਾ ਜੁਲਾ ਕੇ ਗੁਜ਼ਾਰਾ ਹੋ ਈ ਜਾਂਦਾ ਹੋਵੇਗਾ।'' ਮੈਂ ਹਮਦਰਦੀ ਪ੍ਰਗਟਾਈ।

''ਮਾਲਕਨ, ਗੁਜ਼ਾਰਾ ਹੋ ਜਾਂਦਾ ਤਾਂ ਫਿਰ ਇਥੇ ਕਿਉਂ ਆ ਕੇ ਮਰਦੀ?'' ਕੋਕਲਾ ਨੇ ਬਿਨਾਂ ਕਿਸੇ ਸੰਕੋਚ ਤੋਂ ਕਹਿ ਦਿੱਤਾ।

''ਤਾਂ ਕੀ ਤੂੰ ਸਚਮੁੱਚ ਡਾਕਾ ਮਾਰਿਆ ਸੀ?'' ਮੈਨੂੰ ਵਿਸ਼ਵਾਸ ਨਾ ਆਇਆ।

''ਹੁਣ ਜੋ ਸਮਝ ਲਵੋ, ਝੂਠ ਬੋਲਣ ਨਾਲ ਕੀ ਬਣੇਗਾ? ਕੋਕਲਾ ਨੇ ਇਕ ਡੂੰਘਾ ਸਾਹ ਲਿਆ, ''ਹੁਣ ਤਾਂ ਸਜ਼ਾ ਭੁਗਤ ਹੀ ਗਈ ਹੈ।''

''ਡਾਕੇ ਵਿਚ ਹੋਰ ਲੋਕ ਵੀ ਤੇਰੇ ਨਾਲ ਹੋਣਗੇ? ਤੂੰ ਇਕੱਲੀ ਨੇ ਕੀ ਕੀਤਾ ਹੋਵੇਗਾ?'' ਉਸਨੂੰ ਉਤਸ਼ਾਹ ਦੇਣ ਲਈ ਪ੍ਰਸ਼ਨ ਕੀਤਾ।

ਬਰਸਾਤੀ ਰਾਤ ਦੀ ਇਕੱਲ ਵਿਚ ਕੋਕਲਾ ਦਾ ਦਿਲ ਭਰ ਗਿਆ। ਹੁਣ ਤਕ ਜਿਸ ਭੇਦ ਨੂੰ ਉਹ ਟਾਲ ਰਹੀ ਸੀ ਉਹ ਉਸਦੇ ਮੂੰਹ ਵਿਚ ਆਣ ਲੱਗਾ। ਉਸਨੇ ਦੱਸਿਆ –

ਕੋਕਲਾ ਦੀ ਬਰਾਦਰੀ ਦੀਆਂ ਤੀਵੀਆਂ ਨੈਨੀਤਾਲ ਦੇ ਆਸਪਾਸ ਦੀਆਂ ਜੰਗਲੀ ਢਲਾਣਾ ਉਪਰ, ਸੰਘਣੇ ਜੰਗਲਾਂ ਵਿਚੋਂ ਘਾਹ ਤੇ ਲੱਕੜ ਇਕੱਠੀ ਕਰਕੇ ਨੈਨੀਤਾਲ ਦੇ ਬਾਜ਼ਾਰ ਵਿਚ ਵੇਚਦੀਆਂ ਹਨ। ਭਾਵੇਂ ਜਿੰਨੀ ਵੀ ਬਾਰਸ਼ ਹੋਵੇ, ਇਹ ਕੰਮ ਚਲਾਦਾ ਹੀ ਰਹਿੰਦਾ ਹੈ। ਇਹਨਾ ਲੋਕਾਂ ਦੇ ਲਹਿੰਗੇ ਤੇ ਚੋਲੀਆਂ ਸਾਰਾ ਚੁਮਾਸਾ ਗਿੱਲੀਆਂ ਹੀ ਰਹਿੰਦੀਆਂ ਹਨ। ਯਾਦ ਆਇਆ, ਜੇ ਨੈਨੀਤਾਲ ਦੀ ਸਾਫ-ਸੁਥਰੀ ਸੜਕ ਤੇ ਘਾਹ ਵਾਲੀ ਲਾਗਿਉਂ ਲੰਘ ਜਾਵੇ ਤਾਂ ਨੱਕ ਤੇ ਰੁਮਾਲ ਰਖੇ ਬਿਨਾਂ ਗੁਜ਼ਾਰਾ ਨਹੀਂ। ਸ਼ਾਇਦ ਇਸੇ ਲਈ ਕਾਰਪੋਰੇਸ਼ਨ ਨੇ ਮੁੱਖ ਸੜਕ ਦੇ ਬਰਾਬਰ ਭਾਰ ਢੋਣ ਵਾਲਿਆਂ ਤੇ ਪਸ਼ੂਆਂ ਲਈ ਵੱਖਰੀ ਸੜਕ ਬਣਵਾ ਦਿੱਤੀ ਹੈ।

ਸਾਰੀਆਂ ਮੁਸੀਬਤਾਂ ਝੱਲ ਕੇ ਵੀ ਘਾਹ ਤੇ ਲੱਕੜ ਦੇ ਪੈਸੇ ਇਤਨੇ ਨਹੀਂ ਮਿਲਦੇ ਕਿ ਬਾਲ ਬੱਚਿਆਂ ਨੂੰ ਦੋਵੇਂ ਵੇਲੇ ਦਾਲ-ਰੋਟੀ ਦਿੱਤੀ ਜਾ ਸਕੇ। ਘਾਹ ਤੇ ਲੱਕੜ ਦੇ ਲੱਕ-ਤੋੜਵੇਂ ਭਾਰ ਦੇ ਮੁਸ਼ਕਲ ਨਾਲ ਸੱਤ-ਅੱਠ ਆਨੇ ਵੀ ਨਹੀਂ ਮਿਲਦੇ। ਉਹ ਵੀ ਕਿੰਨੇ ਦਿਨ? ਜਿਥੇ ਹੜ੍ਹ ਦੀਆਂ ਬੁਛਾਰਾਂ ਸ਼ੁਰੂ ਹੋਈਆਂ ਅਤੇ ਨੈਨੀਤਾਲ ਵਿਚ ਧੁੰਦਲਦਾ ਹੋਣ ਲਗਾ, ਮੈਦਾਨਾਂ ਤੋਂ ਆਏ ਸਾਹਿਬ ਲੋਕ ਦੌੜਨ ਲਗਦੇ ਹਨ। ਇਹਨਾਂ ਸਾਹਿਬ ਲੋਕਾਂ ਦਾ ਸ਼ੌਕ ਪੂਰਾ ਕਰਨ ਵਾਸਤੇ ਰਾਮਪੁਰ ਤੇ ਬਰੇਲੀ ਤੋਂ ਆ ਕੇ ਬੇੜੇ ਵਾਲੇ ਵੀ ਆਪਣੇ ਪਸ਼ੂ ਲੈ ਕੇ ਪਰਤ ਜਾਂਦੇ ਹਨ। ਘਾਹ ਤੇ ਲੱਕੜ ਵਿਕਣਾ ਘਟ ਜਾਂਦਾ ਹੈ। ਉਹਨਾਂ ਤੀਵੀਆਂ ਦਾ ਇਹੀ ਧੰਦਾ ਹੈ, ਉਹਨਾਂ ਲਈ ਹੋਰ ਕੋਈ ਥਾਂ ਨਹੀਂ, ਉਹ ਕੀ ਕਰਨ ਗੁਜ਼ਾਰਾ ਤਾਂ ਚਲਾਣਾ ਹੀ ਪੈਂਦਾ ਹੈ। ਉਹਨਾਂ ਨੂੰ ਕੁਝ ਘਾਹ-ਲੱਕੜ ਦੀ ਵਿਕਰੀ ਨਾਲ ਤੇ ਕੁਝ ਇਕੱਲ ਵਾਲੀਆਂ ਸੁੰਨੀਆਂ ਸੜਕਾਂ ਉਪਰ ਸੈਰ-ਸਪਾਟੇ ਲਈ ਆਣ-ਜਾਣ ਵਾਲਿਆਂ ਤੋਂ ਮਿਲ ਜਾਂਦਾ ਹੈ।

ਸੁੰਨੀਆਂ ਸੜਕਾਂ ਉਪਰ ਸੈਰ ਲਈ ਨਿਕਲਣ ਵਾਲੇ ਲੋਕਾ ਤੋਂ ਕੁਝ ਮਿਲਣ ਦਾ ਮਤਲਬ ਭਿਖਿਆ ਮਿਲਣਾ ਨਹੀਂ। ਨੈਨੀਤਾਲ ਆਣ ਜਾਣ ਵਾਲੇ ਲੋਕ ਉਸ ਸੜਕ ਦੀ ਚਰਚਾ ਚੋਰੀ-ਚੋਰੀ ਤੇ ਇਸ਼ਾਰਿਆਂ ਨਾਲ ਕਰਦੇ ਹਨ। ਸੜਕ ਉਪਰ ਘਾਹ ਵਾਲੀਆ ਆਮ ਤੌਰ ਤੇ ਦਿਸ ਜਾਂਦੀਆਂ ਹਨ। ਸ਼ੌਕੀ ਲੋਕ ਉਹਨਾਂ ਵਲ ਵੇਖ ਕੇ ਖੰਘੂਰਾ ਮਾਰ ਦਿੰਦੇ ਹਨ। ਘਾਹ ਵਾਲੀ ਮੁਸਕਰਾ ਪਏ ਤਾਂ ਅੱਠ-ਦਸ ਆਨਿਆਂ ਵਿਚ ਸੌਦਾ ਹੋ ਜਾਂਦਾ ਹੈ। ਕਈ ਵਾਰ ਘਾਹ ਵਾਲੀਆਂ ਦੇ ਦਰਖ਼ਤ ਜਾਂ ਘਾਹ ਪਿਛੇ ਹੋਣ ਕਰਕੇ ਸੈਲਾਨੀਆਂ ਦੀ ਨਜ਼ਰ ਉਹਨਾਂ ਉਪਰ ਨਾ ਪਵੇ ਤਾ ਘਾਹ ਵਾਲੀ ਹੀ ਸੜਕ ਤੇ ਰੋੜੀ ਸੁਟ ਕੇ ਜਾ ਸੀਟੀ ਵਜਾ ਕੇ ਉਹਨਾ ਦਾ ਧਿਆਨ ਖਿੱਚ ਲੈਂਦੀ ਹੈ। ਇਹ ਇਸ਼ਾਰਾ ਨਾ ਸਮਝਣ ਵਾਲੇ ਨਵੇ ਲੋਕਾ ਤੋਂ ਇਹ ਤੀਵੀਆਂ ਬੀੜੀ ਜਾ ਸਿਗਰਟ ਮੰਗ ਲੈਂਦੀਆਂ ਹਨ। ਮੰਗਣ ਦਾ ਤਰੀਕਾ ਬੜਾ ਉਤੇਜਨਾ ਪੈਦਾ ਕਰਨ ਵਾਲਾ ਹੁੰਦਾ ਹੈ।

ਇਹਨਾਂ ਤੀਵੀਆਂ ਦਾ ਅਸਾਨੀ ਨਾਲ ਦਸ-ਬਾਰਾਂ ਆਨੇ ਕਮਾ ਲੈਣ ਦਾ ਲਾਲਚ ਨੈਨੀਤਾਲ ਦੀ ਛਾਉਣੀ ਦੇ ਅਫ਼ਸਰਾਂ ਵਾਸਤੇ ਔਖੀ ਸਮੱਸਿਆ ਬਣ ਗਿਆ ਸੀ। ਇਸ ਸੜਕ ਉਪਰ ਇਹ ਰਾਹ ਸ਼ੌਕ, ਘਰੋਂ ਵਿਛੜੇ ਸਿਪਾਹੀਆਂ ਅਤੇ ਖਾਸ ਤੌਰ ਤੇ ਵਿਗੜੇ ਗੋਰਿਆਂ ਲਈ ਬੇਕਾਬੂ ਖਿਚ ਬਣ ਗਿਆ ਸੀ। ਉਹ ਲੁਕ ਲੁਕ ਕੇ ਉਥੇ ਜਾਂਦੇ ਅਤੇ ਦਸ ਬਾਰ੍ਹਾਂ ਆਨਿਆਂ ਵਿਚ ਸ਼ੌਕ ਪੂਰਾ ਕਰਕੇ ਬਿਮਾਰੀਆਂ ਸਹੇੜ ਲਿਆਂਦੇ ਇਸ ਵਾਸਤੇ ਸਰਕਾਰ ਨੂੰ ਇਹਨਾਂ ਤੀਵੀਆਂ ਦੀ ਫਿਕਰ ਦੇ ਕਾਰਣ ਨਹੀਂ, ਬ੍ਰਿਟਿਸ਼ ਸਾਮਰਾਜ ਦੇ

ਬਹਾਦਰ ਸਿਪਾਹੀਆਂ ਦੀ ਸਿਹਤ ਦੀ ਰੱਖਿਆ ਵਾਸਤੇ ਇਸ ਸੜਕ ਉਪਰ ਦੇਖ-ਭਾਲ ਕਰਨੀ ਪੈਂਦੀ ਸੀ। ਥਾਂ-ਥਾਂ ਨੋਟਿਸ ਲਗਾ ਦਿੱਤੇ ਗਏ ਸਨ – ਇਥੇ ਬਦਤਮੀਜ਼ੀ ਕਰਨ ਵਾਲਿਆਂ ਨੂੰ ਸਜ਼ਾ ਦਿੱਤੀ ਜਾਵੇਗੀ।

ਉਸ ਜੰਗਲੀ ਸੜਕ ਤੋਂ ਘਾਹ-ਲੱਕੜ ਲਿਆਣ ਵਾਲੀਆਂ ਵਧੇਰੇ ਤੀਵੀਆਂ ਜਿਵੇਂ ਗੁਜ਼ਾਰਾ ਕਰਦੀਆਂ ਸਨ ਉਸੇ ਤਰ੍ਹਾਂ ਕੋਕਲਾ ਦਾ ਵੀ ਗੁਜ਼ਾਰਾ ਚਲਦਾ ਸੀ। ਇਕ ਦਿਨ ਭਾਰ ਢੋਂਦਿਆਂ ਉਹਦਾ ਮਰਦ ਠੋਕਰ ਖਾ ਗਿਆ ਸੀ। ਉਸ ਦੇ ਪੈਰ ਦਾ ਅੰਗੂਠਾ ਪੱਕ ਗਿਆ। ਉਹ ਪੈਰ ਦੀ ਪੀੜ ਨਾਲ ਕਈ ਦਿਨ ਘਰ ਬੈਠਾ ਰਿਹਾ। ਕੋਕਲਾ ਦੀ ਕਮਾਈ ਨਾਲ ਹੀ ਤਿੰਨ ਬੱਚਿਆਂ ਤੇ ਤੀਵੀਂ-ਮਰਦ ਦਾ ਗੁਜ਼ਾਰਾ ਹੋ ਰਿਹਾ ਸੀ। ਇਸ ਤੋਂ ਇਲਾਵਾ ਲੜਾਈ ਦੇ ਸਮੇਂ ਦੀ ਮਹਿੰਗਾਈ। ਕੋਕਲਾ ਨੇ ਛੇਤੀ ਛੇਤੀ ਘਾਹ ਕਟ ਕੇ ਭਾਰ ਬੰਨਿਆ, ਇਕ ਰੁੱਖ ਦੇ ਤਣੇ ਨਾਲ ਟਿਕਾ ਕੇ ਰੱਖ ਦਿੱਤਾ ਅਤੇ ਆਣ-ਜਾਣ ਵਾਲਿਆਂ ਦੀ ਉਡੀਕ ਵਿਚ ਬੈਠੀ ਸੀ। ਪਿਛਲੇ ਦੋ ਦਿਨਾਂ ਤੋਂ ਉਸ ਨੂੰ ਸੜਕ ਤੋਂ ਕੁਝ ਨਹੀਂ ਸੀ ਮਿਲਿਆ। ਪੈਸੇ ਦੀ ਥੁੜ੍ਹ ਕਾਰਣ ਉਹ ਪਰੇਸ਼ਾਨ ਸੀ। ਬਾਣੀਆਂ ਦੋ-ਤਿੰਨ ਰੁਪਏ ਤੋਂ ਵਧ ਉਧਾਰ ਨਹੀਂ ਸੀ ਦਿੰਦਾ। ਪਿਛਲੀ ਰਾਤ ਬੱਚਿਆਂ ਤੇ ਮਰਦ ਨੂੰ ਜਿਵੇਂ-ਕਿਵੇਂ ਕੁਝ ਖੁਆ ਦਿੱਤਾ ਸੀ ਪਰ ਆਪ ਭੁੱਖੀ ਹੀ ਰਹਿ ਗਈ ਸੀ।

ਕੋਕਲਾ ਨੇ ਸੜਕ ਉਪਰ ਇਕ ਆਦਮੀ ਨੂੰ ਆਉਂਦਾ ਵੇਖ ਕੇ ਹੌਲੀ ਜੇਹੀ ਸੀਟੀ ਵਜਾਈ। ਆਦਮੀ ਬੇਧਿਆਨਾ ਤੁਰਿਆ ਜਾ ਰਿਹਾ ਸੀ। ਉਹ ਸੜਕ ਤੇ ਆ ਗਈ ਅਤੇ ਉਸ ਆਦਮੀ ਤੋਂ ਬੀੜੀ ਮੰਗੀ। ਕੋਕਲਾ ਦਾ ਚਿਹਰਾ ਵੈਸੇ ਹੀ ਖਿਚ ਪਾਣ ਵਾਲਾ ਨਹੀਂ ਸੀ। ਸ਼ਾਇਦ ਉਸ ਦਿਨ ਪਿਛਲੀ ਰਾਤ ਤੋਂ ਭੁੱਖੀ ਹੋਣ ਕਾਰਣ ਉਹ ਹੋਰ ਵੀ ਮੁਰਝਾਈ ਲਗ ਰਹੀ ਸੀ। ਉਸ ਆਦਮੀ ਨੇ ਮੁਸਕਰਾ ਕੇ ਇਕ ਬੀੜੀ ਉਹਦੇ ਵਲ ਸੁੱਟੀ ਪਰ ਆਪ ਨਾ ਰੁਕਿਆ। ਕੋਕਲਾ ਨੇ ਫਿਰ ਹਿੰਮਤ ਕੀਤੀ। ਉਸਦੇ ਨੇੜੇ ਜਾ ਕੇ ਮੁਸਕਰਾਈ ਤੇ ਬੁਲ੍ਹਾਂ ਉਪਰ ਹੱਥ ਰਖ ਕੇ ਬੀੜੀ ਲਈ ਇਸ਼ਾਰਾ ਕੀਤਾ।

ਇਹ ਆਦਮੀ ਹੋਰ ਤਰ੍ਹਾਂ ਦਾ ਸੀ। 'ਹਿਸ਼ਟ!' ਉਸਨੇ ਕੋਕਲਾ ਨੂੰ ਗੁੱਸੇ ਨਾਲ ਡਾਂਟਿਆ ਤੇ ਆਪ ਤੁਰਦਾ ਗਿਆ। ਕੋਕਲਾ ਦੀ ਨਿਰਾਸ਼ਾ ਨੇ ਮੋੜ ਲਿਆ ਤੇ ਉਹ ਆਪੇ ਤੋਂ ਬਾਹਰ ਹੋ ਗਈ ਸੀ। ਉਸਨੇ ਲੱਕ ਵਿਚ ਟੁੰਗੀ ਘਾਹ ਕਟਣ ਵਾਲੀ ਹੰਸਲੀ ਆਦਮੀ ਨੂੰ ਡਰਾਣ ਲਈ ਉਪਰ ਚੁੱਕ ਕੇ ਧਮਕਾਇਆ – "ਹਿਸ਼ਟ ਕੀ ਸ਼ਾਲੇ ਨਿਕਾਲ ਚਵੰਨੀ, ਨਹੀਂ ਤਾ ਹੁਣੇ ਤੇਰੀ ਧੌਣ ਕੱਟ ਕੇ ਜੰਗਲ ਵਿਚ ਸੁਟਦੀ ਹਾਂ।

ਆਦਮੀ ਡਰ ਗਿਆ। ਜੇ ਉਹ ਲੜਨ ਲਈ ਤਿਆਰ ਹੋ ਕੇ ਧੌਣ ਨਾ ਵੀ ਕਟਣ ਦਿੰਦਾ ਤਾਂ ਹੰਸਲੀ ਤੋਂ ਇਕ-ਅੱਧ ਸੱਟ ਲਗਣੀ ਵੀ ਚੰਗੀ ਗੱਲ ਨਹੀਂ ਸੀ। ਇਕ ਅਠਿਆਨੀ ਲਈ ਐਨਾ ਖ਼ਤਰਾ ਮੁਲ ਲੈਣਾ ਉਸ ਆਦਮੀ ਨੂੰ ਠੀਕ ਨਾ ਲਗਾ। ਉਸਨੇ ਚੁੱਪਚਾਪ ਅਠਿਆਨੀ ਕਢ ਕੇ ਕੋਕਲਾ ਵਲ ਸੁੱਟ ਦਿੱਤੀ।

ਉਸ ਵੇਲੇ ਤਾਂ ਕੋਕਲਾ ਦੀ ਸਮੱਸਿਆ ਹੱਲ ਹੋ ਗਈ ਪਰ ਉਸਨੂੰ ਲਗਿਆ ਕਿ ਉਸਨੂੰ ਸਦਾ ਲਈ ਬੜਾ ਚੰਗਾ ਤਰੀਕਾ ਮਿਲ ਗਿਆ ਹੈ। ਹੰਸਲੀ ਵਿਖਾ ਕੇ ਧਮਕੀ ਦੇਣ ਨਾਲ ਅਠਿਆਨੀ ਆਰਾਮ ਨਾਲ ਮਿਲ ਜਾਂਦੀ ਹੈ ਤਾਂ ਚਿੱਕੜ ਭਰੇ ਜੰਗਲ ਵਿਚ ਪਰੇਸ਼ਾਨ ਹੋਣ ਦੀ ਕੀ ਲੋੜ ਹੈ? ਕੁਝ ਦਿਨ ਉਹ ਇਉਂ ਹੀ ਕਰਦੀ ਰਹੀ। ਇਸ ਤਰੀਕੇ ਆਦਮੀ ਖ਼ੁਸ਼ ਹੋਇਆ ਕਿ ਨਹੀਂ; ਇਹ ਵੀ ਪ੍ਰਸ਼ਨ ਨਹੀਂ ਸੀ।

ਕੋਕਲਾ ਨੇ ਕਦੇ ਨਾ ਸੋਚਿਆ ਕਿ ਅਠਿਆਨੀ ਲੈਣ ਦਾ ਜਿਹੜਾ ਨਵਾਂ ਤਰੀਕਾ ਉਸਨੇ

ਅਪਣਾ ਲਿਆ ਸੀ, ਉਸਦਾ ਅਸਰ ਦੂਰ-ਦੂਰ ਤਕ ਪਹੁੰਚ ਰਿਹਾ ਹੋਵੇਗਾ। ਉਹ ਆਪਣੀ ਸਫਲਤਾ ਦੇ ਭਰੋਸੇ ਨਵੇਂ ਤਰੀਕੇ ਉਪਰ ਤੁਰ ਰਹੀ ਸੀ। ਅਖੀਰਲੇ ਦਿਨ ਵੀ ਇਕ ਆਦਮੀ ਨੂੰ ਸੀਟੀ ਵਜਾ ਕੇ ਉਹ ਸੜਕ ਉਪਰ ਆ ਗਈ। ਉਸ ਆਦਮੀ ਦੇ ਬੀੜੀ ਪਿਆਣ ਦੇ ਪ੍ਰਸਤਾਵ ਉਪਰ ਕੋਕਲਾ ਨੇ ਉਸਨੂੰ ਹੰਸਲੀ ਵਿਖਾ ਕੇ ਚੁਆਨੀ ਮੰਗੀ।

ਇਸ ਆਦਮੀ ਨੇ ਇਉਂ ਵਿਹਾਰ ਕੀਤਾ ਜਿਵੇਂ ਬੜਾ ਡਰ ਗਿਆ ਹੋਵੇ।

''ਚੰਗਾ ਦਿੰਦਾ ਹਾਂ'' ਕਹਿ ਕੇ ਉਹ ਅੰਦਰ-ਬਾਹਰ ਦੀਆਂ ਜੇਬਾਂ ਟਟੋਲਦਾ ਇਧਰ-ਉਧਰ ਵੇਖਦਾ ਜਾ ਰਿਹਾ ਸੀ। ਜੇਬ ਵਿਚੋਂ ਪੈਸੇ ਕਢਣ ਦੇ ਬਹਾਨੇ ਉਸਨੇ ਇਕ ਪਿਸਤੌਲ ਕੱਢ ਕੇ ਕੋਕਲਾ ਦੀ ਹਿੱਕ ਤੇ ਰੱਖ ਦਿੱਤੀ ਅਤੇ ਗਾਲ੍ਹ ਕੱਢ ਕੇ ਹੰਸਲੀ ਹੇਠਾਂ ਸੁੱਟਣ ਦਾ ਹੁਕਮ ਦਿੱਤਾ।

ਕੋਕਲਾ ਹੱਕੀ-ਬੱਕੀ ਰਹਿ ਗਈ।

ਆਦਮੀ ਨੇ ਬੜੇ ਜ਼ੋਰ ਦਾ ਇਕ ਥੱਪੜ ਵੀ ਕੋਕਲਾ ਦੇ ਮੂੰਹ ਉਪਰ ਮਾਰਿਆ ਅਤੇ ਜੇਬ ਵਿਚੋਂ ਸੀਟੀ ਕਢ ਕੇ ਜ਼ੋਰ ਨਾਲ ਵਜਾਈ। ਦੋ ਹੋਰ ਬੰਦੇ ਦੌੜਦੇ ਆ ਗਏ।

ਕੋਕਲਾ ਹੈਰਾਨ ਰਹਿ ਗਈ। ਪੁਲਸ ਨੇ ਉਸਨੂੰ ਗ੍ਰਿਫਤਾਰ ਕਰ ਲਿਆ।

ਕੋਕਲਾ ਗਿੜਗਿੜਾਈ, ਰੋਈ, ਸਿਪਾਹੀਆਂ ਦੇ ਪੈਰੀਂ ਹੱਥ ਲਗਾਇਆ, ਪਰ ਸਿਪਾਹੀ ਕਿਸੇ ਤਰ੍ਹਾਂ ਵੀ ਨਾ ਮੰਨੇ। ਉਸਨੂੰ ਥਾਣੇ ਲਿਜਾ ਕੇ ਹਵਾਲਾਤ ਵਿਚ ਬੰਦ ਕਰ ਦਿੱਤਾ। ਘਾਹ ਵਾਲੀ ਡਾਕੂ ਦੀ ਰਿਪੋਰਟ ਲਿਖਾਣ ਵਾਲਿਆਂ ਨੂੰ ਥਾਣੇ ਵਿਚ ਬੁਲਾਇਆ ਗਿਆ। ਕੋਕਲਾ ਪਛਾਣ ਲਈ ਗਈ। ਕੋਕਲਾ ਵਲੋਂ ਲੁੱਟੇ ਜਾਣ ਵਾਲਿਆਂ ਵਿਚ ਦੋ ਸਿਪਾਹੀ ਵੀ ਸਨ। ਮੁਕੱਦਮਾ ਚਲਿਆ. ਕੋਕਲਾ ਨੂੰ ਤਿੰਨ ਵਾਰ ਡਕੈਤੀ ਮਾਰਨ ਦੇ ਦੋਸ਼ ਵਿਚ ਚਾਰ ਸਾਲ ਦੀ ਸਖ਼ਤ ਕੈਦ ਦੀ ਸਜ਼ਾ ਦਿੱਤੀ ਗਈ।

ਆਪਣੀ ਗੱਲ ਸੁਣਾ ਕੇ ਕੋਕਲਾ ਨੇ ਡੂੰਘਾ ਸਾਹ ਲਿਆ। ਆਪਣੇ ਫਿਕਰ ਦਾ ਪ੍ਰਗਟਾਵਾ ਕੀਤਾ – ਜੇਲ੍ਹ ਦੀ ਸਜ਼ਾ ਪੂਰੀ ਕਰਕੇ ਉਹ ਰਿਹਾਅ ਹੋ ਕੇ ਕਿਥੇ ਜਾਵੇਗੀ? ਕੀ ਪਤਾ ਉਸਦੇ ਮਰਦ ਨੇ ਹੋਰ ਵਿਆਹ ਕਰ ਲਿਆ ਹੋਵੇ। ਉਸਦੇ ਤਿੰਨ ਬੱਚਿਆਂ ਦਾ ਕੀ ਬਣਿਆ ਹੋਵੇਗਾ? ਉਸਦੀ ਬਰਾਦਰੀ ਦੇ ਲੋਕ ਕੀ ਕਹਿਣਗੇ?

ਕੋਕਲਾ ਉਠ ਕੇ ਦੂਜੀ ਰੌਂਦ ਲਗਾਣ ਤੁਰ ਪਈ। ਮੈਂ ਅਠਿਆਨੀ ਦੀ ਡਕੈਤੀ ਬਾਰੇ ਸੋਚਦੀ ਰਹੀ।

ਅਠਿਆਨੀ ਦੀ ਡਕੈਤ ਲਈ ਚਾਰ ਸਾਲਾਂ ਦੀ ਸਜ਼ਾ ਅਤੇ ਕੋਕਲਾ ਦੇ ਬੱਚਿਆਂ ਨੂੰ ਮਾਂ ਦੇ ਦੋਸ਼ ਲਈ ਮਾਂ ਤੋਂ ਵਾਂਝੇ ਰਹਿਣ ਦੀ ਸਜ਼ਾ। ਪਰ ਡਾਕਾ ਤਾਂ ਡਾਕਾ ਹੈ, ਭਾਵੇਂ ਅੱਠ ਪੈਸਿਆਂ ਦਾ ਹੋਵੇ ਤੇ ਭਾਵੇਂ ਅੱਠ ਲੱਖ ਰੁਪਏ ਦਾ। ਕੋਕਲਾ ਦੀ ਜ਼ੋਰ-ਜ਼ਬਰਦਸਤੀ ਅਠਿਆਨੀ ਖੋਹਣ ਨੂੰ ਕੋਈ ਵੀ ਸਰਕਾਰ ਕਿਵੇਂ ਅਣਵੇਖਿਆਂ ਕਰ ਸਕਦੀ ਹੈ? ਲੋਕਾਂ ਦੀ ਜਾਇਦਾਦ ਦੀ ਰੱਖਿਆ ਕਰਨਾ ਤੇ ਅਮਨ-ਸ਼ਾਂਤੀ ਬਣਾ ਕੇ ਰਖਣਾ ਸਰਕਾਰ ਦਾ ਹੀ ਕੰਮ ਹੈ ਪਰ ਕੋਈ ਵੀ ਮਰਦ ਨਿਜੀ ਤੌਰ ਤੇ ਆਪਣੀ ਤੀਵੀਂ ਦਾ ਕਿਸੇ ਤਰੀਕੇ ਨਾਲ ਅਠਿਆਨੀ ਲੈ ਲੈਣਾ ਕਿੰਨਾ ਕੁ ਪਾਪ ਸਮਝੇਗਾ? ਹੰਸੀਏ ਦੀ ਤਾਕਤ ਨਾਲ ਜਾਂ. . .? ਪਰ ਪ੍ਰਬੰਧ ਦੀ ਨਜ਼ਰ ਵਿਚ ਤਾਂ ਜਾਇਦਾਦ ਤੇ ਅਮਨ-ਸ਼ਾਂਤੀ ਦੀ ਰਖਿਆ ਹੀ ਵਧੇਰੇ ਮਹੱਤਵਪੂਰਣ ਹੈ।

ਕੋਕਲਾ ਦਾ ਹੰਸਲੀ ਦੀ ਤਾਕਤ ਨਾਲ ਸੜਕ ਉਪਰ ਅਠਿਆਨੀਆਂ ਖੋਹਣਾ ਅਸਲ ਵਿਚ ਡਕੈਤੀ ਸੀ ਪਰ ਅਠਿਆਨੀਆਂ ਦੇ ਜ਼ੋਰ ਨਾਲ ਵੀਹਾਂ ਵਾਰ ਕੋਕਲਾ ਤੋਂ ਜੋ ਖੋਹਿਆ ਗਿਆ, ਉਹ ਕਾਨੂੰਨ ਦੀਆਂ ਨਜ਼ਰਾਂ ਵਿਚ ਕੀ?

ਉਸਦੀ ਤਾਂ ਕੋਕਲਾ ਸ਼ਿਕਾਇਤ ਵੀ ਨਹੀਂ ਸੀ ਕਰ ਸਕਦੀ।

# ਮਿੱਠੋ ਦੇ ਹੰਝੂ

ਗਜਮੋਖ ਮੰਦਰ ਦੇ ਪੁਜਾਰੀ ਹਲਦਰ ਪੰਡਤ ਦਾ ਛੋਟਾ ਪੁੱਤਰ ਸੁਦਾਮਾ ਸੋਲ੍ਹਾਂ ਸਾਲਾਂ ਦਾ ਹੋ ਗਿਆ ਸੀ। ਮਿਡਲ ਦੇ ਇਮਤਿਹਾਨਾਂ ਵਿਚ ਦੋ ਵਾਰੀ ਧੱਕਣ ਦੇ ਬਾਵਜੂਦ ਵੀ ਉਹ ਪਾਰ ਨਾ ਕਰ ਸਕਿਆ ਤਾਂ ਅਖਾੜੇਬਾਜ਼ੀ ਤੇ ਰਾਸਲੀਲਾ ਵਿਚ ਹੀ ਵਧੇਰੇ ਦਿਲ ਲਗਾਣ ਲੱਗਾ। ਪੁਜਾਰੀ ਜੀ ਆਪਣੇ ਵੱਡੇ ਪੁੱਤਰ ਨੂੰ ਪੜ੍ਹਾ ਲਿਖਾ ਕੇ ਬਾਊ ਬਣਾਉਣ ਦਾ ਪਛਤਾਵਾ ਕਰ ਰਹੇ ਸਨ। ਮੰਦਰ ਦੇ ਭਵਿੱਖ ਦਾ ਧਿਆਨ ਕਰਕੇ ਉਹ ਚੁੱਪ ਰਹਿ ਗਏ।

ਸੁਦਾਮਾ ਦਾ ਵੱਡਾ ਭਰਾ ਬਲਰਾਮ ਮੈਟਰਿਕ ਪਾਸ ਕਰਕੇ ਪੁਜਾਰੀ ਦੇ ਕਿੱਤੇ ਤੋਂ ਸ਼ਰਮਾਉਣ ਲੱਗਾ ਸੀ। ਪੁਜਾਰੀ ਜੀ ਉਪਰ ਕਿਰਪਾ ਕਰਨ ਵਾਲੇ ਇਕ ਭਗਤ ਦੀ ਦਇਆ ਨਾਲ ਉਹ ਤਾਰ ਘਰ ਵਿਚ ਨੌਕਰੀ ਲਗ ਗਿਆ ਅਤੇ ਮੰਦਰ ਛੱਡ ਕੇ ਸ਼ਹਿਰ ਦੇ ਇਕ ਮਹੱਲੇ ਵਿਚ ਵਸ ਗਿਆ ਸੀ। ਪੁਜਾਰਣ ਕਈ ਸਾਲ ਪਹਿਲਾਂ ਹੀ ਸਵਰਗਵਾਸ ਹੋ ਚੁਕੀ ਸੀ। ਵੱਡਾ ਮੁੰਡਾ ਵਹੁਟੀ ਨੂੰ ਲੈ ਕੇ ਦੂਰ ਚਲਾ ਗਿਆ ਤਾਂ ਪੁਜਾਰੀ ਜੀ ਨੂੰ ਇਕੱਲਤਾ ਮਹਿਸੂਸ ਹੋਣ ਲਗੀ। ਸੁਦਾਮਾ ਨੂੰ ਉਸਦੇ ਅਖਾੜੇ ਤੇ ਰਾਸਲੀਲਾ ਦੇ ਸਾਥੀ ਘੇਰੀ ਰਖਦੇ ਸਨ। ਇਸ ਨਾਲ ਹਲਦਰ ਪੰਡਤ ਨੂੰ ਕਿਹੜਾ ਸੰਤੋਖ ਹੁੰਦਾ? ਉਹ ਛੋਟੇ ਮੁੰਡੇ ਲਈ ਵਹੁਟੀ ਭਾਲ ਕੇ ਆਪਣਾ ਘਰ ਫਿਰ ਤੋਂ ਵਸਾਉਣਾ ਚਾਹੁੰਦਾ ਸੀ। ਦੋ ਸਾਲਾਂ ਤਕ ਕੋਸ਼ਿਸ਼ ਕਰਦਿਆਂ ਕਰਦਿਆਂ ਯਮਰਾਜਪੁਰੀ ਵਿਚ ਉਹਨਾ ਦਾ ਖਾਤਾ ਵੀ ਪੂਰਾ ਹੋ ਗਿਆ। ਸੰਸਾਰ ਨੂੰ ਹੋਰ ਵਸਾਉਣ ਦੇ ਫਿਕਰ ਵਿਚ ਉਹਨਾਂ ਨੂੰ ਆਪ ਹੀ ਇਹ ਸੰਸਾਰ ਛਡਣਾ ਪਿਆ।

ਪਿਉ ਦਾ ਹੱਥ ਸਿਰ ਤੋਂ ਉਠ ਗਿਆ ਤਾਂ ਸੁਦਾਮਾ ਨੂੰ ਗੁਜ਼ਾਰੇ ਦੀ ਮੁਸ਼ਕਲ ਮਹਿਸੂਸ ਹੋਣ ਲਗੀ। ਕੁਝ ਸਮੇਂ ਦਾ ਪ੍ਰਭਾਵ ਸਮਝੋ ਕਿ ਭਗਤਾਂ ਦੇ ਘਰੋਂ ਸਿਧਾ ਲਿਆਉਣ ਵਿਚ ਪੁਜਾਰੀ ਦੇ ਮੁੰਡੇ ਨੂੰ ਆਪਣੀ ਹੇਠੀ ਲਗਦੀ ਸੀ। ਤੇ ਜਾਣ ਨਾਲ ਬਣਦਾ ਵੀ ਕੀ? ਜਦੋਂ ਆਟਾ ਰੁਪਏ ਦਾ ਵੀਹ ਸੇਰ ਮਿਲਦਾ ਸੀ ਸ਼ਰਧਾਲੂ ਖੁਲ੍ਹੇ ਦਿਲ ਨਾਲ ਥਾਲੀ ਭਰ ਕੇ ਆਟਾ, ਦਾਲ ਲੂਣ ਤੇ ਛਟਾਂਕੀ ਘਿਉ ਵੀ ਦੇ ਦਿੰਦੇ ਸਨ। ਹੁਣ ਆਟਾ ਢਾਈ-ਤਿੰਨ ਰੁਪਏ ਸੇਰ ਵਿਕ ਰਿਹਾ ਸੀ। ਸ਼ਰਧਾਲੂ ਮੁੱਠੀ ਕੁ ਆਟਾ ਦੇ ਕੇ ਹੀ ਪੁੰਨ ਕਮਾਉਣਾ ਚਾਹੁੰਦੇ ਸਨ। ਸੁਦਾਮਾ ਨੂੰ ਕਈ ਵਾਰ ਖਿਆਲ ਆਇਆ ਕਿ ਜੇ ਭਗਵਾਨ ਦੀ ਸੇਵਾ ਦਾ ਫਲ ਹੀ ਨਹੀਂ ਤਾਂ ਉਸਨੂੰ ਉਸੀ ਦੇ ਭਰੋਸੇ ਛੱਡ ਕੇ ਜਿਥੇ ਸਿੰਗ ਫਸਦੇ ਹੋਣ ਤੁਰ ਪਏ ਪਰ ਪੁਰਾਣੀ ਥਾਂ ਦਾ ਪਿਆਰ ਸੀ। ਮੰਦਰ ਦਾ ਅਖਾੜਾ ਉਸੇ ਦਾ ਬਣਾਇਆ ਹੋਇਆ ਸੀ। ਉਸਨੂੰ ਮੰਨਣ ਵਾਲੇ ਪੰਜ-ਸੱਤ ਮੁੰਡੇ ਉਥੇ ਆਉਂਦੇ ਸਨ। ਉਸਦਾ ਇਕੱਠਾ ਕੀਤਾ ਅਖਾੜੇ ਜਨਮ ਅਸ਼ਟਮੀ ਤੇ ਰਾਮਲੀਲਾ ਦਾ ਸਮਾਨ ਵੀ ਸੀ। ਨਵੀਂ ਹਰੀ ਹੋਈ ਆਪਣੀ ਗਾਂ ਵੀ ਸੀ। ਕਿਸੇ ਸ਼ਰਧਾਲੂ ਨੇ ਇੱਕ ਵੱਛੀ ਪੁਜਾਰੀ ਨੂੰ ਦਾਨ ਦਿੱਤੀ ਸੀ। ਉਹ ਆਲੇ-ਦੁਆਲੇ ਦੇ ਖੁਲ੍ਹੇ ਮੈਦਾਨਾਂ ਵਿਚ ਚਰ ਕੇ ਬੜੀ ਤੰਦਰੁਸਤ ਹੋ ਗਈ ਸੀ। ਸੁਦਾਮਾ ਉਹਦੇ ਲਈ ਆਂਢ-ਗੁਆਂਢ ਦੇ ਖੇਤਾਂ ਵਿਚੋਂ ਹਰਾ ਚਾਰਾ ਲੈ ਆਉਂਦਾ ਸੀ। ਪਾਣੀ ਤਾਂ ਖੂਹ ਵਿਚੋਂ ਕੱਢ ਕੇ ਪਿਆਉਣਾ ਹੀ ਸੀ,

ਨੁਹਾ ਵੀ ਦਿੰਦਾ। ਹੁਣ ਉਹ ਇਕ ਵੱਛੇ ਦੀ ਮਾਂ 'ਗਊ ਮਾਤਾ' ਬਣ ਗਈ ਸੀ। ਡੱਬ-ਖੜੱਬਾ ਵੱਛਾ ਵੀ ਨਚਦਾ-ਟਪਦਾ ਬੜਾ ਪਿਆਰਾ ਲਗਦਾ ਸੀ। ਸੁਦਾਮਾ ਨੇ ਉਹਦੇ ਗਲੇ ਤੇ ਖੁਰਾਂ ਵਿਚ ਘੁੰਗਰੂ ਬੰਨ੍ਹ ਦਿਤੇ ਸਨ। ਸੁਦਾਮਾ ਮੂਰਤੀ ਦੇ ਮੰਡਪ ਉਪਰ ਬਣੀ ਬਾਰਾਦਰੀ ਵਿਚ ਰਹਿਣ ਲਗਾ ਸੀ।

ਸਕੂਲੀ ਪੜ੍ਹਾਈ ਨਾ ਕਰਨ ਦੇ ਬਾਵਜੂਦ ਸੁਦਾਮਾ ਬੁਧੀਹੀਣ ਨਹੀਂ ਸੀ। ਉਸਨੇ ਵੇਖਿਆ ਜਿਹਨਾਂ ਮੰਦਰਾਂ ਵਿਚ ਕੀਰਤਨ ਹੁੰਦਾ ਹੈ, ਉਹਨਾਂ ਵਲ ਭਗਤਾਂ ਦੀ ਵਧੇਰੇ ਖਿੱਚ ਹੁੰਦੀ ਹੈ। ਉਸਨੇ ਵੀ ਕੀਰਤਨ ਸ਼ੁਰੂ ਕਰ ਦਿੱਤਾ। ਉਸਦੀ ਆਵਾਜ਼ ਚੰਗੀ ਸੀ। ਕੁਝ ਲੋਕ ਸ਼ਹਿਰ ਤੋਂ ਕੁਝ ਦੂਰ ਤੁਰ ਕੇ ਵੀ, ਕੀਰਤਨ ਵਾਸਤੇ ਗਜਮੋਖ ਦੇ ਮੰਦਰ ਵਿਚ ਆਉਣ ਲੱਗੇ। ਉਸਨੇ ਸ਼ਾਮ ਵੇਲੇ ਸ਼ਰਦਾਈ ਘੋਟਣ ਦਾ ਵੀ ਪ੍ਰਬੰਧ ਕੀਤਾ। ਭਗਤਾਂ ਦੇ ਨਹਾਉਣ ਵਾਸਤੇ ਠੰਢਾ ਪਾਣੀ ਭਰ ਦਿੰਦਾ। ਲੋਕਾਂ ਨੂੰ ਲੱਗਿਆ ਕਿ ਇਸ ਮੰਦਰ ਦੇ ਖੂਹ ਦਾ ਪਾਣੀ ਦੂਜੇ ਖੂਹਾਂ ਨਾਲੋਂ ਬਹੁਤਾ ਠੰਢਾ ਹੈ। ਗਰਮੀਆਂ ਵਿਚ ਸ਼ਾਮ ਵੇਲੇ ਕੁਝ ਭੀੜ ਇਕੱਠੀ ਹੋਣ ਲਈ ਇਕ ਦੋ ਛਾਬੇ ਵਾਲੇ ਵੀ ਆਉਣ ਲਗੇ। ਉਸ ਨਾਲ ਗਜਮੋਖ ਮੰਦਰ ਦੀ ਰਾਸਲੀਲਾ ਵੀ ਬੜੀ ਸਫਲ ਰਹੀ।

ਇਕ ਸਾਲ ਵਿਚ ਹੀ ਗਜਮੋਖ ਮੰਦਰ ਬੜਾ ਰੌਣਕ ਵਾਲਾ ਬਣ ਗਿਆ। ਸ਼ਹਿਰ ਤੋਂ ਤੀਵੀਆਂ ਦੇ ਝੁੰਡ ਵੀ ਪੂਜਾ ਵਾਸਤੇ ਜਾਣ ਲੱਗੇ। ਪਹਿਲਾਂ ਬੁੱਢੀਆਂ, ਫਿਰ ਜਵਾਨ ਵਹੁਟੀਆਂ ਅਤੇ ਕੁੜੀਆਂ ਵੀ ਜਾਣ ਲੱਗੀਆਂ। ਪੂਜਾ ਵੇਲੇ ਸੁਦਾਮਾ ਇਸਨਾਨ ਕਰਕੇ ਲੱਕ ਦੁਆਲੇ ਪਰਨਾ ਲਪੇਟ ਕੇ, ਤੇਲ ਨਾਲ ਚੋਪੜੇ ਘੁੰਘਰਾਲੇ ਵਾਲ ਮੋਢਿਆਂ ਤਕ ਸੁਟ ਕੇ, ਮੂਰਤੀ ਦੇ ਚਰਨਾਂ ਵਿਚ ਬੈਠਾ ਚੜ੍ਹਾਵਾ ਸਵੀਕਾਰ ਕਰਦਾ ਅਤੇ ਪ੍ਰਸਾਦ ਵੰਡਦਾ ਰਹਿੰਦਾ। ਉਸਦੀ ਖੁਲ੍ਹੀ ਕਸਰਤ ਨਾਲ ਚੌੜੀ ਛਾਤੀ ਉਪਰ ਕੋਮਲ ਕਾਲੇ ਘੁੰਘਰਾਲੇ ਵਾਲ ਨਿਕਲ ਰਹੇ ਸਨ। ਉਸਦੇ ਨੌਜਵਾਨ, ਮੱਸ-ਫੁਟਦੇ ਚਿਹਰੇ ਅਤੇ ਸਖ਼ਤ ਡੌਲਿਆਂ ਨੂੰ ਵੇਖ ਕੇ ਕਈ ਅਲਬੇਲੀਆਂ ਭਗਤਣਾਂ ਦੇ ਦਿਲ ਵਿਚ ਗੋਪੀਆਂ ਦਾ ਭਾਵ ਜਾਗ ਪੈਂਦਾ। ਉਹ ਉਸਨੂੰ ਇਉਂ ਵੇਖਦੀਆਂ ਕਿ ਸੁਦਾਮਾ ਉਹਨਾਂ ਦੀ ਤਕਣੀ ਯਾਦ ਕਰਕੇ ਬੇਚੈਨ ਹੁੰਦਾ ਰਹਿੰਦਾ। ਇਸ ਵੇਲੇ ਉਸਨੂੰ ਮਿੱਠੋ ਦੀ ਯਾਦ ਆ ਜਾਂਦੀ। ਉਹ ਸੜਕ ਦੇ ਪੂਰਬ ਵਾਲੇ ਪਾਸੇ ਬਿੰਦਰਾ ਕਾਂਛੀ ਦੀ ਬਗੀਚੀ 'ਚੋਂ ਸਬਜ਼ੀ, ਕੋਈ ਘੀਆ, ਤੋਰੀ ਜਾ ਮੂਲੀ ਲੈਣ ਲਈ ਤੁਰ ਪੈਂਦਾ।

ਮਿੱਠੋ ਬਿੰਦਰਾ ਕਾਂਛੀ ਦੀ ਨੂੰਹ ਸੀ। ਮੰਦਰ ਤੋਂ ਪੂਰਬ ਵੱਲ ਸੜਕ ਤੋਂ ਪਾਰ ਸੌ ਕਦਮਾਂ ਦੀ ਵਿੱਥ ਤੇ ਬਿੰਦਰਾ ਦੀ ਬਗ਼ੀਚੀ ਸੀ। ਅੱਧਾ ਵਿੱਘਾ ਜ਼ਮੀਨ ਵਿਚ ਉਹ ਸਬਜ਼ੀਆਂ ਤੇ ਫੁੱਲਾਂ ਦੀ ਖੇਤੀ ਕਰਦਾ ਸੀ। ਬਿੰਦਰਾ ਦੇ ਮੁੰਡੇ ਦੇ ਵਿਆਹ ਉਪਰ ਕਰਜ਼ਾ ਜ਼ਿਆਦਾ ਹੋ ਗਿਆ ਸੀ ਇਸ ਵਾਸਤੇ ਮੁੰਡਾ ਇਕ ਤੇਲ ਮਿੱਲ ਵਿਚ ਨੌਕਰੀ ਕਰਨ ਲੱਗਾ ਸੀ। ਫਿਰ ਕਾਨਪੁਰ ਵਿਚ ਚੰਗੀ ਮਜ਼ਦੂਰੀ ਮਿਲਣ ਕਰਕੇ ਉਹ ਉਥੇ ਚਲਾ ਗਿਆ। ਕਦੀ ਮਹੀਨੇ-ਪੰਦਰੀਂ ਦਿਨੀਂ ਇਕ ਦੋ ਦਿਨਾਂ ਵਾਸਤੇ ਘਰ ਆ ਜਾਂਦਾ ਸੀ। ਉਮਰ ਉਹਦੀ ਘਟ ਹੀ ਸੀ ਪਰ ਸਰੀਰ ਕਮਜ਼ੋਰ ਤੇ ਸੁਕਿਆ ਜਿਹਾ ਅਤੇ ਪਿਚਕੀਆਂ ਗੱਲ੍ਹਾਂ ਕਾਰਣ ਬੇਰੌਣਕਾ ਜਿਹਾ ਲਗਦਾ ਸੀ। ਨਸ਼ੇ-ਪਾਣੀ ਦੀ ਆਦਤ ਕਾਰਣ ਕਮਜ਼ੋਰ ਵੀ ਹੋ ਗਿਆ ਸੀ। ਬਿੰਦਰਾ ਨੂੰ ਗਠੀਏ ਦੀ ਬਿਮਾਰੀ ਸੀ। ਮਿੱਠੋ ਦੀ ਸੱਸ ਸਵੇਰੇ ਹੀ ਸਬਜ਼ੀ ਲੈ ਕੇ ਸ਼ਹਿਰ ਤੁਰ ਜਾਂਦੀ ਅਤੇ ਤੀਜੇ ਪਹਿਰ ਪਰਤਦੀ। ਬਗ਼ੀਚੇ ਦਾ ਕੰਮ ਮਿੱਠੋ ਉਪਰ ਹੀ ਸੀ।

ਮਿੱਠੋ ਕਦੀ ਕਦੀ ਪੁਜਾਰੀ ਦੀ ਗਾਂ ਦਾ ਗੋਬਰ ਲੈ ਜਾਂਦੀ ਸੀ। ਹਲਦਰ ਵੇਖਦਾ ਤਾਂ ਸ਼ੋਰ ਪਾਉਂਦਾ — "ਗੋਬਰ ਕਿਥੇ ਲਿਜਾ ਰਹੀ ਹੈਂ? ਕੀ ਮੁਫਤ ਦਾ ਗੋਬਰ ਹੈ? ਅਸੀਂ

ਕਿਆਰੀ ਵਿਚੋਂ ਇਕ ਭਿੰਡੀ ਵੀ ਤੋੜੀਏ ਤਾ ਬਿੰਦਰਾ ਲਾਠੀ ਲੈ ਕੇ ਦੌੜਦਾ ਹੈ।

ਮਿੱਠੋ ਪੰਜਵੇਂ-ਛੇਵੇਂ ਦਿਨ ਸਬਜ਼ੀ ਦੇ ਜਾਂਦੀ ਜਾਂ ਸੁਦਾਮਾ ਜਾ ਕੇ ਲੈ ਆਉਂਦਾ। ਸਬਜ਼ੀ ਲਈ ਮਿੱਠੋ ਤੇ ਸੁਦਾਮਾ ਵਿਚਾਲੇ ਬਹਿਸ ਵੀ ਹੁੰਦੀ। ਇਸ ਲਈ ਨਹੀਂ ਕਿ ਸਬਜ਼ੀ ਨਾਲ ਸੁਦਾਮਾ ਦੀ ਤਸੱਲੀ ਨਹੀਂ ਸੀ ਹੁੰਦੀ, ਐਵੇਂ ਹੀ ਜ਼ਰਾ ਚੋਂਚਲੇਬਾਜ਼ੀ ਵਾਸਤੇ।

ਪੁਜਾਰੀ ਦੇ ਸਵਰਗ ਸਿਧਾਰ ਜਾਣ ਤੋਂ ਬਾਅਦ ਵੀ ਮਿੱਠੋ ਸਬਜ਼ੀ ਲੈ ਕੇ ਜਾਂਦੀ ਸੀ – "ਲਿਆ ਵੇਖਾਂ ਕੀ ਲਿਆਈ ਹੈਂ?" ਸੁਦਾਮਾ ਉਹਦੀ ਝੋਲੀ ਵਿਚ ਹੱਥ ਪਾ ਦਿੰਦਾ, "ਸਾਨੂੰ ਨਹੀਂ ਚਾਹੀਦੀ ਭਿੰਡੀ। ਅਸੀਂ ਤਾਂ ਸ਼ਲਗਮ ਲਵਾਂਗੇ।"

"ਹਾਏ, ਇਸ ਵੇਲੇ ਸ਼ਲਗਮ ਕਿੱਥੇ?" ਮਿੱਠੋ ਮੁਸਕਰਾ ਪੈਂਦੀ।

"ਇਹ ਕੀ ਲੁੱਕਾ ਕੇ ਰਖੇ ਨੇ?" ਸੁਦਾਮਾ ਛੇੜਖਾਨੀ ਕਰਦਾ।

ਮਿੱਠੋ ਤੰਗ ਆ ਕੇ ਕਹਿੰਦੀ – "ਮੈਂ ਸ਼ੋਰ ਪਾਵਾਂਗੀ। ਕੀ ਹੋ ਰਿਹੈ ਤੈਨੂੰ? ਵੇਖਦਾ ਨਹੀ ਸੂਰਜ ਭਗਵਾਨ ਵੇਖ ਰਿਹੈ।"

ਸੁਦਾਮਾ ਦੇ ਕਹਿਣ ਨਾਲ ਜਾਂ ਮਿੱਠੋ ਦੇ ਸੱਦੇ ਤੇ ਇਕ ਪਹਿਰ ਰਹਿੰਦੀ ਰਾਤ ਨੂੰ ਦੋਵੇਂ ਸੜਕ ਦੇ ਪਰਲੇ ਪਾਸੇ ਇਮਲੀ ਦੇ ਰੁੱਖ ਹੇਠਾਂ ਮਿਲੇ। ਫਿਰ ਸੁਦਾਮਾ ਨੇ ਸਮਝਾਇਆ – "ਰਾਤੀਂ ਕੌਣ ਹੁੰਦਾ ਹੈ? ਉਥੇ ਹੀ ਆ ਜਾਵੀਂ।"

ਕਦੀ ਸੁਦਾਮਾ ਮਿੱਠੋ ਨੂੰ ਕਹਿ ਦਿੰਦਾ ਜਾਂ ਕਦੀ ਉਹ ਆਪ ਹੀ ਰਾਤੀਂ ਆ ਜਾਂਦੀ।

1940 ਵਿਚ ਅੰਗਰੇਜ਼ ਸਾਮਰਾਜਸ਼ਾਹੀ ਯੂਰਪ ਵਿਚ ਹਿਟਲਰਸ਼ਾਹੀ ਨਾਲ ਤੋਪ-ਤਲਵਾਰ ਨਾਲ ਲੜ ਰਹੀ ਸੀ। ਜੰਗ ਵਿਚ ਇਸ ਦੇਸ਼ ਦੇ ਲੋਕਾਂ ਤੇ ਸਾਧਨਾਂ ਦੀ ਵਰਤੋਂ ਕਰ ਸਕਣ ਵਾਸਤੇ ਉਹਨਾਂ ਨੂੰ ਇਥੇ ਵੀ ਲੜਾਈ ਕਰਨੀ ਪੈ ਰਹੀ ਸੀ। ਲੋਕਾਂ ਨੂੰ ਭੁੱਖ ਨਾਲ ਬਿਹਬਲ ਕਰਕੇ ਜੰਗ ਦੇ ਮੋਰਚੇ ਤੇ ਲਿਆ ਸਕਣ ਲਈ ਅਨਾਜ ਤੇ ਕਪੜਾ ਬਹੁਤ ਮਹਿੰਗਾ ਹੋਣ ਦਿੱਤਾ ਗਿਆ। ਮਹਿੰਗਾਈ ਵਿਚ ਵੱਧ ਪੈਸੇ ਪ੍ਰਾਪਤ ਕਰਨ ਲਈ ਸਾਰੀਆਂ ਵਸਤਾਂ ਬਾਜ਼ਾਰ ਵਿਚੋਂ ਅਲੋਪ ਹੋ ਗਈਆਂ। ਇਥੋਂ ਤਕ ਕਿ ਸਰਕਾਰ ਨੂੰ ਜੰਗ ਦੀ ਲੋੜ ਵਾਸਤੇ ਆਟਾ, ਲੋਹਾ, ਕਪੜਾ ਆਦਿ ਮਿਲਣਾ ਮੁਸ਼ਕਲ ਹੋ ਗਿਆ।

ਅਨਾਜ ਤੇ ਕਪੜੇ ਦੀ ਇਸ ਮਹਿੰਗਾਈ ਕਾਰਣ ਦੇਸ਼ ਵਿਚ ਅਰਾਜਕਤਾ ਫੈਲਣ ਦੀ ਸੰਭਾਵਨਾ ਹੋ ਗਈ ਇਸ ਵਾਸਤੇ ਅਨਾਜ ਤੇ ਕਪੜੇ ਦੀ ਵਿਕਰੀ ਉਪਰ ਕੰਟਰੋਲ ਲਗਾ ਦਿੱਤਾ ਗਿਆ। ਨਵੇਂ ਨਵੇਂ ਦਫਤਰ ਖੁਲ੍ਹ ਰਹੇ ਸਨ। ਅਕਾਊਂਟ ਦੇ ਦਫਤਰ ਦੇ ਸੁਪਰੀਟੈਂਡੰਟ ਨਾਰਟਨ ਸਾਹਿਬ ਜਿਲ੍ਹੇ ਦੇ ਰਾਸ਼ਨਿੰਗ ਅਫ਼ਸਰ ਬਣੇ।

ਆਪਣਾ ਦਫਤਰ ਠੀਕ ਤਰ੍ਹਾਂ ਚਲਾ ਸਕਣ ਵਾਸਤੇ ਨਾਰਟਨ ਸਾਹਿਬ ਨੇ ਆਪਣੇ ਅਨੁਭਵੀ ਤੇ ਵਫਾਦਾਰ ਕਲਰਕ ਗਜਪਤ ਬਾਬੂ ਦੀ ਬਦਲੀ ਆਪਣੇ ਕੋਲ ਹੀ ਕਰਵਾ ਕੇ ਉਹਨਾਂ ਨੂੰ ਆਪਣਾ ਪਰਸਨਲ ਅਸਿਸਟੈਂਟ ਬਣਵਾ ਲਿਆ।

ਗਜਪਤ ਬਾਬੂ ਨੇ ਆਪਣੀ ਜ਼ਿੰਦਗੀ ਦੇ ਵੀਹ ਸਾਲ ਅਕਾਊਂਟ ਦਫਤਰ ਵਿਚ ਕਲਰਕੀ ਕਰਦਿਆਂ ਲੰਘਾ ਦਿੱਤੇ ਸਨ। ਉਹਨਾਂ ਦੀ ਚਾਲ੍ਹੀ ਸਾਲਾਂ ਦੀ ਉਮਰ ਹੋ ਜਾਣ ਤਕ ਭਗਵਾਨ ਨੇ ਆਪਣੀਆਂ ਅਸੰਖਾਂ ਸੰਤਾਨਾਂ ਵਾਂਗ ਉਸ ਵਲ ਵੀ ਖਾਸ ਧਿਆਨ ਦਿੱਤਾ ਸੀ। ਤੀਹ ਰੁਪਏ ਮਹੀਨੇ ਦੀ ਨੌਕਰੀ ਤੇ ਉਹ ਕਲਰਕ ਭਰਤੀ ਹੋਏ ਸਨ। ਪਹਿਲਾਂ ਢਾਈ ਰੁਪਏ ਸਲਾਨਾ ਤੇ ਫਿਰ ਪੰਜ ਰੁਪਏ ਤਰੱਕੀ ਲੈ-ਲੈ ਕੇ ਉਹ ਵੱਡੇ ਬਾਬੂ ਦੀ ਕੁਰਸੀ ਅਤੇ ਦੋ ਸੌ ਰੁਪਏ ਮਹੀਨੇ ਜੋਗੇ ਹੋ ਗਏ ਸਨ। ਗਜਪਤ ਬਾਬੂ ਨੇ ਰੱਬ ਵਲੋਂ ਖਾਸ ਉਤਸ਼ਾਹ ਨਾ ਲੈ ਕੇ ਸਰਕਾਰ ਦੇ ਪ੍ਰਤੀਨਿਧੀ, ਆਪਣੇ ਦਫ਼ਤਰ ਦੇ ਅੰਗ੍ਰੇਜ਼ ਅਸਿਸਟੈਂਟ ਸੁਪਰੀਟੈਂਡੰਟ

ਵਾਸਤੇ ਹੀ ਭਗਤੀ ਤੇ ਸ਼ਰਧਾ ਵਿਖਾਈ। ਉਸਨੂੰ ਕੋਈ ਗਲਤੀ ਨਾ ਕਰਨ ਉਪਰ ਵੀ ਸਾਹਿਬ ਉਸਨੂੰ ਗਲਤੀ ਨਾਲ 'ਸਟੂਪਿਡ' ਕਹਿ ਕੇ ਧਮਕੀ ਦਿੰਦੇ ਤਾਂ ਵੀ ਉਹ 'ਯੈਸ ਸਰ' ਕਹਿ ਕੇ ਆਪਣੀ ਗਲਤੀ ਮੰਨ ਲੈਂਦੇ। ਸਾਹਿਬ ਬਾਊ ਜੀ ਦੀ ਇਸ ਯੋਗਤਾ ਦੀ ਕਦਰ ਕਿਉਂ ਨਾ ਕਰਦੇ।

ਲੜਾਈ ਵੇਲੇ ਵਪਾਰੀ ਕਪੜੇ, ਲੋਹੇ ਤੇ ਸੀਮਿੰਟ ਦੇ ਵਧੇ ਹੋਏ ਮੁੱਲਾਂ ਕਾਰਣ ਦੋਹੀਂ ਹੱਥੀਂ ਲਾਭ ਉਠਾ ਰਹੇ ਸਨ। ਸਰਕਾਰ ਨੇ ਉਹਨਾਂ ਦੇ ਲਾਭ ਦੀ ਗੰਗਾ ਵਿਚ ਕੰਟਰੋਲ ਦਾ ਬੰਨ੍ਹ ਖੜਾ ਕਰ ਦਿੱਤਾ ਤਾਂ ਜੋ ਸਰਕਾਰ ਦੀਆਂ ਲੋੜਾਂ ਪਹਿਲਾਂ ਪੂਰੀਆਂ ਹੋ ਸਕਣ। ਕੰਟਰੋਲ ਦੇ ਇਸ ਬੰਨ੍ਹ ਦੀ ਰਖਵਾਲੀ ਨਾਰਟਨ ਸਾਹਿਬ ਕਰ ਰਹੇ ਸਨ ਅਤੇ ਉਹਨਾਂ ਦੀ ਮਦਦ ਲਈ ਗਜਪਤ ਬਾਬੂ ਵੀ ਸਨ। ਸੇਠ ਜੀ ਪੰਦਰਾਂ ਮਿੰਟਾਂ ਦੇ ਸੌਦੇ ਵਿਚ ਵੀਹ ਹਜ਼ਾਰ ਕਮਾ ਸਕਦੇ ਸਨ ਪਰ ਖਰੀਦਣ ਤੇ ਵੇਚਣ ਦੇ ਪਰਮਿਟ ਤੋਂ ਬਿਨਾਂ ਕਿਵੇਂ ਹੁੰਦਾ। ਸੇਠ ਲੋਕ ਕਪੜੇ, ਲੋਹੇ, ਸੀਮਿੰਟ ਦੀ ਖਰੀਦ-ਵਿਕਰੀ ਦੇ ਪਰਮਿਟਾਂ ਵਾਸਤੇ ਗਿੜਗਿੜਾਉਣ ਲਗੇ ਅਤੇ ਪਰਮਟਾਂ ਦੀ ਅਰਜ਼ੀ ਹੇਠਾਂ ਸੌ-ਦੋ-ਸੌ ਦੇ ਨੋਟ ਰਖ ਕੇ ਬਾਊ ਜੀ ਨੂੰ ਫੜਾਉਣ ਲਗੇ। ਸਾਹਿਬ ਨੂੰ ਐਨੀ ਵਿਹਲ ਕਿਥੇ ਸੀ ਕਿ ਪੂਰੀਆਂ ਫਾਇਲਾਂ ਪੜ੍ਹਦੇ। ਮਨਜ਼ੂਰੀ ਤੇ ਰੱਦ ਕਰਨ ਦੇ ਹੁਕਮ ਵੀ ਗਜਪਤ ਬਾਬੂ ਹੀ ਲਿਖਦੇ ਸਨ। ਸਾਹਿਬ ਮੂੰਹ ਵਿਚ ਸਿਗਾਰ ਦਬਾਈ ਦਸਤਖ਼ਤ ਕਰਨ ਦੀ ਮਸ਼ੀਨ ਵਾਂਗ ਹੁਕਮ ਪਾਸ ਕਰੀ ਜਾਂਦੇ ਸਨ।

ਬਾਜ਼ਾਰ ਵਿਚ ਮੁੱਲ ਵਧ ਜਾਣ ਕਾਰਣ ਗਜਪਤ ਬਾਬੂ ਦੀ ਤਨਖਾਹ ਦੀ ਕੀਮਤ ਚੌਥਾ ਹਿੱਸਾ ਵੀ ਨਹੀਂ ਸੀ ਰਹਿ ਗਈ। ਉਸ ਵੇਲੇ ਆਪੇ ਆ ਰਹੇ ਇਸ ਪੈਸੇ ਨੂੰ ਉਹ ਕਿਉਂ ਮਨ੍ਹਾਂ ਕਰਦੇ। ਸੇਠ ਲੋਕ ਉਹਨਾਂ ਨੂੰ ਅੰਨਦਾਤਾ ਕਹਿ ਕੇ ਪੰਜ ਸੌ-ਹਜ਼ਾਰ ਦੇ ਨੋਟ ਫੜਾ ਕੇ ਵੀ ਦਇਆ ਦੀ ਭਿਖਿਆ ਮੰਗਦੇ ਸਨ। ਇਸਨੂੰ ਗਜਪਤ ਬਾਬੂ ਆਪਣੇ ਪਿਛਲੇ ਜਨਮ ਦੇ ਕਰਮਾਂ ਦਾ ਫਲ ਅਤੇ ਭਗਵਾਨ ਦੀ ਕਿਰਪਾ ਤੋਂ ਬਿਨਾਂ ਹੋਰ ਕੀ ਸਮਝਦੇ? ਭਗਵਾਨ ਨੇ ਦੇਰ ਨਾਲ ਹੀ ਸਹੀ, ਉਹਦੀ ਖ਼ਬਰ ਲਈ ਸੀ। ਸਰਕਾਰ ਤੋਂ ਉਹਨਾਂ ਨੂੰ ਜਿਹੜੀ ਤਨਖਾਹ ਮਿਲਦੀ ਸੀ ਉਸ ਵਾਸਤੇ ਉਹ ਸਰਕਾਰ ਦਾ ਕੰਮ ਕਰਦੇ ਸਨ। ਸੇਠਾਂ ਨੂੰ ਪੰਜਾਹ ਹਜ਼ਾਰ ਕਮਾਉਣ ਦਾ ਮੌਕਾ ਦੇ ਕੇ ਉਹ ਜੇ ਇਸ ਮਦਦ ਲਈ ਹਜ਼ਾਰ ਲੈ ਵੀ ਲੈਂਦੇ ਤਾਂ ਇਸ ਵਿਚ ਕੀ ਗ਼ਲਤ ਸੀ?

ਗਜਪਤ ਬਾਬੂ ਨੂੰ ਭਗਵਾਨ ਦੀ ਐਨੀ ਵੱਡੀ ਕਿਰਪਾ ਸੰਭਾਲਣ ਦੀ ਮੁਹਾਰਤ ਨਹੀਂ ਸੀ। ਇਹ ਤਾਕਤ ਪ੍ਰਾਪਤ ਕਰਨ ਲਈ ਉਹਨਾਂ ਨੂੰ ਭਗਵਾਨ ਦੀ ਖਾਸ ਮਦਦ ਦੀ ਲੋੜ ਸੀ। ਡੇਢ ਸਾਲ ਵਿਚ ਹੀ ਸਵਾ ਲੱਖ ਤੋਂ ਵਧ ਜੁੜ ਗਏ। ਰੁਪਏ ਦੇ ਡਰ ਦੇ ਭਾਰ ਨਾਲ ਉਹਨਾਂ ਦਾ ਸਾਹ ਰੁਕਦਾ ਜਿਹਾ ਲਗਦਾ ਸੀ। ਗਜਮੋਖ ਮੰਦਰ ਵਲ ਫੈਲ ਰਹੀ ਬਸਤੀ ਵਿਚ ਉਹਨਾਂ ਨੇ ਜ਼ਮੀਨ ਦਾ ਇਕ ਟੁਕੜਾ ਲੈ ਕੇ ਵੱਡਾ ਸਾਰਾ ਮਕਾਨ ਬਣਵਾਉਣਾ ਸ਼ੁਰੂ ਕਰ ਦਿੱਤਾ। ਇਸ ਮਕਾਨ ਨੂੰ ਵੇਖ ਕੇ ਦੂਜੇ ਲੋਕਾਂ ਨੂੰ ਹੈਰਾਨੀ ਹੁੰਦੀ ਪਰ ਗਜਪਤ ਬਾਬੂ ਨੂੰ ਡਰ ਲਗਦਾ ਸੀ। ਆਪਣੇ ਆਪ ਤੋਂ ਮਹਿਸੂਸ ਹੋਣ ਵਾਲੇ ਡਰ ਦਾ ਇਕੋ-ਇੱਕ ਹਲ ਸੀ ਕਿ ਇਹ ਸਾਰਾ ਕੁਝ ਭਗਵਾਨ ਦੀ ਇੱਛਾ ਤੇ ਕਿਰਪਾ ਹੈ। ਜਿਉਂ-ਜਿਉਂ ਉਹਨਾਂ ਦਾ ਲੁਕਵਾਂ ਪੈਸਾ ਵਧ ਰਿਹਾ ਸੀ ਤਿਉਂ-ਤਿਉਂ ਉਹਨਾਂ ਦਾ ਸਰੀਰ ਸੁਕਦਾ ਜਾ ਰਿਹਾ ਸੀ। ਉਹ ਹਰ ਸਾਹ ਨਾਲ ਰੱਬ ਨੂੰ ਯਾਦ ਕਰਦੇ ਪਰ ਇਸ ਨਾਲ ਵੀ ਤਸੱਲੀ ਨਾ ਹੁੰਦੀ। ਉਹਨਾਂ ਦਾ ਦਿਲ ਚਾਹੁੰਦਾ ਕਿ ਮਦਦ ਵਾਸਤੇ ਰੱਬ ਦੇ ਚਰਨ ਫੜ ਲੈਣ। ਉਹ ਮੰਦਰ ਜਾਣ ਲੱਗੇ। ਮੰਦਰ ਵਿਚ ਰੱਬ ਦੇ ਦਰਸ਼ਨਾਂ ਨਾਲ ਹੀ ਦਿਲ ਨਾ ਭਰਦਾ, ਉਹ ਚਾਹੁੰਦੇ

ਕਿ ਰੱਬ ਦੇ ਸਾਹਮਣੇ ਲੇਟ ਕੇ ਉਸ ਨੂੰ ਬੁਲਾਉਣ ਪਰ ਮਹੱਲੇ ਦੇ ਮੰਦਰ ਵਿਚ ਜਾਣ-ਪਛਾਣ ਵਾਲੇ ਲੋਕਾਂ ਸਾਹਮਣੇ ਭਗਤੀ ਦੀ ਬਿਹਬਲਤਾ ਵਿਖਾਣ ਲਈ ਵੀ ਝਿਜਕ ਲਗਦੀ ਸੀ। ਉਹ ਲੋਕ ਵਿਖਾਵੇ ਲਈ ਭਗਤੀ ਨਹੀਂ ਕਰਨੀ ਚਾਹੁੰਦੇ ਸਨ। ਗਜਪਤ ਬਾਬੂ ਰੱਬ ਦੇ ਚਰਨਾਂ ਵਿਚ ਇਕੱਲ ਪ੍ਰਾਪਤ ਕਰਨ ਵਾਸਤੇ ਕਦੀ ਇਕ ਮੰਦਰ ਜਾਂਦੇ ਤੇ ਕਦੀ ਦੂਸਰੇ ਮੰਦਰ।

ਗਜਮੋਖ ਦਾ ਮੰਦਰ ਸ਼ਹਿਰੋਂ ਹਟਵਾਂ ਹੋਣ ਕਾਰਣ ਪੁਜਾਰੀ ਸੁਦਾਮਾ ਭਗਤਾਂ ਦੀ ਸਹੂਲਤ ਬਾਰੇ ਸੋਚ ਕੇ ਨੌਂ ਵਜਦਿਆਂ ਹੀ ਕੀਰਤਨ ਤੇ ਆਰਤੀ ਖ਼ਤਮ ਕਰ ਦਿੰਦਾ ਅਤੇ ਮੰਦਰ ਵਿਚ ਇਕੱਲ ਹੋ ਜਾਂਦੀ ਸੀ। ਗਜਪਤ ਬਾਬੂ ਕੀਰਤਨ ਖ਼ਤਮ ਹੋਣ ਵੇਲੇ ਮੰਦਰ ਆਏ ਅਤੇ ਇਕ ਪਾਸੇ ਬਹਿ ਕੇ ਭਜਨ ਗਾਣ ਲਗੇ। ਆਰਤੀ ਵੀ ਹੋ ਗਈ ਪਰ ਬਾਬੂ ਚੁੱਪ ਬੈਠਾ ਭਜਨ ਬੰਦਗੀ ਕਰਦਾ ਰਿਹਾ। ਸੁਦਾਮਾ ਰੋਜ਼ ਵਾਂਗ ਮੰਦਰ ਦੀ ਬਾਰਾਦਰੀ ਦਾ ਜੰਗਲੇਦਾਰ ਦਰਵਾਜ਼ਾ ਬੰਦ ਨਾ ਕਰ ਸਕਿਆ। ਉਹ ਇਕ ਪਾਸੇ ਬਹਿ ਕੇ ਸੁਰਤੀ ਬਣਾਉਣ ਲਗਾ ਕਿ ਬਾਬੂ ਦਾ ਭਜਨ ਖਤਮ ਹੋ ਜਾਵੇ। ਦੇਰ ਤਕ ਭਜਨ ਖ਼ਤਮ ਨਾ ਹੋਇਆ ਤਾਂ ਉਸਨੂੰ ਅਖ਼ਰਨ ਲਗਾ। ਉਸਨੇ ਉਸ ਰਾਤ ਮਿੱਠੋ ਨੂੰ ਆਣ ਵਾਸਤੇ ਕਿਹਾ ਸੀ। ਉਹ ਉਹਦਾ ਰਾਹ ਵੇਖ ਰਿਹਾ ਸੀ।

ਅੱਖਾਂ ਮੀਟੀ ਬਾਬੂ ਦਾ ਭਜਨ ਖ਼ਤਮ ਨਾ ਹੋਇਆ। ਪਿੱਛਲੇ ਪਾਸਿਉਂ ਮਿੱਠੋ ਆਉਂਦੀ ਦਿੱਸੀ। ਸੁਦਾਮੇ ਨੇ ਉਸ ਪਾਸੇ ਜਾ ਕੇ ਮਿੱਠੋ ਦਾ ਹੱਥ ਫੜ ਕੇ ਉਸਨੂੰ ਉਪਰ ਚੜ੍ਹਾ ਲਿਆ ਅਤੇ ਹੌਲੀ ਜੇਹੀ ਕਿਹਾ – "ਇਹ ਕੋਈ ਲੰਬਾ ਭਜਨ ਕਰਨ ਵਾਲਾ ਹੈ। ਬੜੀ ਦੇਰ ਤੋਂ ਬੈਠਾ ਹੈ। ਬਸ, ਹੁਣ ਜਾਣ ਵਾਲਾ ਹੀ ਹੋਵੇਗਾ। ਤੂੰ ਆ ਜਾ। ਖੰਭੇ ਦੇ ਪਿੱਛੇ ਬਹਿ ਜਾ। ਲੈ ਉਦੋਂ ਤਕ ਸੁਰਤੀ ਮਲ ਕੇ ਖਾ ਲੈ।"

ਗਜਪਤ ਬਾਬੂ ਨੂੰ ਭਜਨ ਕਰਦਿਆਂ ਕੁਝ ਹੋਰ ਸਮਾਂ ਲੰਘ ਗਿਆ। ਭਜਨ ਖ਼ਤਮ ਕਰਕੇ ਉਹ ਮੰਦਰੋਂ ਨਿਕਲਣ ਦੀ ਥਾਵੇਂ ਮੂਰਤੀ ਦੇ ਸਾਹਮਣੇ ਲੇਟ ਗਿਆ ਅਤੇ ਰੋਣਹਾਕਾ ਹੋ ਕੇ ਬੋਲਣ ਲੱਗਾ – "ਹਾਏ! ਭਗਤਾਂ ਨੂੰ ਪਿਆਰ ਕਰਨ ਵਾਲੇ ਮੁਰਲੀ ਮਨੋਹਰ, ਗੋਪੀਆਂ ਦੇ ਪਿਆਰੇ, ਗਾਵਾਂ ਦੇ ਰਖਵਾਲੇ, ਕੁਬਜਾਂ ਨੂੰ ਤਾਰਨ ਵਾਲੇ, ਮੇਰੀ ਵੀ ਰਖਿਆ ਕਰੋ। ਹੇ ਦੁਨੀਆ ਨੂੰ ਤਾਰਨ ਵਾਲੇ, ਮੈਂ ਬੜਾ ਪਾਪੀ ਤੇ ਭੈੜੇ ਕੰਮ ਕਰਨ ਵਾਲਾ ਹਾਂ। ਮੈਨੂੰ ਪਾਪਾਂ ਵਿਚੋਂ ਕੱਢੋ। ਮੇਰੀ ਰਖਿਆ ਕਰੋ।" ਬਾਬੂ ਜਿਉਂ-ਜਿਉਂ ਬੋਲਦਾ ਜਾਂਦਾ ਤਿਉਂ-ਤਿਉਂ ਉਸਦੀ ਰੋਣਹਾਕੀ ਆਵਾਜ਼ ਉੱਚੀ ਹੋਈ ਜਾਂਦੀ। ਮੂਧੇ ਮੂੰਹ ਲੇਟਿਆ ਉਹ ਚੀਕਣ ਲਗਾ ਓ ਦਰੋਪਦੀ ਦੀ ਲਾਜ ਨੂੰ ਬਚਾਣ ਵਾਲੇ, ਸ਼ਰਣ ਵਿਚ ਆਏ ਦੀ ਰਾਖੀ ਕਰਨ ਵਾਲੇ, ਮੈਨੂੰ ਪਾਪ ਦੇ ਸਾਗਰ ਵਿਚ ਪਾਪ ਦੇ ਮਗਰਮੱਛ ਨੇ ਫੜ ਲਿਆ ਹੈ, ਮੇਰਾ ਕਲਿਆਣ ਕਰੋ।" ਭਗਤ ਬੜੀ ਉੱਚੀ ਆਵਾਜ਼ ਵਿਚ ਚੀਕਣ ਲਗਾ। ਮਿੱਠੋ ਨੂੰ ਲਗਿਆ ਕਿ ਲੋਕ ਇਕੱਠੇ ਹੋ ਜਾਣਗੇ। ਉਹ ਡਰ ਕੇ ਉਠੀ ਤੇ ਦੌੜ ਗਈ। ਸੁਦਾਮਾ ਬੇਵੱਸ ਹੋ ਕੇ ਦੰਦ ਪੀਹ ਕੇ ਰਹਿ ਗਿਆ।

ਸੁਦਾਮਾ ਦਾ ਖਿਆਲ ਸੀ ਕਿ ਭਗਤ ਦੀ ਇਹ ਭਗਤੀ-ਬਿਹਬਲਤਾ ਇਕ ਹੀ ਰਾਤ ਦੀ ਗੱਲ ਹੈ। ਪਹਿਲਾਂ ਵੀ ਇੱਕ-ਅੱਧ ਭਗਤ ਸਾਰੀ ਰਾਤ ਦੇ ਜਾਪ ਲਈ ਮੰਦਰ ਵਿਚ ਬੈਠ ਚੁੱਕਾ ਸੀ। ਪਰ ਇਹ ਬਾਬੂ ਤਾਂ ਨੇਮ ਨਾਲ ਆਉਣ ਲੱਗਾ ਅਤੇ ਉਹਨਾਂ ਦੇ ਭਗਤੀ-ਵਿਰਪਾਲ ਦਾ ਸਮਾਂ ਤੇ ਉਚਾਰਣ ਵਧਦਾ ਹੀ ਜਾਣ ਲਗਾ। ਸੁਦਾਮਾ ਅਖਾੜਾ ਚਲਾਣ ਵਾਲਾ ਕਸਰਤੀ ਆਦਮੀ ਸੀ। ਉਸਨੂੰ ਨੀਂਦ ਵੀ ਜੋਰ ਨਾਲ ਆਉਂਦੀ ਸੀ। ਉਸਦੀ

ਅੱਧੀ ਰਾਤ ਦੀ ਨੀਂਦ ਉੱਡ ਗਈ। ਚੌਥੇ-ਪੰਜਵੇਂ ਦਿਨ ਮਿੱਠੋ ਆ ਜਾਂਦੀ ਸੀ, ਸੋ ਉਹ ਵੀ ਹੁਣ ਨਾ ਰਿਹਾ। ਪਰ ਭਗਤ ਨੂੰ ਕੀ ਕਹਿਣ? ਭਗਤ ਹੀ ਤਾਂ ਉਹਦੇ ਅੰਨਦਾਤਾ ਸਨ।

ਸੁਦਾਮਾ ਮਿੱਠੋ ਨੂੰ ਮਿਲਿਆ ਤਾਂ ਉਹਨੇ ਵੀ ਉਲ੍ਹਾਮਾ ਦਿੱਤਾ – "ਵਾਹ, ਸਾਨੂੰ ਬੁਲਾ ਕੇ ਐਵੇਂ ਹੀ ਬੋਰ ਕੀਤਾ। ਉਸ ਮਰ ਜਾਣੇ ਨੂੰ ਰੋਜ ਬਿਠਾ ਲੈਂਦੇ ਹੋ। ਪਰਸੋਂ ਮੈ ਫਿਰ ਆਈ ਸਾਂ ਪਰ ਉਹ ਮੋਇਆ ਫਿਰ ਬੈਠਾ ਸੀ। ਮੈਂ ਡਰ ਕੇ ਦੌੜ ਗਈ ਸਾਂ।"

"ਹਰ ਰੋਜ਼ ਹੀ ਆ ਬਹਿੰਦਾ ਹੈ। ਬੜੀ ਪਰੇਸ਼ਾਨੀ ਜਿਹੀ ਹੋ ਗਈ ਹੈ। ਸੌਣ ਵੀ ਨਹੀ ਦਿੰਦਾ।" ਸੁਦਾਮਾ ਨੇ ਮੰਨਿਆ।

"ਤੁਸੀਂ ਉਹਨੂੰ ਗੁੱਸੇ ਨਾਲ ਡਾਂਟਦੇ ਕਿਉਂ ਨਹੀਂ। ਕਹਿ ਦਿਉ ਕਿ ਇਥੇ ਨਾ ਆਇਆ ਕਰੇ।" ਮਿਠੋ ਨੇ ਸਮਝਾਇਆ।

"ਇਹ ਕਿਵੇਂ ਹੋ ਸਕਦੈ? ਭਗਤਾਂ ਤੇ ਸ਼ਰਧਾਲੂਆਂ ਨੂੰ ਗੁੱਸੇ ਹੋਇਆ ਜਾ ਸਕਦੈ? ਇਉਂ ਕਰਾਂਗੇ ਤਾਂ ਕੋਈ ਮੰਦਰ ਵਿਚ ਕਿਉਂ ਆਵੇਗਾ?" ਸੁਦਾਮਾ ਨੇ ਆਪਣੇ ਫਿਕਰ ਦਾ ਪ੍ਰਗਟਾਵਾ ਕੀਤਾ।

"ਤਾਂ ਮੈਂ ਦੱਸਾਂ," ਮੋਇਆ ਰਾਤੀਂ ਪਰਤਣ ਲੱਗੇ ਤਾਂ ਪਿਛਲੇ ਪਾਸਿਉਂ ਜਾ ਕੇ ਵੱਡੇ ਵੱਡੇ ਪੱਥਰ ਮਾਰੀਂ। ਉਹ ਸੋਚੇਗਾ ਕੋਈ ਭੂਤ-ਪ੍ਰੇਤ ਹੈ। ਫਿਰ ਆਪਣੇ ਆਪ ਹੀ ਆਣਾ ਬੰਦ ਕਰ ਦਵੇਗਾ।"

ਸੁਦਾਮਾ ਸੁਣ ਕੇ ਚੁੱਪ ਰਹਿ ਗਿਆ। ਕੁਝ ਦੇਰ ਸੋਚ ਕੇ ਬੋਲਿਆ, "ਚੰਗਾ, ਅੱਜ ਹੀ ਸਹੀ, ਤੂੰ ਵੇਖੀਂ। ਥੋੜ੍ਹੀ ਦੇਰ ਨਾਲ ਆਈਂ। ਜਦੋਂ ਉਹ ਮੂਰਤੀ ਅੱਗੇ ਲੇਟ ਕੇ ਚੀਕਦਾ ਹੈ ਨਾ, ਉਸ ਵੇਲੇ।"

ਅਗਲੇ ਦਿਨ ਸੁਦਾਮਾ ਆਰਤੀ ਖ਼ਤਮ ਕਰਕੇ ਕੀਰਤਨ ਦੇ ਚਿਮਟੇ, ਖੜਤਾਲਾਂ, ਤੇ ਢੋਲਕੀ ਵਗੈਰਾ ਸੰਭਾਲ ਰਿਹਾ ਸੀ ਕਿ ਗਜਪਤ ਬਾਬੂ ਆ ਗਏ। ਸੁਦਾਮਾ ਨੇ ਸਮਝਾਣਾ ਚਾਹਿਆ – "ਬਾਊ ਜੀ ਬੜੀ ਦੇਰ ਤਕ ਭਜਨ ਕਰਦੇ ਰਹਿੰਦੇ ਹੋ। ਠੀਕ ਤਰ੍ਹਾਂ ਸੌਂਦੇ ਨਹੀਂ ਇਸੇ ਲਈ ਤਾਂ ਤੁਹਾਡਾ ਸਰੀਰ ਝੜਦਾ ਜਾ ਰਿਹੈ। ਥੋੜ੍ਹਾ ਛੇਤੀ ਆਇਆ ਕਰੋ।"

ਆਪਣੀ ਭਗਤੀ ਬਾਰੇ ਇਸ ਕਥਨ ਤੋਂ ਖੁਸ਼ ਹੋ ਕੇ ਬਾਬੂ ਨੇ ਜਵਾਬ ਦਿੱਤਾ – "ਭਰਾਵਾ, ਭਗਤੀ ਕਿਸੇ ਨੂੰ ਵਿਖਾਣ ਲਈ ਤਾਂ ਨਹੀਂ ਕਰੀਦੀ। ਇਸ ਸਰੀਰ ਰੂਪੀ ਮਾਇਆ ਦਾ ਕੀ ਹੈ? ਰੱਬ ਜਿੰਨੀ ਛੇਤੀ ਆਪਣੇ ਚਰਨਾ ਵਿਚ ਥਾਂ ਦੇਵੇ ਉਤਨੀ ਹੀ ਉਸਦੀ ਕਿਰਪਾ ਹੈ। ਗੋਪੀਨਾਥ ਨੂੰ ਇਹੀ ਅਰਦਾਸ ਕਰਦਾ ਹਾਂ ਕਿ ਇਸੇ ਪਲ ਆਪਣੇ ਵਿਚ ਲੀਨ ਕਰ ਲਵੇ।"

ਸੁਦਾਮਾ ਚੁਪ ਰਹਿ ਗਿਆ।

ਮਿੱਠੋ ਆਈ ਤੇ ਉਹਨੇ ਵੇਖਿਆ ਕਿ ਭਗਤ ਅੱਖਾਂ ਮੀਟੀ ਇਕ ਪਾਸੇ ਬੈਠਾ ਭਜਨ ਕਰ ਰਿਹਾ ਹੈ। ਸੁਦਾਮਾ ਕਿਧਰੇ ਨਾ ਦਿਸਿਆ। ਉਹ ਬਾਰਾਦਰੀ ਦੇ ਇਕ ਖੰਭੇ ਦੇ ਪਿਛੇ ਖੜੀ ਹੋ ਕੇ ਸੁਦਾਮਾ ਦੀ ਉਡੀਕ ਕਰਨ ਲਗੀ।

ਬਾਬੂ ਭਜਨ ਖਤਮ ਕਰਕੇ ਮੂਰਤੀ ਦੇ ਸਾਹਮਣੇ ਲੇਟ ਗਿਆ ਅਤੇ ਬੋਲਣ ਲੱਗਾ – "ਹੇ ਗਿਰਧਾਰੀ, ਨਟਵਰ ਬਨਵਾਰੀ, ਮੈਂ ਪਾਪੀ ਨੂੰ ਆਪਣੇ ਚਰਨਾਂ ਵਿਚ ਥਾਂ ਦਿਉ।" ਉਸਦੀ ਵਿਰਲਾਪੀ ਆਵਾਜ਼ ਉਚੀ ਹੁੰਦੀ ਜਾ ਰਹੀ ਸੀ। ਸਾਰਾ ਮੰਦਰ ਉਸਦੀ ਤਰਸ ਭਰੀ ਆਵਾਜ਼ ਨਾਲ ਗੂੰਜਣ ਲੱਗਾ।

ਮਿੱਠੋ ਧੋਤੀ ਦੀ ਕੰਨੀ ਦੰਦਾਂ ਹੇਠ ਦਬਾਈ, ਹੈਰਾਨ ਤੇ ਚੁੱਪ ਖੜੀ ਸੀ। ਬਾਬੂ ਜ਼ੋਰ ਨਾਲ ਬੋਲਿਆ – "ਹੇ ਭਗਤਾਂ ਦੇ ਪਾਪਾਂ ਨੂੰ ਬਖ਼ਸ਼ਣ ਵਾਲੇ। ਅਧਰਮੀਆਂ ਦਾ ਉਦਾਰ

ਕਰਨ ਵਾਲੇ। ਮੈਨੂੰ ਆਪਣੇ ਵਿਚ ਲੀਨ ਕਰ ਲੈ, ਇਸ ਮਾਇਆ ਰੂਪੀ ਦੁਨੀਆ ਤੋਂ ਆਜ਼ਾਦ ਕਰ ਦੇ।''

ਮਿੱਠੋ ਨੂੰ ਮੰਦਰ ਦੀ ਛੋਟੀ ਜੇਹੀ ਮੂਰਤੀ ਦੇ ਪਿਛੇ ਇਕ ਵੱਡੀ ਸਾਰੀ ਮੂਰਤੀ ਦਿੱਸੀ। ਉਹ ਘਬਰਾ ਕੇ ਚੀਕ ਮਾਰ ਕੇ ਦੌੜਣ ਹੀ ਲਗੀ ਸੀ ਕਿ ਉਸਨੇ ਸੁਣਿਆ – ''ਹੇ ਮੇਰੇ ਪਿਆਰੇ ਭਗਤ, ਖ਼ੁਸ਼ ਹਾਂ, ਮੈਂ ਤੇਰੀ ਪੁਕਾਰ ਸੁਣ ਕੇ ਸਵਰਗਾਂ ਵਿਚੋਂ ਆਇਆ ਹਾਂ।''

ਬਾਬੂ ਦਾ ਵਿਰਲਾਪ ਰੁਕ ਗਿਆ। ਜ਼ਮੀਨ ਤੇ ਮੂਧੇ ਮੂੰਹ ਲੇਟਿਆਂ ਹੀ ਉਸਨੇ ਗਿਰਗਟ ਵਾਂਗ ਸਿਰ ਚੁਕ ਕੇ ਮੂਰਤੀ ਵਾਲੀ ਥਾਂ ਵਲ ਵੇਖਿਆ। ਮੁਰਲੀ ਮਨੋਹਰ ਦੀ ਛੋਟੀ ਜੇਹੀ ਮੂਰਤੀ ਨੇ ਫੈਲ ਕੇ ਵੱਡੀ ਜਵਾਨ ਦੇਹ ਦਾ ਰੂਪ ਧਾਰਣ ਕਰ ਲਿਆ ਸੀ। ਸਿਆਮ ਰੰਗ, ਮੋਰ ਮੁਕਟ, ਹੱਥਾਂ ਵਿਚ ਮੁਰਲੀ, ਲੱਕ ਦੁਆਲੇ ਪੀਤਾਂਬਰ।

ਗਜਪਤ ਬਾਬੂ ਸੁੰਨ ਹੋ ਗਏ। ਪਲਕ ਵੀ ਨਾ ਝਪਕ ਸਕੇ।

ਮੂਰਤੀ ਨੇ ਮੁਸਕਰਾ ਕੇ ਪਿਆਰ ਭਰੀ ਆਵਾਜ਼ ਵਿਚ ਕਿਹਾ – ''ਓਏ ਮੇਰੇ ਭਗਤਾ, ਮੈਂ ਤਾਂ ਭਗਤਾਂ ਦਾ ਭਗਤ ਹਾਂ। ਤੇਰੀ ਪੁਕਾਰ ਸੁਣ ਕੇ ਤੇਰੀ ਇੱਛਾ ਪੂਰੀ ਕਰਨ ਵਾਸਤੇ ਆਇਆ ਹਾਂ। ਆ ਮੇਰੇ ਪਿਆਰੇ ਭਗਤ ਤੂੰ ਮੇਰੇ ਵਿਚ ਲੀਨ ਹੋ ਜਾ। ਮੈਂ ਤੇਰੀ ਆਤਮਾ ਨੂੰ ਲੈ ਕੇ ਸਵਰਗ ਜਾਵਾਂਗਾ।'' ਭਗਵਾਨ ਬਾਹਾਂ ਫੈਲਾਈ ਇਕ ਕਦਮ ਗਜਪਤ ਬਾਬੂ ਵਲ ਵਧੇ।

ਗਜਪਤ ਬਾਬੂ ਦੀਆਂ ਅੱਖਾਂ ਟੱਡੀਆਂ ਦੀਆਂ ਟੱਡੀਆਂ ਰਹਿ ਗਈਆਂ। ਉਹਨਾਂ ਦਾ ਸਰੀਰ ਕੰਬਣ ਲੱਗਾ। ਹੱਥ ਜੋੜੇ, ਘਿੱਗੀ ਬੱਝੇ ਗਲੇ ਨਾਲ ਬੜਾ ਔਖਾ ਬੋਲੇ – ''ਭਗਵਾਨ! ਭਗਵਾਨ, ਮਾਫ ਕਰਨਾ। ਹ. . .ਹ ਹਾਲੇ ਨਹੀਂ। ਕ. . .ਕ. . .ਕ੍ਰਿਪਾਲੂ, ਮੇਰਾ ਮਕਾਨ ਹਾਲੇ ਪੂਰਾ ਨਹੀਂ ਹੋਇਆ। ਹਾਲੇ ਇਕ ਵੀ ਧੀ ਦਾ ਵਿਆਹ ਨਹੀਂ ਕੀਤਾ।''

ਭਗਵਾਨ ਦੇ ਮੱਥੇ ਤੇ ਗੁੱਸੇ ਦੀਆਂ ਤਿਊੜੀਆਂ ਉਭਰ ਆਈਆਂ। ਭਗਵਾਨ ਨੇ ਆਪਣੀ ਹੱਥਲੀ ਬੰਸਰੀ ਬਾਬੂ ਵਲ ਤਾਣ ਕੇ ਗੁੱਸੇ ਨਾਲ ਡਾਂਟਿਆ – ''ਨਿਕਲ ਜਾ ਇਥੋਂ। ਤੂੰ ਮੇਰਾ ਭਗਤ ਨਹੀਂ। ਤੂੰ ਧੋਖਾ ਹੈਂ। ਯਮਰਾਜ ਤੈਨੂੰ ਨਰਕਾਂ ਵਿਚ ਲੈ ਜਾਣਗੇ।'' ਭਗਵਾਨ ਬੰਸਰੀ ਨੂੰ ਗਜਪਤ ਵਲ ਤਾਣੀ ਗੁੱਸੇ ਨਾਲ ਖੜੋਤੇ ਰਹੇ।

ਗਜਪਤ ਬਾਬੂ ਨੇ ਮੂਧੇ ਲੇਟੇ ਆਪਣੇ ਸਰੀਰ ਨੂੰ ਕਿਸੇ ਤਰੀਕੇ ਸੰਭਾਲਿਆ ਅਤੇ ਮੰਦਰ ਦੇ ਦਰਵਾਜ਼ੇ ਵਲ ਦੌੜਿਆ। ਉਹ ਦਹਿਲੀਜ਼ਾਂ ਨਾਲ ਠੁੱਡਾ ਖਾ ਕੇ ਡਿਗ ਪਿਆ। ਇਹ ਵੇਖ ਕੇ ਭਗਵਾਨ ਮੂਰਤੀ ਵਾਲੀ ਥਾਂ ਤੋਂ ਨਿਕਲ ਕੇ ਗਜਪਤ ਬਾਬੂ ਨੂੰ ਸੰਭਾਲਣ ਲੱਗੇ।

ਬਾਬੂ ਬੇਹੋਸ਼ ਹੋ ਗਿਆ ਸੀ।

'ਥੋੜ੍ਹਾ ਪਾਣੀ ਹੋਵੇ ਤਾਂ ਲਈ ਆਵੀਂ! ਗੜਵੀ ਵਿਚ ਹੋਵੇਗਾ!' ਖੰਭੇ ਪਿਛੇ ਖੜੋਤੀ ਮਿੱਠੋ ਨੇ ਸੁਦਾਮਾ ਦੀ ਆਵਾਜ਼ ਸੁਣੀ। ਉਹ ਪਾਣੀ ਲੈ ਕੇ ਆਈ।

''ਮੋਏ ਨੂੰ ਬਹੁਤੀ ਤਾਂ ਨਹੀਂ ਲੱਗੀ?'' ਮਿਠੋ ਨੇ ਘਬਰਾ ਕੇ ਪੁੱਛਿਆ।

ਸੁਦਾਮਾ ਨੇ ਬਾਬੂ ਦੇ ਮੂੰਹ ਤੇ ਪਾਣੀ ਦੇ ਛਿੱਟੇ ਮਾਰੇ ਪਰ ਉਹ ਹੋਸ਼ ਵਿਚ ਨਹੀਂ ਆਇਆ।

''ਤੂੰ ਇਸਨੂੰ ਪੱਲੂ ਨਾਲ ਹਵਾ ਕਰ, ਮੈਂ ਹੁਣੇ ਆਉਂਦਾ ਹਾਂ।'' ਸੁਦਾਮਾ ਨੇ ਕਿਹਾ।

ਮਿੱਠੋ ਹਵਾ ਕਰਦੀ ਰਹੀ।

ਸੁਦਾਮਾ ਰਾਮਲੀਲਾ ਦਾ ਸ਼ਿੰਗਾਰ ਉਤਾਰ ਦੇ ਆਇਆ। ਬਾਬੂ ਨੂੰ ਹਾਲੇ ਵੀ ਹੋਸ਼ ਨਹੀਂ ਸੀ ਆਇਆ। ਸੁਦਾਮਾ ਘਬਰਾਣ ਲੱਗਾ – ''ਇਸਨੂੰ ਕੁਝ ਹੋ ਗਿਆ ਤਾਂ?''

''ਕੀ ਪਤਾ?'' ਮਿੱਠੋ ਨੇ ਘਬਰਾ ਕੇ ਹਾਮੀ ਭਰੀ। ਥੋੜ੍ਹੀ ਦੇਰ ਬਾਅਦ ਉਹ ਚਲੀ ਗਈ।

ਲਗਭਗ ਘੰਟੇ ਬਾਅਦ ਬਾਬੂ ਨੂੰ ਹੋਸ਼ ਆਇਆ। ਨੰਗੀ ਛਾਤੀ ਵਾਲੇ ਤੰਦਰੁਸਤ ਜਵਾਨ ਨੂੰ ਆਪਣੇ ਲਾਗੇ ਬੈਠਾ ਵੇਖ ਕੇ ਉਹ ਚੀਕੇ -- 'ਯਮਦੂਤ! ਯਮਦੂਤ! ਹੇ ਭਗਵਾਨ ਬਚਾਓ! ਮੈਂ ਧੋਖਾ ਨਹੀਂ।'' ਬਾਬੂ ਫਿਰ ਬੇਹੋਸ਼ ਹੋ ਗਿਆ।

''ਡਰੋ ਨਾ ਬਾਬੂ ਜੀ। ਭਗਵਾਨ ਨਹੀਂ ਸਨ। ਮੈਂ ਸਾਂ, ਮੈਂ। ਮੈਂ ਸੁਆਂਗ ਰਚਾਇਆ ਸੀ। ਡਰੋ ਨਾ। ਮੈਂ ਯਮਦੂਤ ਨਹੀਂ। ਮੈਂ ਸੁਦਾਮਾ ਪੁਜਾਰੀ ਹਾਂ।'' ਬਾਬੂ ਬੇਹੋਸ਼ੀ ਵਿਚ ਸੁਣ ਨਾ ਸਕਿਆ। ਸੁਦਾਮਾ ਹੋਰ ਘਬਰਾ ਗਿਆ, ਕੀ ਕਰਾਂ! ਉਸਨੂੰ ਬਾਬੂ ਦੇ ਮਕਾਨ ਦਾ ਵੀ ਪਤਾ ਨਹੀਂ ਸੀ। ਸਾਹਮਣੇ ਆਦਮੀ ਬੇਹੋਸ਼ ਪਿਆ ਸੀ। ਉਸਨੂੰ ਨੀਂਦ ਵੀ ਕਿਵੇਂ ਆਉਂਦੀ। ਇਹੀ ਫਿਕਰ ਖਾਈ ਜਾ ਰਿਹਾ ਸੀ ਕਿ ਕਿਧਰੇ ਉਨੀਂ-ਇੱਕੀ ਹੋ ਗਈ ਤਾਂ?

ਬਾਬੂ ਨੂੰ ਇਕ ਵਾਰ ਫਿਰ ਹੋਸ਼ ਆਈ ਅਤੇ ਉਹ ਫਿਰ ਚੀਕਿਆ - ''ਯਮਦੂਤ! ਯਮਦੂਤ! ਬਚਾਓ ਭਗਵਾਨ! ਨਹੀਂ, ਮੈਂ ਧੋਖਾ ਨਹੀਂ. . . !''

ਸੁਦਾਮਾ ਨੇ ਸਮਝਾਣਾ ਚਾਹਿਆ ਪਰ ਬਾਬੂ ਨੇ ਸੁਣਿਆ ਹੀ ਨਹੀਂ ਤੇ ਫਿਰ ਬੇਹੋਸ਼ ਹੋ ਗਿਆ।

ਕੋਤਵਾਲੀ ਤੋਂ ਤਿੰਨ ਵਜੇ ਦਾ ਘੰਟਾ ਵਜਿਆ। ਸਾਹਮਣਿਉਂ ਕੁਝ ਬੰਦੇ ਲਾਲਟੈਨ ਤੇ ਟਾਰਚ ਲੈ ਕੇ ਆਉਂਦੇ ਦਿਸੇ। ਬਾਬੂ ਦਾ ਵੱਡਾ ਮੁੰਡਾ ਮੁਹੱਲੇ ਦੇ ਤਿੰਨ-ਚਾਰ ਬੰਦਿਆਂ ਨਾਲ ਬਾਬੂ ਨੂੰ ਭਾਲਦਾ ਆਇਆ ਸੀ। ਬਾਬੂ ਦੇ ਡਿਗਣ ਤੇ ਬੇਹੋਸ਼ੀ ਨਾਲ ਸਾਰੇ ਫਿਕਰਮੰਦ ਸਨ।

ਸੁਦਾਮਾ ਸੁਆਂਗ ਰਚਾ ਕੇ ਬਾਬੂ ਨੂੰ ਡਰਾਣ ਦੀ ਗੱਲ ਇਹਨਾਂ ਨੂੰ ਕਿਵੇਂ ਦੱਸਦਾ? ਐਨੀ ਦੇਰ ਨੂੰ ਬਾਬੂ ਨੇ ਅੱਖਾਂ ਖੋਲ੍ਹੀਆਂ। ਆਪਣੀ ਪਛਾਣ ਦੇ ਬੰਦਿਆਂ ਨੂੰ ਆਪਣੇ ਦੁਆਲੇ ਖੜਾ ਵੇਖ ਕੇ ਵੀ ਡਰ ਨਾਲ ਚੀਕਣ ਲੱਗੇ – ''ਯਮਦੂਤ! ਯਮਦੂਤ! ਬਚਾਵੋ, ਭਗਵਾਨ ਬਚਾਵੋ! ਮੈਂ ਧੋਖਾ ਨਹੀਂ।''

ਸੁਦਾਮਾ ਨੇ ਦੱਸਿਆ ਕਿ ਬਾਬੂ ਹਰ ਰੋਜ਼ ਦੇਰ ਤਕ ਭਜਨ ਬੰਦਗੀ ਕਰਦੇ ਰਹਿੰਦੇ ਸਨ। ਉਹ ਤਾਂ ਸੌਂ ਜਾਂਦਾ ਸੀ, ਅਜ ਵੀ ਸੌਂ ਗਿਆ ਸੀ। ਬਾਬੂ ਦੇ ਚੀਕਣ ਨਾਲ ਨੀਂਦ ਟੁੱਟੀ ਤਾਂ ਵੇਖਿਆ ਕਿ ਦੌੜੇ ਜਾ ਰਹੇ ਹਨ ਅਤੇ ਦਹਿਲੀਜ਼ ਨਾਲ ਠੁੱਡਾ ਖਾ ਕੇ ਡਿਗ ਪਏ। ਅਸੀਂ ਦੌੜ ਕੇ ਪਹੁੰਚੇ, ਉਦੋਂ ਤਕ ਬੇਹੋਸ਼ ਹੋ ਗਏ ਸਨ। ਹੋਸ਼ ਆਇਆ ਤਾਂ ਬੜਬੜਾਉਣ ਲੱਗੇ।

ਐਨੀ ਦੇਰ ਨੂੰ ਬਾਬੂ ਫਿਰ ਚੀਕ ਉਠਿਆ - ''ਭਗਵਾਨ! ਬਚਾਵੋ, ਬਚਾਵੋ! ਯਮਦੂਤ ਆ ਗਏ! ਮੈਂ ਧੋਖਾ ਨਹੀਂ। ਤੁਹਾਡਾ ਭਗਤ ਹਾਂ। ਮੈਂ ਤੁਹਾਡੇ ਨਾਲ ਜਾਵਾਂਗਾ।''

ਗਜਪਤ ਬਾਬੂ ਦੇ ਪੁੱਤਰ ਨਾਲ ਆਏ ਬਨਵਾਰੀ ਨੇ ਸਾਰੇ ਲੋਕਾਂ ਵਲ ਵੇਖ ਕੇ ਨਿਸਚੇ ਨਾਲ ਕਿਹਾ - ''ਕੀ ਕਹਿੰਦੇ ਹੋ? ਮੈਂ ਕਹਿੰਦਾ ਹਾਂ ਕਿ ਬਾਬੂ ਨੂੰ ਭਗਵਾਨ ਨੇ ਦਰਸ਼ਨ ਦਿੱਤੇ ਲਗਦੇ ਹਨ। ਬਾਬੂ ਭਗਤੀ ਵੀ ਤਾਂ ਬੜੀ ਕਰਦੇ ਸਨ ਜਾਂ ਇਹ ਵੀ ਹੋ ਸਕਦੈ ਕਿ ਭਗਵਾਨ ਨੇ ਬਾਬੂ ਦਾ ਇਮਤਿਹਾਨ ਲਿਆ ਹੋਵੇ ਤੇ ਬਾਬੂ ਡਰ ਗਏ ਹੋਣ।'' ਇਸ ਤੋਂ ਬਿਨਾਂ ਹੋਰ ਕੀ ਅੰਦਾਜ਼ਾ ਹੋ ਸਕਦਾ ਸੀ। ਇਕ ਮੰਜੀ ਲਿਆਂਦੀ ਗਈ ਅਤੇ ਬਾਬੂ ਨੂੰ ਉਹਨਾਂ ਦੇ ਮਕਾਨ ਤਕ ਪਹੁੰਚਾਇਆ ਗਿਆ।

ਖ਼ਬਰ ਬਿਜਲੀ ਵਾਂਗ ਸ਼ਹਿਰ ਵਿਚ ਫੈਲ ਗਈ। ਹਜ਼ਾਰਾਂ ਦੀ ਭੀੜ ਭਗਵਾਨ ਦੇ ਦਰਸ਼ਨ

ਕਰਨ ਵਾਲੇ ਭਗਤ ਦੇ ਦਰਸ਼ਨ ਕਰਨ ਲਈ ਆਉਣ ਲੱਗੀ। ਹਜ਼ਾਰਾਂ ਦੀ ਭੀੜ ਸਾਰਾ ਦਿਨ ਗਜਮੋਖ ਮੰਦਰ ਵਿਚ ਜੁੜੀ ਰਹਿੰਦੀ। ਚੜ੍ਹਾਵਾ ਐਨਾ ਹੁੰਦਾ ਕਿ ਪੂਜਾ ਦੇ ਮੰਡਪ ਵਿਚ ਪੂਰਾ ਨਹੀਂ ਸੀ ਸਮਾਉਂਦਾ। ਗਜਪਤ ਬਾਬੂ ਦੇ ਭਗਵਾਨ ਦੇ ਦਰਸ਼ਨ ਕਰਨ ਦੀ ਪ੍ਰਮਾਣਿਕ ਖ਼ਬਰ ਅਖ਼ਬਾਰਾਂ ਵਿਚ ਛਪ ਗਈ। ਬਾਬੂ ਬੜੇ ਦਿਲ ਨਾਲ ਰੋਜ਼ ਬਿਹਬਲ ਹੋ ਕੇ ਰੱਬ ਨੂੰ ਬੁਲਾਂਦੇ ਸਨ। ਅੱਧੀ ਰਾਤ ਵੇਲੇ ਮੰਦਰ ਵਿਚ ਬੰਸਰੀ ਦੀ ਸੁਰ ਗੂੰਜ ਗਈ। ਪੁਜਾਰੀ ਸੁਦਾਮਾ ਵੀ ਜਾਗ ਗਿਆ। ਭਗਵਾਨ ਨੇ ਭਗਤ ਨੂੰ ਉਸੇ ਵੇਲੇ ਮੋਖ ਦੇਣ ਦੀ ਇੱਛਾ ਪ੍ਰਗਟਾਈ ਪਰ ਭਗਤ ਦਾ ਮਾਇਆ ਲਈ ਮੋਹ ਹਾਲੇ ਟੁੱਟਿਆ ਨਹੀਂ ਸੀ ਇਸ ਲਈ ਭਗਵਾਨ ਉਸਨੂੰ ਛੱਡ ਕੇ ਚਲੇ ਗਏ।

ਗਜਪਤ ਬਾਬੂ ਦਾ ਇਲਾਜ ਕਰਨ ਵਾਲੇ ਡਾਕਟਰਾਂ ਦਾ ਕਹਿਣਾ ਸੀ ਕਿ ਕਿਸੇ ਬਹੁਤ ਵੱਡੀ ਮਾਨਸਿਕ ਸੱਟ ਕਾਰਣ ਬਾਬੂ ਦਾ ਦਿਮਾਗ਼ ਖ਼ਰਾਬ ਹੋ ਗਿਆ ਹੈ। ਉਹਨਾਂ ਨੂੰ ਤੇਜ਼ ਬੁਖਾਰ ਹੋ ਗਿਆ ਸੀ। ਐਸੀ ਹਾਲਤ ਵਿਚ ਹੀ ਉਹ ਤੀਜੇ ਦਿਨ, ਯਮਦੂਤਾਂ ਦੇ ਆਪਣੇ ਚਾਰੋ ਪਾਸੇ ਘੁੰਮਦੇ ਹੋਣ ਦੀ ਕਲਪਨਾ ਕਰਦੇ ਅਤੇ ਭਗਵਾਨ ਨੂੰ ਬੁਲਾਂਦੇ-ਬੁਲਾਂਦੇ ਸਵਰਗਪੁਰੀ ਸਿਧਾਰ ਗਏ।

ਗਜਮੋਖ ਦੇ ਮੰਦਰ ਵਿਚ ਭਗਵਾਨ ਦੇ ਪ੍ਰਗਟ ਹੋਣ ਦੀ ਖ਼ਬਰ ਦੂਸਰੇ ਸ਼ਹਿਰਾਂ ਤੇ ਪਿੰਡਾਂ ਵਿਚ ਫੈਲ ਗਈ। ਭਗਤ ਰਾਜਸਥਾਨ, ਪੰਜਾਬ ਤੇ ਸਿੰਧ ਤੋਂ ਆ ਕੇ ਸੋਨੇ ਦੇ ਛਤਰ ਚੜ੍ਹਾਉਣ ਲੱਗੇ। ਮੰਦਰ ਦੀ ਸ਼ਾਨੋ-ਸ਼ੌਕਤ ਵਧਣ ਲਗੀ। ਚਬੂਤਰਾ ਚਾਰੇ ਪਾਸੇ ਵੀਹ-ਵੀਹ ਹੱਥ ਵਧ ਗਿਆ। ਛੇ ਮਹੀਨਿਆਂ ਵਿਚ ਹੀ ਆਸ-ਪਾਸ ਦੁਕਾਨਾਂ ਵੀ ਖੁਲ੍ਹ ਗਈਆਂ। ਇਕ ਸੇਠ ਨੇ ਇਕ ਪਿੰਡ ਦੀ ਆਮਦਨੀ ਮੰਦਰ ਦੇ ਨਾਮ ਕਰ ਦਿੱਤੀ। ਉਸ ਨਾਲ ਸੈਂਕੜੇ, ਭਿਖਾਰੀਆਂ ਨੂੰ ਰੋਟੀ ਖੁਆਈ ਜਾਣ ਲਗੀ।

ਮੰਦਰ ਵਿਚ ਅਣਗਿਣਤ ਰੁਪਿਆ ਵਰ੍ਹਣ ਲਗਾ ਪਰ ਸੁਦਾਮਾ ਇਸ ਸਾਰੇ ਕੁਝ ਨਾਲ ਉਦਾਸ ਸੀ। ਉਹ ਮੰਦਰ ਦੀ ਬਾਰਾਂਦਰੀ ਦੇ ਕਿਸੇ ਖੰਭੇ ਪਿੱਛੇ ਉਦਾਸ ਜਿਹਾ ਬੈਠਾ ਆਪਣੇ ਧੋਖੇ ਦਾ ਨਤੀਜਾ ਵੇਖਦਾ ਰਹਿੰਦਾ ਪਰ ਕੁਝ ਵੀ ਨਾ ਬੋਲਦਾ। ਰੋਟੀ ਵੀ ਕੋਈ ਖੁਆ ਦਿੰਦਾ ਤਾਂ ਖਾ ਲੈਂਦਾ। ਲੋਕਾਂ ਦਾ ਵਿਸ਼ਵਾਸ ਸੀ ਕਿ ਉਸਨੂੰ ਭਗਵਾਨ ਦੇ ਦਰਸ਼ਨਾਂ ਦੀ ਝਲਕ ਜ਼ਰੂਰ ਮਿਲੀ ਸੀ। ਉਹ ਭਗਵਾਨ ਨਾਲ ਲਿਵ ਲਗਾਈ ਚੁਪ ਬੈਠਾ ਰਹਿੰਦਾ ਹੈ। ਉਸਨੂੰ ਭੁੱਖ-ਪਿਆਸ ਨਹੀਂ ਲਗਦੀ। ਭਗਤ ਉਸਦੀ ਪ੍ਰਸੰਸਾ ਕਰਦੇ ਰਹਿੰਦੇ – "ਜਿਸ ਨੇ ਭਗਵਾਨ ਦੇ ਪ੍ਰਤੱਖ ਦਰਸ਼ਨ ਕੀਤੇ ਹੋਣ ਉਸਨੂੰ ਮਾਇਆ ਦਾ ਲਾਲਚ ਕਿਉਂ?

ਸੁਦਾਮਾ ਦਾ ਵੱਡਾ ਭਰਾ ਤਾਰਘਰ ਵਿਚ ਨੌਕਰੀ ਕਰ ਰਿਹਾ ਸੀ। ਉਸਨੇ ਇਹ ਹਾਲਤ ਵੇਖੀ ਤਾਂ ਨੌਕਰੀ ਛੱਡ ਕੇ ਭਗਵਾਨ ਦੀ ਸੇਵਾ ਵਾਸਤੇ ਮੰਦਰ ਆ ਗਿਆ। ਹੁਣ ਉਹਦੇ ਲਈ ਪੱਕਾ ਮਕਾਨ ਬਣ ਗਿਆ ਸੀ।

ਹੁਣ ਮੰਦਰ ਵਿਚ ਫੁੱਲਾਂ ਦੀ ਵਿਕਰੀ ਬੜੀ ਵੱਧ ਗਈ ਸੀ। ਮਿੱਠੋ ਤੋਂ ਬਿਨਾਂ ਤਿੰਨ-ਚਾਰ ਹੋਰ ਫੁੱਲ ਵੇਚਣ ਵਾਲੇ ਸਵੇਰੇ ਹੀ ਆ ਜਾਂਦੇ। ਮਿੱਠੋ ਦਾ ਦਿਲ ਭਾਰਾ ਜਿਹਾ ਰਹਿੰਦਾ। ਉਸ ਰਾਤ ਤੋਂ ਬਾਅਦ ਮੰਦਰ ਵਿਚ ਐਸਾ ਮੇਲਾ ਜਿਹਾ ਲੱਗਣ ਲੱਗਾ ਕਿ ਉਸਨੂੰ ਸੁਦਾਮਾ ਨਾਲ ਗੱਲ ਕਰਨ ਦਾ ਮੌਕਾ ਹੀ ਨਹੀਂ ਸੀ ਮਿਲਦਾ। ਕਦੀ ਅੱਖਾਂ ਚਾਰ ਹੋ ਵੀ ਜਾਂਦੀਆਂ ਤਾਂ ਮਿੱਠੋ ਨੂੰ ਸੁਦਾਮਾ ਦੀਆਂ ਅੱਖਾਂ ਸਖਣੀਆਂ-ਸਖਣੀਆਂ ਲਗਦੀਆ ਜਿਵੇਂ ਉਹ ਪਛਾਣਦਾ ਹੀ ਨਾ ਹੋਵੇ। ਉਸਦਾ ਸਰੀਰ ਵੀ ਸੁਕਦਾ ਜਾ ਰਿਹਾ ਸੀ। ਮਿੱਠੋ ਦਾ ਦਿਲ ਚੀਰਿਆ ਜਿਹਾ ਜਾਂਦਾ। ਉਹ ਦਿਲ ਹੀ ਦਿਲ ਵਿਚ ਕਹਿੰਦੀ – ਇਹਦੇ ਦਿਲ ਉਪਰ

ਆਦਮੀ ਦੀ ਜਾਨ ਲੈਣ ਦਾ ਭਾਰ ਹੈ। ਮੈਂ ਕਿਉਂ ਉਹ ਗੱਲ ਕਹੀ।

ਗਜਮੋਖ ਦੇ ਮੰਦਰ ਵਿਚ ਭਗਵਾਨ ਦੇ ਪ੍ਰਤੱਖ ਹੋਣ ਦੀ ਘਟਨਾ ਤੋਂ ਇਕ ਸਾਲ ਬਾਅਦ ਅੱਧੀ ਰਾਤ ਵੇਲੇ ਸੁਦਾਮਾ ਬਾਰਾਦਰੀ ਦੇ ਖੰਭੇ ਨਾਲ ਪਿੱਠ ਲਗਾਈ ਬੈਠਾ-ਬੈਠਾ ਨਿਰਜਿੰਦ ਹੋ ਗਿਆ।

ਭਗਤਾਂ ਨੇ ਕਿਹਾ – ''ਭਗਤ ਰਾਜ ਸੁਦਾਮਾ ਆਪਣੇ ਭਗਵਾਨ ਦਾ ਭਜਨ ਕਰਦਾ ਕਰਦਾ ਭਗਵਾਨ ਦੇ ਘਰ ਪਹੁੰਚ ਗਿਆ।''

ਭਗਵਾਨ ਦਾ ਦਰਸ਼ਨ ਪ੍ਰਾਪਤ ਕਰਨ ਵਾਲੇ ਪੁਜਾਰੀ ਦੀ ਸਵਰਗ ਯਾਤਰਾ ਦੀ ਤਿਆਰੀ ਹੋਈ। ਬਬਾਣ ਫੁੱਲਾਂ ਨਾਲ ਲੱਦ ਗਿਆ। ਅੱਗੇ ਅੱਗੇ ਬੈਂਡ ਵਜ ਰਿਹਾ ਸੀ। ਘੰਟੇ ਘੜਿਆਲਾਂ ਅਤੇ ਸੰਖਾਂ ਦੀ ਆਵਾਜ਼ ਹੋ ਰਹੀ ਸੀ। ਕੀਰਤਨ ਕਰਦੀਆਂ ਟੋਲੀਆਂ ਅੱਗੇ-ਪਿਛੇ ਚਲ ਰਹੀਆਂ ਸਨ। ਮੰਦਰ ਤੋਂ ਨਦੀ ਤਕ ਦੋ ਮੀਲ ਦਾ ਰਾਹ 'ਭਗਤਰਾਜ ਸੁਦਾਮਾ ਦੀ ਜੈ' ਬੋਲਦੀ ਭੀੜ ਨਾਲ ਭਰਿਆ ਹੋਇਆ ਸੀ। ਇਸ ਮੌਤ ਦਾ ਕਿਸੇ ਨੂੰ ਸਦਮਾ ਨਹੀਂ ਸੀ, ਕਿਸੇ ਦੀਆਂ ਅੱਖਾਂ ਵਿਚ ਅੱਥਰੂ ਨਹੀਂ ਸਨ। ਭੀੜ ਬੜੇ ਉਤਸ਼ਾਹ ਤੇ ਉਮਾਹ ਵਿਚ ਸੀ।

ਸਿਰਫ ਮਿੱਠੋ ਮੰਦਰ ਦੇ ਚਬੂਤਰੇ ਦੀਆਂ ਪੌੜੀਆਂ ਹੇਠਾਂ ਪੱਲੂ ਵਿਚ ਮੂੰਹ ਲੁਕਾਈ ਭੁੱਬਾਂ ਮਾਰ ਮਾਰ ਕੇ ਰੋ ਰਹੀ ਸੀ।

# ਤੂੰ ਕਿਉਂ ਕਿਹਾ ਸੀ ਮੈਂ ਸੋਹਣੀ ਹਾਂ!

''ਅੱਛਾ ਮੇਰੀ ਇਕ ਫੋਟੋ ਬਣਾ ਦਿਉ।'' ਮਾਇਆ ਨੇ ਝਿਜਕਦਿਆਂ ਕਹਿ ਦਿੱਤਾ।

ਨਿਗਮ ਨੂੰ ਬੜਾ ਚੰਗਾ ਲੱਗਾ – ''ਵਾਹ! ਜ਼ਰੂਰ!''

ਮਾਇਆ ਤੋਂ ਐਨੀ ਗੱਲ ਕਹਾਉਣ ਵਿਚ ਨਿਗਮ ਨੂੰ ਡੇਢ ਕੁ ਮਹੀਨੇ ਦਾ ਸਮਾਂ ਲੱਗਾ ਸੀ। ਇਸ ਕੋਸ਼ਿਸ਼ ਦਾ ਇਤਿਹਾਸ ਬਹੁਤਾ ਦਿਲਚਸਪ ਭਾਵੇਂ ਨਾ ਹੋਵੇ ਪਰ ਫਿਰ ਵੀ ਉਹਦਾ ਮਹੱਤਵ ਹੈ।

ਨਿਗਮ ਤੇ ਮਾਇਆ ਦੋਵੇਂ ਹੀ ਸਾਹ ਦੀ ਬਿਮਾਰੀ ਦੀ ਸ਼ੁਰੂ ਦੀ ਹਾਲਤ ਵਿਚ ਸਨ। ਇਸ ਵੇਲੇ ਪਰਹੇਜ਼, ਇਲਾਜ ਅਤੇ ਸਾਵਧਾਨੀ ਵਰਤ ਕੇ ਬਿਮਾਰੀ ਦਾ ਇਲਾਜ ਹੋ ਸਕਦਾ ਸੀ।

ਬਿਮਾਰੀ ਹੋ ਜਾਣ ਦੇ ਸ਼ਕ ਦਾ ਕਾਰਣ ਦੋਹਾਂ ਵਾਸਤੇ ਵੱਖੋ-ਵੱਖਰਾ ਸੀ। ਮਾਇਆ ਨੂੰ ਉਸਦੇ ਪਤੀ ਨੇ ਦਮੇ ਦੀ ਬਿਮਾਰੀ ਕਾਰਣ ਰਿਸ਼ਤੇ ਵਿਚ ਆਪਣੇ ਵੱਡੇ ਭਰਾ ਨਾਲ ਇਲਾਜ ਲਈ ਭੇਜਿਆ ਸੀ। ਇਲਾਜ ਲਈ ਦੋਵੇਂ ਇਕੋ ਥਾਂ ਭੁਵਾਲੀ ਵਿਚ ਸਨ। ਇਕ ਹੀ ਬੰਗਲੇ ਦਾ ਅੱਧਾ-ਅੱਧਾ ਹਿੱਸਾ ਲੈ ਕੇ ਰਹਿ ਰਹੇ ਸਨ। ਇਲਾਜ ਲਗਭਗ ਇਕੋ ਜਿਹਾ ਤੇ ਇਕੋ ਡਾਕਟਰ ਦਾ ਚਲ ਰਿਹਾ ਸੀ।

ਦਮੇ ਦੀ ਬਿਮਾਰੀ ਜਿੰਨੀ ਡਰਾਉਣੀ ਹੈ, ਇਲਾਜ ਉਤਨਾ ਹੀ ਸਿੱਧਾ ਤੇ ਆਸਾਨ ਹੈ। ਪੂਰਾ ਆਰਾਮ, ਚੰਗਾ ਖਾਣਾ ਤੇ ਖ਼ੁਸ਼ ਰਹਿਣਾ। ਡਾਕਟਰ ਸਾਹਿਬ ਆਪਣੇ ਰੋਗੀਆਂ ਨੂੰ ਸਾਫ ਸ਼ਬਦਾਂ ਵਿਚ ਕਹਿੰਦੇ ਰਹਿੰਦੇ ਸਨ – ''ਡਾਕਟਰ ਜਾਦੂ ਨਾਲ ਇਲਾਜ ਨਹੀਂ ਕਰ ਸਕਦਾ। ਇਲਾਜ ਤੁਹਾਡੇ ਹੱਥ ਹੈ। ਡਾਕਟਰ ਸਿਰਫ ਸੁਝਾਅ ਦੇ ਕੇ ਤੇ ਦਵਾਈ ਦੱਸ ਕੇ ਮਦਦ ਕਰ ਸਕਦਾ ਹੈ।''

ਇਸੇ ਸਾਫਗੋਈ ਨਾਲ ਡਾਕਟਰ ਸਾਹਿਬ ਮਾਇਆ ਨੂੰ ਹਮਦਰਦੀ ਭਰੀ ਡਾਂਟ ਵੀ ਸੁਣਾਂਦੇ ਰਹਿੰਦੇ ਸਨ। ਡਾਕਟਰ ਹਰ ਹਫਤੇ ਆਪਣੇ ਮਰੀਜ਼ ਨੂੰ ਤੋਲ ਕੇ ਉਹਨਾਂ ਦਾ ਭਾਰ ਘਟਣ-ਵਧਣ ਨਾਲ ਉਹਨਾ ਦੀ ਸਿਹਤ ਵਿਚ ਸੁਧਾਰ ਦਾ ਅੰਦਾਜ਼ਾ ਲਗਾਉਂਦੇ ਰਹਿੰਦੇ ਸਨ। ਮਾਇਆ ਦੇ ਭਾਰ ਵਿਚ ਥੋੜ੍ਹਾ ਜਿਹਾ ਵੀ ਵਾਧਾ ਨਾ ਵੇਖ ਕੇ ਅਤੇ ਆਪਣੇ ਨੁਸਖੇ ਅਸਫਲ ਹੁੰਦੇ ਵੇਖ ਕੇ ਉਹ ਪਰੇਸ਼ਾਨੀ ਨਾਲ ਮਾਇਆਂ ਦੇ ਜੇਠ ਨੂੰ ਪੁੱਛਦੇ – ''ਕੀ ਗੱਲ ਹੈ?... ਇਹ ਕੀ ਖਾਂਦੀ ਹੈ?... ਕਦੀ ਸੈਰ ਕਰਦੀ ਹੈ? ਕਿ ਨਹੀਂ?... ਕਦੀ ਹੱਸਦੀ-ਬੋਲਦੀ ਹੈ?... ਆਦਿ-ਆਦਿ।

ਮਾਇਆ ਦਾ ਜੇਠ ਮੁਨਸ਼ੀ ਜੀ ਦਮੇ ਤੇ ਬੁਢਾਪੇ ਦੀ ਕਮਜ਼ੋਰੀ ਕਾਰਣ ਹੌਲੀ ਜੇਹੀ ਆਵਾਜ਼ ਵਿਚ ਸਾਰੀਆਂ ਗੱਲਾਂ ਦਾ ਅਸੰਤੋਖ ਭਰਿਆ ਜਵਾਬ ਦਿੰਦੇ ਅਤੇ ਆਪਣੇ ਸਮਝਾਣ ਦਾ ਕੋਈ ਅਸਰ ਨਾ ਹੋਣ ਦੀ ਸ਼ਿਕਾਇਤ ਵੀ ਕਰਦੇ।

ਡਾਕਟਰ ਆਪਣੇ ਫਰਜ਼ ਦੇ ਹੱਕ ਨਾਲ ਰੋਗੀ ਨੂੰ ਗੁੱਸਾ ਕਰਦਾ – ''ਕੀ ਚੁਪਚਾਪ

ਬੈਠੇ ਰਹਿੰਦੇ ਹੋ ਤੁਸੀਂ? ਜੇ ਇਲਾਜ ਨਹੀਂ ਕਰਾਣਾ ਤਾਂ ਆਗਰੇ ਵਾਪਸ ਚਲੇ ਜਾਵੋ। . . .ਸਾਡੀ ਬਦਨਾਮੀ ਕਰਾ ਕੇ ਤੁਹਾਨੂੰ ਕੀ ਮਿਲੇਗਾ? ਇਹਨਾਂ ਨੂੰ ਵੇਖੋ।'' ਨਿਗਮ ਸਾਹਿਬ ਵਲ ਇਸ਼ਾਰਾ ਕਰਕੇ ਡਾਕਟਰ ਕਹਿੰਦਾ – ''ਪੰਦਰਾਂ ਦਿਨਾਂ ਵਿਚ ਸਵਾ ਸੇਰ ਭਾਰ ਵਧ ਗਿਆ ਹੈ। ਤੁਸੀਂ ਡੇਢ ਮਹੀਨੇ ਤੋਂ ਇਸੇ ਤਰ੍ਹਾਂ ਪਏ ਹੋਏ ਹੋ। . . .ਹਾਲੇ ਕੁਝ ਨਹੀਂ ਵਿਗੜਿਆ ਪਰ ਜੇ ਇਹੀ ਤਰੀਕਾ ਰਿਹਾ ਤਾਂ ਬਿਮਾਰੀ ਵਧ ਜਾਵੇਗੀ।''

ਵਾਪਸ ਜਾਣ ਵੇਲੇ ਡਾਕਟਰ ਸਾਹਿਬ ਮਾਇਆ ਦੇ ਜੇਠ, ਉਹਨਾਂ ਦੇ ਗੁਆਂਢੀ ਨਿਗਮ ਅਤੇ ਨਿਗਮ ਦੀ ਮਾਂ 'ਚਾਚੀ' ਸਾਰਿਆਂ ਨੂੰ ਅਪੀਲ ਕਰਕੇ ਜਾਂਦੇ – ''ਤੁਸੀਂ ਇਹਨੂੰ ਸਮਝਾਵੋ. . .ਕੁਝ ਖੁਆਓ, ਪਿਆਓ ਤੇ ਹੱਸਾਓ!''

ਨਿਗਮ ਆਮ ਤੌਰ ਤੇ ਸਿਹਤਮੰਦ, ਮਿਹਨਤੀ ਤੇ ਆਸਵੰਦ ਬੰਦਾ ਹੈ। ਉਹ ਚਿਤਰਕਾਰ ਹੈ। ਪਿਛਲੇ ਸਾਲ ਦਸੰਬਰ ਵਿਚ ਉਹ ਅਮਰੀਕਾ ਵਿਚ ਹੋਣ ਵਾਲੀ ਨੁਮਾਇਸ਼ ਵਿਚ ਭੇਜਣ ਲਈ ਇਕ ਤਸਵੀਰ ਬਣਾ ਰਿਹਾ ਸੀ। ਉਸਨੂੰ ਇੰਨਫਲੂਇੰਜਾ ਹੋ ਗਿਆ। ਬਿਮਾਰੀ ਵਿਚ ਆਰਾਮ ਨਾ ਕਰਨ ਕਾਰਣ ਉਸਦਾ ਬੁਖਾਰ ਰੁਕ ਗਿਆ। ਡਾਕਟਰਾਂ ਦੀ ਸਲਾਹ ਨਾਲ ਇਲਾਜ ਵਿਚ ਪੌਣਪਾਣੀ ਦੀ ਮਦਦ ਲੈਣ ਲਈ ਉਹ ਭੁਵਾਲੀ ਚਲਾ ਗਿਆ। ਉਸਨੂੰ ਫੌਰਨ ਫਾਇਦਾ ਹੋਇਆ। ਠੀਕ ਹੋ ਕੇ ਉਹ 'ਮੌਤ ਉਪਰ ਜ਼ਿੰਦਗੀ ਦੀ ਜਿੱਤ' ਦੀ ਇਕ ਤਸਵੀਰ ਬਣਾਉਣੀ ਚਾਹੁੰਦਾ ਸੀ। ਇਸ ਜਜ਼ਬੇ ਨੂੰ ਉਹ ਆਪਣੇ ਚਾਰੇ ਪਾਸੇ ਮਹਿਸੂਸ ਕਰ ਰਿਹਾ ਸੀ। ਸਿਹਤ ਤੇ ਜ਼ਿੰਦਗੀ ਲਈ ਮਾਇਆ ਦੇ ਨਿਰ-ਉਤਸ਼ਾਹ ਕਾਰਣ ਉਸਦੇ ਦਿਲ ਵਿਚ ਪੀੜ ਜਿਹੀ ਹੁੰਦੀ ਸੀ।

ਮਾਇਆ ਦੇ ਚੁਪਚਾਪ ਰਹਿਣ ਨਾਲ ਵੀ ਨਿਗਮ ਨੂੰ ਚਾਚੀ ਤੋਂ ਇਹ ਪਤਾ ਲਗ ਰਿਹਾ ਸੀ ਕਿ ਮਾਇਆ ਆਗਰੇ ਦੇ ਇਕ ਅਮੀਰ ਕਾਇਸਥ ਵਕੀਲ ਦੀ ਤੀਜੀ ਤੀਵੀਂ ਹੈ। ਚੌਵੀ-ਪੰਝੀ ਸਾਲ ਦੀ ਉਮਰ ਵਿਚ ਹੀ ਉਹਦੀ ਝੋਲੀ ਖਾਲੀ ਰਹਿਣ ਦੇ ਬਾਵਜੂਦ ਉਹ ਕਾਨੂੰਨ ਦੀਆਂ ਨਜ਼ਰਾਂ ਵਿਚ ਵਕੀਲ ਸਾਹਿਬ ਦੇ ਪੰਜ ਬੱਚਿਆਂ ਦੀ ਮਾਂ ਹੈ। ਮਾਇਆ ਦੇ ਵਿਆਹ ਤੋਂ ਪਹਿਲਾਂ ਵਕੀਲ ਸਾਹਿਬ ਦੀ ਪਹਿਲੀ ਪਤਨੀ ਦੋ ਕੁੜੀਆਂ, ਇਕ ਮੁੰਡਾ ਅਤੇ ਦੂਜੀ ਪਤਨੀ ਦੋ ਕੁੜੀਆਂ ਛੱਡ ਕੇ ਇਕ ਦੂਜੀ ਤੋਂ ਬਾਅਦ ਸਾਹ ਦੀ ਬਿਮਾਰੀ ਨਾਲ ਸਵਰਗ ਸਿਧਾਰ ਗਈਆਂ ਸਨ। ਜਦੋਂ ਵਕੀਲ ਸਾਹਿਬ ਦੀ ਉਮਰ ਲਗਭਗ ਛਿਆਲੀ ਸਾਲਾਂ ਦੀ ਸੀ, ਉਹਨਾਂ ਨੇ ਘਰ-ਬਾਟ ਸੰਭਾਲਣ ਅਤੇ ਆਪਣੀ ਇਕੱਲ ਦੂਰ ਕਰਨ ਲਈ ਮਾਇਆ ਨੂੰ ਪਤਨੀ ਦੇ ਰੂਪ ਵਿਚ ਸਵੀਕਾਰ ਕਰ ਲਿਆ ਸੀ। ਮਾਇਆ ਦੇ ਵੀਹ ਸਾਲਾਂ ਦੀ ਹੋ ਜਾਣ ਤਕ ਵੀ ਉਹਦੇ ਪਿਉ ਨੂੰ ਕੁੜੀ ਲਈ ਕੋਈ ਚੰਗਾ ਵਰ ਨਹੀਂ ਸੀ ਮਿਲਿਆ। ਸ਼ਾਇਦ ਉਹ ਵਕੀਲ ਸਾਹਿਬ ਦੀ ਦੂਜੀ ਪਤਨੀ ਦੀ ਮੌਤ ਨੂੰ ਹੀ ਉਡੀਕ ਰਹੇ ਸਨ।

ਮਾਇਆ ਆਪਣੀ ਜ਼ਿੰਦਗੀ ਦਾ ਕੀ ਭਵਿੱਖ ਸੋਚੀ ਬੈਠੀ ਹੈ, ਇਹ ਅੰਦਾਜ਼ਾ ਲਗਾਣਾ ਨਿਗਮ ਲਈ ਔਖਾ ਨਹੀਂ ਸੀ। ਉਸਦਾ ਦਿਲ ਹਮਦਰਦੀ ਨਾਲ ਮਾਇਆ ਵਲ ਝੁਕ ਗਿਆ। ਇਕ ਭਰਪੂਰ ਜੁਆਨੀ ਦਾ ਇਉਂ ਬਰਬਾਦ ਹੋ ਜਾਣਾ ਉਸ ਨੂੰ ਬੇਇਨਸਾਫੀ ਲਗਿਆ।

ਮਾਇਆ ਲਈ 'ਭਰੀ ਜੁਆਨੀ' ਸ਼ਬਦ ਦੀ ਵਰਤੋਂ ਸਿਰਫ ਹਮਦਰਦੀ ਨਾਲ ਹੀ ਕੀਤੀ ਜਾ ਸਕਦੀ ਸੀ। ਉਮਰ ਚੌਵੀ-ਪੰਝੀ ਦੀ ਸੀ। ਸਰੀਰ ਦੀ ਚੰਚਲ ਅਤੇ ਕਾਠੀ ਮਜ਼ਬੂਤ ਸੀ। ਸਾਂਵਲੇ ਚਿਹਰੇ ਉਪਰ ਲੂਣ ਵੀ ਸੀ ਪਰ ਹੰਝੂਆਂ ਨਾਲ ਸਿਲ੍ਹਾ ਹੋ ਕੇ ਵਹਿ ਰਿਹਾ ਸੀ। ਅੱਖਾਂ ਹੇਠਾਂ ਗਲ੍ਹਾਂ ਉਪਰ ਟੋਏ ਜਿਹੇ ਸਨ, ਜਿਵੇਂ ਕਿਸੇ ਚੰਗੀ ਤਸਵੀਰ ਉਪਰ ਮੈਲਾ

ਪਾਣੀ ਪੈ ਜਾਣ ਨਾਲ ਰੰਗ ਵਿਗੜ ਜਾਵੇ।

ਨਿਗਮ ਨੇ ਜਿਸ ਨੇਕ ਨੀਅਤੀ ਤੇ ਦਿਲ ਦੀ ਸਫਾਈ ਨਾਲ ਮਾਇਆ ਵਲ ਅਪਣਤ ਦਿਖਾਈ ਸੀ, ਉਸਨੂੰ ਅਣਗੌਲਿਆਂ ਕਰਨਾ ਅਤੇ ਵਿਰੋਧ ਦੋਵੇਂ ਹੀ ਸੰਭਵ ਨਹੀਂ ਸਨ। ਹੱਥ ਵਿਚ ਤਾਸ਼ ਦੀ ਗੱਠੀ ਫਰਫਰਾਉਂਦਿਆਂ ਉਹ ਚਾਚੀ ਤੋਂ ਘਰ ਤੇ ਚੌਂਕੇ ਦਾ ਕੰਮ ਛੁਡਵਾ ਕੇ ਉਸਨੂੰ ਜਬਰਦਸਤੀ ਬਰਾਂਡੇ ਵਿਚ ਬੁਲਾ ਲੈਂਦਾ ਤੇ ਫਿਰ ਮਾਇਆ ਦੇ ਜੇਠ ਨੂੰ ਲਲਕਾਰਦਾ 'ਆਵੋ ਮੁਨਸ਼ੀ ਜੀ, ਦੋ-ਦੋ ਹੱਥ ਹੋ ਜਾਣ। ਬਰਾਦਰੀ ਦੇ ਨਾਤੇ ਉਹ ਮਾਇਆ ਨੂੰ ਬੇਝਿਜਕ 'ਮਾਇਆ ਭਰਜਾਈ' ਕਹਿ ਕੇ ਬੁਲਾਉਂਦਾ ਸੀ।

ਉਸ ਮਹਿਫਲ ਵਿਚ ਤੁਰਪ ਦੀ ਹੀ ਖੇਡ ਚਲਦੀ ਸੀ। ਨਿਗਮ ਬੜੇ ਜੋਸ਼ ਨਾਲ ''ਉਹ ਮਾਰਿਆ ਪਾਪੜ ਵਾਲੇ ਨੂੰ।'' ਉੱਚੀ ਆਵਾਜ਼ ਵਿਚ ਬੋਲ ਨੇ ਗ਼ਲਤ ਪੱਤਾ ਚਲ ਦਿੰਦਾ ਤੇ ਫਿਰ ਆਪਣੀ ਗਲਤੀ ਉਪਰ ਹੈਰਾਨੀ ਨਾਲ ਸਿਰ ਖੁਰਕਦਾ 'ਉਏ' ਬੋਲ ਕੇ ਸਾਰਿਆਂ ਨੂੰ ਹਸਾ ਦਿੰਦਾ।

ਨਿਗਮ ਵੰਗਾਰਦਾ – ''ਤੁਸੀਂ ਹੱਸ ਰਹੇ ਹੋ? ਚੰਗਾ ਹੁਣ ਲਵੋ।''

ਪੰਜ-ਸੱਤ ਮਿੰਟਾਂ ਵਿਚ ਫਿਰ ਕੋਈ ਜ਼ਬਰਦਸਤੀ ਦਾਅ ਮਾਰ ਦਿੰਦਾ। ਉਹ ਬੋਲ ਪੈਂਦਾ – ''ਇਹ ਵੇਖੋ ਖ਼ਰੀ ਖੇਡ ਫਰੁਖ਼ਾਬਾਦੀ'' ਅਤੇ ਫਿਰ ਕੋਈ ਇਹੋ ਜੇਹੀ ਗਲਤੀ ਕਰ ਜਾਂਦਾ।

ਤਾਸ਼ ਦੀ ਖੇਡ ਤੋਂ ਬਿਨਾਂ ਨਿਗਮ ਦੀ ਆਪਬੀਤੀ, ਹਾਸੇ ਦੀਆਂ ਕਹਾਣੀਆਂ ਦਾ ਅਮੁੱਲ ਭੰਡਾਰ ਵੀ ਮਾਇਆ ਨੂੰ ਹੈਰਾਨੀ ਨਾਲ ਸੁਣਨ ਲਈ ਮਜ਼ਬੂਰ ਕਰ ਦਿੰਦਾ ਸੀ। ਮਾਇਆ ਦੀ ਉਦਾਸੀ ਕੁਝ ਪਲਾਂ ਲਈ ਦੂਰ ਹੋ ਜਾਂਦੀ। ਕਦੀ ਮਾਇਆ ਨੂੰ ਕੋਈ ਕਹਾਣੀਆਂ ਦੀ ਕਿਤਾਬ, ਮੈਗਜੀਨ ਜਾਂ ਚੁਣੀਆਂ ਹੋਈਆਂ ਤਸਵੀਰਾਂ ਦੀ ਐਲਬਮ ਦਿਲ ਪ੍ਰਚਾਵੇ ਲਈ ਦੇ ਦਿੰਦਾ। ਨਿਗਮ ਨੇ ਇਹਨਾਂ ਤਸਵੀਰਾਂ ਨੂੰ ਆਪਣੇ ਕਿੱਤੇ ਲਈ ਚੁਣਿਆ ਸੀ। ਉਹਨਾਂ ਵਿਚ ਕਈ ਦੇਸੀ-ਵਿਦੇਸ਼ੀ ਅੱਧਨੰਗੀਆਂ ਤੇ ਨੰਗੀਆਂ ਤਸਵੀਰਾਂ ਵੀ ਸਨ। ਇਹਨਾਂ ਦੀ ਵਰਤੋਂ ਨਿਗਮ ਆਪਣੀਆਂ ਤਸਵੀਰਾਂ ਵਿਚ ਅੰਗਾਂ ਦੀ ਔਸਤ ਠੀਕ ਬਣਾਉਣ ਲਈ ਕਰਦਾ ਸੀ। ਮਾਇਆ ਨੂੰ ਐਲਬਮ ਦਿੰਦਿਆਂ ਉਹ ਇਹੋ ਜੇਹੀਆਂ ਤਸਵੀਰਾਂ ਕੱਢ ਲੈਂਦਾ ਸੀ।

ਨਿਗਮ ਦੇ ਚੰਗੇ ਦਿਲ ਦੇ ਪ੍ਰਭਾਵ ਨਾਲ ਮਾਇਆ ਦੀ ਚੁੱਪੀ ਕੁਝ ਟੁੱਟਣ ਲਗੀ ਸੀ ਪਰ ਉਸੇ ਤਰ੍ਹਾਂ ਜਿਵੇਂ ਬੜੇ ਦਿਨਾਂ ਤੋਂ ਵਰਤੋਂ ਵਿਚ ਨਾ ਆਏ ਤਾਲਾਬ ਉਪਰ ਜੰਮੀ ਮੋਟੀ ਕਾਈ ਕਦੀ ਹਵਾ ਦੇ ਬੁਲ੍ਹੇ ਨਾਲ ਫਟ ਜਾਂਦੀ ਹੈ ਪਰ ਫਿਰ ਮਿਲ ਜਾਂਦੀ ਹੈ। ਮਾਇਆ ਕਿਤਾਬਾਂ ਜਾਂ ਮੈਗਜੀਨਾਂ ਨੂੰ ਕਿਤਨਾ ਪੜ੍ਹਦੀ ਤੇ ਸਮਝਦੀ ਸੀ. ਇਸ ਬਾਰੇ ਕਦੇ ਕੋਈ ਚਰਚਾ ਨਹੀਂ ਹੁੰਦੀ ਸੀ। ਹਾਂ ਜਦੋਂ ਨਿਗਮ ਬੰਗਲੇ ਦੇ ਵਿਹੜੇ ਵਿਚੋਂ ਦਿਸਣ ਵਾਲੇ ਨਜ਼ਾਰਿਆਂ ਦੇ, ਮਾਇਆ ਦੇ ਸਾਹਮਣੇ ਖਿਚੀਆਂ ਫੋਟੂਆਂ ਮਾਇਆ ਨੂੰ ਵਿਖਾਉਂਦਾ ਤਾਂ ਮਾਇਆ ਦੇ ਚਿਹਰੇ ਤੇ ਮੁਸਕਰਾਹਟ ਆ ਜਾਂਦੀ ਅਤੇ ਉਹ ਦੋ-ਚਾਰ ਸ਼ਬਦਾਂ ਵਿਚ ਫੋਟੋ ਦੀ ਤਾਰੀਫ ਵੀ ਕਰ ਦਿੰਦੀ।

ਮਾਇਆ ਨੂੰ ਉਤਸ਼ਾਹ ਦੇਣ ਵਾਸਤੇ ਨਿਗਮ ਕਹਿ ਦਿੰਦਾ – ''ਤੁਸੀਂ ਵੀ ਫੋਟੋ ਖਿਚਣਾ ਸਿੱਖ ਲਵੋ ਨਾ, ਬੜਾ ਸੌਖਾ ਹੈ। ਕੁਝ ਕਰਨਾ ਥੋੜਾ ਈ ਹੁੰਦਾ ਹੈ। ਬਸ ਸੋਹਣੇ ਨਜ਼ਾਰਿਆਂ ਸਾਹਮਣੇ ਕੈਮਰਾ ਖੋਲ੍ਹਣਾ ਤੇ ਬੰਦ ਕਰਨਾ, ਤਸਵੀਰ ਤਾਂ ਆਪੇ ਹੀ ਬਣ ਜਾਂਦੀ ਹੈ।''

''ਕੀ ਕਰਾਂਗੀ. . .ਮੈਂ ਕੀ ਕਰਨਾ ਹੈ।'' ਮਾਇਆ ਟਾਲ ਜਾਂਦੀ। ਨਿਗਮ ਉਸਨੂੰ ਜ਼ਿੰਦਗੀ ਲਈ ਉਦਾਸ ਨਾ ਹੋਣ ਦੇਣ ਦੀ ਨਸੀਹਤ ਦੇਣ ਲਗਦਾ। ਉਸ ਗੱਲ ਤੋਂ ਜਾਨ ਬਚਾਣ

ਵਾਸਤੇ ਉਹ ਕੋਈ ਹੋਰ ਗੱਲ ਕਰਨ ਲਗਦੀ, ''ਇਹ ਮੇਰਾ ਨੌਕਰ ਬਾਜ਼ਾਰ ਜਾਂਦਾ ਹੈ ਤਾਂ ਉਥੇ ਹੀ ਸੌਂ ਜਾਂਦਾ ਹੈ। ਵੇਖਾਂ ਸ਼ਾਇਦ ਆ ਗਿਆ ਹੋਵੇ।''

ਇਉਂ ਹੀ ਇਕ ਦਿਨ ਨਿਗਮ ਮਾਇਆ ਨੂੰ ਨਵੀਆਂ ਬਣਾਈਆਂ ਫੋਟੂਆਂ ਦਿਖਾ ਰਿਹਾ ਸੀ ਅਤੇ ਸਮਝਾ ਰਿਹਾ ਸੀ – ''ਬੰਦਾ ਕੁਝ ਕਰਦਾ ਰਹੇ ਤਾਂ ਉਦਾਸੀ ਨਹੀਂ ਹੁੰਦੀ।''

ਮਾਇਆ ਕਹਿ ਬੈਠੀ – ''ਚੰਗਾ ਮੇਰੀ ਵੀ ਇਕ ਫੋਟੋ ਬਣਾ ਦਿਉ।''

''ਜ਼ਰੂਰ!'' ਨਿਗਮ ਨੇ ਉਤਸ਼ਾਹ ਨਾਲ ਕਿਹਾ, ''ਜਦੋਂ ਕਹੋ।''

''ਜਦੋਂ ਕੀ, ਭਾਵੇਂ ਹੁਣੇ ਬਣਾ ਦਿਉ।''

ਮੌਕੇ ਦੀ ਗੱਲ ਹੈ, ਉਸ ਵੇਲੇ ਨਿਗਮ ਕੋਲ ਰੀਲ ਖ਼ਤਮ ਹੋ ਚੁਕੀ ਸੀ। ਰੀਲ ਖਤਮ ਹੋਣ ਦਾ ਕਾਰਣ ਦੱਸ ਕੇ ਉਸਨੇ ਭਰੋਸਾ ਦਿਵਾਇਆ ਕਿ ਕਿਸੇ ਦਿਨ ਉਹ ਆਪ ਜਾਂ ਉਸਦਾ ਨੌਕਰ ਕਰਮ ਸਿੰਘ ਨੈਨੀਤਾਲ ਜਾਵੇਗਾ ਤਾਂ ਰੀਲ ਆ ਜਾਵੇਗੀ, ਉਹ ਸਭ ਤੋਂ ਪਹਿਲੀ ਫੋਟੋ ਮਾਇਆ ਦੀ ਖਿੱਚੇਗਾ।

ਮਾਇਆ ਦੀ ਫੋਟੋ ਖਿਚ ਦੇਣ ਦੀ ਗੱਲ ਹੋਣ ਤੋਂ ਚੌਥੇ-ਪੰਜਵੇਂ ਦਿਨ ਕਰਮ ਸਿੰਘ ਕੁਝ ਸਮਾਨ ਲੈਣ ਲਈ ਨੈਨੀਤਾਲ ਗਿਆ ਸੀ। ਲਗਭਗ ਦਿਨ ਡੁਬਣ ਵੇਲੇ ਵਾਪਸ ਆ ਕੇ ਕਰਮ ਸਿੰਘ ਸਮਾਨ ਤੇ ਬਚੇ ਹੋਏ ਪੈਸੇ ਨਿਗਮ ਨੂੰ ਦੇ ਰਿਹਾ ਸੀ।

ਮਾਇਆ ਨੇ ਆ ਕੇ ਪੁੱਛਿਆ – ''ਭਰਾ ਜੀ, ਰੀਲ ਮੰਗਵਾ ਲਈ?''

''ਹਾਂ ਹਾਂ! ਕਿਉਂ ਨਹੀਂ।'' ਰੀਲ ਬਾਰੇ ਭੁਲ ਜਾਣ ਦੀ ਗੱਲ ਨਿਗਮ ਸਵੀਕਾਰ ਨਾ ਕਰ ਸਕਿਆ, ''ਕਿਉਂ, ਕੀ ਹੁਣੇ ਫੋਟੋ ਖਿਚਵਾਣੀ ਹੈ?'' ਉਸਨੇ ਉਤਸ਼ਾਹ ਪ੍ਰਗਟ ਕੀਤਾ।

''ਹੁਣੇ ਖਿਚ ਦਿਉ।'' ਮਾਇਆ ਨੂੰ ਵੀ ਇਤਰਾਜ਼ ਨਹੀਂ ਸੀ।

''ਮੁਨਸ਼ੀ ਜੀ ਨੂੰ ਬੁਲਾ ਲਈਏ?'' ਨਿਗਮ ਨੇ ਸੋਚ ਕੇ ਕਿਹਾ।

''ਉਹ ਤਾਂ ਬਾਜ਼ਾਰ ਗਏ ਹਨ, ਦੇਰ ਨਾਲ ਆਉਣਗੇ।''

''ਤੁਸੀਂ ਵੀ ਤਾਂ ਕਪੜੇ ਬਦਲੋਗੇ। ਉਦੋਂ ਤਕ ਚਾਨਣ ਵੀ ਘਟ ਹੋ ਜਾਵੇਗਾ।'' ਨਿਗਮ ਨੇ ਦੂਜਾ ਬਹਾਨਾ ਸੋਚਿਆ।

''ਇਨ੍ਹਾਂ ਕਪੜਿਆਂ ਨਾਲ ਕੀ ਹੈ?'' ਮਾਇਆ ਨੇ ਜਵਾਬ ਦਿੱਤਾ।

ਹੋਰ ਕੋਈ ਬਹਾਨਾ ਸੋਚਦਿਆਂ ਨਿਗਮ ਕੈਮਰੇ ਵਿਚ ਰੀਲ ਪਾਣ ਵਾਸਤੇ ਅੰਦਰ ਗਿਆ। ਫੋਟੋ ਦੇ ਸਮਾਨ ਦੀ ਅਲਮਾਰੀ ਸਾਹਮਣੇ ਖੜਾ ਉਹ ਸੋਚ ਰਿਹਾ ਸੀ, ਮਾਇਆ ਦਾ ਦਿਲ ਰਖਣ ਲਈ ਬੋਲੇ ਝੂਠ ਨੂੰ ਉਹ ਕਿਵੇਂ ਨਿਭਾਵੇ। ਉਸਦੀਆਂ ਉਂਗਲਾਂ ਉਹਨਾਂ ਤਸਵੀਰਾਂ ਨੂੰ ਟਟੋਲ ਰਹੀਆਂ ਸਨ ਜਿਹੜੀਆਂ ਉਸਨੇ ਮਾਇਆ ਨੂੰ ਦੇਣ ਤੋਂ ਪਹਿਲਾਂ ਕੱਢ ਲਈਆਂ ਸਨ। ਦਿਲ ਵਿਚ ਇਕ ਗੱਲ ਸੋਚ ਕੇ ਉਸਦੇ ਮੂੰਹ ਤੇ ਮੁਸਕਰਾਹਟ ਆ ਗਈ। ਕੈਮਰੇ ਵਿਚ ਫਿਲਮ ਦੀ ਥਾਂ ਪੈ ਸਕਣ ਲਾਇਕ ਇਕ ਫੋਟੋ ਉਸ ਨੇ ਚੁਣੀ।

ਦੋ ਮਿੰਟਾਂ ਬਾਅਦ ਨਿਗਮ ਕੈਮਰੇ ਨੂੰ ਤਿਆਰ ਹਾਲਤ ਵਿਚ ਫੜ ਕੇ ਬਾਹਰ ਆਇਆ – ''ਲਵੋ ਕੈਮਰਾ ਤਾਂ ਤਿਆਰ ਹੈ।'' ਉਸਨੇ ਮਾਇਆ ਨੂੰ ਕਿਹਾ।

''ਚੰਗਾ।'' ਮਾਇਆ ਵੀ ਤਿਆਰ ਸੀ।

''ਤੁਸੀਂ! ਸਾੜ੍ਹੀ ਨਹੀਂ ਬਦਲੀ?'' ਨਿਗਮ ਨੇ ਪੁੱਛਿਆ।

''ਠੀਕ ਹੈ, ਕੀ ਲੋੜ ਹੈ?''

''ਤੁਸੀਂ ਕਹਿੰਦੇ ਸੀ ਨਾ ਸਾੜ੍ਹੀ ਦੀ ਫੋਟੋ ਥੋੜ੍ਹਾ ਖਿਚਾਣੀ ਹੈ।'' ਨਿਗਮ ਮੁਸਕਰਾਇਆ।

''ਹਾਂ, ਸਾੜੀ ਨਾਲ ਕੀ ਹੋ ਜਾਵੇਗਾ। ਮੈਂ ਜਿਹੋ ਜੇਹੀ ਹਾਂ ਉਹੋ ਜੇਹੀ ਹੀ ਰਹਾਂਗੀ।''

''ਤੁਹਾਡੇ ਬੈਠਣ ਲਈ ਕੁਰਸੀ ਲਿਆਵਾਂ?''

''ਨਹੀਂ, ਇਸੇ ਤਰ੍ਹਾਂ ਠੀਕ ਹੈ।''

''ਜਿਵੇਂ ਮੈਂ ਕਹਾਂ, ਬਹਿ ਜਾਵੋ।''

''ਚੰਗਾ।''

''ਬਰਾਂਡੇ ਵਿਚ ਸਾਹਮਣਿਉਂ ਚਾਨਣ ਆ ਰਿਹੈ। ਇਥੇ ਫਰਸ਼ ਉਪਰ ਬਹਿ ਜਾਵੋ। ਖੱਬੀ ਬਾਂਹ ਦਾ ਸਹਾਰਾ ਲਵੋ। ਸੱਜੀ ਬਾਂਹ ਨੂੰ ਸਾਹਮਣੇ ਇਸ ਤਰ੍ਹਾਂ ਰਹਿਣ ਦਿਉ। . . ਧੌਣ ਜ਼ਰਾ ਉਪਰ ਕਰੋ. . . ਹਾਂ, ਸਿਰ ਉਧਰ ਕਰ ਲਵੋ ਜਿਵੇਂ ਉਸ ਰੁੱਖ ਵਲ ਵੇਖ ਰਹੇ ਹੋ. .ਹਾਂ।''

ਮਾਇਆ ਨਿਗਮ ਦੇ ਕਹੇ ਮੁਤਾਬਕ ਬਹਿ ਗਈ।

ਨਿਗਮ ਨੇ ਚੇਤਾਵਨੀ ਦਿੱਤੀ. . .''ਹੁਣ ਅੱਧਾ ਮਿੰਟ ਬਿਲਕੁਲ ਹਿਲਣਾ ਨਹੀਂ।'' ਆਪ ਦੋ ਗਜ਼ ਦੂਰ ਫਰਸ਼ ਉਪਰ ਪੈਰਾਂ ਭਾਰ ਬਹਿ ਕੇ ਕੈਮਰਾ ਫਿਟ ਕਰ ਰਿਹਾ ਸੀ। ਕੈਮਰੇ ਦੀ ਅੱਖ ਖੁਲ੍ਹਣ ਤੇ ਬੰਦ ਹੋਣ ਦੀ 'ਟਿਕ' ਦੀ ਆਵਾਜ਼ ਆਈ।

''ਥੈਂਕ ਯੂ, ਬਸ ਹੋ ਗਿਆ।'' ਨਿਗਮ ਨੇ ਹੱਸ ਕੇ ਕਿਹਾ।

''ਪਤਾ ਨਹੀਂ ਕਿਹੋ ਜੇਹੀ ਬਣੇਗੀ? ਮਾਇਆ ਫਰਸ਼ ਤੋਂ ਉਠਦੀ ਹੋਈ ਬੋਲੀ।

''ਹੁਣੇ ਪਤਾ ਲਗ ਜਾਵੇਗਾ।'' ਨਿਗਮ ਨੇ ਜਵਾਬ ਦਿੱਤਾ।

''ਹੁਣੇ ਕਿਵੇਂ?'' ਮਾਇਆ ਨੇ ਹੈਰਾਨੀ ਜਤਾਈ, ''ਇਕ-ਦੋ ਦਿਨ ਤਾਂ ਲਗਦੇ ਨੇ ਬਣਨ ਨੂੰ।''

''ਹਾਂ ਇਹੋ ਜਹੇ ਕੈਮਰੇ ਵੀ ਹੁੰਦੇ ਹਨ।'' ਨਿਗਮ ਨੇ ਮੰਨਿਆ ਤੇ ਦੱਸਿਆ, ''ਇਹ ਹੋਰ ਤਰ੍ਹਾਂ ਦਾ ਕੈਮਰਾ ਹੈ।''

''ਇਹ ਕਿਹੋ ਜਿਹਾ ਹੈ?'' ਮਾਇਆ ਦੀ ਹੈਰਾਨੀ ਵਧੀ।

''ਇਸ ਕੈਮਰੇ ਵਿਚ ਫੋਟੋ ਪੰਜ ਮਿੰਟਾਂ ਵਿਚ ਆਪੇ ਬਣ ਜਾਂਦੀ ਹੈ।'' ਨਿਗਮ ਨੇ ਸਮਝਾਇਆ ਅਤੇ ਆਪਣੇ ਗੁਟ ਨਾਲ ਬੰਨ੍ਹੀ ਘੜੀ ਵੇਖ ਕੇ ਬੋਲਿਆ – ''ਹਾਲੇ ਦੋ ਹੀ ਮਿੰਟ ਹੋਏ ਹਨ।''

ਬਾਕੀ ਤਿੰਨ ਮਿੰਟ ਦਾ ਸਮਾਂ ਮਾਇਆ ਉਤਸੁਕਤਾ ਨਾਲ ਉਡੀਕਦੀ ਰਹੀ। ਦੋ ਮਿੰਟ ਹੋਰ ਲੰਘਣ ਪਿਛੋਂ ਨਿਗਮ ਨੇ ਕਿਹਾ ''ਅੱਧਾ ਮਿੰਟ ਹੋਰ ਠਹਿਰਣਾ ਚੰਗਾ ਹੈ। ਛੇਤੀ ਕਰਨ ਨਾਲ ਕਈ ਵਾਰੀ ਫੋਟੋ ਨੂੰ ਹਵਾ ਲਗ ਜਾਂਦੀ ਹੈ। ਮਾਇਆ ਉਤਸੁਕਤਾ ਨਾਲ ਬਿਨਾ ਪਲਕ ਝਪਕੇ ਕੈਮਰੇ ਵਲ ਵੇਖਦੀ ਰਹੀ

ਨਿਗਮ ਕੈਮਰੇ ਨੂੰ ਇਉਂ ਬੇਬਾਕੀ ਨਾਲ ਮਾਇਆ ਦੀਆਂ ਅੱਖਾਂ ਦੇ ਸਾਹਮਣੇ ਖੋਲ੍ਹਣ ਲੱਗਾ ਕਿ ਸ਼ਕ ਦਾ ਕੋਈ ਮੌਕਾ ਨਾ ਰਹੇ। ਜਿਵੇਂ ਜਾਦੂਗਰ ਦਰਸ਼ਕਾਂ ਦੇ ਸਾਹਮਣੇ ਝਾੜ ਕੇ ਵਿਖਾਣ ਤੋਂ ਬਾਅਦ ਲਪੇਟੇ ਰੁਮਾਲ ਵਿਚੋਂ ਅਜੀਬ ਵਸਤਾਂ ਕਢਦਿਆਂ ਹੌਲੀ-ਹੌਲੀ. ਵਿਖਾ-ਵਿਖਾ ਕੇ ਤਹਿ ਖੋਲ੍ਹਦਾ ਹੈ। ਕੈਮਰੇ ਦਾ ਪਿਛਲਾ ਹਿੱਸਾ ਖੁਲ੍ਹਿਆ। ਫੋਟੋ ਦਾ ਪਿੱਛਲਾ ਚਿੱਟਾ ਹਿੱਸਾ ਦਿਸਿਆ। ਮਾਇਆ ਦੀ ਫੋਟੋ ਆਪ ਵੇਖੇ ਬਿਨਾਂ ਮਾਇਆ ਵਲ ਵਧਾ ਦਿੱਤੀ।

ਮਾਇਆ ਦਾ ਹੱਥ ਉਤਸੁਕਤਾ ਨਾਲ ਫੋਟੋ ਵਲ ਵਧ ਗਿਆ ਸੀ ਪਰ ਫੋਟੋ ਅੱਖਾਂ ਦੇ ਸਾਹਮਣੇ ਆਂਦਿਆਂ ਹੀ ਉਹਦੇ ਹੱਥੋਂ ਡਿਗ ਗਈ. ਅੱਖਾਂ ਝਪਕੀਆਂ ਤੇ ਸਰੀਰ ਵਿਚ ਜਿਹੜਾ ਥੋੜ੍ਹਾ ਬਹੁਤ ਖੂਨ ਸੀ ਉਹ ਪੀਲੇ ਚਿਹਰੇ ਉਪਰ ਆ ਗਿਆ।

''ਕਿਉਂ?'' ਭੋਲੇ ਜਿਹੇ ਮੂੰਹ ਨਾਲ ਨਿਗਮ ਨੇ ਹੈਰਾਨੀ ਜਤਾਈ।

''ਇਹ ਮੇਰਾ ਫੋਟੋ ਹੈ?'' ਮਾਇਆ ਅੱਖਾਂ ਨਾ ਮਿਲਾ ਸਕੀ ਪਰ ਬੁਲ੍ਹਾਂ ਤੇ ਆਈ ਮੁਸਕਰਾਹਟ ਵੀ ਲੁਕੀ ਨਾ ਰਹਿ ਸਕੀ।

ਨਿਗਮ ਨੇ ਆਪਣੇ ਉਪਰ ਲੱਗੇ ਦੋਸ਼ ਦਾ ਵਿਰੋਧ ਕੀਤਾ – ''ਤੁਹਾਡੇ ਸਾਹਮਣੇ ਹੀ ਤਾਂ ਫੋਟੋ ਖਿੱਚ ਕੇ ਕੈਮਰਾ ਖੋਲ੍ਹਿਆ ਹੈ।''

''ਇਸ ਵਿਚ ਮੇਰੇ ਕਪੜੇ ਕਿੱਥੇ ਨੇ?'' ਥੋੜ੍ਹੀਆਂ ਅੱਖਾਂ ਚੁਕ ਕੇ ਮਾਇਆ ਨੇ ਹਿੰਮਤ ਕੀਤੀ। ਫੋਟੋ ਵਿਚ ਮਾਇਆ ਵਾਂਗ ਇਕਹਿਰੇ ਸਰੀਰ ਪਰ ਸੁੰਦਰ ਔਰਤ ਦੀ ਚੰਚਲ ਮੁਟਿਆਰ, ਸੱਜੇ ਹੱਥ ਦਾ ਸਹਾਰਾ ਲੈ ਕੇ ਇਕ ਪੱਥਰ ਉਪਰ ਬੈਠੀ, ਕਿਧਰੇ ਦੂਰ ਵੇਖ ਰਹੀ ਸੀ।

''ਤੁਸੀਂ ਹੀ ਤਾਂ ਕਿਹਾ ਸੀ।'' ਨਿਗਮ ਨੇ ਸਫਾਈ ਦਿੰਦਿਆ ਕਿਹਾ, ''ਕਿ ਕਪੜਿਆਂ ਦੀ ਫੋਟੋ ਥੋੜ੍ਹਾ ਖਿਚਵਾਣੀ ਹੈ।''

''ਇਸ ਤਰ੍ਹਾਂ ਵੀ ਕਦੀ ਹੁੰਦਾ ਹੈ?'' ਮਾਇਆ ਨੇ ਸ਼ਰਮ ਨਾਲ ਬੇਵਿਸ਼ਵਾਸੀ ਜਤਾਈ ਤੇ ਉਹਦਾ ਚਿਹਰਾ ਗੰਭੀਰ ਹੋ ਗਿਆ।

''ਓਹੋ!'' ਨਿਗਮ ਨੇ ਪਰੇਸ਼ਾਨੀ ਜਤਾਈ, ''ਤੁਸੀਂ ਕਦੀ ਐਕਸਰੇ ਨਹੀਂ ਵੇਖਿਆ। ਇਹੋ ਜਿਹਾ ਵੀ ਕੈਮਰਾ ਹੁੰਦਾ ਹੈ ਜਿਸ ਵਿਚ ਸਰੀਰ ਦੇ ਅੰਦਰ ਦੀਆਂ ਹੱਡੀਆਂ ਤੇ ਨਸਾਂ ਵੀ ਆ ਜਾਂਦੀਆਂ ਹਨ। ਆਪਣਾ ਕੈਮਰਾ ਵਿਖਾ ਕੇ ਉਹ ਕਹਿੰਦਾ ਗਿਆ, ''ਇਸ ਕੈਮਰੇ ਨਾਲ ਕਪੜਿਆਂ ਦੇ ਅੰਦਰਲੇ ਸਰੀਰ ਦੀ ਫੋਟੋ ਆ ਜਾਂਦੀ ਹੈ। ਜੇ ਤੁਸੀਂ ਕਪੜਿਆਂ ਸਣੇ ਚਾਹੁੰਦੇ ਹੋ ਤਾਂ ਮੈਂ ਦੂਜੇ ਕੈਮਰੇ ਨਾਲ ਖਿੱਚ ਦਿਆਂਗਾ।''

ਮਾਇਆ ਨੇ ਇਕ ਵਾਰ ਫਿਰ ਫੋਟੋ ਨੂੰ ਵੇਖਣ ਦੀ ਕੋਸ਼ਿਸ਼ ਕੀਤੀ ਪਰ ਵੇਖ ਨਾ ਸਕੀ। ਉਸਦਾ ਚਿਹਰਾ ਗੰਭੀਰ ਹੋ ਗਿਆ। ਉਹ ਉਠ ਕੇ ਆਪਣੇ ਕਮਰੇ ਵਿਚ ਚਲੀ ਗਈ।

ਨਿਗਮ ਵੀ ਕੈਮਰਾ ਤੇ ਫੋਟੋ ਸੰਭਾਲ ਕੇ ਆਪਣੇ ਕਮਰੇ ਵਿਚ ਚਲਾ ਗਿਆ। ਕੁਝ ਦੇਰ ਬਾਅਦ ਉਹ ਫਿਕਰ ਨਾਲ ਸਿਰ ਝੁਕਾ ਕੇ ਪਛਤਾਣ ਲੱਗਾ, ਇਹ ਕੀ ਕਰ ਬੈਠਾ? ਮਾਇਆ ਹੱਸਣ ਦੀ ਥਾਂ ਖਿੱਝ ਗਈ। ਨਾਰਾਜ਼ ਹੋ ਗਈ। ਕਿਧਰੇ ਚਾਚੀ ਨੂੰ ਨਾ ਕਹਿ ਦਵੇ। ਸ਼ਿਕਾਇਤ ਕਰ ਸਕਦੀ ਹੈ ਕਿ ਨਹੀਂ? ਰਾਤੀਂ ਨੀਂਦ ਆਣ ਤਕ ਇਹੀ ਵਿਚਾਰ ਨਿਗਮ ਨੂੰ ਬੇਚੈਨ ਕਰਦਾ ਰਿਹਾ ਅਤੇ ਇਸੇ ਪਰੇਸ਼ਾਨੀ ਕਾਰਣ ਨੀਂਦ ਵੀ ਦੇਰ ਨਾਲ ਆਈ।

ਅਗਲੇ ਦਿਨ ਨਿਗਮ ਦਾ ਪਛਤਾਵਾ ਤੇ ਫਿਕਰ ਵਧ ਗਏ। ਮਾਇਆ ਦੀ ਨਾਰਾਜ਼ਗੀ ਹੁਣ ਸਾਫ ਸੀ। ਸਵੇਰੇ ਸੂਰਜ ਨਿਕਲਣ ਵੇਲੇ ਮਾਇਆ ਕੁਝ ਦੇਰ ਲਈ ਧੁੱਪੇ ਆਉਂਦੀ ਸੀ ਅਤੇ ਨਿਗਮ ਨਾਲ ਨਮਸਤੇ ਵਗੈਰਾ ਹੋ ਜਾਂਦੀ ਸੀ। ਉਸ ਦਿਨ ਮਾਇਆ ਨਾ ਦਿਸੀ। ਨਿਗਮ ਕੀ ਕਰਦਾ? ਤੀਰ ਕਮਾਨੋਂ ਨਿਕਲ ਚੁੱਕਾ ਸੀ, ਉਹ ਸਿਰਫ ਆਪਣੇ ਆਪ ਨੂੰ ਹੀ ਸਮਝਾ ਸਕਦਾ ਸੀ ਕਿ ਉਸਦੀ ਨੀਅਤ ਖ਼ਰਾਬ ਨਹੀ ਸੀ। ਉਸਨੇ ਸਿਰਫ ਹੱਸਾਣ ਲਈ ਇਉਂ ਕੀਤਾ ਸੀ। ਹਾਸਾ ਦੂਰ ਤਕ ਚਲਾ ਗਿਆ।

ਪਛਤਾਵੇ ਕਾਰਣ ਨਿਗਮ ਆਪ ਵੀ ਚੁੱਪ ਹੋ ਗਿਆ। ਉਸਦੀ ਖਾਮੋਸ਼ੀ ਚਾਚੀ ਤੋਂ ਲੁਕੀ ਨਾ ਰਹੀ। ਉਨ੍ਹਾਂ ਨੇ ਪੁੱਛਿਆ, ''ਦਿਲ ਤਾਂ ਠੀਕ ਹੈ।''

ਨਿਗਮ ਨੇ ਇਕ ਕਿਤਾਬ ਵਿਚ ਧਿਆਨ ਲਗਾਣ ਦਾ ਬਹਾਨਾ ਕਰਕੇ ਚਾਚੀ ਨੂੰ ਟਾਲ ਦਿੱਤਾ ਪਰ ਉਦਾਸੀ ਨਾ ਲੁਕਾ ਸਕਿਆ। ਉਹ ਕਿਤਾਬ ਪੜ੍ਹਨ ਦਾ ਬਹਾਨਾ ਕਰਕੇ ਦਸ ਵਜੇ ਤਕ ਆਪਣੇ ਕਮਰੇ ਵਿਚ ਲੇਟਿਆ ਰਿਹਾ।

ਕਮਰੇ ਦੇ ਬਾਹਰੋਂ ਆਵਾਜ਼ ਆਈ – ''ਸੁਣੋ।''

ਆਵਾਜ਼ ਪਛਾਣ ਕੇ ਨਿਗਮ ਤੜਫ ਉਠਿਆ – ''ਆਵੋ।''

ਮਾਇਆ ਬੂਹੇ ਵਿਚ ਆ ਗਈ। ਮਾਇਆ ਲਗੀ ਬਾਰੀਕ ਧੋਤੀ ਵਿਚੋਂ ਪਿੱਠ ਤੇ ਲਮਕੇ ਗਿੱਲੇ ਵਾਲ ਦਿਸ ਰਹੇ ਸਨ। ਸ਼ਰਮ ਨਾਲ ਅੱਖਾਂ ਦੀ ਮੁਸਕਰਾਹਟ ਲੁਕਾਂਦਿਆਂ ਬੋਲੀ – ''ਭਰਾ ਜੀ, ਮੇਰੀ ਫੋਟੋ ਦੇ ਦਿਉ।''

ਨਿਗਮ ਦੇ ਦਿਲੋਂ ਪਛਤਾਵਾ, ਫਿਕਰ ਤੇ ਉਦਾਸੀ ਇਉਂ ਉਠ ਗਏ ਜਿਵੇਂ ਫੂਕ ਮਾਰਨ ਨਾਲ ਮਿੱਟੀ ਉਡਦੀ ਹੈ।

''ਕਲ੍ਹ ਵਾਲੀ?'' ਯਾਦ ਕਰਨ ਦੀ ਕੋਸ਼ਿਸ਼ ਕਰਦਿਆਂ ਉਹਨੇ ਪੁੱਛਿਆ।

''ਹਾਂ।'' ਮਾਇਆ ਨੇ ਹਾਮੀ ਭਰੀ।

''ਉਹ ਤਾਂ ਮੈਂ ਆਪਣੇ ਕੋਲ ਰਖਣ ਲਈ ਖਿੱਚੀ ਹੈ। ਨਿਗਮ ਨੇ ਗੰਭੀਰਤਾ ਨਾਲ ਵਿਚਾਰ ਪ੍ਰਗਟ ਕੀਤਾ।

''ਵਾਹ ਫੋਟੋ ਤਾਂ ਮੇਰੀ ਹੈ?'' ਮਾਇਆ ਨੇ ਹੱਕ ਜਤਾਇਆ।

''ਤੁਹਾਡੀ ਹੈ? ਕਲ੍ਹ ਤਾਂ ਤੁਸੀਂ ਕਹਿ ਰਹੇ ਸੀ ਕਿ ਫੋਟੋ ਮੇਰੀ ਨਹੀਂ।''

''ਦੇ ਦਿਉ। ਤੁਸੀਂ ਹੀ ਤਾਂ ਖਿੱਚੀ ਹੈ।'' ਮਾਇਆ ਨੇ ਬੇਨਤੀ ਕੀਤੀ। ਉਸਦੀਆਂ ਅੱਖਾਂ ਵਿਚ ਚਮਕ ਅਤੇ ਆਵਾਜ਼ ਵਿਚ ਮਸਤੀ ਸੀ।

''ਚੰਗਾ, ਲੈ ਲਵੋ।'' ਨਿਗਮ ਨੇ ਹਾਰ ਮੰਨ ਲਈ ਤੇ ਫੋਟੋ ਮੇਜ਼ ਤੋਂ ਚੁੱਕ ਕੇ ਮਾਇਆ ਵਲ ਵਧਾ ਦਿੱਤੀ। ਮਾਇਆ ਨੇ ਦੋ-ਤਿੰਨ ਸਕਿੰਟ ਫੋਟੋ ਨੂੰ ਤਿੱਖੀਆਂ ਨਜ਼ਰਾਂ ਨਾਲ ਵੇਖਿਆ ਤੇ ਫਿਰ ਸ਼ਰਮਾ ਕੇ ਵਿਰੋਧ ਕੀਤਾ – ''ਮੇਰੀ ਫੋਟੋ ਨਹੀਂ ਹੈ।''

''ਹੁਣੇ ਤਾਂ ਤੁਸੀਂ ਮੰਨ ਰਹੇ ਸੀ।'' ਨਿਗਮ ਨੇ ਉਲਝਣ ਜਤਾਂਦਿਆਂ ਕਿਹਾ, ''ਕਿਉਂ?''

''ਇਹ ਤਾਂ ਬੜੀ ਚੰਗੀ ਹੈ। ਮੈਂ ਇਹੋ ਜੇਹੀ ਕਿਥੋਂ?'' ਮਾਇਆ ਦੀਆਂ ਅੱਖਾਂ ਝੁਕ ਗਈਆਂ ਤੇ ਮੂੰਹ ਲਾਲ ਹੋ ਗਿਆ।

ਮਾਇਆ ਦੇ ਧੋਤੇ ਵਾਲਾਂ 'ਚੋਂ ਖੁਸ਼ਬੂਦਾਰ ਸਾਬਣ ਦੀ ਸੋਹਣੀ ਮਹਿਕ ਆ ਰਹੀ ਸੀ। ਆਪਣੇ ਖੂਨ ਵਿਚ ਕਰੰਟ ਜਿਹਾ ਅਨੁਭਵ ਕਰਕੇ ਵੀ ਨਿਗਮ ਨੇ ਕਹਿ ਦਿੱਤਾ – ''ਹੈ ਤਾਂ! ਨਹੀਂ ਤਾਂ ਫੋਟੋ ਕਿਵੇਂ ਸੋਹਣੀ ਹੁੰਦੀ?''

''ਸੱਚ ਕਹਿੰਦੇ ਹੋ?'' ਮਾਇਆ ਨੇ ਨਿਗਮ ਦੀਆਂ ਅੱਖਾਂ ਵਿਚ ਸੱਚਾਈ ਭਾਲਣ ਲਈ ਵੇਖਿਆ।

''ਹਾਂ, ਬਿਲਕੁਲ ਸੱਚ।'' ਨਿਗਮ ਨੂੰ ਮਾਇਆ ਦੀ ਸ਼ਰਮ ਤੋਂ ਅਨੋਖਾ ਆਨੰਦ ਮਿਲ ਰਿਹਾ ਸੀ।

ਮਾਇਆ ਫਿਰ ਫੋਟੋ ਵਲ ਵੇਖਦੀ ਰਹੀ – ''ਇਸਨੂੰ ਫਾੜ ਦਿਓ।'' ਅੱਖਾਂ ਫੇਰਦਿਆਂ ਉਹਨੇ ਕਿਹਾ।

''ਮੈਂ ਤਾਂ ਇਸਨੂੰ ਸੰਭਾਲ ਕੇ ਰੱਖਾਂਗਾ?'' ਨਿਗਮ ਨੇ ਜਵਾਬ ਦਿੱਤਾ, ''ਲਖਨਊ ਜਾ ਕੇ ਯਾਦ ਆਵੇਗੀ ਤਾਂ ਇਸਨੂੰ ਵੇਖਾਂਗਾ।''

ਮਾਇਆ ਨੇ ਨਿਗਮ ਦੀਆਂ ਅੱਖਾਂ ਵਿਚ ਵੇਖਣਾ ਚਾਹਿਆ ਪਰ ਵੇਖ ਨਾ ਸਕੀ। ਫੋਟੋ ਉਸਨੇ ਲੈ ਲਈ – ''ਤੁਹਾਨੂੰ ਫਿਰ ਦੇ ਦੇਵਾਂਗੀ।'' ਫੋਟੋ ਨੂੰ ਹੱਥ ਵਿਚ ਫੜ ਕੇ ਹੱਥ ਨੂੰ ਸਾੜ੍ਹੀ ਵਿਚ ਲੁਕਾ ਕੇ ਉਹ ਆਪਣੇ ਕਮਰੇ ਵਿਚ ਚਲੀ ਗਈ।

ਮਾਇਆ ਦੇ ਜਾਣ ਤੋਂ ਬਾਅਦ ਨਿਗਮ ਫਿਰ ਲੇਟ ਗਿਆ ਤੇ ਸੋਚਣ ਲੱਗਾ – ''ਪੰਜ-ਸੱਤ ਮਿੰਟਾਂ ਵਿਚ ਗੱਲ ਕਿਥੋਂ ਦੀ ਕਿਥੇ ਪਹੁੰਚ ਗਈ। – ਜ਼ਿੰਦਗੀ ਦਾ ਬਿਲਕੁਲ ਦੂਜਾ ਨਜ਼ਾਰਾ

ਉਹਦੀਆਂ ਅੱਖਾਂ ਅੱਗੇ ਆ ਗਿਆ।

ਹੁਣ ਤਕ ਨਿਗਮ ਤੇ ਮਾਇਆ ਵਿਚਾਲੇ ਜਿਹੜੀ ਗੱਲ ਹੁੰਦੀ, ਸਾਰਿਆਂ ਦੇ ਸਾਹਮਣੇ ਤੇ ਉੱਚੀ ਆਵਾਜ਼ ਵਿਚ ਹੁੰਦੀ ਸੀ, ਪਰ ਹੁਣ ਇਕੱਲ ਵਿਚ ਕਰਨ ਲਾਇਕ ਗੱਲ ਵੀ ਹੋ ਗਈ। ਅਸਾਧਾਰਣ ਤੇ ਖ਼ਾਸ ਵਿਚ ਹੀ ਤਾਂ ਸੁਖ ਹੁੰਦਾ ਹੈ। ਜਿਸਨੂੰ ਪ੍ਰਾਪਤ ਕਰਨ ਵਿਚ ਔਖ ਹੋਵੇ, ਉਸੇ ਨੂੰ ਪ੍ਰਾਪਤ ਕਰਨ ਦੀ ਇੱਛਾ ਹੁੰਦੀ ਹੈ। ਇਕੱਲਿਆਂ ਤੇ ਦੂਜਿਆਂ ਦੇ ਕੰਨ ਤੋਂ ਪਰਾਂ ਹੋਣ ਵੇਲੇ ਨਿਗਮ ਕਹਿ ਦਿੰਦਾ – "ਉਹ ਫੋਟੋ ਤੁਸਾਂ ਵਾਪਸ ਨਹੀਂ ਕੀਤੀ?"

"ਮੇਰੀ ਫੋਟੋ ਹੈ, ਮੈਂ ਕਿਉਂ ਦੇਵਾਂ? ਚੰਗੀ ਵੀ ਤਾਂ ਨਹੀਂ।" ਮਾਇਆ ਮੂੰਹ ਬਣਾ ਕੇ ਕਹਿੰਦੀ।

"ਮੈਨੂੰ ਤਾਂ ਚੰਗੀ ਲਗਦੀ ਹੈ।"

"ਤੁਸੀਂ ਤਾਂ ਐਵੇਂ ਹੀ ਕਹਿੰਦੇ ਹੋ।"

"ਚੰਗਾ, ਕਿਸੇ ਹੋਰ ਨੂੰ ਵਿਖਾ ਕੇ ਪੁੱਛ ਲਵੋ।"

"ਹਟੋ।"

"ਕਿਉਂ?"

"ਸ਼ਰਮ ਨਹੀਂ ਆਉਂਦੀ, ਇਹੋ ਜੇਹੀ ਫੋਟੋ। ਤੁਸੀਂ ਬੜੇ ਉਹ ਹੋ।" ਮਾਇਆ ਪਿਆਰ ਭਰਿਆ ਗੁੱਸਾ ਦਿਖਾਂਦੀ।

ਨਿਗਮ ਦੀ ਰਗ ਰਗ ਵਿਚ ਬਿਜਲੀ ਦੌੜ ਗਈ। ਉਸਨੂੰ ਮਾਇਆ ਦੇ ਵਿਵਹਾਰ ਵਿਚ ਤਬਦੀਲੀ ਦਿਸ ਰਹੀ ਸੀ। ਹੁਣ ਮਾਇਆ ਦੀਆਂ ਅੱਖਾਂ ਦੂਜੀਆਂ ਅੱਖਾਂ ਤੋਂ ਬਚ ਕੇ ਨਿਗਮ ਨੂੰ ਢੂੰਡਦੀਆਂ। ਮੌਕੇ ਦੀ ਭਾਲ ਲਈ ਇਕ ਚੁਸਤੀ ਜਿਹੀ ਉਸ ਵਿਚ ਆ ਗਈ ਸੀ। ਇਕ ਤਬਦੀਲੀ ਸਿਰਫ ਨਿਗਮ ਨੂੰ ਹੀ ਨਹੀਂ ਸਗੋਂ ਚਾਚੀ ਤੇ ਮੁਨਸ਼ੀ ਜੀ ਨੂੰ ਵੀ ਦਿਸ ਰਹੀ ਸੀ ਅਤੇ ਇਸ ਤਬਦੀਲੀ ਦਾ ਵੱਡਾ ਗਵਾਹ ਸੀ ਡਾਕਟਰ ਦੀ ਮਰੀਜ਼ਾਂ ਨੂੰ ਤੋਲਣ ਵਾਲੀ ਮਸ਼ੀਨ। ਮਸ਼ੀਨ ਨੇ ਪਹਿਲੇ ਹਫਤੇ ਮਾਇਆ ਦਾ ਭਾਰ ਅੱਧਾ ਪੌਂਡ ਵਧ ਦਿਖਾਇਆ ਅਤੇ ਦੂਜੇ ਹਫਤੇ ਇਕ ਪੌਂਡ। ਹੁਣ ਮਾਇਆ ਚਾਚੀ ਤੇ ਨਿਗਮ ਦੇ ਨਾਲ ਹੁੰਦਿਆਂ ਵੀ ਕੁਝ ਦੂਰ ਤਕ ਘੁੰਮਣ ਜਾਣ ਲਗੀ। ਘੁੰਮਣ ਵੇਲੇ, ਤਾਸ਼ ਖੇਡਦਿਆਂ ਅਤੇ ਬਰਾਂਡੇ ਵਿਚ ਫਿਰਦਿਆਂ ਨਿਗਮ ਨਾਲ ਇਕ ਗੱਲ ਕਰ ਸਕਣ ਅਤੇ ਅੱਖਾਂ ਚਾਰ ਕਰ ਸਕਣ ਦੇ ਮੌਕੇ ਦੀ ਭਾਲ ਲਈ ਮਾਇਆ ਦੇ ਸਰੀਰ ਤੇ ਦਿਮਾਗ ਵਿਚ ਹਮੇਸ਼ਾ ਚਾਹ ਤੇ ਤੇਜ਼ੀ ਬਣੀ ਰਹਿੰਦੀ।

ਜੁਲਾਈ ਦਾ ਤੀਜਾ ਹਫਤਾ ਆ ਗਿਆ ਸੀ। ਭੁਵਾਲੀ ਵਿਚ ਨਿਰੰਤਰ ਮੀਂਹ ਪੈ ਰਿਹਾ ਸੀ, ਬੱਦਲ, ਧੁੰਦ, ਕੋਹਰਾ ਘਰਾਂ ਵਿਚ ਵੜ ਆਉਂਦੇ ਸਨ। ਸਿਲਨ ਤੇ ਠੰਢ ਨਾਲ ਚਾਚੀ ਜੋੜਾਂ ਦੇ ਦਰਦ ਦੀ ਸ਼ਿਕਾਇਤ ਕਰਨ ਲੱਗੀ। ਮੁਨਸ਼ੀ ਜੀ ਨੂੰ ਵੀ ਦਮੇ ਦੇ ਦੌਰੇ ਜ਼ਿਆਦਾ ਪੈਣ ਲੱਗੇ। ਬਹੁਤੇ ਬਿਮਾਰ ਮੀਂਹ ਤੋਂ ਡਰ ਕੇ ਘਰਾਂ ਨੂੰ ਪਰਤ ਗਏ ਸਨ। ਮਾਇਆ ਤੇ ਨਿਗਮ ਦੀ ਸਿਹਤ ਵਿਚ ਸੁਧਾਰ ਲਗ ਰਿਹਾ ਸੀ। ਨਿਗਮ ਤੇ ਮਾਇਆ ਦੇ ਬੰਗਲੇ ਤੋਂ ਲਗਭਗ ਸੌ ਗਜ਼ ਉਪਰਲਾ ਪੀਲਾ ਬੰਗਲਾ ਅਤੇ ਖੱਬੇ ਪਾਸੇ ਵਾਲਾ ਬੰਗਲਾ ਖਾਲੀ ਹੋ ਗਏ ਸਨ।

ਡਾਕਟਰ ਦੀ ਰਾਏ ਸੀ ਕਿ ਨਿਗਮ ਹਾਲੇ ਲਖਨਊ ਦੀ ਗਰਮੀ ਵਿਚ ਨਾ ਹੀ ਜਾਵੇ ਤਾਂ ਚੰਗਾ ਹੈ ਅਤੇ ਮਾਇਆ ਨੂੰ ਤਾਂ ਹਾਲੇ ਰਹਿਣਾ ਹੀ ਚਾਹੀਦਾ ਸੀ। ਉਸਦੀ ਹਾਲਤ ਤਾਂ ਅਜੇ ਸੁਧਰਨੀ ਸ਼ੁਰੂ ਹੀ ਹੋਈ ਸੀ।

ਅਸਮਾਨ ਵਿਚ ਸੰਘਣੇ ਬੱਦਲ ਛਾਏ ਰਹਿਣ ਦੇ ਬਾਵਜੂਦ ਮਾਇਆ ਦੀਆਂ ਅੱਖਾਂ

ਵਿਚ ਤੇ ਚਿਹਰੇ ਉਪਰ ਉਤਸ਼ਾਹ ਕਰਕੇ ਤੰਦਰਸੁਤੀ ਦੀਆਂ ਕਿਰਨਾਂ ਦਿਸਦੀਆਂ। ਮਾਇਆ ਦੀਆਂ ਅੱਖਾਂ ਦੀ ਹਿੰਮਤ ਵਧਦੀ ਜਾ ਰਹੀ ਸੀ। ਜਦੋਂ-ਜਦੋਂ ਨਿਗਮ ਨਾਲ ਅੱਖਾਂ ਚਾਰ ਹੋ ਜਾਂਦੀਆਂ। ਉਹ ਵੀ ਉਸਦੀ ਸੁਖਾਵੀਂ ਤਕਣੀ ਨੂੰ ਮਹਿਸੂਸ ਕੀਤੇ ਬਿਨਾਂ ਨਹੀਂ ਸੀ ਰਹਿ ਸਕਦਾ। ਸਰੀਰ ਵਿਚ ਇਕ ਬਿਜਲਈ ਤਾਕਤ ਦਾ ਸੁਖਾਵਾਂ ਅਨੁਭਵ ਹੁੰਦਾ। ਆਪਣੀ ਹੋਂਦ ਤੇ ਤਾਕਤ ਲਈ ਮਾਇਆ ਦਾ ਸੱਦਾ ਪ੍ਰਾਪਤ ਕਰਕੇ ਉਸਨੂੰ ਗ੍ਰਹਿਣ ਕਰਨ, ਮਾਇਆ ਨੂੰ ਪ੍ਰਾਪਤ ਕਰਨ ਦੀ ਨਾ ਦਬਾਈ ਜਾ ਸਕਣ ਵਾਲੀ ਇੱਛਾ ਹੁੰਦੀ।

ਨਿਗਮ ਨੂੰ ਮਾਇਆ ਤੋਂ ਸ਼ਾਇਦ ਛੂਤ ਦੀ ਬਿਮਾਰੀ ਲਗਣ ਦਾ ਸ਼ੱਕ ਸੀ। ਆਪਣੇ ਆਪ ਨੂੰ ਰੋਕੀ ਰਖਣ ਵਿਚ ਵੀ ਤਸੱਲੀ ਸੀ। ਜਿਵੇਂ ਤੇਜ਼ ਦੌੜਨ ਲਈ ਉਤਾਵਲੇ ਘੋੜੇ ਦੀ ਲਗਾਮ ਖਿੱਚ ਕੇ ਰੋਕੀ ਰਖਣ ਤੇ ਤਾਕਤ, ਸੁਖ, ਮਾਣ, ਅਨੁਭਵ ਹੁੰਦਾ ਹੈ। ਨਿਗਮ ਤੇ ਮਾਇਆ ਦੋਵੇਂ ਜ਼ਿੰਦਗੀ ਦੀ ਤਾਕਤ ਦੇ ਤੂਫਾਨ ਦੀ ਅਨੁਭੂਤੀ ਦੇ ਉਤਸ਼ਾਹ ਨਾਲ ਭਰੇ-ਭਰੇ ਰਹਿਣ ਲੱਗੇ।

ਮੀਂਹ ਕਾਰਣ ਘੁੰਮਣ ਦਾ ਮੌਕਾ ਘਟ ਗਿਆ ਸੀ। ਨਿਗਮ ਸਰੀਰ ਨੂੰ ਕੁਝ ਚੁਸਤੀ ਦੇਣ ਵਾਸਤੇ ਛਤਰੀ ਲੈ ਕੇ ਬਾਜ਼ਾਰ ਤਕ ਹੋ ਆਉਂਦਾ। ਮਾਇਆ ਉਹਦੀਆਂ ਅੱਖਾਂ ਵਿਚ ਮੁਸਕਰਾ ਕੇ ਉਲ੍ਹਾਮਾ ਦਿੰਦੀ – "ਤੁਸੀਂ ਤਾਂ ਇਕੱਲੇ ਹੀ ਘੁੰਮ ਆਉਂਦੇ ਹੋ। ਮੇਰਾ ਤਾਂ ਘੁੰਮਣਾ ਹੀ ਬੰਦ ਹੋ ਗਿਆ ਹੈ। ਚਾਚੀ ਕਿਧਰੇ ਜਾ ਨਹੀਂ ਸਕਦੀ।"

ਸਾਰਾ ਦਿਨ ਮੀਂਹ ਪੈਂਦਾ ਰਿਹਾ। ਮਾਇਆ ਨੇ ਚਾਹਿਆ ਕਿ ਤਾਸ਼ ਦੀ ਬੈਠਕ ਲੱਗੇ ਪਰ ਮੁਨਸ਼ੀ ਜੀ ਦੇ ਦਮੇ ਦੇ ਦੌਰੇ ਤੇ ਚਾਚੀ ਦੀ ਪੀੜ ਕਾਰਣ ਨਾ ਲਗ ਸਕੀ। ਮਾਇਆ ਨੇ ਕਈ ਵਾਰ ਬਰਾਂਡੇ ਦੇ ਗੇੜੇ ਲਗਾਏ। ਰਿਹਾ ਨਾ ਗਿਆ ਤਾਂ ਨਿਗਮ ਦੇ ਬੂਹੇ ਤੇ ਜਾ ਆਵਾਜ਼ ਦਿੱਤੀ – "ਸੁਣਨਾ!"

ਨਿਗਮ ਨੇ ਸਵਾਗਤੀ ਮੁਸਕਰਾਹਟ ਨਾਲ ਕਿਹਾ – "ਆਵੋ।"

ਸ਼ਿਕਾਇਤੀ ਅੰਦਾਜ਼ ਵਿਚ ਮਾਇਆ ਨੇ ਕਿਹਾ – "ਕੀ ਕਰੀਏ ਭਰਾ ਜੀ! ਕੋਈ ਕਿਤਾਬ ਹੀ ਦੇ ਦਿੰਦੇ। ਬੈਠ-ਬੈਠ ਕੇ ਦਿਨ ਨਹੀਂ ਲੰਘਦਾ।"

ਨਿਗਮ ਨੇ ਪੁੱਛਿਆ – "ਕਿਹੋ ਜੇਹੀ ਕਿਤਾਬ ਚਾਹੀਦੀ ਹੈ? ਫੋਟੂਆਂ ਵਾਲੀ।"

"ਹਟੋ ਜੀ! ਬੜੇ ਉਹ ਹੋ ਤੁਸੀਂ।" ਨਿਗਮ ਨੇ ਮੈਗਜ਼ੀਨ ਚੁਕ ਕੇ ਦੇ ਦਿੱਤੀ। ਆਉਂਦੀ ਅੰਗੜਾਈ ਨੂੰ ਦਬਾ ਕੇ ਨਿਗਮ ਦੀਆਂ ਅੱਖਾਂ ਵਿਚ ਮੁਸਕਰਾਉਂਦੀ ਮਾਇਆ ਮੈਗਜ਼ੀਨ ਲੈ ਕੇ ਪਰਤ ਗਈ।

ਕੁਝ ਦੇਰ ਬਾਅਦ ਮਾਇਆ ਮੈਗਜ਼ੀਨ ਵਾਪਸ ਕਰਨ ਆਈ।

"ਭਰਾ ਜੀ! ਪੜ੍ਹਨ ਵਿਚ ਦਿਲ ਨਹੀਂ ਲਗਦਾ।" ਉਸਨੇ ਮੁਸਕਰਾ ਕੇ ਨਿਗਮ ਦੀਆ ਅੱਖਾਂ ਵਿਚ ਵੇਖਿਆ ਤੇ ਫਿਰ ਅੱਖਾਂ ਝੁਕਾ ਕੇ ਬੜੀ ਡੂੰਘੀ ਪਰ ਹੌਲੀ ਆਵਾਜ਼ ਵਿਚ ਬੋਲੀ – "ਕਿਧਰੇ ਘੁੰਮਣ ਨਹੀਂ ਚਲਦੇ?"

"ਚਲੋ, ਕਿਥੇ ਚਲੀਏ?" ਨਿਗਮ ਨੇ ਉਸੇ ਆਵਾਜ਼ ਵਿਚ ਹਾਮੀ ਭਰੀ।

"ਕਿਧਰੇ ਚਲੀਏ, ਉਪਰਲਾ ਪੀਲਾ ਬੰਗਲਾ ਤਾਂ ਹੁਣ ਖ਼ਾਲੀ ਹੈ।" ਮਾਇਆ ਦੇ ਚਿਹਰੇ ਤੇ ਲਾਲੀ ਫਿਰ ਗਈ, "ਤੁਸੀਂ ਹੇਠਲੀ ਸੜਕ ਤੋਂ ਘੁੰਮ ਕੇ ਆ ਜਾਵੋ।"

ਨਿਗਮ ਦੇ ਸਰੀਰ ਦਾ ਖੂਨ ਬਿਜਲੀ ਦੀ ਤਾਰ ਛੋਹਣ ਵਾਂਗ ਉਬਲ ਗਿਆ। ਨੇੜੇ ਖੜੀ ਮਾਇਆ ਨੂੰ ਬਾਹਾਂ ਵਿਚ ਲੈਣ ਦੀ ਇੱਛਾ ਹੋਈ ਪਰ ਥਾਂ ਤੇ ਮੌਕੇ ਦਾ ਧਿਆਨ ਆ ਗਿਆ। ਉਹ ਠਠੰਬਰ ਗਿਆ। ਫਿਰ ਬੋਲਿਆ – "ਚੰਗਾ! ਸਰੀਰ ਇਕ ਨਵੇਂ ਵੇਗ ਦੇ

ਰੁਮਾਂਸ ਦਾ ਅਨੁਭਵ ਕਰ ਰਿਹਾ ਸੀ।''

ਬੱਦਲ ਘਿਰੇ ਹੋਏ ਸਨ। ਨਿਗਮ ਨੇ ਛਤਰੀ ਫੜ ਲਈ ਅਤੇ ਰਸੋਈ ਵਿਚ ਬੈਠੀ ਚਾਚੀ ਨੂੰ ਸੁਣਾ ਕੇ ਕਿਹਾ – ''ਥੋੜ੍ਹਾ ਬਾਜ਼ਾਰ ਤਕ ਘੁੰਮ ਆਵਾਂ?''

ਨਿਗਮ ਆਪਣੇ ਬੰਗਲੇ ਤੋਂ ਸੜਕ ਤਕ ਆ ਗਿਆ ਅਤੇ ਘੁੰਮ ਕੇ ਉਪਰਲੇ ਪੀਲੇ ਬੰਗਲੇ ਵਲ ਚੜ ਗਿਆ। ਬੰਗਲੇ ਦੇ ਵਿਹੜੇ ਵਿਚ ਮੀਂਹ ਨਾਲ ਅਗਾਉਂ ਲਿੱਲੀ ਦੇ ਫੁੱਲ ਬੜੇ ਖਿੜੇ ਹੋਏ ਸਨ। ਇਸ ਤੋਂ ਪਹਿਲਾਂ ਬੰਗਲੇ ਵਿਚ ਕਿਰਾਏਦਾਰਾਂ ਦੇ ਰਹਿਣ ਵੇਲੇ ਨਿਗਮ. ਚਾਚੀ ਤੇ ਮਾਇਆ ਸ਼ਾਮ ਨੂੰ ਕੁਝ ਦੂਰ ਘੁੰਮਣ ਜਾ ਕੇ ਪਰਤਦਿਆਂ ਇਸ ਪਾਸੇ ਹੋ ਕੇ ਜਾ ਚੁੱਕੇ ਸਨ। ਗੁਆਂਢੀਆਂ ਦੀ ਸਿਹਤ ਲਈ ਸ਼ੁਭਕਾਮਨਾ ਕਰਕੇ ਨਿਗਮ ਇਥੋਂ ਫੁੱਲ ਵੀ ਲੈ ਜਾਂਦਾ ਸੀ।

ਬੰਗਲਾ ਸੁੰਨਾ ਸੀ। ਬੰਗਲੇ ਪਿਛੇ ਥੋੜ੍ਹਾ ਹੇਠਾਂ ਮਾਲੀ ਤੇ ਨੌਕਰਾਂ ਲਈ ਬਣੀਆਂ ਛੋਟੀਆਂ ਛੋਟੀਆਂ ਝੌਂਪੜੀਆਂ ਵਿਚੋਂ ਧੂੰਆਂ ਨਿਕਲ ਰਿਹਾ ਸੀ। ਮਾਲੀ ਸ਼ਾਮ ਦਾ ਖਾਣਾ ਬਣਾ ਰਿਹਾ ਹੋਵੇਗਾ। ਚੜ੍ਹਾਈ ਚੜ੍ਹਦਿਆਂ ਸਾਹੋ-ਸਾਹ ਹੋ ਜਾਣ ਕਾਰਣ ਖੜੇ ਹੋ ਕੇ ਨਿਗਮ ਨੇ ਪਿੱਛੇ ਮੁੜ ਕੇ ਵੇਖਿਆ ਕਿ ਮਾਇਆ ਆਉਂਦੀ ਹੋਵੇਗੀ। ਮਾਇਆ ਦੇ ਹਿੰਮਤ ਭਰੇ ਸੱਦੇ ਨਾਲ ਉਸਦਾ ਲੂੰ-ਲੂੰ ਜਾਗ ਪਿਆ ਸੀ।

ਪਗਡੰਡੀ ਉਪਰ ਕੁਝ ਨਾ ਦਿਸਿਆ। ਭਿੱਜੀ ਘਾਹ ਉਪਰ ਬੱਦਲ ਦੀ ਇਕ ਟੁਕੜੀ ਆ ਕੇ ਬਹਿ ਗਈ ਸੀ। ਹੇਠਾਂ ਕੁਝ ਨਹੀਂ ਸੀ ਦਿਸ ਰਿਹਾ। ਬਰਾਂਡੇ ਵਿਚ ਕੁਝ ਆਵਾਜ਼ ਸੁਣ ਕੇ ਨਿਗਮ ਨੇ ਵੇਖਿਆ ਕਿ ਮਾਇਆ ਸਾਹਮਣੇ ਵੱਡੇ ਕਮਰੇ ਦੇ ਬੂਹੇ ਵਿਚ ਉਸ ਤੋਂ ਪਹਿਲਾਂ ਹੀ ਖੜੀ ਮੁਸਕਰਾ ਰਹੀ ਸੀ। ਮਾਇਆ ਨੇ ਬਾਂਹ ਚੁਕ ਕੇ ਉਸਨੂੰ ਆਉਣ ਦਾ ਇਸ਼ਾਰਾ ਕੀਤਾ। ਉਹ ਅੱਗੇ ਵੱਧ ਕੇ ਕਮਰੇ ਵਿਚ ਚਲਾ ਗਿਆ।

ਇਕੱਲ ਵਿਚ ਮਾਇਆ ਦੇ ਐਨਾ ਨੇੜੇ ਹੋ ਕੇ ਉਸਦਾ ਖ਼ੂਨ ਤੇਜ਼ ਹੋ ਗਿਆ ਤੇ ਚਿਹਰੇ ਉਪਰ ਚਿੰਗਾਰੀਆਂ ਬਲਦੀਆਂ ਮਹਿਸੂਸ ਹੋਣ ਲਗੀਆਂ। ਚੜ੍ਹਾਈ ਤੋਂ ਤੇਜ਼ੀ ਨਾਲ ਆਉਣ ਕਾਰਣ ਮਾਇਆ ਦੀਆਂ ਛਾਤੀਆਂ ਵੀ ਹਾਲੇ ਤਕ ਉਪਰ ਹੇਠਾਂ ਹੋ ਰਹੀਆਂ ਸਨ। ਉਸਦੇ ਚਿਹਰੇ ਤੇ ਐਹੋ ਜੇਹੀ ਲਾਲੀ ਤੇ ਖਿੱਚ ਸੀ ਕਿ ਨਿਗਮ ਵੇਖਦਾ ਹੀ ਰਹਿ ਗਿਆ।

ਅਸਮਾਨ ਵਿਚ ਸੰਘਣੇ ਬੱਦਲ ਤੇ ਧੁੰਦ ਹੋਣ ਕਾਰਣ ਬੂਹੇ-ਬਾਰੀਆਂ ਦੇ ਸ਼ੀਸ਼ਿਆਂ ਵਿਚੋਂ ਸਿਰਫ ਐਨਾ ਚਾਨਣ ਆ ਰਿਹਾ ਸੀ ਕਿ ਸਰੀਰ ਦਾ ਆਕਾਰ ਹੀ ਮਸਾਂ ਦਿਸਦਾ ਸੀ।

ਕਿਰਾਏਦਾਰਾ ਦੇ ਚਲੇ ਜਾਣ ਤੋਂ ਬਾਅਦ ਚਿੱਟੀ ਨੁਆਰ ਨਾਲ ਬੁਣਿਆ ਖਾਲੀ ਪਲੰਘ ਹਨੇਰੇ ਵਿਚ ਹੀ ਚਮਕ ਰਿਹਾ ਸੀ। ਪਾਲਸ਼ ਕੀਤੀਆ ਕੁਰਸੀਆ ਪਰਛਾਵੇ ਵਰਗੀਆ ਲਗ ਰਹੀਆਂ ਸਨ।

ਮਾਇਆ ਨੇ ਬੂਹੇ ਬੰਦ ਕਰ ਦਿੱਤੇ। ਨਿਗਮ ਨੇ ਇਕ ਘਬਰਾਹਟ ਜੇਹੀ ਮਹਿਸੂਸ ਕੀਤੀ, ਜਿਵੇਂ ਉਤਸ਼ਾਹ ਨਾਲ ਕਿਸੇ ਖਾਈ ਨੂੰ ਛੋਟੀ ਜੇਹੀ ਸਮਝ ਕੇ ਉਲੰਘ ਜਾਣ ਲਈ ਤਿਆਰ ਹੋ ਜਾਵੇ ਪਰ ਨੇੜੇ ਆ ਕੇ ਖਾਈ ਦੀ ਚੌੜਾਈ ਕਾਰਣ ਦਿਲ ਕੰਬ ਜਾਵੇ. ਮਾਇਆ ਉਹਦੇ ਬਿਲਕੁਲ ਨੇੜੇ ਆ ਗਈ ਸੀ।

ਮਾਇਆ ਨੇ ਹੱਸਦਿਆਂ ਪੁੱਛਿਆ – ''ਮੇਰੀ ਫੋਟੋ ਚੰਗੀ ਸੀ? ਸੱਚ ਦੱਸੋ?'' ਅਤੇ ਉਹ ਜਿਵੇਂ ਚੜ੍ਹਾਈ ਦੀ ਥਕਾਵਟ ਕਾਰਣ ਖੜੀ ਨਾ ਰਹਿ ਸਕਣ ਕਰਕੇ ਪਲੰਘ ਉਪਰ ਬਹਿ ਗਈ। ਹਨੇਰੇ ਵਿਚ ਵੀ ਨਿਗਮ ਨੂੰ ਉਸਦੀਆਂ ਅੱਖਾਂ ਵਿਚ ਚਮਕ ਅਤੇ ਚਿਹਰੇ ਤੇ

ਸੱਦਾ ਦਿੰਦੀ ਮੁਸਕਰਾਹਟ ਬਿਨਾਂ ਵੇਖਿਆਂ ਹੀ ਦਿਸ ਰਹੀ ਸੀ।

ਨਿਗਮ ਦਾ ਦਿਲ ਧੱਕ-ਧੱਕ ਕਰ ਰਿਹਾ ਸੀ। ਗਲੇ ਵਿਚ ਉਠੇ ਆਵੇਗ ਨੂੰ ਨਿਗਲ ਕੇ ਅਤੇ ਸਮਝਾਣ ਵਾਸਤੇ ਉਸਨੇ ਜਵਾਬ ਦਿੱਤਾ – "ਹੈ ਤਾਂ. . .।"

"ਝੂਠ! ਹੁਣ ਵੇਖੋ!" ਪੈਰ ਪਲੰਘ ਤੇ ਸੰਭਾਲਦਿਆਂ ਅਤੇ ਪਲੰਘ ਵਿਚਕਾਰ ਸਰਕਦਿਆਂ ਮਾਇਆ ਨੇ ਹੱਫਦਿਆਂ ਬੇਨਤੀ ਕੀਤੀ। ਉਸਦੀ ਸਾੜ੍ਹੀ ਦਾ ਇਕ ਸਿਰਾ ਮੋਢੇ ਤੋਂ ਪਲੰਘ ਤੇ ਡਿਗ ਪਿਆ ਸੀ। ਆਪਣੇ ਹੱਥ ਵਿਚ ਫੜੀ ਉਹ ਫੋਟੋ ਪਲੰਘ ਉਪਰ ਨਿਗਮ ਦੇ ਸਾਹਮਣੇ ਸੁਟਦਿਆਂ ਉਸਨੇ ਬੇਨਤੀ ਕੀਤੀ, "ਇਹੋ ਜਿਹਾ ਕਿਥੇ ਹੈ? ਕਦੋਂ ਵੇਖਿਆ ਹੈ ਤੁਸੀਂ।"

ਨਿਗਮ ਦੇ ਸਿਰ ਵਿਚ ਖ਼ੂਨ ਦੇ ਹਥੌੜਿਆਂ ਦੀਆਂ ਸੱਟਾਂ ਜਿਹੀਆਂ ਮਹਿਸੂਸ ਹੋ ਰਹੀਆਂ ਸਨ। ਉਸਦੇ ਸਰੀਰ ਦੇ ਸਾਰੇ ਲੂੰ ਤਣ ਗਏ – ਕੀ ਹੋ ਰਿਹਾ ਹੈ? ਸ਼ਰਮ! – ਬਿਮਾਰ ਕੁੜੀ।

"ਇਥੇ ਆਵੋ।" ਮਸਤੀ ਨਾਲ ਮਚਲਦਿਆਂ ਮਾਇਆ ਨੇ ਨਿਗਮ ਨੂੰ ਬੁਲਾਇਆ।

"ਮਾਇਆ ਆਪਣੀ ਕੁੜਤੀ ਨੂੰ ਖੋਲ੍ਹਣ ਲਈ ਖਿਚ ਰਹੀ ਸੀ। ਕਾਜਾਂ ਵਿਚ ਫਸੇ ਬਟਨ ਖਿਚੇ ਜਾ ਰਹੇ ਸਨ ਅਤੇ ਉਸਦੀਆਂ ਛਾਤੀਆਂ ਚੁੰਝ ਚੁੱਕੀ ਤਿਤਰਾਂ ਵਾਂਗ ਕੁੜਤੀ ਨੂੰ ਫਾੜ ਦੇਣਾ ਚਾਹੁੰਦੀਆਂ ਸਨ।

ਬੜੇ ਜ਼ੋਰਾਂ ਨਾਲ ਦਿਤੇ ਧੱਕੇ ਦੇ ਖ਼ਿਲਾਫ ਪੈਰ ਅੜਾਉਣ ਦੀ ਕੋਸ਼ਿਸ਼ ਕਰਦਿਆਂ ਨਿਗਮ ਨੇ ਸਖ਼ਤ ਆਵਾਜ਼ ਵਿਚ ਜਵਾਬ ਦਿੱਤਾ – "ਪਾਗਲ ਹੈਂ!. . .ਹੋਸ਼ ਕਰ।"

ਮਾਇਆ ਦਾ ਚਿਹਰਾ ਬਲਣ ਲਗਾ। ਮਾਇਆ ਝੱਟ ਅਹਿੱਲ ਹੋ ਗਈ। ਪਿਘਲੀਆਂ ਅੱਖਾਂ ਪਥਰਾ ਗਈਆਂ ਅਤੇ ਧੌਣ ਗੁੱਸੇ ਨਾਲ ਤਣ ਗਈ। ਸਾਹ ਹੋਰ ਵੀ ਡੂੰਘਾ ਤੇ ਤੇਜ਼ ਹੋ ਗਿਆ। ਅੱਧਾ ਪਲ ਅਹਿੱਲ ਰਹਿ ਕੇ ਗੁੱਸੇ ਨਾਲ ਨਿਗਮ ਨੂੰ ਘੂਰ ਕੇ ਸਖ਼ਤ ਆਵਾਜ਼ ਵਿਚ ਫੁੰਕਾਰੀ – "ਤਾਂ ਤੂੰ ਕਿਉਂ ਕਿਹਾ ਸੀ ਮੈਂ ਸੋਹਣੀ ਹਾਂ?"

ਉਹ ਸਾੜ੍ਹੀ ਦਾ ਪੱਲੂ ਸੰਭਾਲੇ ਤੋਂ ਬਿਨਾਂ ਹੀ ਝਟਕੇ ਨਾਲ ਫਰਸ਼ ਤੇ ਖੜੀ ਹੋ ਗਈ। ਦੋਹਾਂ ਹੱਥਾਂ ਦੀਆਂ ਮੁੱਠੀਆਂ ਬੰਨ੍ਹ ਕੇ ਹੰਝੂਆਂ ਨਾਲ ਭਰੀਆਂ ਅੱਖਾਂ ਵਿਚ ਚਿੰਗਾੜੇ ਭਰ ਕੇ ਉਸਨੇ ਬੁਲ੍ਹ ਭੀਂਚ ਕੇ ਧਮਕਾਇਆ – "ਜਾਵੋ! ਜਾਵੋ! ਹਟ ਜਾਵੋ!"

ਨਿਗਮ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਇਕ ਕੰਬਣੀ ਜੇਹੀ ਆ ਗਈ। ਉਹ ਅਵਾਕ ਰਹਿ ਗਿਆ।

ਮਾਇਆ ਫਿਰ ਪਲੰਘ ਤੇ ਡਿਗ ਪਈ। ਉਹ ਆਪਣਾ ਸਿਰ ਬਾਹਾਂ ਵਿਚ ਲੁਕਾ ਕੇ ਮੂਧੇ ਮੂੰਹ ਲੇਟ ਗਈ। ਬੜੇ ਜ਼ੋਰ ਨਾਲ ਰੋਣ ਕਾਰਣ ਉਸਦੀ ਪਿੱਠ ਹਿਲ ਰਹੀ ਸੀ।

ਨਿਗਮ ਇਕ ਪਲ ਖੜਾ ਵੇਖਦਾ ਰਿਹਾ ਤੇ ਫਿਰ ਤੇਜ਼ੀ ਨਾਲ ਬੂਹਾ ਖੋਲ੍ਹ ਕੇ ਚਲਾ ਗਿਆ।

ਨਿਗਮ ਅਗਲੇ ਦਿਨ ਚਾਚੀ ਦੇ ਜੋੜਾਂ ਦੀ ਫਿਕਰ ਕਾਰਣ ਲਖਨਊ ਪਰਤ ਗਿਆ।

ਮਾਇਆ ਦਾ ਬੁਖਾਰ ਫਿਰ ਵਧਣ ਲੱਗਾ। ਡਾਕਟਰ ਨੇ ਸਾਰਾ ਹਫਤਾ ਉਸਦੀ ਸਿਹਤ ਵਿਚ ਸੁਧਾਰ ਹੋਣ ਦੀ ਉਡੀਕ ਕੀਤੀ। ਬੁਖਾਰ ਨਾ ਉਤਰਿਆ।

ਡਾਕਟਰ ਨੇ ਸਲਾਹ ਦਿੱਤੀ "ਮੀਂਹ ਦਾ ਸਲਾਬਾ ਤੇ ਠੰਢ ਤੁਹਾਨੂੰ ਮਾਫਕ ਨਹੀਂ ਆ ਰਹੀ। ਦੋ ਮਹੀਨੇ ਮੌਸਮ ਠੀਕ ਨਹੀਂ। ਤੁਸੀਂ ਆਗਰੇ ਪਰਤ ਜਾਵੋ। ਸਤੰਬਰ ਦੇ ਅੱਧ ਵਿਚ ਫਿਰ ਆਵੋ ਤਾਂ ਫਾਇਦਾ ਹੋ ਸਕਦਾ ਹੈ. . .।"

ਫਿਰ ਮਾਇਆ ਬਾਰੇ ਕੋਈ ਖ਼ਬਰ ਨਾ ਮਿਲੀ।

# ਇੱਕ ਹੱਥ ਦੀਆਂ ਉਂਗਲਾਂ

ਰਵੀ ਨੇ ਪਹਿਲੀ ਵਾਰ ਪੀੜ ਦੀ ਸ਼ਿਕਾਇਤ ਕੀਤੀ ਤਾਂ ਮਿਸਜ਼ ਸੈਤਲ, ਆਇਆ ਤੇ ਬਹਿਰੇ ਨਾਲ ਬੜਾ ਨਾਰਾਜ਼ ਹੋਈ – ਘਰ ਵਿਚ ਤਿੰਨ-ਤਿੰਨ ਨੌਕਰ ਹਨ। ਇਕ ਬੱਚਾ ਵੀ ਨਹੀਂ ਸੰਭਾਲ ਸਕਦੇ। ਮੁੰਡਾ ਦੁਪਹਿਰੇ ਤਿੱਖੀ ਧੁੱਪ ਵਿਚ ਭਟਕਦਾ ਰਿਹਾ। ਇਹ ਲੋਕ ਕਾਹਦੇ ਲਈ ਹਨ?

ਮਿਸਜ਼ ਸੈਤਲ ਨੇ ਆਇਆ ਨੂੰ ਹੁਕਮ ਦਿੱਤਾ – "ਫ੍ਰਿਜ ਵਿਚੋਂ ਸੰਤਰੇ ਲੈ ਕੇ ਬਾਬਾ ਲਈ ਇਕ ਗਲਾਸ ਜੂਸ ਦੇ। ਇਥੇ ਮੇਰੇ ਸਾਹਮਣੇ ਆ ਕੇ ਪਿਆ।"

ਆਇਆ ਸਤੀਆ ਨੇ ਫ੍ਰਿਜ ਵਲ ਵਧਦਿਆਂ ਸਫਾਈ ਦਿੱਤੀ – "ਸਰਕਾਰ ਮੈਂ ਤਾਂ ਬਾਬਾ ਨੂੰ ਬੜਾ ਮਨ੍ਹਾ ਕੀਤਾ। ਉਹ ਸਾਡੀ ਤਾਂ ਸੁਣਦਾ ਹੀ ਨਹੀਂ। ਡਬਲੂ-ਅਮ (ਅਸਿਸਟੈਂਟ ਵਰਕਸ ਮੈਨੇਜਰ) ਸਾਹਬ ਦੇ ਬਾਣੀ ਤੇ ਫੋਰਮੈਨ ਸਾਹਬ ਦੇ ਕੰਮੀ ਨਾਲ ਗੁਲੇਲਾਂ ਲੈ ਕੇ ਰੁੱਖਾਂ ਤੋਂ ਚਿੜੀਆਂ ਮਾਰਦੇ ਫਿਰਦੇ ਹਨ।" ਫਿਰ ਆਇਆ ਮੂੰਹ ਮੋੜ ਕੇ ਬੁੜਬੁੜਾਈ – "ਹਾਲੇ ਫਗਣ ਚੜ੍ਹਿਆ ਨਹੀਂ, ਇਹਨਾਂ ਲਈ ਧੁੱਪ ਤਿੱਖੀ ਹੋ ਗਈ।"

ਸ਼ਾਮ ਵੇਲੇ ਫਿਰ ਰਵੀ ਬਾਥਰੂਮ ਵਿਚ ਪੀੜ ਨਾਲ ਚੀਕਿਆ। ਆਇਆ ਦੌੜ ਕੇ ਗਈ। ਪੁੱਤਰ ਦੀ ਚੀਕ ਨਾਲ ਮਿਸਜ਼ ਸੈਤਲ ਘਬਰਾ ਗਈ। ਆਇਆ ਨੂੰ ਹੁਕਮ ਦਿੱਤਾ – "ਬਾਬਾ ਨੂੰ ਉਸਦੇ ਬੈਡਰੂਮ ਤਕ ਲੈ ਜਾ।"

ਮਿਸਜ਼ ਸੈਤਲ ਨੇ ਮੁੰਡੇ ਨੂੰ ਬੜੇ ਧਿਆਨ ਨਾਲ ਵੇਖਿਆ। ਉਸਦੇ ਚਿਹਰੇ ਉਪਰ ਫਿਕਰ ਦੀ ਡੂੰਘੀ ਛਾਪ ਸੀ। ਬੜੇ ਸੰਕੋਚ ਤੇ ਝਿਜਕ ਨਾਲ ਮੁੰਡੇ ਨੂੰ ਸਵਾਲ ਪੁੱਛੇ ਪਰ ਫਿਰ ਵੀ ਮੁੰਡਾ ਸ਼ਰਮ ਤੇ ਦੋਸ਼ ਸਮਝ ਕੇ ਚੁੱਪ ਹੋ ਗਿਆ। ਉਹ ਬਾਥਰੂਮ ਨਹੀਂ ਗਿਆ। ਪੀੜ ਨੂੰ ਕਾਬੂ ਕਰਕੇ ਚੁਪਚਾਪ ਲੇਟ ਗਿਆ।

ਫਾਟਕ ਤੋਂ ਕਾਰ ਦੀ ਆਵਾਜ਼ ਸੁਣ ਕੇ ਰਵੀ ਸਮਝ ਗਿਆ ਕਿ ਡੈਡੀ ਆ ਗਏ ਹਨ। ਦੋ ਹੀ ਮਿੰਟਾਂ ਵਿਚ ਉਸਦੇ ਕਮਰੇ ਤੋਂ ਬਾਹਰ ਮੰਮੀ ਤੇ ਪਾਪਾ ਦੇ ਕਦਮਾਂ ਦੀ ਆਵਾਜ਼ ਸੁਣੀ। ਦੋਵੇਂ ਅੰਦਰ ਆਏ। ਰਵੀ ਨੂੰ ਡੈਡੀ ਸਾਹਮਣੇ ਪੈਂਟ ਉਤਾਰਨ ਲਈ ਕਿਹਾ ਗਿਆ। ਮੁੰਡੇ ਦੀਆਂ ਅੱਖਾਂ ਸ਼ਰਮ ਤੇ ਬੇਇਜ਼ਤੀ ਕਾਰਣ ਲਾਲ ਸੂਹੀਆਂ ਹੋ ਗਈਆਂ।

ਰਵੀ ਨੌਂ ਸਾਲਾਂ ਦਾ ਹੋ ਗਿਆ ਹੈ। ਮੁੰਡਿਆਂ ਦੇ ਸਕੂਲ ਤੀਜੀ ਵਿਚ ਪੜ੍ਹਦਾ ਹੈ। ਡੈਡੀ ਉਸਨੂੰ ਕਦੀ ਕਦੀ ਮਿਸਟਰ ਰਵੀ ਕਹਿ ਕੇ ਬੁਲਾਂਦੇ ਹਨ। ਰਵੀ ਨੇ ਪੈਂਟ ਉਤਾਰਨ ਤੋਂ ਮਨ੍ਹਾ ਕਰ ਦਿੱਤਾ ਅਤੇ ਗੁੱਸੇ ਵਿਚ ਆ ਕੇ ਰੋ ਪਿਆ।

ਮਿਸਜ਼ ਸੈਤਲ ਨੇ ਮੁੰਡੇ ਨੂੰ ਪਿਆਰ ਨਾਲ ਸਮਝਾਇਆ। ਡੈਡੀ ਨੇ ਗੰਭੀਰਤਾ ਨਾਲ ਹੁਕਮ ਦਿੱਤਾ। ਸਾਹਬ ਦੇ ਪਿਛੇ ਖੜੀ ਆਇਆ ਨੇ ਪਿਆਰ ਦੇ ਇਸ਼ਾਰੇ ਨਾਲ ਖੁਸ਼ਾਮਦ ਕੀਤੀ ਪਰ ਮੁੰਡਾ ਅੜ ਗਿਆ। ਉਸਨੇ ਬੇਇਜ਼ਤੀ ਦੇ ਖ਼ਿਲਾਫ਼ ਖ਼ਾਮੋਸ਼ੀ ਧਾਰ ਲਈ। ਪੀੜ ਸਹਿਣ ਲਈ ਉਹ ਦੰਦ ਪੀਹ ਕੇ ਲੇਟ ਗਿਆ।

ਸੈਤਲ ਸਾਹਬ ਨੇ ਹਸਪਤਾਲ ਫੋਨ ਕੀਤਾ। ਫੈਕਟਰੀ ਦੀ ਬਸਤੀ ਦਾ ਵੱਡਾ ਡਾਕਟਰ ਕੈਪਟਨ ਸਿਤੋਲੇ ਫੌਰਨ ਸਾਈਕਲ ਉਪਰ ਬੰਗਲੇ ਵਿਚ ਹਾਜ਼ਰ ਹੋ ਗਿਆ। ਸਾਹਬ ਨੇ ਡਾਕਟਰ ਨੂੰ ਇਕ ਪਾਸੇ ਲਿਜਾ ਕੇ ਸਾਰੀ ਗੱਲ ਕੀਤੀ।

ਡਾਕਟਰ ਰਵੀ ਦੇ ਕਮਰੇ ਵਿਚ ਆ ਗਿਆ ਅਤੇ ਮੁੰਡੇ ਨੂੰ ਮੁਸਕਰਾ ਕੇ ਬੋਲਿਆ – "ਹੈਲੋ ਮਿਸਟਰ ਸੈਤਲ" ਅਤੇ ਅਪਣਤ ਨਾਲ ਪੀੜ ਬਾਰੇ ਪੁੱਛਿਆ।

ਰਵੀ ਚੁੱਪ ਰਿਹਾ। ਡਾਕਟਰ ਨੇ ਉਸਦੀ ਝਿਜਕ ਮਿਟਾਣ ਲਈ ਪਿੱਠ ਤੇ ਹੱਥ ਫੇਰਿਆ ਅਤੇ ਉਸਨੂੰ ਜ਼ਰਾ ਟੈਸਟ ਕਰਨ ਲਈ ਪੈਂਟ ਉਤਾਰਨ ਵਾਸਤੇ ਕਿਹਾ।

ਰਵੀ ਫੈਕਟਰੀ ਦੀ ਬਸਤੀ ਵਿਚ ਸਭ ਤੋਂ ਵੱਡੇ ਸਾਹਬ ਦਾ ਪੁੱਤਰ ਹੈ। ਉਹ ਕਿਸੇ ਤੋਂ ਬੇਇਜ਼ਤੀ ਨਹੀਂ ਸਹਿ ਸਕਦਾ। ਉਸਨੇ ਫੁੰਕਾਰਾ ਮਾਰ ਕੇ ਡਾਕਟਰ ਨੂੰ ਡਾਂਟ ਦਿੱਤਾ – "ਸ਼ਟਅਪ, ਗੈੱਟ ਅਵੇ।"

ਡਾਕਟਰ ਨੇ ਮੁੰਡੇ ਨੂੰ ਸਮਝਾ ਕੇ ਪ੍ਰਸ਼ਨਾਂ ਦਾ ਹਲ ਕਰਨ ਦੀ ਕੋਸ਼ਿਸ਼ ਕੀਤੀ ਪਰ ਮੁੰਡਾ ਚੁੱਪ ਹੀ ਰਿਹਾ।

ਡਾਕਟਰ ਸਿਤੋਲੇ ਨੇ ਮਿਸਟਰ ਸੈਤਲ ਸਾਹਮਣੇ ਦੁਖ ਤੇ ਫਿਕਰ ਨਾਲ ਮਜ਼ਬੂਰੀ ਜਤਾਈ। ਮੇਮ ਸਾਹਿਬਾ ਤੇ ਨੌਕਰਾਂ ਤੂੰ ਮੁੰਡੇ ਦੇ ਖਾਣ-ਪੀਣ ਤੇ ਵਿਹਾਰ ਬਾਰੇ ਜਿਹੜੀ ਜਾਣਕਾਰੀ ਮਿਲ ਸਕਦੀ ਸੀ, ਉਸ ਤੋਂ ਮੁੰਡੇ ਦੀ ਪੀੜ ਦਾ ਕੋਈ ਕਾਰਣ ਨਹੀਂ ਸੀ ਜਾਣ ਸਕਿਆ।

ਡਾਕਟਰ ਨੇ ਸਾਹਬ ਦੇ ਸਾਹਮਣੇ ਬੜਾ ਝਿਜਕ ਕੇ ਕਿਹਾ – "ਇਸ ਉਮਰ ਦੇ ਬੱਚੇ ਦੀ ਇਹੋ ਜੇਹੀ ਝਿਜਕ ਅਸਾਧਾਰਣ ਗੱਲ ਹੈ। ਖਾਣ ਪੀਣ ਨਾਲ ਤਾਂ ਕੁਝ ਨਹੀਂ ਹੋ ਸਕਦਾ। ਮਾਫ ਕਰਨਾ, ਸ਼ਾਇਦ ਬੱਚਾ ਕਾਰਣ ਦੱਸਣ ਵਿਚ ਸ਼ਰਮ ਮਹਿਸੂਸ ਕਰ ਰਿਹਾ ਹੈ। ਕੋਈ ਇਨਫੈਕਸ਼ਨ ਨਾ ਹੋ ਗਿਆ ਹੋਵੇ।"

ਡਾਕਟਰ ਨੇ ਹੋਰ ਝਿਜਕ ਕੇ ਕਿਹਾ – "ਪਰ ਐਹੋ ਜਿਹਾ ਇਨਫੈਕਸ਼ਨ ਸਿਰਫ ਡਾਇਰੈਕਟ ਕੰਟੈਕਟ (ਅੰਗਾਂ ਦੇ ਰਿਸ਼ਤੇ) ਨਾਲ ਹੀ ਹੋ ਸਕਦਾ ਹੈ।"

ਸੈਤਲ ਸਾਹਬ ਦੇ ਮੱਥੇ ਦੀਆਂ ਤਿਊੜੀਆਂ ਡੂੰਘੀਆਂ ਹੋ ਗਈਆਂ – "ਇਹ ਕਿਵੇਂ ਹੋ ਸਕਦੈ, ਮੁੰਡਾ ਸਿਰਫ ਨੌਂ ਸਾਲਾਂ ਦਾ ਹੈ।"

ਡਾਕਟਰ ਨੇ ਨਜ਼ਰਾਂ ਚੁਰਾ ਕੇ ਕਿਹਾ – "ਹਾਂ ਸਰ, ਮੈਂ ਆਪ ਬੜੀ ਉਲਝਣ ਵਿਚ ਹਾਂ। ਐਸੇ ਮਾਮਲਿਆਂ ਲਈ ਲੈਬ੍ਰਾਟਰੀ ਟੈਸਟ ਜ਼ਰੂਰੀ ਹੈ ਪਰ ਮੈਡੀਕਲ ਹਸਪਤਾਲ ਵਿਚ ਇਸਤੋਂ ਵੀ ਘਟ ਉਮਰ ਦੇ ਬੱਚਿਆਂ ਵਿਚ ਇਹੋ ਜਹੇ ਇਨਫੈਕਸ਼ਨ ਦੇ ਕੇਸ ਆਉਂਦੇ ਰਹਿੰਦੇ ਹਨ। ਭੋਲੇ ਭਾਲੇ ਤੇ ਨਿਰਦੋਸ਼ ਬੱਚੇ ਵਰਗਲਾਉਣ ਵਾਲਿਆਂ ਦਾ ਸ਼ਿਕਾਰ ਹੋ ਜਾਂਦੇ ਹਨ।"

"ਸ਼ਾਇਦ... ਹੋ ਸਕਦੈ।" ਸਾਹਬ ਨੇ ਨਾਰਾਜ਼ਗੀ ਨਾਲ ਮੰਨਿਆ, "ਪਰ ਇਥੇ ਐਸੀ ਸੰਭਾਵਨਾ ਕਿਥੇ ਹੈ?"

ਸੈਂਤਲ ਸਾਹਬ ਨੇ 'ਥੈਂਕ ਯੂ' ਕਹਿ ਕੇ ਡਾਕਟਰ ਨੂੰ ਚਲੇ ਜਾਣ ਲਈ ਇਸ਼ਾਰਾ ਕੀਤਾ ਅਤੇ ਫਿਕਰ ਨਾਲ ਸਿਰ ਫੜ ਕੇ ਬਹਿ ਗਿਆ।

ਰਵੀ ਕੁਝ ਦੇਰ ਬਾਅਦ ਬਾਥਰੂਮ ਨਾ ਜਾਣ ਦੇ ਨਿਸਚੇ ਨਾਲ ਦੰਦ ਪੀਹ ਕੇ ਚੁਪਚਾਪ ਪਿਆ ਰਿਹਾ ਪਰ ਫਿਰ ਰਹਿ ਨਾ ਸਕਿਆ ਅਤੇ ਬਾਥਰੂਮ ਵਿਚ ਜਾ ਕੇ ਚੀਕ ਪਿਆ।

ਸੈਤਲ ਸਾਹਬ ਨੇ ਛਾਉਣੀ ਵਿਚ ਫੌਜੀ ਹਸਪਤਾਲ ਦੇ ਵੱਡੇ ਡਾਕਟਰ ਕਰਨਲ ਚੌਧਰੀ ਨੂੰ ਫੋਨ ਕੀਤਾ ਅਤੇ ਰਵੀ ਨੂੰ ਉਸਦੀ ਮੰਮੀ ਨਾਲ ਲੈ ਕੇ ਗੱਡੀ ਵਿਚ ਹਸਪਤਾਲ ਗਈ।

ਰਵੀ ਪੀੜ ਨਾਲ ਨਿਢਾਲ ਹੋ ਰਿਹਾ ਸੀ। ਕਰਨਲ ਨੇ ਉਸਦੇ ਵਿਰੋਧ ਅਤੇ ਚੀਕ-ਚਿਹਾੜੇ ਦੀ ਪਰਵਾਹ ਨਾ ਕੀਤੀ। ਬੱਚੇ ਦੀ ਪੈਂਟ ਲਾਹ ਕੇ ਸਾਧਾਰਣ ਟੈਸਟ ਕਰਕੇ ਸੈਤਲ ਸਾਹਬ ਨੂੰ ਸਲਾਹ ਦਿੱਤੀ ਕਿ – "ਬੱਚੇ ਨੂੰ ਫੌਰਨ ਦਿੱਲੀ ਲੈ ਜਾਵੇ। ਸਾਨੂੰ ਟੈਸਟ ਲਈ ਸਲਾਈਡ ਬਣਾ ਕੇ ਹੈਡ ਕਵਾਟਰ ਭੇਜਣੀ ਪਵੇਗੀ ਉਸ ਵਿਚ ਕਾਫੀ ਦੇਰ ਹੋ ਜਾਵੇਗੀ।"

ਕਰਨਲ ਸਾਹਬ ਦੀ ਸਾਫਗੋਈ ਕਾਰਣ ਸੈਤਲ ਸਾਹਬ ਦਾ ਸਿਰ ਝੁਕ ਗਿਆ। ਉਹਨਾਂ ਦੇ ਸ੍ਵੈਮਾਣ ਨੂੰ ਠੇਸ ਲੱਗੀ ਅਤੇ ਹੱਥ-ਪੈਰ ਢਿੱਲੇ ਪੈ ਗਏ। ਉਹਨਾਂ ਨੇ ਆਪਣੇ ਆਪ ਨੂੰ ਸੰਭਾਲਿਆ। ਉਨ੍ਹਾਂ ਦੇ ਇੱਕਲੌਤੇ ਮੁੰਡੇ ਦੀ ਜ਼ਿੰਦਗੀ ਤੇ ਭਵਿੱਖ ਦਾ ਸੁਆਲ ਸੀ। ਫੈਕਟਰੀ ਵਾਪਸ ਆ ਕੇ ਉਹਨਾਂ ਨੇ ਅਗਲੇ ਦਿਨ ਵਾਸਤੇ ਸਾਰੇ ਆਰਡਰ ਦੇ ਦਿਤੇ। ਡਰਾਇਵਰ ਨੂੰ ਹੁਕਮ ਦਿੱਤਾ ਕਿ ਫੌਰਨ ਦਿੱਲੀ ਜਾਣ ਵਾਸਤੇ ਗੱਡੀ ਵਿਚ ਤੇਲ ਭਰ ਕੇ ਤਿਆਰ ਹੋ ਜਾਵੇ।

ਦੂਜੇ ਦਿਨ ਸਵੇਰੇ ਅੱਠ ਵਜੇ ਹੀ ਸੈਤਲ ਸਾਹਬ ਗੱਡੀ ਵਿਚ ਰਵੀ ਤੇ ਮਿਸਜ਼ ਸੈਤਲ ਨੂੰ ਲੈ ਕੇ ਦਿੱਲੀ ਵਿਚ ਬੱਚਿਆਂ ਦੇ ਹਸਪਤਾਲ ਪਹੁੰਚ ਗਏ।

ਟੈਸਟ ਦੀ ਰਿਪੋਰਟ ਦੇ ਆਧਾਰ ਤੇ ਕਲੀਨਿਕ ਵਿਚ ਰਵੀ ਦੇ ਪੂਰੇ ਸਰੀਰ ਦੀ ਜਾਂਚ-ਪੜਤਾਲ ਕੀਤੀ ਗਈ। ਖੂਨ ਟੈਸਟ ਕੀਤਾ ਗਿਆ। ਟੈਸਟ ਦੀ ਰਿਪੋਰਟ ਦੇ ਆਧਾਰ ਤੇ ਵੱਡੇ ਡਾਕਟਰ ਨੇ 'ਸਨੋਰਿਆ' ਦੇ ਇਨਫੈਕਸ਼ਨ ਦੇ ਇਲਾਜ਼ ਲਈ ਟੀਕੇ ਲਿਖ ਦਿੱਤੇ।

ਸੈਤਲ ਸਾਹਬ ਨੇ ਸ੍ਵੈ-ਵਿਸ਼ਵਾਸ ਦੀ ਰੱਖਿਆ ਦੀ ਆਖਰੀ ਕੋਸ਼ਿਸ਼ ਵਿਚ ਗਿੜਗਿੜਾ ਕੇ ਡਾਕਟਰ ਨੂੰ ਸ਼ਕ ਜਤਾਇਆ – "ਮਾਫ ਕਰਨਾ। ਇਸ ਬੱਚੇ ਦੀ ਹਾਲਤ ਵਿਚ ਐਸੀ ਸੰਭਾਵਨਾ ਦਾ ਮੌਕਾ. . .।"

"ਇਹ ਹਸਪਤਾਲ ਹੈ, ਪੁਲਸ-ਸਟੇਸ਼ਨ ਨਹੀਂ। ਇਥੇ ਇਲਾਜ ਦੱਸਿਆ ਜਾਂਦਾ ਹੈ। ਇਨਫੈਕਸ਼ਨ ਦੀ ਸੰਭਾਵਨਾ ਦੀ ਖੋਜ ਕਰਨਾ ਤੁਹਾਡਾ ਕੰਮ ਹੈ।" ਡਾਕਟਰ ਗੱਲ ਖਤਮ ਕਰਨੀ ਚਾਹੁੰਦਾ ਸੀ ਪਰ ਬੱਚੇ ਦੇ ਸ੍ਵੈਮਾਨੀ ਮਾਂ-ਪਿਉ ਦੇ ਚਿਹਰੇ ਉਪਰ ਘਬਰਾਹਟ ਵੇਖ ਕੇ ਉਸ ਨੇ ਨਰਮੀ ਨਾਲ ਕਿਹਾ – "ਤੁਸੀਂ ਸਾਵਧਾਨ ਰਹਿੰਦੇ ਹੋਵੋਗੇ ਪਰ ਕੁੜੀਆਂ-ਤੀਵੀਆਂ ਵਿਚ ਇਹ ਬਿਮਾਰੀ ਲੁਕੀ ਰਹਿ ਸਕਦੀ ਹੈ। ਮੁੰਡਾ ਕਿਸੇ ਰੋਗੀ ਬੇਚੈਨ ਡੈਣ ਦੇ ਹੱਥ ਪੈ ਗਿਆ ਹੈ। ਹੋ ਸਕਦਾ ਹੈ, ਰੋਗੀ ਆਪਣੀ ਬਿਮਾਰੀ ਬਾਰੇ ਆਪ ਵੀ ਨਾ ਜਾਣਦਾ ਹੋਵੇ।"

ਡਾਕਟਰ ਨੇ ਦੂਜੇ ਕੇਸ ਨੂੰ ਬੁਲਾਣ ਲਈ ਹੁਕਮ ਦੇ ਕੇ ਸੈਤਲ ਸਾਹਬ ਨੂੰ ਚਲੇ ਜਾਣ ਦਾ ਇਸ਼ਾਰਾ ਕੀਤਾ।

ਸੈਤਲ ਸਾਹਬ ਦੀਆਂ ਅੱਖਾਂ ਦੇ ਸਾਹਮਣੇ ਹਥੇਲੀ ਤੇ ਸਰ੍ਹੋਂ ਫੁਲ ਗਈ ਸੀ। ਵਿਗਿਆਨਕ ਗੁਆਹ ਦੇ ਸਾਹਮਣੇ ਉਸਦੀਆਂ ਅੱਖਾਂ ਝੁਕ ਗਈਆਂ ਪਰ ਦਿਲ ਇਸ ਹਾਰ ਨੂੰ ਅਸਾਨੀ ਨਾਲ ਨਹੀਂ ਸੀ ਮੰਨਦਾ। ਉਹਨਾਂ ਨੇ ਆਪਣੇ ਛੋਟੇ ਜਿਹੇ ਪਰਿਵਾਰ ਅਤੇ ਇਕੋ-ਇਕ ਸੰਤਾਨ ਨੂੰ ਸਰਬ-ਸਾਧਾਰਣ ਛੋਟੇ ਲੋਕਾਂ ਦੇ ਬਿਮਾਰ ਪ੍ਰਭਾਵ ਅਤੇ ਭੈੜੇ ਸੰਸਕਾਰਾਂ ਤੋਂ ਬਚਾਣ ਲਈ ਕੀ ਕੀ ਨਹੀਂ ਸੀ ਕੀਤਾ?

ਸੈਤਲ ਸਾਹਬ ਨੇ ਅੰਗਰੇਜ਼ੀ ਅਲੰਬਰਦਾਰੀ ਖ਼ਤਮ ਹੋ ਜਾਣ ਤੋਂ ਬਾਅਦ ਹੀ ਵੱਡੇ ਅੰਗਰੇਜ਼ ਅਫਸਰ ਦਾ ਅਹੁਦਾ ਤੇ ਬੰਗਲਾ ਪ੍ਰਾਪਤ ਕੀਤਾ ਸੀ। ਛੋਟਾ ਅਫਸਰ ਹੋਣ ਵੇਲੇ ਵੀ ਉਹ ਤੰਦਰੁਸਤ ਤੇ ਚੰਗੇ ਵਿਚਾਰਾਂ ਨਾਲ ਸਰਬ-ਸਾਧਾਰਣ ਛੋਟੇ ਲੋਕਾਂ ਦੇ ਸਾਥ ਤੋਂ ਦੂਰ ਹੀ ਰਹਿਣਾ ਪਸੰਦ ਕਰਦਾ ਸੀ। ਆਪਦੇ ਪਿਤਾ ਮਣੀਅਮ ਸਦਲ, ਉਰਦੂ ਲਿਪੀ ਵਿਚ ਦਸਤਖ਼ਤ ਕਰਦੇ ਸਨ। ਸਾਹਬ ਅੰਗਰੇਜ਼ੀ ਵਿਚ ਦਸਤਖ਼ਤ ਕਰਨ ਲੱਗੇ। ਅੰਗਰੇਜ਼ੀ

ਵਿਚ ਉਹਨਾਂ ਦੇ ਨਾਮ ਦਾ ਉਚਾਰਣ ਹੋ ਗਿਆ – 'ਬੀ.ਐਨ. ਸੈਤਲ'।

ਸੈਤਲ ਸਾਹਿਬ ਅੰਗਰੇਜ਼ੀ-ਅਲੌਬਰਦਾਰੀ ਵਿਚ ਵੱਡੇ ਅੰਗਰੇਜ਼ ਅਫਸਰ ਲਈ ਬਣਾਏ ਬੰਗਲੇ ਵਿਚ ਰਹਿੰਦੇ ਹਨ। ਅੰਗਰੇਜ਼ਾਂ ਦੇ ਕਾਇਦੇ-ਨੇਮਾਂ ਅਨੁਸਾਰ ਸਰਬ-ਸਾਧਾਰਣ ਹਿੰਦੋਸਤਾਨੀ ਲੋਕਾਂ ਦੇ ਇੰਨਫੈਕਸ਼ਨ ਨੂੰ ਦੂਰ ਰਖਣ ਲਈ ਬੰਗਲੇ ਦੀ ਇਮਾਰਤ ਸੜਕ ਤੋਂ ਇਕ ਸੌ ਗਜ਼ ਦੂਰ ਹੈ। ਬੰਗਲਾ ਕੰਡਿਆਂ ਵਾਲੀਆਂ ਤਾਰਾਂ ਤੇ ਹਰੀਆਂ ਝਾੜੀਆਂ ਦੀਆਂ ਉਚੀਆਂ ਵਾੜਾਂ ਨਾਲ ਘਿਰਿਆ ਹੈ। ਬੰਗਲੇ ਦੇ ਸਾਰੇ ਬੂਹੇ ਬਾਰੀਆਂ ਤੇ ਬਰਾਂਡਿਆਂ ਉਪਰ ਬਾਰੀਕ ਜਾਲੀ ਹੈ। ਸਰਬ-ਸਾਧਾਰਣ ਦੇ ਸੰਪਰਕ ਵਿਚ ਆਣ ਵਾਲੇ ਮੱਖੀ-ਮੱਛਰ ਵੀ ਅੰਦਰ ਦਾਖਲ ਨਹੀਂ ਹੋ ਸਕਦੇ। ਉਹਨਾਂ ਦੇ ਬੰਗਲੇ ਦੇ ਮੱਛਰ, ਮੱਖੀ, ਕੀੜੇ ਆਦਿ ਵੱਖਰੇ ਹੀ ਹਨ।

ਫੈਕਟਰੀ ਦੇ ਸਟੇਟ ਦੇ ਪ੍ਰਬੰਧਕ ਅਫਸਰ ਵੱਡੇ ਸਾਹਬ ਲਈ ਇੱਜ਼ਤ ਕਾਟਣ ਅਤੇ ਉਹਨਾਂ ਦੀ ਤਸੱਲੀ ਲਈ ਸਰਕਾਰੀ ਡੀ.ਡੀ.ਟੀ. ਅਤੇ ਦੂਜੀਆਂ ਕੀੜੇ ਮਾਰ ਦਵਾਈਆਂ ਦਾ ਚੰਗਾ-ਖਾਸਾ ਹਿੱਸਾ ਉਹਨਾਂ ਦੇ ਬੰਗਲੇ ਦੀ ਹੱਦ ਵਿਚ ਹੀ ਖ਼ਤਮ ਕਰ ਦਿੰਦੇ ਹਨ। ਛੋਟੇ ਲੋਕ ਇਹਨਾਂ ਚੀਜ਼ਾਂ ਦੀ ਕਦਰ ਕੀ ਜਾਣਨ? ਉਹ ਲੋਕ ਜਰਮ-ਰਜਿਸਟੈਂਟ (ਕੀੜਿਆਂ ਦਾ ਅਸਰ ਸਹਿਣ ਦੇ ਅਭਿਆਸੀ) ਵੀ ਹੋ ਚੁੱਕੇ ਹਨ। ਸਾਹਬ ਦੇ ਘਰ ਮਿਠਿਆਈ ਦੇ ਡੱਬੇ ਵੀ ਵਲਾਇਤੀ ਤੇ ਬਿਸਕੁਟ ਵੀ ਵਲਾਇਤੀ ਆਉਂਦੇ ਹਨ, ਦੇਸੀ ਨਹੀਂ। ਫਲ ਬਾਜ਼ਾਰੋਂ ਆਂਦਿਆਂ ਸਾਰ ਲਾਲ ਦਵਾਈ ਦੇ ਪਾਣੀ ਵਿਚ ਧੋਤੇ ਜਾਂਦੇ ਹਨ।

ਬੰਗਲੇ ਦੇ ਫਾਟਕ ਉਪਰ ਸਰਕਾਰੀ ਵਰਦੀ ਪਾਈ ਚਪੜਾਸੀ, ਆਮ ਲੋਕਾਂ ਦੇ ਦਾਖਲੇ ਦੀ ਮਨਾਹੀ ਲਈ ਚੁਕੰਨਾ ਰਹਿੰਦਾ ਹੈ। ਸਾਹਬ ਦੇ ਧੋਬੀ ਤੇ ਹੋਰ ਕੰਮ ਕਰਨ ਵਾਲੇ ਵੱਖਰੇ ਹਨ। ਇਹਨਾਂ ਸੇਵਕਾਂ ਦੀ ਰਿਹਾਇਸ਼ ਵੀ ਬੰਗਲੇ ਦੀ ਵੱਡੀ ਹੱਦ ਵਿਚ ਹੀ ਹੈ। ਦਫਤਰ ਪਿਆਸ ਲਗਦੀ ਹੈ ਇਸ ਲਈ ਸਾਹਬ ਬੰਗਲੇ ਤੋਂ ਥਰਮਸ ਵਿਚ ਪਾਣੀ ਲੈ ਜਾਂਦੇ ਹਨ। ਉਸ ਸੜਕ ਉਪਰ ਸਿਰਫ ਤਿੰਨ ਹੋਰ ਸੀਨੀਅਰ ਅਫਸਰਾਂ ਦੇ ਹੀ ਬੰਗਲੇ ਹਨ। ਛੋਟੇ ਅਫਸਰਾਂ ਦੇ ਬੱਚੇ ਮਜ਼ਦੂਰ ਬਸਤੀ ਵਿਚ ਬੜਾ ਆਕੜ ਕੇ ਤੁਰਦੇ ਹਨ, ਵੱਡੇ ਅਫਸਰਾਂ ਦੇ ਬੰਗਲਿਆਂ ਵਲ ਆਉਣ ਦੀ ਹਿੰਮਤ ਨਹੀਂ ਕਰਦੇ।

ਸੈਡਲ ਸਾਹਬ ਦੇ ਰਿਸ਼ਤੇਦਾਰ ਆਮ ਤੌਰ ਤੇ ਉਤਨੇ ਉੱਚੇ ਪੱਧਰ ਦੇ ਨਹੀਂ। ਸਾਹਬ ਉਹਨਾਂ ਨਾਲ ਬਹੁਤਾ ਮੇਲ-ਜੋਲ ਨਹੀਂ ਰਖਦੇ ਪਰ ਕਦੀ ਕੋਈ ਰਿਸ਼ਤੇਦਾਰ ਜਾਂ ਬਚਪਨ ਦਾ ਦੋਸਤ ਬਿਨਾਂ ਸੱਦਿਉਂ ਵੀ ਆ ਹੀ ਜਾਂਦਾ। ਬੰਗਲੇ ਵਿਚ ਮਹਿਮਾਨਾਂ ਲਈ ਗੈਸਟ ਰੂਮ ਤੇ ਗ਼ੁਸਲਖ਼ਾਨਾ ਵਖ਼ਰਾ ਹੈ। ਗੈਸਟਰੂਮ ਦੇ ਬਿਸਤਰੇ ਤੇ ਤੌਲੀਏ ਵੀ ਵਖਰੇ ਹਨ।

ਰਵੀ ਜਦੋਂ ਢਾਈ ਸਾਲਾਂ ਦਾ ਸੀ ਅਤੇ ਤੋਤਲੀਆਂ ਗੱਲਾਂ ਕਰਦਾ ਸੀ, ਉਸਨੇ ਇਕ ਦਿਨ ਸਾਹਬ ਦੇ ਸਾਹਮਣੇ, ਉੱਲੂ-ਪੱਠਾ, ਉੱਲੂ-ਪੱਠਾ ਕਹਿ ਦਿੱਤਾ ਸੀ। ਮਿਸਜ਼ ਸੈਤਲ ਜਿਵੇਂ ਧਰਤੀ ਵਿਚ ਧੱਸ ਗਈ ਹੋਵੇ। ਸਾਹਬ ਨੇ ਬੜੇ ਫਿਕਰ ਨਾਲ ਅੰਗਰੇਜ਼ੀ ਵਿਚ ਪੁੱਛਿਆ, "ਬੱਚੇ ਨੇ ਇਹ ਕਿਥੋਂ ਸਿਖਿਆ? ਬੱਚੇ ਨੂੰ ਘੁੰਮਾਣ ਲਈ ਕੌਣ ਲਿਜਾਂਦਾ ਹੈ? ਕਿਥੇ ਲੈ ਜਾਂਦਾ ਹੈ?"

ਰਵੀ ਬੋਲਣਾ ਸਿਖਦਿਆਂ-ਸਿਖਦਿਆਂ ਇਹ ਵੀ ਸਿਖ ਗਿਆ ਸੀ ਕਿ ਮੰਮੀ ਤੇ ਡੈਡੀ ਦੇ ਸਾਹਮਣੇ ਕੀ ਕੀ ਨਹੀਂ ਬੋਲਣਾ ਚਾਹੀਦਾ। ਬਾਲਕ ਨੇ ਆਪਣੇ ਭੋਲੇ ਭਾਲੇ ਦਿਲ ਤੇ ਦਿਮਾਗ ਨਾਲ ਇਹ ਸਮਝ ਲਿਆ ਸੀ ਕਿ ਉਸਦੇ ਮਾਂ ਪਿਉ ਉਸਨੂੰ ਕਈ ਵਿਸ਼ਿਆਂ ਤੋਂ ਅਣਜਾਣ ਰਖਣਾ ਚਾਹੁੰਦੇ ਹਨ। ਬੰਗਲੇ ਤੋਂ ਬਾਹਰ ਤੇ ਨੌਕਰਾਂ ਦੇ ਸਾਹਮਣੇ ਉਹ ਸਾਰਿਆਂ

ਲੋਕਾਂ ਵਾਂਗ ਆਜ਼ਾਦੀ ਨਾਲ ਗਾਲ੍ਹ ਕੱਢਣ ਦਾ ਮਜ਼ਾ ਲੈ ਸਕਦਾ ਸੀ ਪਰ ਮੰਮੀ-ਡੈਡੀ ਦੇ ਸਾਹਮਣੇ ਉਹੋ ਜਿਹੇ ਸ਼ਬਦ ਉਸਦੀ ਜੀਭ ਉਪਰ ਨਹੀਂ ਸੀ ਆਉਂਦੇ। ਐਨੀ ਸਾਵਧਾਨੀ ਨਾਲ ਸੁਰਖਿਅਤ ਵੱਡੇ ਸਾਹਬ ਦੇ ਮੁੰਡੇ ਨੂੰ ਇਹੋ ਜਿਹਾ ਇੰਨਫੈਕਸ਼ਨ ਲਗ ਗਿਆ। ਬੱਚੇ ਨੂੰ ਇਹੋ ਜਿਹੀ ਬਿਮਾਰੀ ਹੋ ਜਾਣ ਨਾਲ ਮਾਮੂਲੀ ਕਲਰਕ ਅਤੇ ਚਪੜਾਸੀ ਦਾ ਵੀ ਸਿਰ ਝੁਕ ਜਾਂਦਾ।

ਸੈਤਲ ਸਾਹਬ ਨੇ ਨਾ ਤਾਂ ਕਦੀ ਰੱਬ ਦੀ ਹੋਂਦ ਦਾ ਵਿਰੋਧ ਕੀਤਾ ਸੀ ਅਤੇ ਨਾ ਹੀ ਕਦੀ ਉਹ ਰੱਬ ਦੇ ਭਰੋਸੇ ਰਹੇ ਸਨ। ਆਪਣੇ ਪਰਿਵਾਰ ਦੀ ਤੰਦਰੁਸਤੀ ਅਤੇ ਵਿਸ਼ੇਸ਼ਤਾ ਦੀ ਰਾਖੀ ਲਈ ਉਹ ਆਪ ਚੁਕੰਨੇ ਰਹੇ। ਉਹਨਾਂ ਦੀ ਸਾਰੀ ਚੇਤੰਨਤਾ ਤੇ ਪ੍ਰਬੰਧ ਅਸਫਲ ਹੋ ਗਏ। ਸਾਹਬ ਬੇਵਸੀ ਵਿਚ ਰੱਬ ਨੂੰ ਪੁੱਛਣ ਲੱਗੇ – "ਇਹ ਸਾਰਾ ਕੁਝ ਕਿਵੇਂ ਹੋ ਗਿਆ?"

ਸੈਤਲ ਸਾਹਬ ਦਿੱਲੀ ਜਾਣ ਵੇਲੇ ਮਾਨਸਿਕ ਤੌਰ ਤੇ ਫਿਕਰ ਕਾਰਣ ਚੁੱਪ ਸਨ। ਵਾਪਸੀ ਵੇਲੇ ਵੀ ਉਹ ਹਾਰੇ ਹੋਏ ਸਨ। ਉਹਨਾ ਦਾ ਸਰੀਰ ਸਾਰੀ ਰਾਤ ਦੇ ਉਨੀਂਦਰੇ ਤੇ ਥਕਾਵਟ ਨਾਲ ਟੁੱਟ ਰਿਹਾ ਸੀ ਪਰ ਫਿਕਰ ਦੇ ਭਾਰ ਕਾਰਣ ਅੰਗੜਾਈ ਵੀ ਨਾ ਲੈ ਸਕੇ। ਉਹਨਾਂ ਦੀਆਂ ਅੱਖਾਂ ਲਾਲ ਸੂਹੀਆਂ ਸਨ ਤੇ ਪਲਕ ਵੀ ਨਹੀਂ ਸੀ ਝਪਕ ਰਹੀਆਂ। ਸੜਕ ਕਿਨਾਰੇ ਦੇ ਇਕ ਪਿੰਡ ਨੂੰ ਪਛਾਣ ਕੇ ਉਹਨਾਂ ਨੇ ਘੜੀ ਵੇਖੀ – ਫੈਕਟਰੀ ਤਕ ਵੀਹ ਮਿੰਟਾਂ ਦਾ ਰਸਤਾ ਬਾਕੀ ਸੀ।

ਰਵੀ ਨੀਂਦ ਨਾਲ ਮੰਮੀ ਦੀ ਗੋਦੀ ਵਿਚ ਝੁਕਿਆ ਹੋਇਆ ਸੀ। ਮਿਸਜ਼ ਸੈਤਲ ਦੀਆਂ ਅੱਖਾਂ ਮੀਟੀਆਂ ਸਨ। ਪਰ ਉਹਦੇ ਸਾਹਾਂ ਵਿਚ ਨੀਂਦ ਨਹੀਂ ਸੀ। ਸਾਹਬ ਨੇ ਅੰਗਰੇਜ਼ੀ ਵਿਚ ਪੁੱਛ ਲਿਆ – "ਡਾਕਟਰ ਕਹਿੰਦੇ ਹਨ, ਬਿਨਾਂ ਡਾਇਰੈਕਟ ਕੰਟੈਕਟ ਤੋਂ ਸੰਭਵ ਨਹੀਂ ਪਰ ਇਨਫੈਕਸ਼ਨ ਆਇਆ ਕਿਥੋਂ? ਮਸੂਮ ਬੱਚੇ ਨੂੰ ਐਸੀ ਨਫਰਤ ਭਰੀ ਮਤ ਕਿਥੋਂ ਮਿਲੀ? ਕਿਸਨੇ ਉਸ ਉਪਰ ਇਹ ਜ਼ੁਲਮ ਕੀਤੈ?"

ਮਿਸਜ਼ ਸੈਤਲ ਅੱਖਾਂ ਨਾ ਖੋਲ੍ਹ ਸਕੀ। ਪਲਕਾਂ ਵਿਚ ਹੰਝੂਆਂ ਦੀ ਨਮੀ ਚਮਕ ਪਈ। ਉਹਨਾਂ ਨੇ ਡੂੰਘਾ ਸਾਹ ਲੈ ਕੇ ਕਿਹਾ – "ਰੱਬ ਹੀ ਜਾਣਦੈ।"

ਮਿਸਜ਼ ਸੈਤਲ ਦੀ ਯਾਦ ਵਿਚ ਦੋ ਸਾਲ ਪਹਿਲਾਂ ਦੀ ਇਕ ਘਟਨਾ ਫਿਰ ਰਹੀ ਸੀ। ਉਹਦੀ ਮਾਂ ਨੇ ਆਪਣੇ ਭਣੇਵੇ ਹੱਥ ਘਰ ਦੀ ਮੱਝ ਦਾ ਘਿਉ ਤੇ ਦੇਸੀ ਸ਼ਕਰ ਭੇਜੀ ਸੀ। ਉਸਦੇ ਮਾਮੇ ਦਾ ਪੁੱਤ ਭਰਾ ਹਰਿਦਵਾਰ ਤੀਰਥ ਯਾਤਰਾ ਲਈ ਜਾਂਦਿਆਂ ਇਹ ਸੁਗਾਤ ਪਹੁੰਚਾਣ ਲਈ ਉਹਨਾ ਵਲ ਹੋ ਕੇ ਗਿਆ ਸੀ। ਠੰਡੀ ਤੇ ਨਵੀਂ ਥਾਂ ਵੇਖ ਕੇ ਚਾਰ-ਪੰਜ ਦਿਨਾਂ ਵਾਸਤੇ ਉਹ ਠਹਿਰ ਗਿਆ ਸੀ।

ਸੈਤਲ ਸਾਹਬ ਫੈਕਟਰੀ ਵਿਚ ਸਨ। ਮਿਸਜ ਸੈਤਲ ਰਵੀ ਨੂੰ ਸਕੂਲ ਛੱਡ ਕੇ, ਉਹਦੇ ਕਪੜੇ ਦਰਜ਼ੀ ਨੂੰ ਦੇਣ ਲਈ ਬਾਜ਼ਾਰ ਚਲੀ ਗਈ ਸੀ। ਬੰਗਲੇ ਵਾਪਸ ਆਈ ਤਾਂ ਆਇਆ ਨੇ ਉਸਦੇ ਸਾਹਮਣੇ ਖੜੀ ਹੋ ਕੇ ਆਪਣਾ ਸਿਰ-ਮੂੰਹ ਪਿਟ ਲਿਆ। ਆਇਆ ਨੇ ਰੋ-ਰੋ ਕੇ ਦੱਸਿਆ - ਉਹ ਜ਼ਰਾ ਹਸਪਤਾਲ ਚਲੀ ਗਈ ਸੀ। ਆਪਣੀ ਗਿਆਰਾਂ ਸਾਲਾਂ ਦੀ ਕੁੜੀ ਗੁਨੀਆ ਨੂੰ ਗੈਸਟਰੂਮ ਦਾ ਫਰਸ਼ ਫਿਨਾਇਲ ਨਾਲ ਸਾਫ ਕਰਨ ਲਈ ਕਹਿ ਗਈ ਸੀ। ਵਾਪਸ ਆਈ ਤਾਂ ਕੁੜੀ ਭੁੱਬਾਂ ਮਾਰ ਮਾਰ ਕੇ ਰੋ ਰਹੀ ਸੀ। ਕੁੜੀ ਦੀ ਐਸੀ ਹਾਲਤ ਸੀ ... ਬਰਾਦਰੀ ਉਸਦੀ ਬੇਇਜ਼ਤੀ ਕਰੇਗੀ ... ਕੁੜੀ ਦਾ ਕੀ ਹੋਵੇਗਾ?

ਮਿਸਜ਼ ਸੈਤਲ ਸ਼ਰਮ ਨਾਲ ਜਿਵੇਂ ਜ਼ਮੀਨ ਵਿਚ ਧੱਸ ਗਈ ਸੀ। ਕੀ ਕਰ ਸਕਦੀ ਸੀ?

ਉਸਨੇ ਬੜੀ ਅਪਣਤ ਤੇ ਹਮਦਰਦੀ ਨਾਲ ਆਇਆ ਨੂੰ ਸਮਝਾਇਆ ਤੇ ਚੁੱਪ ਕਰਾਇਆ। ਗੁੱਸੇ ਵਿਚ ਕਿਹਾ – ਐਸੇ ਲੋਕਾਂ ਨੂੰ ਤਾਂ ਗੋਲੀ ਮਾਰ ਦੇਣੀ ਚਾਹੀਦੀ ਹੈ। ਹੁਣੇ ਜੁੱਤੀਆਂ ਮਾਰ ਕੇ ਇਥੋਂ ਕੱਢਦੀ ਹਾਂ। ਤੂੰ ਆਪਣੀ ਬਦਨਾਮੀ ਤੇ ਬੱਚੀ ਦੇ ਦਾਗ਼ ਦਾ ਖ਼ਿਆਲ ਕਰਕੇ ਚੁੱਪ ਰਹਿ। ਉਸਨੇ ਆਇਆ ਦੇ ਹੱਥ ਵਿਚ ਕੁੜੀ ਦੀ ਦਵਾਈ-ਦਾਰੂ ਲਈ ਤੇ ਉਸਨੂੰ ਸ਼ਾਂਤ ਕਰਨ ਲਈ ਪੰਜਾਹ ਰੁਪਏ ਦਿੱਤੇ ਸਨ।

ਮਿਸਜ਼ ਸੈਤਲ ਦਾ ਸਿਰ ਨਫਰਤ ਤੇ ਗੁੱਸੇ ਦੀ ਪੀੜ ਨਾਲ ਫੱਟ ਰਿਹਾ ਸੀ। ਸਾਹਬ ਫੈਕਟਰੀ ਤੋਂ ਪਰਤਣ ਹੀ ਵਾਲੇ ਸਨ। ਉਹਨਾਂ ਦੇ ਸਾਹਮਣੇ ਉਹ ਆਪਣੇ ਰਿਸ਼ਤੇਦਾਰ ਬਾਰੇ ਕੀ ਜਵਾਬ ਦੇਵੇਗੀ? ਖੜਾਕ ਸੁਣ ਕੇ ਉਸਨੇ ਵੇਖਿਆ ਕਿ ਮਹਿਮਾਨ ਆਪਣਾ ਸਮਾਨ ਟਾਂਗੇ ਉਪਰ ਲੱਦ ਕੇ ਬੰਗਲਾ ਛੱਡ ਕੇ ਜਾ ਰਿਹਾ ਹੈ। ਉਹਨਾਂ ਨੇ ਰੱਬ ਦਾ ਧੰਨਵਾਦ ਕੀਤਾ – ਤੂੰ ਹੀ ਰਖਿਆ ਕਰਨ ਵਾਲਾ ਹੈਂ, ਤੂੰ ਹੀ ਮਦਦਗਾਰ ਹੈਂ। ਬੜੀ ਕੋਸ਼ਿਸ਼ ਕਰਕੇ ਉਹਨੇ ਆਪਣੇ ਆਪ ਨੂੰ ਸੰਭਾਲਿਆ। ਲੰਚ ਵੇਲੇ ਸਾਹਬ ਨਾਲ ਸਿਰਫ ਇਹੀ ਚਰਚਾ ਹੋਈ ਕਿ ਮਹਿਮਾਨ ਤੁਰ ਗਿਆ ਹੈ। ਸਾਹਬ ਨੇ ਐਸੇ ਮਹਿਮਾਨ ਤੋਂ ਕੁਝ ਲੈਣਾ-ਦੇਣਾ ਨਹੀਂ ਸੀ।

ਗੱਡੀ ਵਿਚ ਸੈਤਲ ਸਾਹਬ ਲਾਗੇ ਬੈਠੀ ਮਿਸਜ਼ ਸੈਤਲ ਦਾ ਸਿਰ ਉਨੀਂਦਰੇ ਤੇ ਥਕਾਵਟ ਕਾਰਣ ਫੱਟ ਰਿਹਾ ਸੀ। ਦੋ ਸਾਲ ਪਹਿਲਾਂ ਆਇਆ ਨੂੰ ਸਤੀਆ ਦੇ ਰੋਣ ਦੀ ਘਟਨਾ ਦੇ ਨਾਲ ਨਫਰਤ ਭਰੀਆਂ ਬਿਮਾਰੀਆਂ ਤੇ ਉਹਨਾਂ ਦੇ ਇਲਾਜ ਬਾਰੇ ਸੁਣੀਆਂ ਬੇਅਕਲੀ ਵਾਲੀਆਂ ਤੇ ਭੈੜੀਆਂ ਗੱਲਾਂ ਯਾਦ ਆ ਰਹੀਆਂ ਸਨ। ਬਿਮਾਰੀ ਤਾਂ ਦੋ ਸਾਲਾਂ ਤੋਂ ਉਹਨਾਂ ਦੇ ਬੰਗਲੇ ਵਿਚ ਬੈਠੀ ਸੀ। ਦੋ ਸਾਲਾਂ ਤੋਂ ਉਹ ਚੁੱਪ ਕਿਉਂ ਸੀ? ਪਤੀ ਦੇ ਸਾਹਮਣੇ ਉਸ ਚੁੱਪੀ ਵਾਸਤੇ ਕੀ ਜਵਾਬ ਦੇ ਸਕਦੀ ਸੀ? ਰੱਬ ਨੇ ਉਹਨਾਂ ਦੇ ਉਸ ਪਾਪ ਦੀ ਸਜ਼ਾ ਇਕਲੌਤੇ ਪੁੱਤਰ ਨੂੰ ਦੇ ਦਿੱਤੀ ਸੀ।

ਮਿਸਜ਼ ਸੈਤਲ ਨੇ ਲਾਗੇ ਬੈਠੇ ਪਤੀ ਦੀ ਆਪਮੁਹਾਰੇ ਨਿਕਲੀ ਗੁਰਾਹਟ ਸੁਣੀ – "ਐਸੇ ਜ਼ਾਲਮ ਪਾਪੀ ਦਾ ਪਤਾ ਲਗਾਣ ਤੋਂ ਬਿਨਾਂ ਅਤੇ ਉਸਨੂੰ ਸਜ਼ਾ ਦਿੱਤੇ ਤੋਂ ਬਿਨਾਂ ਨਹੀਂ ਛੱਡਾਂਗਾ।"

ਮਿਸਜ਼ ਸੈਤਲ ਦੇ ਦਰਦ ਤੇ ਫਿਕਰ ਨਾਲ ਫੱਟ ਰਹੇ ਸਿਰ ਉਪਰ ਇਕ ਹੋਰ ਸ਼ਕ ਦਾ ਪਹਾੜ ਡਿਗ ਪਿਆ। ਉਸ ਦਾ ਸੁਕਿਆ ਗਲਾ ਹੋਰ ਵੀ ਸੁੱਕ ਗਿਆ।

ਫੈਕਟਰੀ ਦੇ ਮਜ਼ਦੂਰਾਂ ਦੇ ਕਵਾਟਰਾਂ ਵਿਚ, ਅਫਸਰਾਂ ਦੇ ਨੌਕਰਾਂ ਦੇ ਕਵਾਟਰਾਂ ਵਿਚ ਅਤੇ ਪੂਰੀ ਅਸਟੇਟ ਵਿਚ ਅਫਵਾਹ ਫੈਲ ਗਈ – 'ਅਸਟੇਟ ਦੇ ਸਾਰੇ ਲੋਕਾਂ ਦੀ ਡਾਕਟਰੀ ਹੋਵੇਗੀ।'

ਵੱਖੋ-ਵੱਖਰੀਆਂ ਅਫਵਾਹਾਂ ਸਨ – ਕਈ ਕਹਿੰਦੇ ਸਨ – ਹੈਡ ਕਵਾਟਰ ਤੋਂ ਆਰਡਰ ਆਇਆ ਹੈ ਕਿ ਅਸਟੇਟ ਦੇ ਸਾਰੇ ਮਰਦ, ਤੀਵੀਆਂ, ਬੱਚਿਆਂ ਦੇ ਕਪੜੇ ਲਾਹ ਕੇ ਡਾਕਟਰੀ ਹੋਵੇਗੀ। ਕਈ ਲੋਕ ਕਹਿੰਦੇ ਸਨ – ਵੱਡੇ ਸਾਹਬ ਦੇ ਮੁੰਡੇ ਨੂੰ ਅਸਟੇਟ ਤੋਂ ਭੈੜੀ ਬਿਮਾਰੀ ਲੱਗੀ ਹੈ। ਵੱਡੇ ਸਾਹਬ ਨੇ ਹੁਕਮ ਦਿੱਤਾ ਹੈ – ਬਿਮਾਰੀ ਵਾਲੇ ਬੰਦਿਆਂ ਨੂੰ ਨੌਕਰੀ ਤੋਂ ਕੱਢਿਆ ਜਾਵੇਗਾ।

ਮਜ਼ਦੂਰਾਂ ਵਿਚ ਵਿਰੋਧ ਦਾ ਤੂਫਾਨ ਖੜਾ ਹੋ ਗਿਆ – ਇਹੋ ਜਹੀ ਬੇਇੱਜ਼ਤੀ ਬਰਦਾਸ਼ਤ ਨਹੀਂ ਕਰਾਂਗੇ।... ਪਹਿਲਾਂ ਅਫਸਰਾਂ ਤੇ ਉਹਨਾਂ ਦੇ ਘਰ ਦੀਆਂ ਤੀਵੀਆਂ ਦੀ ਡਾਕਟਰੀ ਮਜ਼ਦੂਰਾਂ ਦੇ ਸਾਹਮਣੇ ਕਰਾਈ ਜਾਵੇ ਤਾਂ ਫਿਰ ਮਜ਼ਦੂਰਾਂ ਦੀ ਡਾਕਟਰੀ ਹੋਵੇਗੀ।

ਅਫਸਰਾਂ ਨੂੰ ਪਰਿਵਾਰ ਸਣੇ ਗਾਲ੍ਹਾਂ ਕੱਢੀਆਂ ਜਾਣ ਲੱਗੀਆਂ। ਹਸਪਤਾਲ ਦੀਆਂ

ਸਾਰੀਆਂ ਦਵਾਈਆਂ ਖਾ ਜਾਂਦੇ ਨੇ। . ਮਜ਼ਦੂਰ ਦੀ ਹਵਾ ਤੋਂ ਦੂਰ ਬੰਗਲਿਆਂ ਵਿਚ ਰਹਿੰਦੇ ਨੇ। ਮਜ਼ਦੂਰਾਂ ਤਾਂ ਇਹਨਾਂ ਦੇ ਬੰਗਲਿਆਂ ਵਾਲੇ ਪਾਸੇ ਜਾ ਹੀ ਨਹੀਂ ਸਕਦੇ। ਇਹ ਆਪਣੀਆਂ ਬਿਮਾਰੀਆਂ ਤੇ ਮੈਲਾ ਮਜ਼ਦੂਰਾਂ ਵਾਲੇ ਪਾਸੇ ਸੁਟਵਾ ਕੇ ਮਜ਼ਦੂਰਾਂ ਨੂੰ ਬਿਮਾਰੀਆਂ ਦਿੰਦੇ ਹਨ। ਅਹੁਦੇ ਤੇ ਪੈਸੇ ਦੇ ਜ਼ੋਰ ਨਾਲ ਦੁਨੀਆ ਭਰ ਦੀਆਂ ਇੱਲਤਾਂ ਕਰਦੇ ਨੇ। ਮਜ਼ਦੂਰ ਇਹਨਾਂ ਨੂੰ ਕਿਹੜੀ ਬਿਮਾਰੀ ਦੇਣਗੇ?

ਫੈਕਟਰੀ ਮਜ਼ਦੂਰ ਯੂਨੀਅਨ ਵਲੋਂ ਵਿਰੋਧ ਹੋਇਆ – ਫੈਕਟਰੀ ਵਿਚ ਭਰਤੀ ਵੇਲੇ ਸਾਰੇ ਮਜ਼ਦੂਰਾਂ ਦੀ ਡਾਕਟਰੀ ਹੋ ਚੁੱਕੀ ਹੈ। ਸਾਡੇ ਘਰਾਂ ਦੀਆਂ ਤੀਵੀਆਂ ਸਰਕਾਰੀ ਨੌਕਰ ਨਹੀਂ ਹਨ। ਫੈਕਟਰੀ ਨੂੰ ਸਾਡੀ ਤੀਵੀਆਂ ਦੀ ਡਾਕਟਰੀ ਕਰਨ ਦਾ ਕੀ ਹੱਕ ਹੈ? ਜੇ ਕੋਈ ਸਾਡੀਆਂ ਤੀਵੀਆਂ ਦੀ ਡਾਕਟਰੀ ਕਰੇਗਾ ਤਾਂ ਖ਼ੂਨ ਵਹਿ ਜਾਵੇਗਾ। ਸਾਨੂੰ ਦੱਸਿਆ ਜਾਵੇ ਕਿ ਕਿਹੜੇ ਕਾਨੂੰਨ ਨਾਲ ਸਾਡੇ ਘਰਾਂ ਵਿਚ ਡਾਕਟਰੀ ਕਰਾਈ ਜਾ ਸਕਦੀ ਹੈ?

ਅਫ਼ਸਰਾਂ ਦੇ ਨੌਕਰ ਵੀ ਬੋਲਣ ਲੱਗੇ – ਸਾਡੇ ਹੀ ਸਿਰ ਉਪਰ ਤਾਂ ਅਫ਼ਸਰਾਂ ਦੀ ਸਫਾਈ, ਤੰਦਰੁਸਤੀ ਅਤੇ ਆਰਾਮ ਹੈ। ਅਸੀਂ ਇਹਨਾਂ ਦਾ ਗੰਦ ਚੁੱਕੀਏ, ਮੈਲਾ ਢੋਈਏ, ਬਿਮਾਰੀ ਵੇਲੇ ਵੀ ਇਹਨਾਂ ਦੀ ਸੇਵਾ ਕਰੀਏ। ਬਿਮਾਰੀ ਇਹਨਾਂ ਦੀ ਸਾਨੂੰ ਲੱਗੇਗੀ ਕਿ ਸਾਡੇ ਤੋਂ ਇਹਨਾਂ ਨੂੰ ਲੱਗੇਗੀ?

ਮਿਸਜ਼ ਸੈਤਲ ਨੂੰ ਖ਼ਬਰ ਮਿਲੀ, ਸਤੀਆ ਕਹਿ ਰਹੀ ਸੀ – ਸਾਨੂੰ ਕੀ ਪਤਾ, ਇਹਨਾਂ ਵੱਡੇ ਲੋਕਾਂ ਦੇ ਘਰਾਂ ਵਿਚ ਕਿਹੋ-ਕਿਹੋ ਜਹੀਆਂ ਬਿਮਾਰੀਆਂ ਹੁੰਦੀਆਂ ਨੇ? ਵੱਡੇ ਲੋਕ ਭਾਵੇਂ ਕਿਸੇ ਦੀ ਵੀ ਇੱਜ਼ਤ ਮਿੱਟੀ ਵਿਚ ਮਿਲਾ ਦੇਣ ਤੇ ਮੂੰਹ ਸੀਊ ਦੇਣ। ਕੁਆਰੀਆਂ ਕੁੜੀਆਂ ਦੀ ਡਾਕਟਰੀ ਕਿਵੇਂ ਹੋ ਸਕਦੀ ਹੈ? ਅਸੀਂ ਸੇਵਾ ਕਰਨ ਦੀ ਨੌਕਰੀ ਕੀਤੀ ਹੈ ਸੋ ਸੇਵਾ ਕਰਵਾ ਲੈਣ। ਆਪਣੀ ਬੇਇੱਜ਼ਤੀ ਤੇ ਬਦਨਾਮੀ ਕਰਾਉਣ ਲਈ ਨੌਕਰੀ ਨਹੀਂ ਕੀਤੀ।

ਮਿਸਜ਼ ਸੈਤਲ ਕਲੇਜੇ ਤੇ ਪੱਥਰ ਰਖ ਕੇ ਚੁੱਪ ਸੀ। ਉਹ ਜਾਣਦੀ ਸੀ ਕਿ ਸਾਹਬ ਕਿਸੇ ਗੱਲ ਤੇ ਅੜ ਜਾਣ ਤਾਂ ਫਿਰ ਕਿਸੇ ਦੀ ਨਹੀਂ ਸੁਣਦੇ। ਸੋਚਦੀ – ਰੱਬ ਨੂੰ ਜੋ ਮਨਜ਼ੂਰ ਹੈ। ਪਤਾ ਨਹੀਂ ਕਿਹੜੇ ਪਾਪਾਂ ਦੀ ਸਜ਼ਾ ਦੇ ਰਿਹਾ ਹੈ।

ਹੜਤਾਲ ਦੇ ਮਤੇ ਦੀ ਖ਼ਬਰ ਸੁਣ ਕੇ ਸੈਤਲ ਸਾਹਬ ਦੇ ਪੈਰ ਲੜਖੜਾ ਗਏ। ਕਾਨੂੰਨ ਤੇ ਹੈਡਕਵਾਟਰ ਦੀ ਹਮਾਇਤ ਹੋਣ ਉਪਰ ਉਹ ਕਦੀ ਨਾ ਕੰਬਦੇ ਪਰ ਹੜਤਾਲ ਦੀ ਧਮਕੀ ਉਹਨਾਂ ਦੇ ਆਰਡਰ ਦੇ ਵਿਰੋਧ ਵਿਚ ਸੀ। ਫੈਕਟਰੀ ਵਿਚ ਹੜਤਾਲ ਦੀ ਰਿਪੋਰਟ ਅਤੇ ਉਸਦਾ ਵੇਰਵਾ ਹੈਡਕਵਾਟਰ ਤੇ ਮਨਿਸਟਰੀ ਤਕ ਭੇਜਣਾ ਪਵੇਗਾ। ਹੜਤਾਲ ਸੁਪਰੀਟੈਂਡਟ ਦੀ ਪ੍ਰਬੰਧ ਬਾਰੇ ਅਯੋਗਤਾ ਦਾ ਨਤੀਜਾ ਹੁੰਦਾ ਹੈ। ਉਸ ਅਹੁਦੇ ਕਾਰਣ ਹੀ ਤਾਂ ਸੈਤਲ ਸਾਹਬ ਦੀ ਖ਼ਾਸ ਹੋਂਦ ਤੇ ਪਛਾਣ ਹੈ।

ਸੈਤਲ ਸਾਹਬ ਨੇ ਗ਼ਲਤਫਹਿਮੀ ਦੂਰ ਕਰਨ ਵਾਸਤੇ ਮਜ਼ਦੂਰ ਨੇਤਾਵਾਂ ਨੂੰ ਬੁਲਾ ਕੇ ਕਿਹਾ – ''ਭਰਾਵੇ, ਫੈਕਟਰੀ ਵਲੋਂ ਮਜ਼ਦੂਰਾਂ ਦੀ ਡਾਕਟਰੀ ਕਰਨ ਦਾ ਕੋਈ ਹੁਕਮ ਨਹੀਂ। ਹੁਕਮ ਤਾਂ ਹਸਪਤਾਲ ਵਾਸਤੇ ਹੈ ਕਿ ਜਿਹੜਾ ਵੀ ਭਰਾ ਕਿਸੇ ਤਰ੍ਹਾਂ ਦੀ ਡਾਕਟਰੀ ਕਰਾਣੀ ਚਾਹੁੰਦਾ ਹੋਵੇ, ਉਸਦੀ ਫੌਰਨ ਡਾਕਟਰੀ ਕੀਤੀ ਜਾਵੇ ਅਤੇ ਉਸਦਾ ਮੁਫਤ ਤੇ ਗੁਪਤ ਇਲਾਜ ਵੀ ਕੀਤਾ ਜਾਵੇ। ਜ਼ਬਰਦਸਤੀ ਕਿਸੇ ਵਾਸਤੇ ਵੀ ਨਹੀਂ ਹੈ।

''ਇਹ ਪ੍ਰਬੰਧ ਸਾਡੇ ਤੇ ਤੁਹਾਡੀ ਭਲਾਈ ਲਈ, ਸਾਡੇ ਬਾਲ-ਬੱਚਿਆਂ ਦੀ ਭਲਾਈ ਵਾਸਤੇ, ਸਮਾਜ ਦੀ ਭਲਾਈ ਲਈ ਹੈ। ਸਾਡਾ ਕੀ ਹੈ, ਸਾਡੀਆਂ ਉਮਰਾਂ ਤਾਂ ਖ਼ਤਮ ਹੋ

ਰਹੀਆਂ ਹਨ। ਸਾਨੂੰ ਸਾਰਿਆਂ ਨੂੰ ਆਪਣੇ ਬੱਚਿਆਂ ਦਾ ਧਿਆਨ ਕਰਨਾ ਚਾਹੀਦਾ ਹੈ। ਸਾਡੇ ਦੇਸ਼ ਦਾ ਭਵਿੱਖ ਤਾਂ ਉਹਨਾਂ ਉਪਰ ਹੀ ਨਿਰਭਰ ਹੈ। ਸਾਡੇ ਸਮਾਜ ਵਿਚ ਕਿਧਰੇ ਵੀ ਬਿਮਾਰੀ ਹੋਵੇਗੀ ਤਾਂ ਉਹ ਸਾਡੇ ਲਈ, ਸਾਡੇ ਬੱਚਿਆਂ ਲਈ ਅਤੇ ਪੂਰੇ ਸਮਾਜ ਵਾਸਤੇ ਖ਼ਤਰਾ ਬਣਿਆ ਰਹੇਗਾ। ਸਮਾਜ ਦੇ ਖ਼ਤਰੇ ਤੋਂ ਕੋਈ ਨਹੀਂ ਬਚ ਸਕਦਾ। ਅਸੀਂ ਸਾਰੇ ਇਕ ਹੀ ਹੱਥ ਦੀਆਂ ਛੋਟੀਆਂ-ਵੱਡੀਆਂ ਉਂਗਲਾਂ ਹਾਂ। ਸਾਰੀਆਂ ਉਂਗਲਾਂ ਮਿਲ ਕੇ ਹੀ ਮੁੱਠੀ ਬਣਦੀ ਹੈ।''

ਸੈਤਲ ਸਾਹਬ ਦੇ ਭਰੋਸੇ ਨਾਲ ਮਜ਼ਦੂਰਾਂ ਦੀ ਗਲਤਫ਼ਹਿਮੀ ਦੂਰ ਹੋ ਗਈ। ਡਾਕਟਰੀ ਨਾਲ ਬੇਇਜ਼ਤੀ ਦਾ ਡਰ ਦੂਰ ਹੋ ਗਿਆ। ਹੜਤਾਲ ਦਾ ਤੂਫਾਨ ਸ਼ਾਂਤ ਹੋ ਗਿਆ। ਅਸਟੇਟ ਵਿਚ ਸੰਤੁਸ਼ਟ ਮਜ਼ਦੂਰ ਸਾਹਬ ਦੀਆਂ ਤਾਰੀਫ਼ਾਂ ਕਰਨ ਲੱਗੇ।

ਆਇਆ ਸਤੀਆ ਸ਼ਾਮ ਵੇਲੇ ਸੁਰਤੀ ਲਈ ਤੰਬਾਕੂ ਲੈਣ ਮੁਨਸ਼ੀ ਦੀ ਹੱਟੀ ਗਈ ਸੀ। ਦੁਕਾਨ ਉਪਰ ਸਾਹਬ ਦੀ ਪ੍ਰਸੰਸਾ ਹੋ ਰਹੀ ਸੀ – ਐਨੇ ਵੱਡੇ ਆਦਮੀ ਹਨ ਪਰ ਕਹਿ ਰਹੇ ਸਨ, ਅਸੀਂ ਸਾਰੇ ਭਰਾ-ਭਰਾ ਹਾਂ, ਅਸੀਂ ਸਾਰੇ ਇਕੋ ਹੱਥ ਦੀਆਂ ਛੋਟੀਆਂ-ਵੱਡੀਆਂ ਉਂਗਲਾ ਹਾਂ। ਸਾਰੀਆਂ ਉਂਗਲਾਂ ਮਿਲ ਕੇ ਹੀ ਮੁੱਠੀ ਬਣਦੀ ਹੈ।

ਸਤੀਆ ਨੇ ਗੱਲਾਂ ਸੁਣਦਿਆਂ-ਸੁਣਦਿਆਂ ਸੁਰਤੀ ਬਣਾ ਕੇ ਫੱਕ ਲਈ ਸੀ। ਮੂੰਹ ਵਿਚ ਸੁਰਤੀ ਸੰਭਾਲਣ ਵਾਸਤੇ ਠੋਡੀ ਚੁੱਕ ਕੇ ਬੋਲੀ – ''ਹਾਂ, ਉਂਗਲ ਤਲੀ ਉਪਰ ਨਾ ਝੁਕੇ ਤਾਂ ਮੁੱਠੀ ਨਹੀਂ ਬੱਝਦੀ। ਤੁਸੀਂ ਜਾਣੋ, ਇਕ ਉਂਗਲ ਲਲਕਾਰਨ ਵਾਸਤੇ ਹੁੰਦੀ ਹੈ ਅਤੇ ਕਈ ਉਂਗਲਾਂ ਹੱਥ ਅੱਡਣ ਵਾਸਤੇ।''

ਸਤੀਆ ਨੇ ਜਾਣਕਾਰੀ ਨਾਲ ਅੱਖਾਂ ਮਟਕਾਈਆਂ ਜਿਵੇਂ ਉਹ ਵੱਡੇ ਸਾਹਬ ਦੀ ਆਇਆ ਹੋਣ ਕਾਰਣ ਵਧੇਰੇ ਜਾਣਦੀ ਸੀ। ਉਸਨੇ ਸਾਹਬ ਦੀ ਤਾਰੀਫ ਉਪਰ ਥੂਹ ਕਰਕੇ ਪੀਕ ਸੁਟੀ ਅਤੇ ਮਾਣ ਨਾਲ ਧੌਣ ਟੇਢੀ ਕਰਕੇ ਤੁਰ ਪਈ।

# ਸ੍ਵੈ-ਗਿਆਨ

ਮਾਹਰਾਜਾ ਜਨਕ ਵਿਦੇਹ ਸਨ। ਉਹਨਾਂ ਦੇ ਪ੍ਰਭਾਵ ਨਾਲ ਮੈਥਲੀ ਰਾਜ ਅਤੇ ਜਨਕਪੁਰੀ ਦੇ ਆਮ ਲੋਕਾਂ ਦੇ ਸਮਾਜ ਵਿਚ ਵੀ ਆਤਮਿਕ-ਤਾਕਤ ਤੇ ਅਧਿਆਤਮਕ ਸਾਧਨਾ ਦਾ ਰੁਝਾਨ ਵਧ ਰਿਹਾ ਸੀ। ਜਨਕਪੁਰੀ ਦੇ ਪ੍ਰਮੁੱਖ ਸੇਠ ਸ਼ੇਮਕ ਸੰਸਾਰ ਤੋਂ ਨਿਰਲੇਪ ਰਹਿ ਕੇ ਸੰਸਾਰ ਚਲਾਂਦੇ ਸਨ। ਸ਼ੇਮਕ ਦੇ ਵਪਾਰੀ ਸਾਰਥ ਕਪਿਸ਼ਾ ਤੋਂ ਕਾਮਾਖਿਆ ਤਕ ਅਤੇ ਤ੍ਰਿਗਰਤ ਤੋਂ ਲੰਕਾ ਤਕ ਜਾਂਦੇ ਸਨ। ਸ਼ੇਮਕ ਅਰਥਾਂ ਨੂੰ ਸੰਜੋ ਕੇ, ਅਰਥ ਯੋਗ ਵਿਚ ਦਾਨ ਕਰਕੇ, ਪੁੰਨ ਕਮਾਉਂਦੇ ਸਨ। ਸ਼ੇਮਕ ਲਈ ਅਰਥ, ਸਿਰਫ ਮੋਖ ਦਾ ਸਾਧਨ ਹੀ ਸੀ।

ਇਕ ਸਵੇਰ ਸ਼ੇਮਕ ਦੇ ਦਾਸ ਸ਼ੀਸ਼ੇ ਸਾਹਮਣੇ ਉਹਨਾਂ ਦਾ ਸ਼ਿੰਗਾਰ ਕਰ ਰਹੇ ਸਨ। ਸੇਠ ਨੂੰ ਧਿਆਨ ਆਇਆ ਕਿ ਉਹਦੇ ਸਿਰ ਵਿਚ ਚਿੱਟੇ ਵਾਲਾਂ ਦੀ ਗਿਣਤੀ ਕਾਫੀ ਵਧ ਗਈ ਹੈ। ਸੋਚਿਆ – ਗ੍ਰਹਿਸਥ ਅਤੇ ਅਰਥਾਂ ਨੂੰ ਭੋਗਣ ਦੀ ਫਿਕਰ ਤੋਂ ਛੁਟਕਾਰਾ ਪਾਣ ਦਾ ਵੇਲਾ ਆ ਗਿਆ ਹੈ।

ਸੇਠ ਸ਼ੇਮਕ ਦਾ ਇਕੋ-ਇਕ ਪੁੱਤਰ ਸੀ। ਸੇਠ ਨੇ ਆਪਣੇ ਪੁੱਤਰ ਭਦਰਕ ਨੂੰ ਯੱਗ ਗ੍ਰਹਿਣ ਕਰਨ ਤੋਂ ਪਿਛੋਂ ਗੁਰੂ ਦੇ ਮੂੰਹੋਂ ਗਿਆਨ ਪ੍ਰਾਪਤ ਕਰਨ ਵਾਸਤੇ ਮਹਾਂਰਿਸ਼ੀ ਮਹਿਸਰ ਦੇ ਆਸ਼ਰਮ ਵਿਚ ਭੇਜ ਦਿੱਤਾ ਸੀ। ਸੇਠ ਨੇ ਉਮਰ ਦੀ ਤੀਜੀ ਪੌੜੀ ਆਈ ਜਾਣ ਕੇ ਪੁੱਤਰ ਨੂੰ ਜਨਕਪੁਰੀ ਬੁਲਾਇਆ ਅਤੇ ਉਸਨੂੰ ਆਪਣੇ ਵੰਸ਼ ਦੇ ਕਿੱਤੇ ਨਾਲ ਅਰਥਾਂ ਨੂੰ ਪੈਦਾ ਕਰਨ ਦੀ ਸਿਖਿਆ ਦੇਣ ਲੱਗੇ। ਪੁੱਤਰ ਲਈ ਉੱਚੇ ਖ਼ਾਨਦਾਨ ਦੀ ਸੋਹਣੀ ਕੁੜੀ ਭਾਲ ਕੇ ਉਸਦਾ ਵਿਆਹ ਵੀ ਕਰ ਦਿੱਤਾ।

ਸੇਠ ਦੇ ਪੁੱਤਰ ਦਾ ਰੁਝਾਨ ਗ੍ਰਹਿਸਥ ਅਤੇ ਪੈਸਾ ਇਕੱਠਾ ਕਰਨ ਵਲ ਨਾ ਹੋਇਆ। ਉਹ ਭੋਗ ਤੇ ਅਰਥ ਵਲ ਧਿਆਨ ਹੀ ਨਹੀਂ ਸੀ ਦਿੰਦਾ। ਇਕੱਲ ਵਿਚ ਬੈਠਾ ਉਹ ਸ੍ਵ-ਚਿੰਤਨ ਵਿਚ ਧਿਆਨ ਲਗਾ ਕੇ ਬੈਠਾ ਰਹਿੰਦਾ।

ਸੇਠ ਦੇ ਹਰਮ ਦੀਆਂ ਸੁੰਦਰੀਆਂ, ਚੰਗੇ ਖ਼ਾਨਦਾਨ ਦੇ ਰਿਵਾਜ਼ ਅਨੁਸਾਰ ਸੇਠ ਦੇ ਜਵਾਨ ਪੁੱਤਰ ਦੇ ਸਰੀਰ ਉਪਰ ਚੰਦਨ ਦਾ ਲੇਪ ਕਰਨਾ ਚਾਹੁੰਦੀਆ ਸਨ। ਭਦਰਕ ਉਹਨਾ ਤੋਂ ਇਉਂ ਮੂੰਹ ਮੋੜਦਾ ਜਿਵੇਂ ਉਹ ਉਸਦੇ ਸਰੀਰ ਉਪਰ ਰਸਤੇ ਦਾ ਚਿੱਕੜ ਮਲ ਰਹੀਆਂ ਹੋਣ। ਦਾਸੀਆਂ ਉਸਦੇ ਖਾਣੇ ਲਈ ਚੰਗੇ ਤੋਂ ਚੰਗੇ ਪਕਵਾਨ ਪੇਸ਼ ਕਰਦੀਆਂ। ਭਦਰਕ ਉਹਨਾਂ ਨੂੰ ਹੱਥ ਵੀ ਨਾ ਲਾਉਂਦਾ।

ਭਦਰਕ ਦੀ ਨੌਜਵਾਨ, ਸੋਹਣੀ ਪਤਨੀ ਰਾਤੀਂ ਸੋਹਣੀ ਦਾਸੀ ਦੇ ਹੱਥਾਂ ਵਿਚ ਇੱਤਰ ਲੈ ਕੇ ਪੇਸ਼ ਹੁੰਦੀ ਤਾਂ ਭਦਰਕ ਸੌਣ ਵਾਲਾ ਕਮਰਾ ਛੱਡ ਕੇ ਤ੍ਰੇਲ ਨਾਲ ਭਿੱਜੇ ਘਾਹ ਉਪਰ ਜਾ ਬੈਠਦਾ।

ਸੇਠ ਸ਼ੇਮਕ ਪੁੱਤਰ ਨੂੰ ਉਪਦੇਸ਼ ਦਿੰਦਾ – ਜਵਾਨੀ ਤੇ ਗ੍ਰਹਿਸਥ ਵਿਚ ਵਿਰਾਗ, ਧਰਮ ਤੇ ਨੀਤੀ ਦੇ ਵਿਰੁੱਧ ਹੈ।

ਭਦਰਕ ਪਿਉ ਨੂੰ ਜਵਾਬ ਦਿੰਦਾ – "ਹੇ ਪਿਤਾ, ਮੋਖ ਹੀ ਚਿੰਤਨ-ਯੋਗ ਹੈ। ਮੋਖ ਨੂੰ ਸਰੀਰ ਨਹੀਂ, ਆਤਮਾ ਪ੍ਰਾਪਤ ਕਰਦੀ ਹੈ ਇਸ ਵਾਸਤੇ ਆਤਮਾ ਦੀ ਫਿਕਰ ਹੈ। ਸਰੀਰਕ ਅਨੁਭੂਤੀ ਵਿਚ ਖੁਭਣਾ ਆਤਮਾ ਵਲੋਂ ਮੂੰਹ ਮੋੜਨਾ ਹੈ। ਹੇ ਪਿਤਾ ਜੀ, ਸਰੀਰਕ ਭੋਗ ਦੀ ਖਿੱਚ ਦੀਵੇ ਦੀ ਬੱਤੀ ਵਾਂਗ ਹੈ। ਜੀਵ ਰੂਪੀ ਘਿਉ ਉਸਦੀ ਖਿੱਚ ਵਿਚ ਆਪਣੀ ਹੋਂਦ ਗੁਆ ਬਹਿੰਦਾ ਹੈ ਅਤੇ ਫਿਰ ਦੀਵੇ ਦੀ ਬੱਤੀ ਵਿਚ ਬਲਣ ਲਈ ਸਰੀਰ ਧਾਰਨ ਕਰਨਾ ਪੈਂਦਾ ਹੈ। ਆਤਮਾ ਦੇ ਇਸ ਆਵਾਗੌਣ ਤੋਂ ਕੀ ਫਾਇਦਾ?"

ਭਦਰਕ ਦੀ ਇਸ ਨਿਰਲੇਪਤਾ ਕਾਰਣ ਸ਼ੇਮਕ ਨੂੰ ਬੜਾ ਫਿਕਰ ਲਗਾ। ਸੇਠ ਸੋਚਣ ਲੱਗਾ – ਗ੍ਰਿਹਸਥੀ ਵਿਚ ਸੰਨਿਆਸ ਦੀ ਭਾਵਨਾ ਆਸ਼ਰਮ-ਧਰਮ ਦਾ ਵਿਰੋਧ ਹੈ। ਮੌਕੇ ਦੇ ਖ਼ਿਲਾਫ, ਆਪ ਧਰਮ ਦਾ ਨੁਕਸਾਨ ਕਰਦਾ ਹੈ ਜਿਵੇਂ ਭਾਂਡੇ ਹੇਠਾਂ ਅੱਗ ਖਾਣਾ ਬਣਾਉਂਦੀ ਹੈ ਪਰ ਭਾਂਡੇ ਵਿਚ ਪਾਈ ਹੋਈ ਅੱਗ ਖਾਣੇ ਨੂੰ ਖਰਾਬ ਕਰ ਦਿੰਦੀ ਹੈ। ਪੁੱਤਰ ਦੀ ਅਸੀ ਭਾਵਨਾ ਹੈ ਤਾਂ ਉਸਦੇ ਵੰਸ਼ ਦੀ ਪਾਲਣਾ ਕਿਵੇਂ ਹੋਵੇਗੀ? ਕਰਮ-ਕਾਂਡ ਅਤੇ ਯਗਾਂ ਦਾ ਕੰਮ ਪੂਰਾ ਨਾ ਹੋਣ ਕਾਰਣ ਵੱਡੇ-ਵਡੇਰੇ ਤੇ ਦੇਵਤੇ ਪਿਆਸੇ ਰਹਿਣਗੇ। ਅਰਥ ਤੇ ਕਾਮ ਦੇ ਧਰਮ ਦੀ ਅਣਹੋਂਦ ਵਿਚ ਮੋਖ ਵੀ ਪ੍ਰਾਪਤ ਨਹੀਂ ਹੋਵੇਗਾ। ਇਸ ਨਾਲ ਲੋਕਾਂ ਦਾ ਨੁਕਸਾਨ ਹੋਵੇਗਾ, ਇਸ ਦੁਨੀਆ ਦੀ ਭਲਾਈ ਨਹੀਂ ਹੋਵੇਗੀ ਅਤੇ ਉਸ ਦੁਨੀਆ ਵਿਚ ਵੀ ਨੁਕਸਾਨ ਹੋਵੇਗਾ।

ਸੇਠ ਸ਼ੇਮਕ ਆਪਣੇ ਪੁੱਤਰ ਦਾ ਭਰਮ ਦੂਰ ਕਰਨ ਵਾਸਤੇ ਉਸਨੂੰ ਲੈ ਕੇ ਵਿਦੇਹ ਮਾਰਗ ਅਤੇ ਕਰਮਕਾਂਡ ਦੇ ਉਪਦੇਸ਼ਕ ਰਾਜਗੁਰੂ ਮਹਾਂਰਿਸ਼ੀ ਸਦਾਨੰਦ ਦੇ ਆਸ਼ਰਮ ਵਿਚ ਗਏ ਅਤੇ ਮਹਾਂਰਿਸ਼ੀ ਨੂੰ ਆਪਣੇ ਪੁੱਤਰ ਦਾ ਭੁਲੇਖਾ ਦੂਰ ਕਰਕੇ ਉਸਦੇ ਵੰਸ਼ ਅਤੇ ਸੰਸਾਰ ਦੀ ਰਖਿਆ ਲਈ ਪ੍ਰਾਰਥਨਾ ਕੀਤੀ।

ਰਾਜਗੁਰੂ ਮਹਾਂਰਿਸ਼ੀ ਸਦਾਨੰਦ ਨੇ ਭਦਰਕ ਨੂੰ ਉਪਦੇਸ਼ ਦਿੱਤਾ – "ਧਰਮ ਹੀ ਮੋਖ ਦਾ ਰਾਹ ਹੈ। ਸੱਚ ਹੀ ਧਰਮ ਹੈ। ਹਾਲਾਤ ਹੀ ਸੱਚ ਹੈ। ਸਰੀਰ ਵੀ ਹੈ ਤੇ ਆਤਮਾ ਵੀ ਹੈ। ਸਰੀਰ ਦੇ ਧਰਮ ਨਾਲ ਆਤਮਾ ਦਾ ਧਰਮ ਪੂਰਾ ਹੁੰਦਾ ਹੈ। ਇਸ ਧਰਮ ਨੂੰ ਪਾਲਣਾ ਹੀ ਯੱਗ ਹੈ। ਯੱਗ ਦਾ ਧਰਮ ਹੀ ਕਰਮ ਕਾਂਡ ਹੈ। ਯੱਗ ਦਾ ਪੂਰਾ ਹੋਣਾ ਹੀ ਮੋਖ ਹੈ।"

ਸੱਚੇ ਦਿਲ ਨਾਲ ਚਿੰਤਨ ਕਰਕੇ ਭਦਰਕ ਦੀ ਦਲੀਲ ਖ਼ਤਮ ਹੋ ਗਈ ਸੀ। ਭਦਰਕ ਨੇ ਨਿਮਰਤਾ ਨਾਲ ਮਹਾਂਰਿਸ਼ੀ ਦੇ ਸਾਹਮਣੇ ਆਪਣਾ ਸ਼ਕ ਰਖਿਆ – "ਮਹਾਂ ਗਿਆਨੀ ਉਪਦੇਸ਼ ਕਰਨ. ਵੱਡਾ ਨਿਸ਼ਾਨਾ ਕਰਮ ਹੈ ਕਿ ਮੋਖ?"

ਮਹਾਂਰਿਸ਼ੀ ਨੇ ਸੋਚ ਕੇ ਜਵਾਬ ਦਿੱਤਾ – "ਵੱਡਾ ਨਿਸ਼ਾਨਾ ਤਾਂ ਮੋਖ ਹੀ ਹੈ।"

ਭਦਰਕ ਨੇ ਸਵਾਲ ਕੀਤਾ – "ਮਹਾਂ-ਗਿਆਨੀ ਉਪਦੇਸ਼ ਕਿਉਂਕਿ. ਮੋਖ ਸਰੀਰ ਨੂੰ ਮਿਲਦਾ ਹੈ ਕਿ ਆਤਮਾ ਨੂੰ?"

ਮਹਾਂਰਿਸ਼ੀ ਨੇ ਜੁਆਬ ਦਿੱਤਾ – "ਮੋਖ ਆਤਮਾ ਨੂੰ ਹੀ ਮਿਲਦਾ ਹੈ।"

ਭਦਰਕ ਨੇ ਫਿਰ ਸਵਾਲ ਕੀਤਾ – "ਹੇ ਧਰਮ ਗਿਆਨੀ ਇਹ ਦੱਸੋ ਕਿ ਫਨਾਹ ਹੋਣ ਵਾਲਾ ਨਾਸ਼ਵਾਨ ਸਰੀਰ ਮੁੱਖ ਹੈ ਕਿ ਅਮਰ ਆਤਮਾ?"

ਮਹਾਂਰਿਸ਼ੀ ਨੇ ਮੰਨਿਆ – "ਮੁੱਖ ਤਾਂ ਅਮਰ ਆਤਮਾ ਹੀ ਹੈ ਪਰ ਇਸਦੀ ਕਰਮ ਤੋਂ ਨਿਰਲੇਪਤਾ ਹੀ ਮੋਖ ਹੈ। ਰਾਹ ਉਪਰ ਤੁਰੇ ਬਿਨਾਂ ਉਸ ਤੋਂ ਨਿਰਲੇਪਤਾ ਨਹੀਂ, ਇਸ ਲਈ ਮੋਖ ਦਾ ਰਾਹ ਕਰਮ ਰਾਹੀਂ ਉਸੇ ਤੋਂ ਨਿਰਲੇਪ ਰਹਿਣਾ ਹੈ।"

ਭਦਰਕ ਨੇ ਮਹਾਂਰਿਸ਼ੀ ਦੇ ਸਾਹਮਣੇ ਹਾਜ਼ਰ ਉਤਸਕ ਸਮਾਜ ਨੂੰ ਸੰਬੋਧਨ ਹੋ ਕੇ ਕਿਹਾ

– "ਮੋਖ ਦੀ ਇੱਛਾ ਕਰਨ ਵਾਲੇ ਸੱਚ ਨੂੰ ਪਛਾਣੋ। ਖ਼ਤਮ ਹੋ ਜਾਣ ਵਾਲੇ ਦੀ ਫਿਕਰ ਵਿਚ ਅਮਰ ਨੂੰ ਰੁਝਾ ਕੇ ਰਖਣਾ ਸਿਰਫ ਭਰਮ ਹੀ ਹੈ। ਕਰਮਾਂ ਤੋਂ ਨਿਰਲੇਪਤਾ ਪ੍ਰਾਪਤ ਕਰਨ ਲਈ ਪਹਿਲਾਂ ਕਰਮ ਨੂੰ ਗ੍ਰਹਿਣ ਕਰਨਾ ਭਾਰ ਨੂੰ ਸਿਰਫ ਸੁਟਣ ਲਈ ਚੁਕਣਾ ਹੈ। ਇਹ ਰਾਹ ਅਸਫਲ ਹੈ। ਇਸਦਾ ਕੋਈ ਫਲ ਨਹੀਂ ਮਿਲਦਾ।"

ਮਹਾਂਰਿਸ਼ੀ ਨੇ ਭਦਰਕ ਦੇ ਅਧਿਅਨ, ਤਪ ਅਤੇ ਅਨੁਭਵ ਦਾ ਅੰਦਾਜ਼ਾ ਲਗਾਣ ਲਈ ਉਸਨੂੰ ਪੈਰਾਂ ਤੋਂ ਮੱਥੇ ਤਕ ਵੇਖਿਆ। ਉਸਦੀ ਉਮਰ ਬਾਰੇ ਸੋਚਿਆ ਅਤੇ ਹੁਕਮ ਦਿੱਤਾ – "ਨੌਜਵਾਨ ਜਾਹ, ਰਿਸ਼ੀ ਸ਼ਵੇਤਕੇਤੂ ਤੋਂ ਗਿਆਨ ਪ੍ਰਾਪਤ ਕਰ।"

ਨੈਮੀਸ਼ਰਣ ਦੇ ਆਸ਼ਰਮ ਵਿਚ ਰਿਸ਼ੀ ਸ਼ਵੇਤਕੇਤੂ ਸ੍ਵ-ਗਿਆਨ-ਮਾਰਕੰਡ ਮਹਾਂਰਿਸ਼ੀ ਯਾਗਵਲਿਯ ਦੇ ਪ੍ਰਮੁੱਖ ਚੇਲੇ ਅਤੇ ਸ੍ਵ-ਗਿਆਨ ਦੇ ਮੁੱਖ ਬੁਲਾਰੇ ਸਨ। ਉਹੀ ਆਸ਼ਰਮ ਦੇ ਵਾਇਸ-ਚਾਂਸਲਰ ਸਨ। ਅਧਿਅਨ ਤੇ ਧਿਆਨ ਦੇ ਪ੍ਰਭਾਵ ਨਾਲ ਉਹਨਾਂ ਦੇ ਵਾਲਾਂ ਅਤੇ ਭਰਵੱਟਿਆਂ ਦਾ ਕਾਲਾਪਣ ਖਤਮ ਹੋ ਚੁਕਾ ਸੀ। ਭਦਰਕ ਨੇ ਮਹਾਂਰਿਸ਼ੀ ਸ਼ਵੇਤਕੇਤੂ ਨੂੰ ਸ੍ਵ-ਗਿਆਨ ਲਈ ਪ੍ਰਾਰਥਨਾ ਕੀਤੀ।

ਰਿਸ਼ੀ ਸ਼ਵੇਤਕੇਤੂ ਨੇ ਭਦਰਕ ਤੋਂ ਮਹਾਂਰਿਸ਼ੀ ਸਦਾਨੰਦ ਦੇ ਆਸ਼ਰਮ ਤੋਂ ਪ੍ਰਾਪਤ ਗਿਆਨ ਅਤੇ ਉਸਦੇ ਚਿੰਤਨ ਬਾਰੇ ਸੰਖੇਪ ਪ੍ਰਸ਼ਨ ਕੀਤੇ ਅਤੇ ਹੁਕਮ ਦਿੱਤਾ ਕਿ ਉਹ ਉਹਨਾਂ ਦੇ ਚੇਲੇ ਮੁਨੀ ਉਦਵਨ ਤੋਂ ਗਿਆਨ ਪ੍ਰਾਪਤ ਕਰੇ।

ਮੁਨੀ ਉਦਵਨ ਨੇ ਭਦਰਕ ਦੇ ਗਿਆਨ ਦੀ ਪਰਖ ਕੀਤੀ। ਭਦਰਕ ਛੇ ਮਹੀਨੇ ਮੁਨੀ ਉਦਵਨ ਦੀਆਂ ਪੰਜਾਹ ਗਊਆਂ ਦੀ ਸੇਵਾ ਕਰਦਿਆਂ ਲਗਾਤਾਰ ਸ੍ਵ-ਗਿਆਨ ਬਾਰੇ ਚਿੰਤਨ ਤੇ ਧਿਆਨ ਕਰਦਾ ਰਿਹਾ।

ਭਦਰਕ ਦੀ ਸੇਵਾ ਤੋਂ ਖ਼ੁਸ਼ ਹੋ ਕੇ ਮੁਨੀ ਨੇ ਉਸਦੇ ਸਾਹਮਣੇ ਕਈ ਦਿਨ ਆਤਮਾ ਦੇ ਅਣੂ ਤੇ ਵਿਭੂ ਗੁਣਾਂ ਦੀ ਵਿਆਖਿਆ ਕੀਤੀ। ਮੁਨੀ ਦੇ ਕਰਮ ਕਾਂਡ ਰਾਹੀਂ ਆਤਮਾ ਦੇ ਬ੍ਰਹਮ ਵਿਚ ਲੀਨ ਹੋਣ ਨਾਲ ਮੋਖ ਪ੍ਰਾਪਤੀ ਦਾ ਉਪਦੇਸ਼ ਦਿੱਤਾ।

ਭਦਰਕ ਨੇ ਮੁਨੀ ਉਦਵਨ ਦਾ ਸਾਰਾ ਭਾਸ਼ਣ ਸੁਣ ਕੇ ਪ੍ਰਾਥਨਾ ਕੀਤੀ – "ਗਿਆਨਵਾਨ ਮੁਨੀ ਫੈਸਲਾ ਕਰਨ, ਆਤਮਾ ਮੁਖ ਹੈ ਕਿ ਸਰੀਰ?"

ਮੁਨੀ ਉਦਵਨ ਨੇ ਜਵਾਬ ਦਿੱਤਾ – "ਭਦਰਕ, ਕੋਈ ਮੁੱਖ ਤੇ ਕੋਈ ਅਮੁੱਖ ਨਹੀਂ ਹੁੰਦਾ। ਆਤਮਾ ਤੇ ਸਰੀਰ ਦਾ ਮੇਲ ਹੀ ਹਲ ਤੇ ਮੋਖ ਦਾ ਰਾਹ ਹੈ।"

ਭਦਰਕ ਨੂੰ ਤਸੱਲੀ ਨਾ ਹੋਈ। ਉਸਨੇ ਫਿਰ ਰਿਸ਼ੀ ਸ਼ਵੇਤਕੇਤੂ ਦੀ ਸ਼ਰਣ ਲਈ। ਰਿਸ਼ੀ ਸ਼ਵੇਤਕੇਤੂ ਨੇ ਫਿਰ ਉਸੇ ਗਿਆਨ ਦਾ ਉਪਦੇਸ਼ ਦਿੱਤਾ ਅਤੇ ਮੁਨੀ ਉਦਵਨ ਦੇ ਗਿਆਨ ਨੂੰ ਸੱਚ ਕਿਹਾ।

ਭਦਰਕ ਨੇ ਰਿਸ਼ੀ ਸ਼ਵੇਤਕੇਤੂ ਸਾਹਮਣੇ ਬੇਨਤੀ ਕੀਤੀ – "ਰਿਸ਼ੀ ਦੱਸੋ, ਆਤਮਾ ਮੁੱਖ ਹੈ ਕਿ ਸਰੀਰ? ਮੋਖ ਦਿਸਦਾ ਹੁੰਦਾ ਹੈ?"

ਰਿਸ਼ੀ ਸ਼ਵੇਤਕੇਤੂ ਨੇ ਜਵਾਬ ਦਿੱਤਾ – "ਕੋਈ ਮੁੱਖ ਨਹੀਂ, ਕੋਈ ਅਮੁੱਖ ਨਹੀਂ। ਜੀਵ ਆਤਮਾ ਤੇ ਸਰੀਰ ਦਾ ਮੇਲ ਹੈ। ਕਰਮਕਾਂਡ ਜੀਵ ਦਾ ਧਰਮ ਹੈ। ਧਰਮ ਨਾਲ ਮੋਖ ਦੀ ਪ੍ਰਾਪਤੀ ਹੁੰਦੀ ਹੈ।"

ਭਦਰਕ ਨੇ ਬੇਨਤੀ ਕੀਤੀ – "ਸਰੀਰ ਤੋਂ ਪਹਿਲਾਂ ਵੀ ਆਤਮਾ ਦੀ ਹੋਂਦ ਹੁੰਦੀ ਹੈ। ਸਰੀਰ ਖ਼ਤਮ ਹੋਣ ਤੋਂ ਬਾਅਦ ਵੀ ਆਤਮਾ ਰਹਿੰਦੀ ਹੈ। ਮੋਖ ਸਰੀਰ ਨਹੀਂ ਆਤਮਾ ਨੂੰ ਮਿਲਦਾ ਹੈ। ਰਿਸ਼ੀ ਸਵੀਕਾਰ ਕਰਨ ਕਿ ਆਤਮਾ ਹੀ ਮੁੱਖ ਹੈ।"

ਸ਼ਵੇਤਕੇਤੂ ਨੇ ਫਿਰ ਵਿਆਖਿਆ ਕੀਤੀ – ''ਸਰੀਰ ਤੋਂ ਬਿਨਾਂ ਆਤਮਾ ਮੋਖ ਦੀ ਇੱਛਾ ਤੇ ਸਾਧਨਾ ਨਹੀਂ ਕਰ ਸਕਦੀ। ਸਰੀਰ ਹੀ ਆਤਮਾ ਦਾ ਫਿਕਰ ਕਰਦਾ ਹੈ। ਸਰੀਰ ਰਾਹੀਂ ਹੀ ਆਤਮਾ ਦੀ ਹੋਂਦ ਹੈ ਇਸੇ ਲਈ ਦੋਹਾਂ ਦਾ ਸੁਮੇਲ ਹੀ ਸੱਚ ਹੈ। ਮੁੱਖ ਅਮੁੱਖ ਦਾ ਪ੍ਰਸ਼ਨ ਬੇਕਾਰ ਹੈ।''

ਭਦਰਕ ਦੀ ਤਸੱਲੀ ਨਾ ਹੋਈ। ਉਹ ਮਹਾਂਰਿਸ਼ੀ ਯਾਗਵਲਿਯ ਦੀ ਕੁਟੀਆ ਦੇ ਬਾਹਰ ਜਾ ਬੈਠਾ। ਮਹਾਰਾਜ ਦੀ ਨਜ਼ਰ ਦੀ ਕਿਰਪਾ ਪ੍ਰਾਪਤ ਕਰਕੇ ਭਦਰਕ ਨੇ ਆਪਣੀ ਦੁਚਿੱਤੀ ਦੱਸੀ, ''ਤਪਵਾਨ ਮੁਨੀ ਉਦਵਨ ਅਤੇ ਰਿਸ਼ੀ ਸ਼ਵੇਤਕੇਤੂ ਮੇਰੀ ਗਿਆਨ ਪ੍ਰਾਪਤੀ ਦੀ ਪਿਆਸ ਨੂੰ ਨਹੀਂ ਬੁਝਾ ਸਕੇ। ਮਹਾਂਰਿਸ਼ੀ ਮੇਰਾ ਉਦਾਰ ਕਰਨ।''

ਮਹਾਂਰਿਸ਼ੀ ਯਾਗਵਲਿਯ ਨੇ ਭਦਰਕ ਨੂੰ ਆਪਣਾ ਸ਼ਕ ਦੱਸਣ ਦੀ ਇਜਾਜ਼ਤ ਦਿੱਤੀ।

ਭਦਰਕ ਨੇ ਮਹਾਂਰਿਸ਼ੀ ਦੇ ਆਸਣ ਸਾਹਮਣੇ ਪ੍ਰਣਾਮ ਕਰਕੇ ਬੇਨਤੀ ਕੀਤੀ - ''ਗਿਆਨ ਧਨ, ਪਰਮ ਮਹਾਂਰਿਸ਼ੀ ਉਪਦੇਸ਼ ਦੇਣ ਆਤਮਾ ਮੁੱਖ ਹੈ ਕਿ ਸਰੀਰ?''

· ਅੰਤਰ ਦ੍ਰਿਸ਼ਟੀ ਰਖਣ ਵਾਲੇ ਮਹਾਂਰਿਸ਼ੀ ਨੇ ਭਦਰਕ ਦੀਆਂ ਅੱਖਾਂ ਵਿਚ ਵੇਖ ਕੇ ਜਵਾਬ ਦਿੱਤਾ - ''ਸਰੀਰ ਮੁੱਖ ਹੈ।''

ਭਦਰਕ ਪੱਥਰ ਵਾਂਗ ਅਵਾਕ ਖੜਾ ਰਹਿ ਗਿਆ। ਉਹ ਕੁਝ ਪਲ ਮਹਾਂਰਿਸ਼ੀ ਵਲ ਵੇਖ ਕੇ ਬੋਲਿਆ – ''ਤਪ ਦੇ ਧਨੀ, ਸਰੀਰ ਤਾਂ ਫਨਾਹ ਹੋਣ ਵਾਲਾ ਹੈ।''

ਮਹਾਂਰਿਸ਼ੀ ਨੇ ਜਵਾਬ ਦਿੱਤਾ – ''ਸਰੀਰ ਖ਼ਤਮ ਹੋਣ ਵਾਲਾ ਹੈ, ਪਰ ਉਹੀ ਮੁਖ ਹੈ।''

ਭਦਰਕ ਨੇ ਪ੍ਰਾਰਥਨਾ ਕੀਤੀ – ''ਤਪ ਦੇ ਧਨੀ ਅਸਾ ਉਪਦੇਸ਼ ਕਿਸੇ ਗਿਆਨੀ ਨੇ ਨਹੀਂ ਦਿੱਤਾ। ਮਹਾਂਰਿਸ਼ੀ ਨਵੇਂ ਗਿਆਨ ਦੀ ਵਿਆਖਿਆ ਕਰਨ।''

ਮਹਾਂਰਿਸ਼ੀ ਨੇ ਪ੍ਰਸ਼ਨ ਕੀਤਾ – ''ਤੂੰ ਗਿਆਨ ਨੂੰ ਪ੍ਰਤੱਖ ਅਨੁਭਵ ਦੇ ਪ੍ਰਮਾਣ ਨਾਲ ਚਾਹੁੰਦਾ ਹੈ ਕਿ ਸ਼ਬਦਾਂ ਨਾਲ।''

ਭਦਰਕ ਨੇ ਸੋਚ ਕੇ ਉੱਤਰ ਦਿੱਤਾ – ''ਮਹਾਂਰਿਸ਼ੀ ਅਨੁਭਵ ਰਾਹੀਂ ਹੀ ਗਿਆਨ ਦੇਣ ਦੀ ਕਿਰਪਾ ਕਰਨ।'

ਮਹਾਂਰਿਸ਼ੀ ਨੇ ਕਰੁਣਾ ਨਾਲ ਮੁਸਕਰਾ ਕੇ ਜਵਾਬ ਦਿੱਤਾ – ''ਅਸੇ ਮੌਕੇ ਲਈ ਉਡੀਕ ਕਰੋ।''

ਇਕ ਦਿਨ ਸਵੇਰੇ ਮਹਾਂਰਿਸ਼ੀ ਨੇ ਭਦਰਕ ਨੂੰ ਬੁਲਾ ਕੇ ਹੁਕਮ ਦਿੱਤਾ – ''ਪੁੱਤਰ. ਅੱਜ ਸਾਡਾ ਦਿੱਲ ਕਾਲੀ ਖਜੂਰ ਖਾਣ ਲਈ ਕਰ ਰਿਹਾ ਹੈ। ਜਿਥੋਂ ਵੀ ਮਿਲੇ ਕਾਲੀ ਖਜੂਰ ਦਾ ਫਲ ਗੁਰੂ ਲਈ ਪੇਸ਼ ਕਰੋ।''

ਸਾਰੇ ਜਾਣਦੇ ਸਨ ਕਿ ਕਾਲੀ ਖਜੂਰ ਦੇ ਦਰਖ਼ਖ਼ਤ ਸਿਰਫ ਸਿੱਧ ਹਿਰਣਪ ਦੇ ਆਸ਼ਰਮ ਵਿਚ ਹੀ ਸਨ। ਆਸ਼ਰਮ ਵਿਚ ਰਹਿਣ ਵਾਲਿਆਂ ਨੇ ਭਦਰਕ ਲਈ ਮਹਾਂਰਿਸ਼ੀ ਦਾ ਹੁਕਮ ਸੁਣਿਆ ਤਾਂ ਸਾਰੇ ਕੰਬ ਪਏ। ਸਿੱਧ ਹਿਰਣਪ ਤਾਂਤਰਿਕ ਸੀ। ਉਹ ਆਪਣੀ ਸਾਧਨਾਂ ਲਈ ਮਨੁੱਖੀ ਬਲੀ ਦਿੰਦਾ ਸੀ। ਉਹ ਮਨੁੱਖਾਂ ਨੂੰ ਜਾਨਵਰ ਜਾਣ ਕੇ ਉਹਨਾਂ ਦਾ ਮਾਸ ਵੀ ਖਾਂਦਾ ਸੀ। ਭਦਰਕ ਨੇ ਆਪਣੀ ਜਾਨ ਦੀ ਪਰਵਾਹ ਨਾ ਕੀਤੀ। ਉਹ ਮਹਾਂਰਿਸ਼ੀ ਦੇ ਹੁਕਮ ਨਾਲ ਸਿੱਧ ਹਿਰਣਪ ਦੇ ਆਸ਼ਰਮ ਵਲ ਤੁਰ ਪਿਆ। ਉਹ ਗਿਆਨ ਲਈ ਤਪ ਕਰ ਰਿਹਾ ਸੀ। ਗੁਰੂ ਦੇ ਹੁਕਮ ਨੂੰ ਮੰਨਣਾ ਹੀ ਸਭ ਤੋਂ ਵੱਡਾ ਤਪ ਸੀ।

ਭਦਰਕ ਡਰ ਦਾ ਫਿਕਰ ਨਾ ਕਰਕੇ ਹਿਰਣਪ ਦੇ ਆਸ਼ਰਮ ਅੰਦਰ ਚਲਾ ਗਿਆ। ਫਲਾਂ ਨਾਲ ਭਰੇ ਦਰਖ਼ਖ਼ਤ ਨੂੰ ਵੇਖ ਕੇ ਉਹ ਉਸ ਉਪਰ ਚੜ੍ਹ ਗਿਆ। ਭਦਰਕ ਨੇ ਖਜੂਰ ਦਾ

ਇਕ ਗੁੱਛਾ ਤੋੜ ਲਿਆ।

ਆਪਣੀ ਕੁਟੀਆ ਵਿਚ ਬੈਠੇ ਹਿਰਣਪ ਨੇ ਫਲ ਟੁੱਟਣ ਦੀ ਆਵਾਜ਼ ਸੁਣੀ। ਉਸਦੀ ਨਜ਼ਰ ਭਦਰਕ ਵਲ ਚਲੀ ਗਈ।

ਹਿਰਣਪ ਨੇ ਇਕ ਪਲ ਸੋਚਿਆ ਤੇ ਫਿਰ ਮੰਤਰਾਂ ਦੀ ਤਾਕਤ ਨਾਲ ਹੁਕਮ ਦਿੱਤਾ – ''ਕੱਛੂਆ ਬਣ ਕੇ ਹੇਠਾਂ ਡਿੱਗ ਪੈ।''

ਭਦਰਕ ਦਾ ਸਰੀਰ ਫੌਰਨ ਕੱਛੂ ਬਣ ਗਿਆ ਅਤੇ ਉਹ ਦਰਖ਼ਖ਼ਤ ਤੋਂ ਹੇਠਾਂ ਡਿਗਣ ਵਾਲੇ ਨਾਰੀਅਲ ਵਾਂਗ ਧਰਤੀ ਤੇ ਡਿਗ ਪਿਆ। ਭਦਰਕ ਦਾ ਸਰੀਰ ਕੱਛੂਏ ਦੀ ਖਪੜੀ ਵਿਚ ਸੁਰਖਿਅਤ ਸੀ। ਅਨੀ ਉਚੀ ਥਾਂ ਤੋਂ ਡਿਗ ਕੇ ਵੀ ਉਸਦੇ ਸਰੀਰ ਦਾ ਕੋਈ ਵੀ ਹਿੱਸਾ ਨਾ ਟੁੱਟਿਆ।

ਤਾਂਤਰਿਕ ਹਿਰਣਪ ਹੱਥ ਵਿਚ ਇਕ ਰੱਸੀ ਫੜ ਕੇ ਕੱਛੂਏ ਦੇ ਰੂਪ ਵਿਚ ਬੱਝੇ ਭਦਰਕ ਕੋਲ ਗਿਆ। ਉਸਨੇ ਆਪਣੀ ਮੰਤਰ ਦੀ ਤਾਕਤ ਨਾਲ ਕੱਛੂਏ ਨੂੰ ਬੱਕਰਾ ਬਣਨ ਦਾ ਹੁਕਮ ਦਿੱਤਾ। ਭਦਰਕ ਬੱਕਰਾ ਬਣ ਗਿਆ। ਹਿਰਣਪ ਨੇ ਬੱਕਰੇ ਦੇ ਗਲੇ ਵਿਚ ਰੱਸੀ ਪਾ ਕੇ ਉਸਨੂੰ ਆਪਣੀ ਕੁੱਟੀਆ ਦੇ ਪਿੱਛੇ ਬਲੀ ਦੇ ਦਰਖ਼ਤ ਨਾਲ ਬੰਨ੍ਹ ਦਿੱਤਾ।

ਬੱਕਰੇ ਦੇ ਰੂਪ ਵਿਚ ਭਦਰਕ ਮਜ਼ਬੂਰ ਸੀ। ਗਲੇ ਵਿਚ ਰੱਸੀ ਬੰਨ੍ਹੀ ਸੀ। ਉਹ ਬਲੀ ਦੇ ਦਰਖ਼ਖ਼ਤ ਦੇ ਚੁਫੇਰੇ ਘੁੰਮਦਾ ਰਿਹਾ। ਘੁੰਮਦਿਆਂ ਉਹ ਬੱਕਰੀ ਦੀ ਆਵਾਜ਼ ਵਿਚ ਗੁਰੂ ਨੂੰ ਬੁਲਾ ਰਿਹਾ ਸੀ। ਇਸ ਸਜ਼ਾ ਵੇਲੇ ਸ੍ਵ-ਗਿਆਨ ਦੀ ਉਤਸੁਕਤਾ ਨੂੰ ਭੁੱਲ ਕੇ ਉਹ ਆਪਣੇ ਗਲੇ ਉਪਰ ਤਾਂਤਰਿਕ ਦੀ ਤਲਵਾਰ ਪੈਣ ਦੇ ਡਰ ਨਾਲ ਕੰਬ ਰਿਹਾ ਸੀ।

ਤਪ ਦੇ ਧਨੀ ਮਹਾਂਰਿਸ਼ੀ ਯਾਗਵਲਿਯ ਨੇ ਆਪਣੇ ਆਸ਼ਰਮ ਵਿਚ ਬੱਕਰੇ ਦੇ ਗਲੇ ਵਿਚੋਂ ਆਪਣੇ ਮਜ਼ਬੂਰ ਚੇਲੇ ਦੀ ਦੁਹਾਈ ਸੁਣੀ। ਯੋਗ ਦੀ ਤਾਕਤ ਨਾਲ ਸਾਰਾ ਕੁਝ ਜਾਣ ਲਿਆ। ਕੁਝ ਸਮਾਂ ਕੋਈ ਖ਼ਤਰਾ ਨਾ ਵੇਖ ਕੇ ਉਹਨਾਂ ਨੇ ਭਦਰਕ ਨੂੰ ਬੱਕਰੇ ਦੇ ਰੂਪ ਵਿਚ ਹੀ ਰਹਿਣ ਦਿੱਤਾ।

ਬੱਕਰੇ ਦਾ ਸਰੀਰ ਧਾਰਣ ਕੀਤੇ ਭਦਰਕ ਦੇ ਸਾਹਮਣੇ ਬੇਰੀ ਦੇ ਪੱਤੇ ਪਾਏ ਗਏ ਅਤੇ ਇਕ ਭਾਂਡੇ ਵਿਚ ਪਾਣੀ ਰਖਿਆ ਗਿਆ। ਕੁਝ ਸਮੇਂ ਬਾਅਦ ਬੱਕਰੇ ਦੇ ਸਰੀਰ ਦੇ ਗੁਣ, ਸੁਭਾਅ ਤੋਂ ਮਜ਼ਬੂਰ ਹੋ ਕੇ ਉਸਨੇ ਭਾਂਡੇ ਵਿਚੋਂ ਪਾਣੀ ਪੀਤਾ ਅਤੇ ਬੇਰੀ ਦੇ ਪੱਤੇ ਵੀ ਖਾ ਲਏ। ਭਦਰਕ ਦੇਵ ਦੀ ਇੱਛਾ ਸਾਹਮਣੇ ਸ੍ਵ-ਸਮਰਪਣ ਕਰਕੇ ਚਾਰੇ ਪੈਰ ਸਮੇਟ ਕੇ ਬਹਿ ਗਿਆ ਤੇ ਜੁਗਾਲੀ ਕਰਨ ਲੱਗਾ।

ਠੀਕ ਸਮਾਂ ਵੇਖ ਕੇ ਆਪਣੇ ਆਸ਼ਰਮ ਵਿਚ ਬੈਠੇ ਮਹਾਂਰਿਸ਼ੀ ਯਾਗਵਲਿਯ ਨੇ ਬੱਕਰੇ ਦੇ ਰੂਪ ਵਿਚ ਬੰਨ੍ਹੇ ਭਦਰਕ ਤੋਂ ਹਿਰਣਪ ਦੀ ਮੰਤਰ ਦੀ ਤਾਕਤ ਹਟਾ ਕੇ ਆਪਣੇ ਮੰਤਰ ਦੀ ਤਾਕਤ ਨਾਲ ਉਸਨੂੰ ਫਿਰ ਮਨੁੱਖੀ ਰੂਪ ਦੇ ਦਿੱਤਾ।

ਭਦਰਕ ਨੇ ਚਾਰ ਪੈਰਾਂ ਦੀ ਥਾਂ ਦੋ ਪੈਰ ਅਤੇ ਦੋ ਹੱਥ ਪ੍ਰਾਪਤ ਕੀਤੇ। ਉਸਨੇ ਫ਼ੌਰਨ ਆਪਣੇ ਗਲੇ ਦੀ ਰੱਸੀ ਖੋਲ ਲਈ। ਉਹ ਤਾਂਤਰਿਕ ਹਿਰਣਪ ਦੇ ਆਸ਼ਰਮ ਤੋਂ ਦੌੜਦਾ ਮਹਾਂਰਿਸ਼ੀ ਯਾਗਵਲਿਯ ਦੇ ਆਸ਼ਰਮ ਵਿਚ ਪਹੁੰਚ ਗਿਆ। ਭਦਰਕ ਬੜੀ ਤੇਜ਼ੀ ਨਾਲ ਦੌੜਨ ਕਾਰਣ ਹੱਫ ਗਿਆ ਸੀ। ਉਸਨੇ ਮਹਾਂਰਿਸ਼ੀ ਦੇ ਚਰਨਾਂ ਉਪਰ ਸਿਰ ਰੱਖ ਦਿੱਤਾ।

ਮਹਾਂਰਿਸ਼ੀ ਯਾਗਵਲਿਯ ਨੇ ਧਿਆਨ ਟੁੱਟਣ ਕਾਰਣ ਹੱਫ ਕੇ ਸਾਹ ਲੈਂਦੇ ਭਦਰਕ ਵਲ ਵੇਖਿਆ ਅਤੇ ਫਿਰ ਪ੍ਰਸ਼ਨ ਕੀਤਾ – ''ਕਿਉਂ ਬਈ, ਤੂੰ ਅਨੀ ਦੇਰ ਕਿਥੇ ਰਿਹਾ? ਕਾਲੀਆਂ ਖਜੂਰਾਂ ਲਿਆਇਆ ਹੈਂ?''

ਭਦਰਕ ਗੁਰੂ ਦਾ ਹੁਕਮ ਪੂਰਾ ਨਾ ਕਰਨ ਦੇ ਦੋਸ਼ ਕਾਰਣ ਕੰਬ ਪਿਆ। ਮਾਫ ਕਰਨਾ ਭਿਖਿਆ ਲਈ ਹੱਥ ਜੋੜ ਕੇ ਉਸਨੇ ਹੱਫਦਿਆਂ ਬੇਨਤੀ ਕੀਤੀ – "ਤਪ ਦੇ ਧਨੀ, ਸੇਵਕ ਤਾਂ ਤਾਂਤਰਿਕ ਦੇ ਜਾਲ ਨਾਲ ਬੱਕਰੇ ਦੇ ਸਰੀਰ ਵਿਚ ਕੈਦੀ ਬਣ ਕੇ ਮਜ਼ਬੂਰ ਹੋ ਗਿਆ ਸੀ।"

"ਉਏ, ਤੂੰ ਬੱਕਰੇ ਦੇ ਸਰੀਰ ਵਿਚ ਸੀ ਤਾਂ ਕੀ ਹੋਇਆ।" ਮਹਾਂਰਿਸ਼ੀ ਨੇ ਪ੍ਰਸ਼ਨ ਕੀਤਾ। "ਤੇਰੀ ਆਤਮਾ ਤਾਂ ਉਹੀ ਭਦਰਕ ਦੀ ਹੀ ਸੀ। ਬੋਲ ਹੈ ਸੀ ਕਿ ਨਹੀਂ?"

"ਸਚ ਹੈ ਤਪ ਦੇ ਧਨੀ, ਆਤਮਾ ਤਾਂ ਉਹੀ ਸੀ। ਸਭ ਵਿਚ ਇਕ ਹੀ ਆਤਮਾ ਹੈ।" ਭਦਰਕ ਨੇ ਮੰਨਿਆ।

"ਦੱਸ ਤੂੰ ਕੀ ਅਨੁਭਵ ਕੀਤਾ? ਆਤਮਾ ਮੁੱਖ ਹੈ ਕਿ ਸਰੀਰ? ਸਰੀਰ ਵਿਚ ਮੋਖ ਦੀ ਸਾਧਨਾ ਆਤਮਾ ਨਾਲ ਕਰੇਂਗਾ ਕਿ ਸਰੀਰ ਨਾਲ?"

ਭਦਰਕ ਨੇ ਧੰਨਵਾਦੀ ਹੋ ਕੇ ਮਹਾਂਰਿਸ਼ੀ ਦੇ ਚਰਨਾਂ ਦੀ ਧੂੜ ਲਈ ਅਤੇ ਸਾਰੇ ਸ਼ੱਕ ਛੱਡ ਕੇ ਆਪਣੇ ਵੰਸ਼ ਦਾ ਧਰਮ ਸੰਭਾਲਣ ਲਈ ਜਨਕਪੁਰੀ ਪਰਤ ਗਿਆ।

# ਜਿਥੇ ਸਾੜਾ ਨਹੀਂ

ਨੂਰ ਹਸਨ ਆਪਣੀ ਜ਼ਿੰਦਗੀ ਤੋਂ ਸੰਤੁਸ਼ਟ ਸੀ। ਰੇਲਵੇ ਵਰਕਸ਼ਾਪ ਵਿਚ ਪੱਕੀ ਨੌਕਰੀ ਅਤੇ ਘਰ ਸ਼ਰੀਫ ਤੀਵੀਂ। ਜਨਾਨੀ ਉਹ ਪਿੰਡੋਂ ਲਿਆਇਆ ਸੀ। ਉਹ ਬੱਲੂ ਚੌਧਰੀ ਦੇ ਵਿਹੜੇ ਵਿਚਲੇ ਇਕ ਮਕਾਨ ਦੇ ਅੱਧੇ ਹਿੱਸੇ ਵਿਚ ਗੁਜ਼ਾਰਾ ਕਰਦਾ ਸੀ। ਥਾਂ ਛੋਟੀ ਪਰ ਪਰਦੇ ਵਾਲੀ ਸੀ। ਛੱਤ ਉਪਰ ਇਕ ਇੱਟ ਦੀ ਆਦਮੀ ਦੇ ਕੱਦ ਬਰਾਬਰ ਕੰਧ ਬਣਾ ਕੇ ਦੋ ਮਕਾਨ ਬਣਾਏ ਗਏ ਸਨ। ਪੌੜੀਆਂ ਦੋਵੇਂ ਪਾਸੇ ਵੱਖੋਂ ਵੱਖਰੀਆਂ ਸਨ। ਨੂਰ ਹਸਨ ਸੱਜੇ ਪਾਸੇ ਵਾਲੇ ਹਿੱਸੇ ਵਿਚ ਰਹਿੰਦਾ ਸੀ। ਨਾ ਕਿਸੇ ਤੋਂ ਕੁਝ ਲੈਣਾ ਨਾ ਕੁਝ ਦੇਣਾ। ਵਰਕਸ਼ਾਪ ਵਿਚ ਕੰਮ ਤੇ ਘਰ ਵਿਚ ਆਰਾਮ।

ਬੀਵੀ ਵਾਸਤੇ ਨੂਰ ਹਸਨ ਨੇ ਚਿੱਟਾ ਬੁਰਕਾ ਸਿਲਾ ਦਿੱਤਾ ਸੀ। ਅਤਵਾਰ ਜਾਂ ਛੁੱਟੀ ਦੇ ਦਿਨ ਬੀਵੀ ਨੂੰ ਬੁਰਕਾ ਪੁਆ ਕੇ ਤੀਜੇ ਪਹਿਰ ਸੈਰ ਵਾਸਤੇ ਲੈ ਜਾਂਦਾ। ਕਿਧਰੇ ਕਿਸੇ ਛਾਬੜੀ ਵਾਲੇ ਕੋਲ ਜਾਂ ਕੋਈ ਚੰਗਾ ਫਲ ਜਾਂ ਮਿਠਾਈ ਬੀਵੀ ਨੂੰ ਪਸੰਦ ਆਉਂਦੀ ਤਾਂ ਉਹ ਇਸ਼ਾਰਾ ਕਰਕੇ ਦੋ ਕਦਮ ਦੂਰ ਖੜੀ ਹੋ ਜਾਂਦੀ ਅਤੇ ਨੂਰ ਹਸਨ ਖ਼ਰੀਦ ਲੈਂਦਾ। ਘਰ ਪਰਤ ਕੇ ਦੋਵੇਂ ਖਾਂਦੇ। ਦੋਵੇਂ ਨੇਕ, ਸ਼ਰੀਫ, ਆਪਣੇ ਕੰਮ ਵਿਚ ਮਸਤ ਤੇ ਖੁਦਾ ਨਾਲ ਰਿਸ਼ਤਾ। ਜਦੋਂ ਕਦੀ ਅਤਵਾਰ ਨੂੰ ਵੀ ਮੀਆਂ ਦੀ ਡਿਊਟੀ ਵਰਕਸ਼ਾਪ ਵਿਚ ਲਗ ਜਾਂਦੀ ਤਾਂ ਸਆਦਤ ਨੂੰ ਬੜਾ ਭੈੜਾ ਲਗਦਾ। ਪਰ ਨੌਕਰੀ ਦਾ ਮਾਮਲਾ ਸੀ, ਮਜ਼ਬੂਰੀ ਸੀ।

ਇਕ ਦੁਪਹਿਰ ਸਆਦਤ ਨਹਾਣ ਤੋਂ ਬਾਅਦ ਅਪਣੀ ਛੱਤ ਦੇ ਹਿੱਸੇ ਵਿਚ ਬਹਿ ਕੇ ਧੁੱਪੇ ਵਾਲ ਸੁਕਾ ਕੇ ਕੰਘੀ ਕਰ ਰਹੀ ਸੀ। ਵਿਚ-ਵਿਚਾਲੇ ਉਹ ਨੀਲੇ ਆਕਾਸ਼ ਵਿਚ ਉਡਦੀਆਂ ਪਤੰਗਾਂ ਦੇ ਦਾਅ-ਪੇਚ ਵੀ ਦੇਖਣ ਲਗਦੀ। ਸਾਹਮਣੇ ਵਾਲੇ ਮਕਾਨ ਦੀ ਛੱਤ ਉਪਰ ਹਿੰਦੂ ਤੀਵੀਆਂ ਚਟਾਈਆਂ ਵਿਛਾ ਕੇ ਵੜੀਆਂ ਤੋੜ ਰਹੀਆਂ ਸਨ। ਸਆਦਤ ਸਰਦੀਆਂ ਦੀ ਧੁੱਪ ਦੇ ਆਲਸ ਨਾਲ ਹੌਲੀ ਹੌਲੀ ਕੰਘੀ ਨਾਲ ਆਪਣੇ ਵਾਲ ਤੇ ਉਂਗਲਾਂ ਨਾਲ ਕੰਘੀ ਸਾਫ ਕਰ ਰਹੀ ਸੀ। ਕਿਸੇ ਦੀਆਂ ਉਂਗਲਾਂ ਉਥੇ ਪਹੁੰਚ ਕੇ ਉਸਨੂੰ ਛੇੜ ਨਹੀਂ ਸੀ ਸਕਦੀਆਂ। ਉਸਨੇ ਅਵੇਂ ਹੀ ਖੱਬੇ ਪਾਸੇ ਨਜ਼ਰ ਘੁੰਮਾਈ ਤਾਂ ਕੰਧ ਤੋਂ ਪਰ੍ਹਾਂ ਦੋ ਅੱਖਾਂ ਉਸ ਵਲ ਵੇਖ ਰਹੀਆਂ ਸਨ। ਉਹ ਘਬਰਾ ਕੇ ਉਠੀ ਅਤੇ ਅੰਦਰ ਦੌੜ ਗਈ। ਅੰਦਰ ਜਾਂਦਿਆਂ ਜਾਂਦਿਆਂ ਉਸਨੇ ਇਕ ਵਾਰ ਫਿਰ ਘੁੰਮ ਕੇ ਵੇਖਿਆ, ਸਚਮੁੱਚ ਉਹ ਉਹਦੇ ਵਲ ਹੀ ਵੇਖ ਰਿਹਾ ਸੀ।

ਸਆਦਤ ਜਾਣਦੀ ਸੀ, ਜਿਹੜੇ ਦੂਜਿਆਂ ਦੀਆਂ ਤੀਵੀਆਂ ਨੂੰ ਵੇਖਦੇ ਹਨ ਉਹ ਭਲੇਮਾਣਸ ਨਹੀਂ ਹੁੰਦੇ। ਬਦਮਾਸ਼ਾਂ ਦੀ ਨਜ਼ਰ ਕਿਹੋ ਜਹੀ ਹੁੰਦੀ ਹੈ ਇਹ ਤਾਂ ਉਹ ਨਹੀਂ ਸੀ ਜਾਣਦੀ ਪਰ ਇਸ ਨਜ਼ਰ ਵਿਚ ਕੋਈ ਤਿੱਖਾਪਣ ਨਹੀਂ ਸੀ ਜਿਸ ਤੋਂ ਕਿ ਉਹ ਡਰ ਜਾਂਦੀ। ਫਿਰ ਵੀ ਕੋਈ ਉਹਦੇ ਵਲ ਕਿਉਂ ਵੇਖੇ? ਉਸ ਨੇ ਅੰਦਰ ਬਹਿ ਕੇ ਗੁੱਤ ਕੀਤੀ ਅਤੇ ਚੁੰਨੀ ਸਿਰ ਤੇ ਲੈ ਲਈ। ਕੰਘੀ ਵਿਚੋਂ ਨਿਕਲੇ ਵਾਲ ਪਰਨਾਲੇ ਦੀ ਮੋਰੀ ਵਿਚ ਸੁਟਣ

ਗਈ ਤਾਂ ਉਸਨੇ ਇਕ ਵਾਰ ਫਿਰ ਜਾਣਨਾ ਚਾਹਿਆ, ਹੁਣ ਤਾਂ ਨਹੀਂ ਵੇਖ ਰਿਹਾ? ਉਹ ਵੇਖ ਰਿਹਾ ਸੀ ਪਰ ਉਸੇ ਤਰ੍ਹਾਂ ਉਡੀਕਦੀਆਂ ਅੱਖਾਂ ਨਾਲ, ਝਪਟ ਲੈਣ ਵਾਲੀਆਂ ਤਿੱਖੀਆਂ ਨਜ਼ਰਾਂ ਨਾਲ ਨਹੀਂ।

ਸਆਦਤ ਨੇ ਦਿਲ ਨੂੰ ਸਮਝਾ ਲਿਆ – ਜਾਣ ਦਿਉ ਸਾਨੂੰ ਕੀ? ਚੁੱਲ੍ਹਾ ਬਾਲ ਕੇ ਖਾਣਾ ਬਣਾਨ ਲੱਗੀ। ਉਸਨੂੰ ਪਤਾ ਸੀ ਕਿ ਉਸ ਪਾਸੇ ਕੋਈ ਤੀਵੀਂ ਨਹੀਂ ਰਹਿੰਦੀ, ਕਦੀ ਵੇਖੀ ਜੁ ਨਹੀਂ ਸੀ।

ਰਾਤੀਂ ਉਹਨੇ ਮੀਆਂ ਨਾਲ ਕੋਈ ਜ਼ਿਕਰ ਨਾ ਕੀਤਾ, ਲੋੜ ਵੀ ਕੀ ਸੀ? ਖ਼ਾਹਮਖ਼ਾਹ ਉਹਦੇ ਦਿਲ ਨੂੰ ਭੈੜਾ ਲਗਦਾ। ਦੂਜੇ-ਤੀਜੇ ਦਿਨ ਉਸਨੂੰ ਉਸ ਪਾਸੇ ਕੋਈ ਨਾ ਦਿੱਸਿਆ ਪਰ ਚੌਥੇ ਦਿਨ ਉਪਰਲੀ ਕੰਧ ਤੋਂ ਇਕ ਤਹਿਮਤ ਉੱਡ ਕੇ ਇਧਰ ਆਣ ਡਿਗੀ ਸੀ। ਸਆਦਤ ਨੇ ਸੋਚਿਆ – 'ਮੈਨੂੰ ਕੀ? ਤਹਿਮਤ ਆਪਣੀ ਤਾਂ ਹੈ ਨਹੀਂ। ਫਿਰ ਸੋਚਿਆ ਕਿ ਗੁਆਂਢੀ ਪਰੇਸ਼ਾਨ ਹੋਵੇਗਾ। ਤਹਿਮਤ ਚੁੱਕ ਕੇ ਤਹਿ ਲਗਾ ਕੇ ਉਸਨੇ ਕੰਧ ਉਪਰ ਰਖ ਦਿੱਤੀ ਪਰ ਉਸ ਪਾਸੇ ਬਿਲਕੁਲ ਨਾ ਵੇਖਿਆ। ਬਾਅਦ ਵਿਚ ਉਸਨੂੰ ਪਤਾ ਲਗਿਆ ਕਿ ਉਪਰੋਂ ਵੇਖਣ ਵਾਲੀਆਂ ਅੱਖਾਂ ਸਵੇਰੇ ਨੌਂ ਵਜੇ ਤੋਂ ਪਹਿਲਾਂ ਤੇ ਸ਼ਾਮੀ ਪੰਜ ਵਜੇ ਦੇ ਲਗਭਗ ਹੀ ਵੇਖਦੀਆਂ ਸਨ। ਹੋਵੇਗਾ ਕੋਈ, ਸਾਨੂੰ ਕੀ, ਉਸਨੇ ਸੋਚਿਆ ਪਰ ਵਿਹੜੇ ਵਿਚ ਆਂਦੀ-ਜਾਂਦੀ ਉਹ ਵੇਖ ਲੈਂਦੀ ਸੀ, ਕੋਈ ਵੇਖ ਤਾਂ ਨਹੀਂ ਰਿਹਾ? ਆਪਣੇ ਪਰਦੇ ਦਾ ਧਿਆਨ ਜੁ ਸੀ।

ਇਕ ਦਿਨ ਗੁਆਂਢੀ ਨੇ ਸਲਾਮ ਕਹਿ ਦਿੱਤਾ। ਸਆਦਤ ਸ਼ਰਮਾ ਗਈ। ਇਉਂ ਤਾਂ ਨਹੀਂ ਕਰਨਾ ਚਾਹੀਦਾ। ਉਸਨੇ ਸੋਚਿਆ ਪਰ ਮਾੜੀ ਗੱਲ ਤਾਂ ਕੋਈ ਨਹੀਂ ਕੀਤੀ। ਸ਼ਿਕਾਇਤ ਵਾਲੀ ਤਾਂ ਕੋਈ ਗੱਲ ਨਹੀਂ। ਹੋਵੇਗਾ, ਸਾਨੂੰ ਕੀ? ਦਿਲ ਹੀ ਦਿਲ ਵਿਚ ਉਸਨੇ ਸੋਚਿਆ – 'ਹੈ ਤਾਂ ਮਰਦ ਪਰ ਸਿੱਧਾ ਲਗਦੈ।'

ਨੂਰ ਹਸਨ ਦੇ ਵਰਕਸ਼ਾਪ ਤੋਂ ਵਾਪਸ ਆਉਣ ਦਾ ਵੇਲਾ ਹੁੰਦਾ ਤਾਂ ਸਆਦਤ ਬਾਰੀ ਦੇ ਰਸਤੇ ਚਿਕ ਵਿਚੋਂ ਵੇਖਦੀ। ਉਸ ਦਿਨ ਹਸਨ ਨੂੰ ਦੇਰ ਹੋ ਗਈ ਸੀ। ਉਹ ਬੜੇ ਫਿਕਰ ਨਾਲ ਉਡੀਕ ਰਹੀ ਸੀ ਅਤੇ ਜਦੋਂ ਨੂਰ ਹਸਨ ਦੂਰੋਂ ਸੋਟੀ ਟਿਕਾਉਂਦਾ, ਲੰਗੜਾਂਦਾ ਆਉਂਦਾ ਦਿਸਿਆ ਤਾਂ ਸਆਦਤ ਦੇ ਸਿਰ ਉਪਰ ਜਿਵੇਂ ਪਹਾੜ ਆਣ ਡਿੱਗਾ। ਪੌੜੀਆਂ ਤੋਂ ਦੌੜਦੀ ਉਹ ਹੇਠਾਂ ਗਈ।

''ਹਾਏ, ਹਾਏ, ਇਹ ਕੀ ਹੋਇਆ?'' ਉਹ ਮੀਆਂ ਨੂੰ ਲਿਪਟ ਕੇ ਰੋਣ ਲੱਗੀ। ਉਸਨੂੰ ਸਹਾਰਾ ਦੇ ਕੇ ਪੌੜੀਆਂ ਚੜ੍ਹਾ ਕੇ ਉਪਰ ਲਿਆਈ। ਨੂਰ ਹਸਨ ਦੇ ਗੋਡੇ ਉਪਰ ਇਕ ਭਾਰੀ ਵੇਲਣਾ ਡਿਗਣ ਕਰਕੇ ਸੱਟ ਲੱਗ ਗਈ ਸੀ। ਗੋਡਾ ਸੁੱਜ ਗਿਆ ਸੀ। ਅੱਧੀ ਰਾਤ ਤਕ ਸਆਦਤ ਨੇ ਲੂਣ ਦੀ ਪੋਟਲੀ ਬਣਾ ਕੇ ਸੇਕ ਕੀਤਾ ਤੇ ਫਿਰ ਸਿਰਹਾਣੇ ਵਿਚੋਂ ਰੂੰ ਕਢ ਕੇ ਪੱਟੀ ਬੰਨ੍ਹ ਦਿੱਤੀ। ਪਤੀ ਦੇ ਗੋਡੇ ਨੂੰ ਆਪਣੀ ਗੋਦੀ ਵਿਚ ਰਖ ਕੇ ਉਸਨੇ ਸਾਰੀ ਰਾਤ ਲੰਘਾ ਦਿੱਤੀ ਪਰ ਗੋਡਾ ਸਵੇਰ ਤਕ ਸੁੱਜ ਕੇ ਦੁਗਣਾ ਹੋ ਗਿਆ। ਨੂਰ ਹਸਨ ਲਈ ਹਿਲਣਾ ਔਖਾ ਸੀ, ਕਰੇ ਤਾਂ ਕੀ ਕਰੇ?

ਫਿਕਰ ਨਾਲ ਨੂਰ ਹਸਨ ਨੇ ਸੋਚਿਆ – ਛੁੱਟੀ ਦੀ ਅਰਜ਼ੀ ਵਰਕਸ਼ਾਪ ਕਿਵੇਂ ਭੇਜਾਂ? ਦਵਾਈ ਤਾਂ ਚਲੋ ਸਆਦਤ ਬੁਰਕਾ ਪਾ ਕੇ ਲਿਆ ਸਕਦੀ ਸੀ। ਸਆਦਤ ਨੇ ਦਸਿਆ - ''**ਕੰਧ ਦੇ ਪਰਲੇ ਪਾਸੇ ਇਕ ਮੁਸਲਮਾਨ ਭਰਾ ਰਹਿੰਦਾ ਹੈ, ਅਨਾ ਤਾਂ ਕਰ ਹੀ ਦਵੇਗਾ। ਇਸ ਵਿਚ ਕੀ ਹੈ?**''

ਨੂਰ ਹਸਨ ਬੜਾ ਸੋਚ ਸਮਝ ਕੇ ਸੋਟੀ ਦੇ ਸਹਾਰੇ ਛੱਤ ਨੂੰ ਵੰਡਣ ਵਾਲੀ ਕੰਧ ਤਕ ਪਹੁੰਚਿਆ ਅਤੇ ਗੁਆਂਢੀ ਨੂੰ ਬੁਲਾ ਕੇ, ਸਲਾਮ ਕਰਕੇ ਉਸਨੇ ਆਪਣੀ ਪਰੇਸ਼ਾਨੀ ਦੱਸੀ।

ਗੁਆਂਢੀ ਨੇ ਬੜੀ ਹਮਦਰਦੀ ਨਾਲ ਭਰੋਸਾ ਦਿੱਤਾ – "ਤੁਸੀਂ ਮੰਜੀ ਤੇ ਲੇਟੋ, ਮੈਂ ਆ ਕੇ ਸਾਰਾ ਕੁਝ ਕਰ ਦਿੰਦਾ ਹਾਂ।" ਥੋੜ੍ਹੀ ਦੇਰ ਬਾਅਦ ਪੌੜੀਆਂ ਦੇ ਹੇਠਲੇ ਬੂਹੇ ਦੀ ਕੁੰਡੀ ਖੜਕੀ। ਸਆਦਤ ਨੂੰ ਖੋਲ੍ਹਣ ਜਾਣਾ ਪਿਆ। ਬੁਰਕਾ ਪਾ ਕੇ ਉਹ ਗਈ ਅਤੇ ਕੁੰਡੀ ਖੋਲ੍ਹ ਕੇ ਗੁਆਂਢੀ ਦੇ ਪੌੜੀਆਂ ਚੜ੍ਹਨ ਤੋਂ ਪਹਿਲਾਂ ਹੀ ਉਪਰ ਆ ਗਈ।

ਗੁਆਂਢੀ ਦਾ ਨਾਮ ਹਬੀਬ ਸੀ। ਇਹੀ ਕੋਈ ਅਠਾਈ ਤੀਹ ਸਾਲਾਂ ਦਾ। ਸ਼ਰੀਫ, ਜਵਾਨ, ਰੇਲ ਦੇ ਦਫਤਰ ਦਾ ਬਾਬੂ। ਉਸਨੇ ਅਰਜ਼ੀ ਲਿਖ ਕੇ ਪਹੁੰਚਾ ਦੇਣ ਦੀ ਤਸੱਲੀ ਦਿੱਤੀ ਅਤੇ ਪੰਸਾਰੀ ਤੋਂ ਦਵਾਈ ਦਾ ਸਮਾਨ, ਸਬਜ਼ੀ ਤੇ ਮਸਾਲੇ ਆਦਿ ਵੀ ਹੱਟੀ ਤੋਂ ਲਿਆ ਦਿੱਤੇ। ਸ਼ਾਮੀ ਫਿਰ ਆ ਕੇ ਉਹ ਲੋੜ ਬਾਰੇ ਪੁੱਛ ਗਿਆ। ਇਸੇ ਤਰ੍ਹਾਂ ਲਗਾਤਾਰ ਤਿੰਨ-ਚਾਰ ਦਿਨਾਂ ਤਕ ਚਲਦਾ ਰਿਹਾ। ਸਆਦਤ ਨੇ ਸੋਚਿਆ – "ਸ਼ਰੀਫ ਆਦਮੀ ਹੈ, ਇਹ ਤਾਂ ਪਹਿਲਾਂ ਹੀ ਲਗਦਾ ਸੀ।"

ਨੂਰ ਹਸਨ ਦੇ ਗੋਡੇ ਦੀ ਹਾਲਤ ਵਿਗੜਦੀ ਹੀ ਜਾ ਰਹੀ ਸੀ। ਹਕੀਮ ਨੇ ਰਾਏ ਦਿੱਤੀ, "ਹਸਪਤਾਲ ਲੈ ਜਾਵੋ।"

ਸਆਦਤ ਰੋਣ ਲਗੀ। ਗ਼ਰੀਬ ਮਜ਼ਦੂਰ ਨੂੰ ਹਸਪਤਾਲ ਵਿਚ ਕੌਣ ਥਾਂ ਦੇਵੇਗਾ। ਪਰ ਹਬੀਬ ਦੇ ਅੰਗਰੇਜ਼ੀ ਬੋਲ ਕੇ ਸਾਰਾ ਕੰਮ ਠੀਕ ਠਾਕ ਕਰਵਾ ਦਿੱਤਾ।

ਨੂਰ ਹਸਨ ਦੇ ਗੋਡੇ ਦਾ ਅਪਰੇਸ਼ਨ ਹੋਇਆ। ਸਆਦਤ ਰੋਜ਼ ਖਾਣਾ ਬਣਾ ਕੇ, ਬੁਰਕਾ ਪਾ ਕੇ ਤਿਆਰ ਹੋ ਜਾਂਦੀ ਅਤੇ ਹਬੀਬ ਉਸਨੂੰ ਹਸਪਤਾਲ ਆਪਣੇ ਨਾਲ ਲੈ ਜਾਂਦਾ ਅਤੇ ਵਾਪਸ ਵੀ ਲੈ ਆਂਦਾ ਪਰ ਸਲਾਮ ਤੋਂ ਬਿਨਾਂ ਕੋਈ ਗੱਲ ਨਾ ਹੋਈ। ਹਬੀਬ ਹਸਪਤਾਲੋਂ ਪਰਤ ਕੇ ਆਪਣਾ ਖਾਣਾ ਬਣਾਉਂਦਾ। ਨੂਰ ਹਸਨ ਤੇ ਸਆਦਤ ਦੋਵੇਂ ਗੁਆਂਢੀ ਦੀ ਤਾਰੀਫ ਕਰਦੇ ਤੇ ਧੰਨਵਾਦ ਕਰਦੇ।

ਇਕ ਦਿਨ ਸਆਦਤ ਤੋਂ ਰਿਹਾ ਨਾ ਗਿਆ। ਉਸ ਨੇ ਬੁਰਕੇ ਵਿਚੋਂ ਕਿਹਾ – "ਹਸਪਤਾਲ ਤੋਂ ਪਰਤ ਕੇ ਚੁੱਲ੍ਹਾ ਕਿਵੇਂ ਬਾਲੋਗੇ? ਆਪਣਾ ਆਟਾ ਫੜਾ ਦੇਣਾ, ਤੁਹਾਡੇ ਵੀ ਦੋ ਮੰਡੇ (ਰੋਟੀਆਂ) ਸੇਕ ਦਿਆਂਗੀ।"

"ਤਕਲੀਫ ਹੋਵੇਗੀ? ਤੁਸੀਂ ਪਹਿਲਾਂ ਹੀ ਪਰੇਸ਼ਾਨ ਹੋ!" ਹਬੀਬ ਦੇ ਜਵਾਬ ਦਿੱਤਾ।

"ਮੁਸੀਬਤ ਤਾਂ ਹੈ ਪਰ ਤੁਸੀਂ ਅਨਾ ਕਰ ਰਹੇ ਹੋ! ਕੋਈ ਹੋਰ ਅਨਾ ਕਰਦੈ?" ਸਆਦਤ ਹਬੀਬ ਦੀਆਂ ਵੀ ਦੋ ਰੋਟੀਆਂ ਸੇਕ ਦਿੰਦੀ ਅਤੇ ਉਥੇ ਹੀ ਉਸਨੂੰ ਖੁਆ ਵੀ ਦਿੰਦੀ। ਹੁਣ ਉਹਦੇ ਤੋਂ ਬੁਰਕਾ ਕੀ ਕਰਦੀ? ਚਿਹਰੇ ਸਾਹਮਣੇ ਚੁੰਨੀ ਕੀਤੀ ਰਖਦੀ ਅਤੇ ਫਿਰ ਹਬੀਬ ਦੇ ਉਸਨੂੰ ਵੇਖਿਆ ਤਾਂ ਹੋਇਆ ਈ ਸੀ।

ਨੂਰ ਹਸਨ ਦਾ ਗੋਡਾ ਹੌਲੀ ਹੌਲੀ ਠੀਕ ਹੋ ਰਿਹਾ ਸੀ। ਈਦ ਆ ਗਈ। ਹਬੀਬ ਈਦ ਵਾਸਤੇ ਕੁਝ ਮਿਠਾਈਆਂ ਤੇ ਫਲ ਲੈ ਕੇ ਆਇਆ। ਸਆਦਤ ਨੇ ਵੀ ਉਸ ਦਿਨ ਨਵੇਂ ਕਪੜੇ ਪਾਏ ਸਨ। ਹਬੀਬ ਦੇ ਆ ਕੇ ਕਿਹਾ - "ਸਲਾਮ! ਈਦ ਮੁਬਾਰਕ।"

ਹੱਸ ਕੇ ਸਆਦਤ ਨੇ ਵੀ 'ਈਦ ਮੁਬਾਰਕ' ਕਹੀਂ। ਇਕ ਪਲੇਟ ਵਿਚ ਪੁਲਾ ਪਾ ਕੇ ਉਸਨੇ ਹਬੀਬ ਦੇ ਸਾਹਮਣੇ ਰਖਦਿਆਂ ਕਿਹਾ – "ਖਾਵੋ!"

"ਨਹੀਂ!" ਹਬੀਬ ਦੇ ਸਿਰ ਹਿਲਾ ਦਿੱਤਾ।

"ਹਾਏ, ਕਿਉਂ?"

"ਅਵੇਂ ਹੀ।"

"ਖਾਵੋ ਨਾ, ਅੱਜ ਤਾਂ ਈਦ ਹੈ।"

"ਹਾਂ, ਪਰ ਤੁਸੀਂ ਮੇਰੇ ਨਾਲ ਈਦ ਕਦੋਂ ਮਿਲੀ ਹੈ?"

"ਹਾਏ ਅੱਲਾ" ਸ਼ਰਮਾ ਕੇ ਸਆਦਤ ਨੇ ਕਿਹਾ, "ਇਸ ਤਰ੍ਹਾਂ ਥੋੜਾ ਕਹਿੰਦੇ ਹਨ, ਖਾਵੋ ਨਾ!"

"ਰਹਿਣ ਦਿਉ, ਦਿਲ ਨਹੀਂ ਹੈ ਤਾਂ!"

ਹਬੀਬ ਉਦਾਸ ਹੋ ਗਿਆ।

ਹਬੀਬ ਦੇ ਉਹ ਸਾਰੇ ਅਹਿਸਾਨ ਸਆਦਤ ਦੀਆਂ ਅੱਖਾਂ ਅੱਗੇ ਆ ਗਏ। ਕਿੰਨਾ ਸ਼ਰੀਫ ਤੇ ਸਿੱਧਾ ਆਦਮੀ ਹੈ। ਬੇਵਸ ਹੋ ਕੇ ਸਆਦਤ ਨੇ ਕਿਹਾ - "ਅੱਛਾ" ਅਤੇ ਸ਼ਰਮਾ ਕੇ ਖੜੀ ਹੋ ਗਈ।

ਹਬੀਬ ਦੇ ਈਦ ਮਿਲੀ ਅਤੇ ਉਹਦਾ ਮੱਥਾ ਚੁੰਮ ਲਿਆ। ਸਆਦਤ ਦੀਆਂ ਗੱਲ੍ਹਾਂ ਲਾਲ ਸੂਹੀਆਂ ਹੋ ਗਈਆਂ। ਉਸਨੇ ਅੱਖਾਂ ਝੁਕਾ ਲਈਆਂ।

ਹਬੀਬ ਦੇ ਪੁੱਛਿਆ - "ਨਰਾਜ਼ ਹੋ ਗਈ ਹੈਂ?"

ਸਆਦਤ ਨੇ ਸਿਰ ਹਿਲਾ ਕੇ ਮਨ੍ਹਾ ਕਰ ਦਿੱਤਾ।

ਹਬੀਬ ਦੇ ਕਿਹਾ - "ਆ, ਇਕੱਠੇ ਖਾਵਾਂਗੇ।"

ਸਆਦਤ ਘਬਰਾਈ ਪਰ ਹਬੀਬ ਦੇ ਆਪਣੇ ਸਿਰ ਦੀ ਸਹੁੰ ਚੁਕਾ ਦਿੱਤੀ ਤਾਂ ਮੰਨਣਾ ਪਿਆ। ਦੋਹਾਂ ਨੇ ਇਕੋ ਪਲੇਟ ਵਿਚੋਂ ਪੁਲਾਉ ਖਾਧਾ।

ਹਬੀਬ ਸਆਦਤ ਨੂੰ ਹਸਪਤਾਲੋਂ ਵਾਪਸ ਲਿਆਂਦਾ ਤਾਂ ਉਸਦੇ ਘਰ ਖਾਣਾ ਖਾ ਕੇ ਆਪਣੇ ਪਾਸੇ ਵਲ ਪਰਤ ਜਾਂਦਾ। ਵਾਪਸ ਜਾਣ ਤੋਂ ਪਹਿਲਾਂ ਉਹ ਕੁਝ ਦੇਰ ਬੈਠਦਾ ਤੇ ਗੱਪਸ਼ਪ ਕਰਦਾ।

ਸਆਦਤ ਨੇ ਪੁੱਛਿਆ – "ਆਪਣੇ ਹੱਥਾਂ ਨਾਲ ਚੁਲ੍ਹਾ ਬਾਲਦੇ ਹੋ, ਵਿਆਹ ਕਿਉਂ ਨਹੀਂ ਕਰ ਲੈਂਦੇ?"

ਹਬੀਬ ਦੇ ਕਿਹਾ – "ਆਪਣਾ ਕੋਈ ਹੈ ਈ ਨਹੀਂ। ਗਰੀਬ ਬੰਦਾ ਹਾਂ, ਮੇਰਾ ਫਿਕਰ ਕੌਣ ਕਰਦਾ ਹੈ?"

ਸਆਦਤ ਦੇ ਦਿਲ ਤੇ ਤੀਰ ਜਿਹਾ ਲਗ ਗਿਆ। ਉਸ ਦਿਨ ਤੋਂ ਉਹ ਉਸ ਨਾਲ ਹੋਰ ਪਿਆਰ ਨਾਲ ਗੱਲਾਂ ਕਰਨ ਲੱਗੀ। ਸਵੇਰੇ ਸ਼ਾਮ ਦੋਵੇਂ ਘੰਟਾ ਡੇਢ ਘੰਟਾ ਇਕੱਠੇ ਬੈਠਦੇ।

ਨੂਰ ਹਸਨ ਦਾ ਗੋਡਾ ਠੀਕ ਹੋ ਗਿਆ ਤੇ ਉਹ ਘਰ ਪਰਤ ਆਇਆ। ਸਆਦਤ ਨੇ ਅੱਲਾ ਦਾ ਸ਼ੁਕਰ ਕੀਤਾ ਤੇ ਪੀਰ ਦੀ ਮੰਨਤ ਪੂਰੀ ਕੀਤੀ। ਹਬੀਬ ਉਹਨਾਂ ਦੇ ਘਰ ਆਂਦਾ ਜਾਂਦਾ ਸੀ। ਨੂਰ ਹਸਨ ਜਾਣਦਾ ਸੀ ਕਿ ਹਬੀਬ ਚੰਗਾ ਬੰਦਾ ਹੈ ਪਰ ਗੁਆਂਢੀਆਂ ਦੀਆਂ ਗੱਲਾਂ ਦਾ ਕੀ ਕਰਦਾ? ਉਸਨੇ ਸਆਦਤ ਨੂੰ ਕਿਹਾ – ਮਕਾਨ ਬਦਲ ਲਈਏ ਪਰ ਸਆਦਤ ਨੇ ਮਨ੍ਹਾ ਕਰ ਦਿੱਤਾ। ਉਹ ਕਿਧਰੇ ਜਾਣ ਲਈ ਤਿਆਰ ਨਹੀਂ ਸੀ ਭਾਵੇਂ ਉਸ ਨੇ ਟੁੱਕੜੇ ਕਰ ਦਿਉ।

ਦੁੱਖੀ ਹੋ ਕੇ ਨੂਰ ਹਸਨ ਬੋਲਿਆ – "ਅਸੀ ਗੱਲ ਹੈ ਤਾਂ ਮੈਂ ਤੈਨੂੰ ਤਲਾਕ ਦੇ ਦਿੰਦਾ ਹਾਂ, ਫਿਰ ਤੂੰ ਜਿਥੇ ਚਾਹੇਂ ਖੇਹ ਖਾਵੀਂ।" ਸਆਦਤ ਨਾ ਮੰਨੀ, ਨੂਰ ਹਸਨ ਨੂੰ ਉਹ ਨਹੀਂ ਸੀ ਛੱਡ ਸਕਦੀ।

ਗੁੱਸੇ ਨਾਲ ਨੂਰ ਹਸਨ ਦੀਆਂ ਅੱਖਾਂ ਲਾਲ ਹੋ ਗਈਆਂ। ਜਿਸ ਸੋਟੀ ਦਾ ਸਹਾਰਾ ਲੈ

ਕੇ ਉਹ ਚਲਦਾ ਸੀ ਉਸੇ ਨਾਲ ਸਆਦਤ ਨੂੰ ਬੜਾ ਮਾਰਿਆ। ਸਆਦਤ ਨੇ ਮਾਰ ਖਾ ਲਈ ਪਰ ਕੁਸਕੀ ਨਹੀਂ। ਨੂਰ ਹਸਨ ਨੇ ਧਮਕੀ ਦਿੱਤੀ – ''ਜੇ ਅੱਜ ਤੋਂ ਬਾਅਦ ਕੰਧ ਤੋਂ ਝਾਕ ਕੇ ਗੱਲ ਕੀਤੀ ਤਾਂ ਮੈਂ ਤੈਨੂੰ ਕਤਲ ਕਰ ਦਿਆਂਗਾ ਅਤੇ ਤੇਰੇ ਉਸ ਯਾਰ ਨੂੰ ਵੀ।''

ਸਆਦਤ ਵਿਹੜੇ ਵਿਚ ਜਾਂਦੀ ਤਾਂ ਅੱਖਾਂ ਝੁਕਾਈ ਰਖਦੀ। ਤਿੰਨ ਦਿਨਾਂ ਤਕ ਉਸਨੇ ਅੱਖਾਂ ਉਪਰ ਨਾ ਚੁਕੀਆਂ।

ਨੂਰਹਸਨ ਦੀ ਡਿਊਟੀ ਰਾਤੀਂ ਵਰਕਸ਼ਾਪ ਵਿਚ ਲਗਦੀ ਤਾਂ ਪੌੜੀਆਂ ਨੂੰ ਤਾਲਾ ਲਗ ਜਾਂਦਾ ਸੀ ਅਤੇ ਅੱਧੀ ਰਾਤ ਨੂੰ ਵਾਪਸ ਪਰਤਦਾ ਸੀ। ਸਰਦੀਆਂ ਦੀ ਰਾਤ ਸੀ। ਸਆਦਤ ਉਪਰ ਪੜਛੱਤੀ ਵਿਚ ਚੌਕੇ ਦਾ ਕੰਮ ਕਰਕੇ, ਚੁਲ੍ਹੇ ਵਿਚ ਬਚੇ ਅੰਗਾਰਿਆਂ ਸਾਹਮਣੇ ਬੈਠੀ ਅੱਗ ਸੇਕ ਰਹੀ ਸੀ। ਨੇੜੇ ਹੀ ਲਾਂਲਟੈਨ ਬਲ ਰਹੀ ਸੀ। ਖੜਕਾ ਸੁਣ ਕੇ ਉਸਨੇ ਪਿੱਛੇ ਘੁੰਮ ਕੇ ਵੇਖਿਆ। ਕੰਧ ਲਾਗੇ ਹਬੀਬ ਖੜਾ ਸੀ। ਇਕ ਮਰੁੰਡਿਆ ਜਿਹਾ ਕਾਗਜ਼ ਸਆਦਤ ਦੀ ਛੱਤ ਉਪਰ ਸੁਟ ਕੇ ਉਹ ਚਲਾ ਗਿਆ। ਸਆਦਤ ਦਾ ਕਲੇਜਾ ਧੱਕ-ਧੱਕ ਕਰਨ ਲੱਗਾ, ਕਾਗਜ਼ ਚੁੱਕੇ ਕਿ ਨਾ ਚੁੱਕੇ! ਰਿਹਾ ਨਾ ਗਿਆ। ਉਹ ਕਾਗਜ਼ ਚੁੱਕ ਲਿਆਈ।

ਸਆਦਤ ਨੇ ਕਾਗਜ਼ ਦਾ ਟੁਕੜਾ ਲਾਲਟੈਨ ਦੇ ਸਾਹਮਣੇ ਕਰਕੇ ਪੜ੍ਹਿਆ। ਹਬੀਬ ਦੇ ਮੋਟੇ ਅੱਖਰਾਂ ਵਿਚ ਲਿਖਿਆ ਸੀ – ''ਪਿਆਰੀ ਜਾਨ ਸਆਦਤ, ਤੂੰ ਬੜੀ ਬੇਰਹਿਮ ਹੈਂ! ਤਿੰਨ ਦਿਨਾਂ ਤੋਂ ਤੇਰਾ ਮੂੰਹ ਵੇਖਣਾ ਨਸੀਬ ਨਹੀਂ। ਅੱਖਾਂ ਤਰਸ ਗਈਆਂ ਹਨ। ਰਾਤੀਂ ਦਸ ਵਜੇ ਤਕ ਤਰੇਲ ਵਿਚ ਖੜੋਤਾ ਤੈਨੂੰ ਉਡੀਕਦਾ ਹਾਂ ਪਰ ਤੂੰ ਨਹੀਂ ਦਿਸਦੀ। ਅੱਜ ਸਹੁੰ ਚੁਕ ਲਈ ਹੈ, ਤੇਰਾ ਮੂੰਹ ਨਹੀਂ ਵੇਖਾਂਗਾ ਤਾਂ ਮੇਰਾ ਖਾਣਾ ਹਰਾਮ ਹੈ। ਤੇਰਾ ਗੁਲਾਮ - ਹਬੀਬ।''

ਸਆਦਤ ਫੌਰਨ ਬਾਹਰ ਗਈ। ਕੰਧ ਤੋਂ ਉੱਚਾ ਹੋ ਕੇ ਉਸਨੇ ਵੇਖਿਆ – ਸਚਮੁੱਚ ਹਬੀਬ ਉਸਦੇ ਘਰ ਵਲ ਮੂੰਹ ਕਰਕੇ ਖੜਾ ਸੀ। ਸਆਦਤ ਨੇ ਉਸਨੂੰ ਬੁਲਾ ਕੇ ਕਿਹਾ - ''ਪਾਗਲ ਹੋ, ਖਾਣਾ ਕਿਉਂ ਨਹੀਂ ਖਾਧਾ? ਤੁਸੀਂ ਨਹੀਂ ਜਾਣਦੇ ਮੈਂ ਬੇਵਸ ਹਾਂ। ਜਾਵੋ, ਖਾਣਾ ਖਾਵੋ।''

ਹਬੀਬ ਦੇ ਕਿਹਾ – ''ਰਹਿਣ ਦੇ ਇਹ ਗੱਲ।''

''ਕਿਉਂ?''

''ਬਣਾਇਆ ਹੀ ਨਹੀਂ।''

''ਠਹਿਰ ਮੈਂ ਲਿਆ ਦਿੰਦੀ ਹਾਂ।''

''ਕਿਉਂ, ਮੀਆਂ ਕਿਥੇ ਹੈ?''

''ਰਾਤ ਦੀ ਡਿਊਟੀ ਤੇ ਗਏ ਹਨ।''

''ਉਥੇ ਹੀ ਆ ਜਾਵਾਂ, ਥੋੜ੍ਹੀ ਦੇਰ ਤੇਰੇ ਕੋਲ ਬੈਠਾਂਗਾ!''

ਸਆਦਤ ਨੇ ਸਿਰ ਝੁਕਾ ਕੇ ਮੰਨ ਲਿਆ।

ਹਬੀਬ ਕੰਧ ਤੋਂ ਛਲਾਂਗ ਮਾਰ ਕੇ ਸਆਦਤ ਦੇ ਘਰ ਆ ਗਿਆ। ਹਬੀਬ ਦੇ ਗਰਾਂਹੀ ਮੂੰਹ ਵਿਚ ਪਾਈ ਹੀ ਸੀ ਕਿ ਲਾਲਟੈਨ ਦੇ ਚਾਨਣੇ ਵਿਚ ਸਆਦਤ ਦੇ ਮੱਥੇ ਦੀ ਸੱਟ ਵੇਖ ਕੇ ਉਸਨੇ ਪੁੱਛਿਆ – ''ਇਹ ਕੀ?''

ਸਆਦਤ ਚੁੱਪ ਰਹਿ ਗਈ।

''ਮੀਆਂ ਨੇ ਮਾਰਿਆ ਹੈ?''

ਸਆਦਤ ਰੋਣ ਲੱਗੀ।

ਹਬੀਬ ਦੇ ਖਾਣਾ ਛੱਡ ਦਿੱਤਾ। ਉਸਦੀਆਂ ਅੱਖਾਂ ਵਿਚੋਂ ਹੰਝੂ ਡਿਗਣ ਲੱਗੇ। ਸਆਦਤ ਆਪਣੇ ਹੱਥਾਂ ਨਾਲ ਗਰਾਹੀਆਂ ਬਣਾ-ਬਣਾ ਕੇ ਉਸਨੂੰ ਖੁਆਣ ਲੱਗੀ ਪਰ ਹਬੀਬ ਨੂੰ ਇਉਂ ਲਗ ਰਿਹਾ ਸੀ ਜਿਵੇਂ ਰੇਤ ਖਾ ਰਿਹਾ ਹੋਵੇ।

ਦੋਵੇਂ ਮੰਜੀ ਉਪਰ ਬਹਿ ਕੇ ਗੱਲਾਂ ਕਰਨ ਲੱਗੇ, ਫਿਰ ਲੇਟ ਗਏ। ਉਹਨਾ ਨੂੰ ਪਤਾ ਹੀ ਨਾ ਲੱਗਾ ਸਮਾਂ ਕਿਵੇਂ ਬੀਤ ਗਿਆ। ਪੌੜੀਆਂ ਵਿਚ ਨੂਰ ਹਸਨ ਦੀ ਸੋਟੀ ਦੀ ਆਵਾਜ਼ ਸੁਣ ਕੇ ਹਬੀਬ ਉਠ ਕੇ ਦੌੜ ਗਿਆ।

ਸਆਦਤ ਦਾ ਰੂਪ ਤੇ ਵਿਹਾਰ ਵੇਖ ਕੇ ਨੂਰ ਹਸਨ ਨੂੰ ਕੁਝ ਸ਼ਕ ਹੋਇਆ। ਉਸਨੇ ਪੁੱਛਿਆ – "ਹਬੀਬ ਆਇਆ ਸੀ?"

ਸਆਦਤ ਰੋਣ ਲਗੀ। ਨੂਰ ਹਸਨ ਦੋਹਾਂ ਹੱਥਾਂ ਵਿਚ ਸਿਰ ਫੜ ਕੇ ਬਹਿ ਗਿਆ। ਉਹ ਸੋਚ ਰਿਹਾ ਸੀ ਕਿ ਕੀ ਕਰੇ? ਤੀਵੀਂ ਨੂੰ ਮਾਰਨ ਦਾ ਕੀ ਲਾਭ? ਉਸਨੇ ਜ਼ਿੰਦਗੀ ਵਿਚ ਇਕ ਹੀ ਵਾਰ ਸਆਦਤ ਨੂੰ ਕੁਟਿਆ ਸੀ ਅਤੇ ਉਹੀ ਆਖਰੀ ਵਾਰ ਵੀ ਸੀ। ਅਸਲ ਵਿਚ ਉਹ ਸਆਦਤ ਨੂੰ ਪਿਆਰ ਕਰਦਾ ਸੀ। ਬੀਵੀ ਦੀ ਸੱਚਾਈ ਉਸਨੂੰ ਦੀਵਾਨਾ ਬਣਾ ਦਿੰਦੀ ਸੀ ਪਰ ਬੇਇਜ਼ਤੀ ਤੇ ਬਦਨਾਮੀ ਦੀ ਜ਼ਿੰਦਗੀ।

"ਤੂੰ ਹੀ ਦੱਸ ਮੈਂ ਕੀ ਕਰਾਂ ਸਆਦਤ?" ਨੂਰ ਹਸਨ ਨੇ ਪੁੱਛਿਆ।

ਅੱਖਾਂ ਫਰਸ਼ ਵਲ ਝੁਕਾ ਕੇ ਸਆਦਤ ਨੇ ਜਵਾਬ ਦਿੱਤਾ – "ਇਹ ਜ਼ਿੰਦਗੀ ਦੀ ਬਿਮਾਰੀ ਹੈ, ਜ਼ਿੰਦਗੀ ਦੇ ਨਾਲ ਹੀ ਜਾਵੇਗੀ। ਮੈਂ ਕਈ ਵਾਰ ਸੋਚਿਆ ਹੈ ਕਿ ਮੈਂ ਮਰ ਜਾਵਾਂ। ਕੁਝ ਖਾ ਕੇ ਸੌਂ ਜਾਵਾਂ। ਮੈਂ ਡਰਦੀ ਹਾਂ ਕਿ ਆਤਮਹੱਤਿਆ ਕਰਕੇ ਨਰਕਾਂ ਦੀ ਅੱਗ ਵਿਚ ਸੜਾਂਗੀ।"

"ਤਾਂ ਫਿਰ?" ਨੂਰ ਹਸਨ ਨੇ ਪੁੱਛਿਆ।

ਨੂਰ ਹਸਨ ਦੇ ਪੈਰ ਫੜ ਕੇ ਸਆਦਤ ਨੇ ਜਵਾਬ ਦਿੱਤਾ – "ਤੁਸੀਂ ਕਲਮਾ ਪੜ੍ਹ ਕੇ ਮੈਨੂੰ ਜ਼ਿਬਹਾ ਕਰ ਦਿਉ। ਮੈਂ ਸਵਰਗਾਂ ਵਿਚ ਚਲੀ ਜਾਵਾਂਗੀ। ਉਥੇ ਤੁਹਾਡੀ ਉਡੀਕ ਕਰਾਂਗੀ।"

ਇਕ ਲੰਬਾ ਸਾਹ ਖਿੱਚ ਕੇ ਨੂਰ ਹਸਨ ਮੰਜੀ ਤੇ ਲੇਟ ਗਿਆ। ਉਹ ਛੱਤ ਵਲ ਵੇਖਦਾ ਰਿਹਾ। ਰਾਤ ਲੰਘ ਗਈ। ਸਵੇਰ ਦਾ ਚਾਨਣ ਆਕਾਸ਼ ਉਪਰ ਛਾ ਰਿਹਾ ਸੀ ਪਰ ਹਾਲੇ ਦਿਨ ਨਹੀਂ ਸੀ ਨਿਕਲਿਆ। ਉਹ ਉਡੀਕ ਰਿਹਾ ਸੀ। ਉੱਚੇ ਮਕਾਨਾਂ ਦੀਆਂ ਛੱਤਾਂ ਤੋਂ ਸੂਰਜ ਦੀਆਂ ਕਿਰਨਾਂ ਫੈਲਣ ਦੇ ਨਾਲ ਹੀ ਉਹ ਇਕ ਲੰਬਾ ਸਾਹ ਲੈ ਕੇ ਉਠਿਆ। ਉਸ ਦੀਆਂ ਅੱਖਾਂ ਪੱਥਰ ਵਰਗੀਆਂ ਸਨ। ਉਸਦੀ ਆਵਾਜ਼ ਹੌਲੀ ਪਰ ਸਖ਼ਤ ਸੀ। ਉਸਨੇ ਸਆਦਤ ਵਲ ਬਿਨਾਂ ਵੇਖਿਉਂ ਹੀ ਕਿਹਾ – "ਤੂੰ ਨਹਾ ਧੋ ਕੇ ਤਿਆਰ ਹੋ ਜਾ। ਮੈਂ ਬਾਜ਼ਾਰ ਹੋ ਕੇ ਆਉਂਦਾ ਹਾਂ।" ਉਹ ਪੌੜੀਆਂ ਉਤਰ ਗਿਆ।

ਸਆਦਤ ਵੀ ਆਖਰੀ ਫੈਸਲਾ ਕਰ ਚੁੱਕੀ ਸੀ। ਉਹ ਉਠ ਕੇ ਨਹਾਤੀ ਅਤੇ ਈਦ ਦੇ ਦਿਨ ਵਾਲੇ ਸਾਫ-ਸੁਥਰੇ ਕਪੜੇ ਪਾਏ। ਫਿਰ ਛੱਤ ਉਪਰ ਕੰਧ ਲਾਗੇ ਜਾ ਕੇ ਉਸਨੇ ਹਬੀਬ ਨੂੰ ਬੁਲਾਇਆ। ਉਸਦੀ ਆਵਾਜ਼ ਨਿਰਭੈ ਸੀ ਅਤੇ ਅੱਖਾਂ ਵਿਚ ਜਿੱਤ ਦੀ ਦੀਵਾਨਗੀ ਵਾਲੀ ਖ਼ੁਸ਼ੀ।

"ਪਿਆਰੇ, ਆਵੋ, ਮਿਲ ਲਵੋ।" ਉਸਨੇ ਆਪ ਹਬੀਬ ਦੇ ਗਲੇ ਵਿਚ ਬਾਹਾਂ ਪਾ ਕੇ ਕਿਹਾ, "ਘਬਰਾਵੋ ਨਾ, ਫਿਰ ਮਿਲਾਂਗੇ। ਅਸੀਂ ਚਲਦੇ ਹਾਂ।"

"ਕਿਥੇ?" ਹਬੀਬ ਨੇ ਹੈਰਾਨੀ ਨਾਲ ਪੁੱਛਿਆ।

"ਉਸ ਦੁਨੀਆ ਵਿਚ ਜਿਥੇ ਸਾੜਾ ਨਹੀਂ ਹੁੰਦਾ।" ਹਬੀਬ ਦੇ ਸਿਰ ਨੂੰ ਛਾਤੀ ਨਾਲ ਲਗਾ ਕੇ ਉਸਨੇ ਪਿਆਰ ਕੀਤਾ, ਚੁੰਮਿਆ ਅਤੇ ਫਿਰ ਕਿਹਾ, "ਬਸ, ਸਲਾਮ!" ਸਆਦਤ ਚਲੀ ਗਈ। ਹਬੀਬ ਕੁਝ ਦੇਰ ਖੜਾ ਸੋਚਦਾ ਰਿਹਾ, ਫਿਰ ਘਬਰਾ ਕੇ ਹੇਠਾਂ ਗਲੀ ਵਿਚ ਦੌੜ ਗਿਆ।

ਨੂਰ ਹਸਨ ਵਾਪਸ ਆਇਆ। ਸਆਦਤ ਨੇ ਕੰਧ ਲਾਗੇ ਮੰਜੀ ਉਪਰ ਧੋਤੀ ਹੋਈ ਚਾਦਰ ਵਿੱਛਾ ਦਿੱਤੀ ਸੀ। ਕੁਰਾਨ ਸ਼ਰੀਫ ਸਿਰਹਾਣੇ ਰਖ ਕੇ ਉਹ ਲੇਟ ਗਈ। ਨੂਰ ਹਸਨ ਨੇ ਜੇਬ ਵਿਚੋਂ ਉਸਤਰਾ ਕੱਢਿਆ। ਉਹ ਪਾਕ ਕਲਮਾ ਪੜ੍ਹਦਾ ਜਾਂਦਾ ਸੀ ਅਤੇ ਕੰਬਦੇ ਹੱਥਾਂ ਨਾਲ ਉਸਤਰੇ ਦੀ ਧਾਰ ਸਆਦਤ ਦੀ ਧੌਣ ਉਪਰ ਫੇਰਦਾ ਜਾਂਦਾ ਸੀ। ਸਆਦਤ ਨੇ ਅੱਖਾਂ ਮੀਟੀਆਂ ਹੋਈਆਂ ਸਨ।

ਖੂਨ ਦੀ ਧਾਰ ਵਗਦੀ ਵੇਖ ਕੇ ਸਆਦਤ ਨੇ ਆਪਣੀ ਉਂਗਲ ਭਿਗੋ ਕੇ ਕੰਧ ਉਪਰ ਮਾਸੂਮ ਸ਼ਬਦਾਂ ਨਾਲ ਲਿਖਿਆ - "ਹਬੀਬ!" ਅਤੇ ਬਾਂਹ ਨੂਰ ਹਸਨ ਦੇ ਗਲੇ ਵਿਚ ਪਾ ਕੇ ਉਸਦਾ ਮੱਥਾ ਚੁੰਮ ਲਿਆ।

ਪੌੜੀਆਂ ਵਿਚ ਹੇਠਲੇ ਪਾਸੇ ਦਰਵਾਜ਼ਾ ਖੜਕਣ ਦੀ ਜ਼ੋਰਾਂ ਦੀ ਆਵਾਜ਼ ਆਈ ਤੇ ਫਿਰ ਧੱਕੇ ਨਾਲ ਕੁੰਡੀ ਟੁੱਟ ਗਈ। ਛਿੱਣ ਭਰ ਵਿਚ ਪੁਲਸ ਤੇ ਹਬੀਬ ਸਆਦਤ ਦੀ ਮੰਜੀ ਲਾਗੇ ਪਹੁੰਚ ਗਏ।

ਸਆਦਤ ਨੇ ਅੱਖਾਂ ਖੋਲ੍ਹ ਕੇ ਵੇਖਿਆ। ਪੁਲਸ ਪੁੱਛ ਰਹੀ ਸੀ – ਖੂਨ ਕਿਸ ਨੇ ਕੀਤਾ?

ਨੂਰ ਹਸਨ ਹੱਥ ਵਿਚ ਉਸਤਰਾ ਫੜੀ ਇਕ ਪਾਸੇ ਖੜਾ ਸੀ। ਉਸਦਾ ਚਿਹਰਾ ਬਿਲਕੁਲ ਪੀਲਾ ਸੀ।

ਸਆਦਤ ਨੇ ਉਂਗਲ ਛਾਤੀ ਤੇ ਰਖ ਕੇ ਇਸ਼ਾਰਾ ਕੀਤਾ।

ਖੂਨ ਨਾਲ ਭਰਿਆ ਉਸਤਰਾ ਨੂਰ ਹਸਨ ਦੇ ਹੱਥਾਂ ਵਿਚ ਸੀ। ਉਸ ਵੱਲ ਇਸ਼ਾਰਾ ਕਰਕੇ ਪੁਲਸ ਨੇ ਪੁੱਛਿਆ – "ਉਸ-ਤਰਾ ਉਹਦੇ ਹੱਥਾਂ ਵਿਚ ਕਿਵੇਂ ਹੈ?"

ਸਆਦਤ ਦੇ ਬੁਲ੍ਹ ਹਿਲੇ ਪਰ ਆਵਾਜ਼ ਨਾ ਨਿਕਲ ਸਕੀ। ਪੁਲਸ ਨੇ ਪੁੱਛਿਆ – "ਕੀ ਉਸਤਰਾ ਤੇਰੇ ਤੋਂ ਖੋਹ ਲਿਆ ਹੈ?"

ਸਆਦਤ ਨੇ ਅੱਖਾਂ ਝੁਕਾ ਕੇ ਹਾਮੀ ਭਰੀ। ਸਆਦਤ ਦੀਆਂ ਅੱਖਾਂ ਫਿਰ ਹਮੇਸ਼ਾ ਲਈ ਮੀਟੀਆਂ ਗਈਆਂ।

# ਮਕਰੀਲ

ਗਰਮੀਆਂ ਦਾ ਮੌਸਮ ਸੀ। ਮਕਰੀਲ ਦੀ ਦਿਲ ਲੁਭਾਣ ਵਾਲੀ ਪਹਾੜੀ। ਪੌਣ-ਪਾਣੀ ਵਿਚ ਛੁੱਟੀ ਦੇ ਦਿਨ ਬਿਤਾਉਣ ਲਈ ਲੋਕਾਂ ਦੀ ਭੀੜ ਮੋਟਰਾਂ ਦੇ ਅੱਡੇ-ਜਿਥੇ ਪੰਜਾਬੋਂ ਆਣ ਵਾਲੀਆਂ ਗੱਡੀਆਂ ਰੁਕਦੀਆਂ ਨੇ - ਇਕੱਠੀ ਹੋ ਰਹੀ ਸੀ। ਸੂਰਜ ਪੱਛਮ ਤੇ ਦੇਵਦਾਰਾਂ ਨਾਲ ਭਰੀ ਪਹਾੜੀ ਪਿਛੋਂ ਨਿਕਲ ਗਿਆ ਸੀ। ਸੂਰਜ ਦੇ ਆਲੇ-ਦੁਆਲੇ ਦਾ ਚਾਨਣਾ ਪਹਾੜੀ ਦੇ ਉਪਰਲੇ ਹਿੱਸੇ ਉਪਰ ਉਗੇ ਦੇਵਦਾਰਾਂ ਨਾਲ ਕੱਜੀ ਹੋਈ ਅੱਗ ਦੀ ਕੰਧ ਵਾਂਗ ਲਗ ਰਿਹਾ ਸੀ।

ਉਪਰ ਅਸਮਾਨ ਵਿਚ ਮੋਰ ਦੇ ਖੁਲ੍ਹੇ ਪੰਖਾਂ ਦੇ ਆਕਾਰ ਵਾਂਗ ਦੂਰ-ਦੂਰ ਤਕ ਸੰਧੂਰ ਫੈਲ ਰਿਹਾ ਸੀ। ਉਸ ਡੂੰਘੇ ਅੱਗ ਵਰਗੇ ਰੰਗ ਦੇ ਪਰਦੇ ਉਪਰ ਉੱਚੀਆਂ ਕਾਲੀਆਂ ਸ਼ਿਖ਼ਰਾਂ ਅਹਿੱਲ, ਸ਼ਾਂਤ ਤੇ ਗੰਭੀਰ ਖੜੀਆਂ ਸਨ। ਸ਼ਾਮ ਦੇ ਹਨੇਰੇ ਵਿਚ ਪਹਾੜੀਆਂ ਦੇ ਜੰਗਲਾਂ ਤੋਂ ਪੰਛੀਆਂ ਦਾ ਚਹਿਕਣਾ ਬੜਾ ਸੋਹਣਾ ਲਗ ਰਿਹਾ ਸੀ। ਹਵਾ ਵਿਚ ਚੀੜ ਦੀ ਤਿੱਖੀ ਖ਼ੁਸ਼ਬੂ ਫੈਲ ਰਹੀ ਸੀ। ਸਾਰੇ ਪਾਸੇ ਉਤਸ਼ਾਹ, ਉਮੰਗ ਤੇ ਚਹਿਲ-ਪਹਿਲ ਸੀ। ਸਭਿਆ ਤੀਵੀਆਂ ਤੇ ਮਰਦਾਂ ਦੇ ਝੁੰਡ ਦੇਸ਼ ਦੇ ਤਾਜ ਨੂੰ ਉਜਲਾ ਕਰਨ ਵਾਲੇ ਕਵੀ ਦੇ ਸਨਮਾਨ ਲਈ ਉਤਾਵਲੇ ਸਨ।

ਯੂਰਪ ਤੇ ਅਮਰੀਕਾ ਨੇ ਜਿਸਦੀ ਪ੍ਰਤਿਭਾ ਦਾ ਲੋਹਾ ਮੰਨ ਲਿਆ ਸੀ, ਜੋ ਦੇਸ਼ ਲਈ ਐਨੇ ਮਾਣ ਵਾਲਾ ਹੈ, ਉਹ ਕਵੀ 'ਮਕਰੀਲ' ਵਿਚ ਕੁਝ ਦਿਨ ਸਿਹਤ ਠੀਕ ਕਰਨ ਲਈ ਆ ਰਿਹੈ। ਮਕਰੀਲ ਵਿਚ ਇਕੱਠੀ ਹੋਈ ਦੇਸ਼ ਦੇ ਮਾਣ ਵਾਲੀ ਲੋਕਾਂ ਦੀ ਭੀੜ ਪਲਕਾਂ ਨੂੰ ਪੈਰਾਂ ਹੇਠ ਵਿਛਾਈ ਉਸਦੇ ਸਵਾਗਤ ਲਈ ਉਤਾਵਲੀ ਹੋ ਰਹੀ ਸੀ।

ਪਹਾੜੀਆਂ ਦੀ ਹਿੱਕ ਉਪਰ ਖਿੱਚੀ ਲਕੀਰ ਵਰਗੀ ਸੜਕ ਉਪਰ ਦੂਰੋਂ ਧੂੜ ਦਾ ਇਕ ਬੱਦਲ ਜਿਹਾ ਦਿਸਿਆ। ਲੋਕਾਂ ਦੀਆਂ ਉਤਸ਼ਾਹੀਆਂ ਨਜ਼ਰਾਂ ਤੇ ਉਂਗਲਾਂ ਉਸ ਪਾਸੇ ਚੁਕੀਆਂ ਗਈਆਂ। ਛਿਣਾਂ ਵਿਚ ਹੀ ਧੂੜ ਦੇ ਬੱਦਲਾਂ ਨੂੰ ਫਾੜਦੀ ਕਾਲੇ ਰੰਗ ਦੀ ਤੇਜ ਦੌੜਦੀ ਮੋਟਰ ਦਿੱਸੀ। ਆਨੰਦ ਦੇ ਹਿਲੋਰੇ ਨਾਲ ਲੋਕਾਂ ਦੀ ਭੀੜ ਲਹਿਰਾ ਗਈ। ਵੇਖਦਿਆਂ-ਵੇਖਦਿਆਂ ਮੋਟਰ ਆਣ ਪਹੁੰਚੀ।

ਲੋਕਾਂ ਦੀ ਭੀੜ ਤੇ ਉਤਾਵਲੇਪਣ ਕਾਰਣ ਮੋਟਰ ਨੂੰ ਦਸ ਕਦਮ ਪਹਿਲਾਂ ਹੀ ਰੁਕਣਾ ਪਿਆ। ''ਦੇਸ਼ ਦੇ ਸਿਰਤਾਜ ਦੀ ਜੈ।' 'ਸਰਸਵਤੀ ਦੇ ਸੋਹਣੇ ਪੁੱਤਰ ਦੀ ਜੈ।' ਦੇਸ਼ ਦੇ ਤਾਜ ਦੇ ਹੀਰੇ ਦੀ ਜੈ!' ਆਦਿ ਨਾਅਰਿਆਂ ਨਾਲ ਪਹਾੜੀ ਗੂੰਜ ਗਈ।

ਮੋਟਰ ਫੁਲਾਂ ਨਾਲ ਭਰ ਗਈ। ਬੜੀ ਚਹਿਲ-ਪਹਿਲ ਤੋਂ ਬਾਅਦ ਲੋਕਾਂ ਨਾਲ ਘਿਰਿਆ, ਫੁੱਲਾਂ ਦੇ ਭਾਰ ਨਾਲ ਧੌਣ ਝੁਕਾਈ, ਹੌਲੀ-ਹੌਲੀ ਕਦਮ ਟਿਕਾਉਂਦਾ ਮਕਰੀਲ ਦਾ ਮਹਿਮਾਨ ਮੋਟਰਾਂ ਦੇ ਅੱਡਿਉਂ ਤੁਰਿਆ।

ਉਤਸ਼ਾਹ ਨਾਲ ਦੀਵਾਨੀ ਲੋਕਾਂ ਦੀ ਭੀੜ ਜੈ ਜੈਕਾਰ ਕਰਦੀ ਅੱਗੇ-ਪਿੱਛੇ ਤੁਰ ਰਹੀ

ਸੀ। ਜਿਹਨਾਂ ਨੇ ਕਵੀ ਦਾ ਮੂੰਹ ਵੇਖ ਲਿਆ, ਉਹ ਕਿਸਮਤ ਵਾਲੇ ਥੋੜ੍ਹੇ ਜਿਹੇ ਲੋਕ ਹੀ ਸਨ। ''ਧਵਲਗਿਰੀ' ਹੋਟਲ ਵਿਚ ਦੂਜੀ ਮੰਜ਼ਿਲ ਤੇ ਕਵੀ ਦੇ ਰਹਿਣ ਦਾ ਇੰਤਜ਼ਾਮ ਕੀਤਾ ਗਿਆ ਸੀ। ਉਸਨੂੰ ਉਥੇ ਪਹੁੰਚਾ ਕੇ ਬੜੀ ਦੇਰ ਤਕ ਉਸ ਨੇ ਆਰਾਮ ਵਿਚ ਖ਼ਲਲ ਪਾ ਕੇ ਲੋਕਾਂ ਦੀ ਭੀੜ ਵਾਪਸ ਆ ਗਈ।

ਕਵਾਰ ਦੀ ਤ੍ਰੈਦਸ਼ੀ ਦਾ ਚੰਨ ਪਹਾੜੀ ਪ੍ਰਦੇਸ਼ ਦੇ ਸਾਫ-ਸੁਥਰੇ ਆਕਾਸ਼ ਵਿਚ ਉੱਚਾ ਹੋ ਕੇ ਠੰਡੇ ਚਾਨਣ ਨਾਲ ਜ਼ਮੀਨ ਤੇ ਅਸਮਾਨ ਨੂੰ ਚਾਨਣਮਈ ਕਰ ਰਿਹਾ ਸੀ। ਉਸ ਦੁੱਧ ਦੀ ਬਾਰਸ਼ ਵਿਚ 'ਧਵਲਗਿਰੀ' ਦੀ ਪਹਾੜੀ ਦੋ ਮੰਜ਼ਲੀ ਇਮਾਰਤ ਚਾਂਦੀ ਦੀ ਕੰਧ ਵਾਂਗ ਚਮਕ ਰਹੀ ਸੀ। ਹੋਟਲ ਦੇ ਵਿਹੜੇ ਦੀ ਫੁਲਵਾੜੀ ਵਿਚ ਬੜਾ ਚਾਨਣ ਸੀ ਪਰ ਉਤਰ-ਪੂਰਬੀ ਹਿੱਸੇ ਵਿਚ ਇਮਾਰਤ ਦਾ ਪਰਛਾਵਾਂ ਪੈਣ ਕਾਰਣ ਹਨੇਰਾ ਸੀ। ਬਿਜਲੀ ਦੇ ਚਾਨਣ ਨਾਲ ਚਮਕਦੀਆਂ ਬਾਰੀਆਂ ਦੇ ਸ਼ੀਸ਼ਿਆਂ ਤੇ ਪਰਦਿਆਂ ਦੇ ਪਿਛਲੇ ਪਾਸਿਉਂ ਆਣ ਵਾਲੀ ਹਲਕੀ ਆਵਾਜ਼ ਅਤੇ ਨੌਕਰਾਂ ਦੇ ਤੁਰਨ-ਫਿਰਨ ਦੀ ਆਵਾਜ਼ ਤੋਂ, ਬਿਨਾਂ ਸਭਾ ਕੁਝ ਸ਼ਾਂਤ ਸੀ।

ਉਸ ਵੇਲੇ ਇਸ ਹਨੇਰੇ ਪਾਸੇ ਦੇ ਹੇਠਲੇ ਕਮਰੇ ਵਿਚ ਰਹਿਣ ਵਾਲੀ ਇਕ ਮੁਟਿਆਰ ਫੁਲਵਾੜੀ ਦੇ ਹਨੇਰੇ ਹਿੱਸੇ ਵਿਚ ਇਕ ਸਰੂ ਦੇ ਰੁੱਖ ਨੇੜੇ ਦੂਜੀ ਮੰਜ਼ਿਲ ਵਿਚ ਫੁੱਲਾਂ ਨਾਲ ਸਜੀਆਂ ਚਾਨਣੀਆਂ ਬਾਰੀਆਂ ਵਲ ਨਜ਼ਰਾਂ ਟਿਕਾਈ ਖੜੋਤੀ ਸੀ। ਇਥੇ ਸਨਮਾਨਿਤ ਕਵੀ ਨੂੰ ਠਹਿਰਾਇਆ ਗਿਆ ਸੀ।

ਉਹ ਮੁਟਿਆਰ ਵੀ ਉਸ ਸਵਾਗਤ ਕਰਨ ਵਾਲੀ ਭੀੜ ਵਿਚ ਸ਼ਾਮਲ ਸੀ। ਖ਼ੁਸ਼ੀ ਨਾਲ ਉਸਨੇ ਵੀ ਕਵੀ ਉਪਰ ਫੁੱਲ ਸੁਟੇ ਸਨ ਤੇ ਜੈ ਜੈਕਾਰ ਵੀ ਕੀਤੀ ਸੀ। ਉਸ ਭੀੜ ਵਿਚੋਂ ਅੱਗੇ ਹੋ ਕੇ ਇਕ ਨਜ਼ਰ ਕਵੀ ਨੂੰ ਵੇਖਣ ਦਾ ਮੌਕਾ ਉਸਨੂੰ ਨਹੀਂ ਸੀ ਮਿਲਿਆ। ਇਸ ਇੱਛਾ ਨੂੰ ਦਿਲ ਵਿਚ ਲੈ ਕੇ ਉਹ ਉਸ ਬਾਰੀ ਵਲ ਨਜ਼ਰਾਂ ਟਿਕਾਈ ਖੜੀ ਸੀ। ਸ਼ੀਸ਼ੇ ਉਪਰ ਕਵੀ ਦੇ ਸਰੀਰ ਦਾ ਪਰਛਾਵਾਂ ਉਸਨੂੰ ਕਦੀ-ਕਦੀ ਦਿਸ ਜਾਂਦਾ।

ਖਾਣਾ ਖਾਣ ਤੋਂ ਮਗਰੋਂ ਕਵੀ ਨੇ ਬਰਾਂਡੇ ਵਿਚ ਆ ਕੇ ਕਾਲੇ ਪਹਾੜਾਂ ਉਤੋਂ ਆਉਂਦੀ ਚੰਨ ਦੀ ਚਾਨਣੀ ਨੂੰ ਵੇਖਿਆ। ਸਾਹਮਣੇ ਸੰਘਣੀ ਧੁੰਦਲੀ ਘਾਟੀ ਵਿਚ ਬਿਜਲੀ ਦੀ ਐਨੀ ਮੋਟੀ ਲਕੀਰ ਵਰਗੀ ਮਕਰੀਲ ਧਾਰਾ ਵਲ ਨਜ਼ਰ ਗਈ। ਨਦੀ ਦੇ ਪ੍ਰਵਾਹ ਦੀ ਗੰਭੀਰ ਘਬਰਾਹਟ ਨੂੰ ਸੁਣ ਕੇ ਉਹ ਤੜਫਣ ਲੱਗਾ। ਬੜੀ ਦੇਰ ਮੂੰਹ ਚੁੱਕੀ ਉਹ ਖਾਮੋਸ਼ ਖੜਾ ਰਿਹਾ। ਮਕਰੀਲ ਨਦੀ ਦੇ ਤਿੱਖੇ ਪਰਵਾਹ ਨੂੰ ਉਸ ਚਾਨਣੀ ਵਿਚ ਵੇਖਣ ਦੀ ਇੱਛਾ ਨਾਲ ਕਵੀ ਦੀ ਆਤਮਾ ਬੇਚੈਨ ਹੋ ਗਈ। ਆਵੇਸ਼ ਤੇ ਉਮਾਹ ਦਾ ਉਹ ਪੁਤਲਾ ਸੁੰਦਰਤਾ ਦੇ ਇਸ ਬੁਲਾਵੇ ਨੂੰ ਅਣਗੌਲਿਆ ਨਾ ਕਰ ਸਕਿਆ।

ਸਰੂ ਰੁੱਖ ਲਾਗੇ ਖੜੀ ਮੁਟਿਆਰ ਖ਼ੁਸ਼ੀ ਨਾਲ ਦੇਸ਼ ਦੀ ਇੱਜ਼ਤ ਦੇ ਉਸ ਉੱਜਲ ਤਾਰੇ ਨੂੰ ਪਿਆਸੀਆਂ ਨਜ਼ਰਾਂ ਨਾਲ ਵੇਖ ਰਹੀ ਸੀ। ਚੰਨ ਦੇ ਧੁੰਦਲੇ ਚਾਨਣ ਵਿਚ ਐਨੀ ਦੂਰੋਂ ਉਸਨੇ ਜੋ ਵੀ ਵੇਖਿਆ, ਉਸੇ ਨਾਲ ਸੁੱਖ ਦਾ ਸਾਹ ਲੈ ਕੇ ਉਸਨੇ ਸ਼ਰਧਾ ਨਾਲ ਸਿਰ ਨਿਵਾ ਦਿੱਤਾ। ਇਸੇ ਨੂੰ ਆਪਣੀ ਕਿਸਮਤ ਸਮਝ ਕੇ ਉਹ ਤੁਰਨ ਹੀ ਲੱਗੀ ਸੀ ਕਿ ਲੰਬਾ ਓਵਰ ਕੋਟ ਪਾਈ, ਹੱਥ ਵਿਚ ਸੋਟੀ ਫੜੀ, ਸੱਜੇ ਪਾਸੇ ਦੀਆਂ ਪੌੜੀਆਂ ਤੋਂ ਕਵੀ ਹੇਠਾਂ ਆਉਂਦਾ ਦਿਸਿਆ। ਇਕ ਛਿਣ ਮਗਰੋਂ ਕਵੀ ਫੁਲਵਾੜੀ ਵਿਚ ਆਣ ਪੁੱਜਾ।

ਫੁਲਵਾੜੀ ਪਹੁੰਚ ਕੇ ਕਵੀ ਨੂੰ ਯਾਦ ਆਇਆ ਕਿ ਮਕਰੀਲ ਨਦੀ ਦਾ ਰਾਹ ਤਾਂ ਉਹ ਜਾਣਦਾ ਹੀ ਨਹੀਂ। ਇਸ ਅਗਿਆਨ ਦੀ ਅਨੁਭੂਤੀ ਨਾਲ ਕਵੀ ਨੇ ਮਦਦ ਦੀ ਉਮੀਦ

ਨਾਲ ਸੱਜੇ-ਖੱਬੇ ਵੇਖਿਆ। ਨੇੜੇ ਖੜੀ ਇਕ ਮੁਟਿਆਰ ਨੂੰ ਵੇਖ ਕੇ ਬੜੇ ਆਦਰ ਨਾਲ ਉਸਨੇ ਪੁੱਛਿਆ - "ਤੁਸੀਂ ਵੀ ਇਸੇ ਹੋਟਲ ਵਿਚ ਰਹਿ ਰਹੇ ਹੋ?"

ਇੱਜ਼ਤ ਨਾਲ ਸਿਰ ਝੁਕਾ ਕੇ ਮੁਟਿਆਰ ਨੇ ਜਵਾਬ ਦਿੱਤਾ – "ਜੀ ਹਾਂ।"

ਝਿਜਕਦਿਆਂ ਕਵੀ ਨੇ ਪੁੱਛਿਆ – "ਸ਼ਾਇਦ ਤੁਸੀਂ ਜਾਣਦੇ ਹੋਵੋਗੇ ਕਿ ਮਕਰੀਲ ਨਦੀ ਕਿਹੜੇ ਪਾਸਿਉਂ ਵਧੇਰੇ ਨੇੜੇ ਪੈਂਦੀ ਹੈ?"

ਉਤਸ਼ਾਹ ਨਾਲ ਅੱਗੇ ਵਧਦਿਆਂ ਮੁਟਿਆਰ ਬੋਲੀ – "ਜੀ ਹਾਂ! ਇਥੋਂ ਸੌ ਕੁ ਕਦਮਾਂ ਤੇ ਪੁਲ ਹੈ।" ਅਤੇ ਰਾਹ ਦੱਸਣ ਲਈ ਉਹ ਆਪ ਅੱਗੇ-ਅੱਗੇ ਤੁਰ ਪਈ?"

ਮੁਟਿਆਰ ਦੇ ਖੁਲ੍ਹੇ ਮੂੰਹ ਤੇ ਚਾਨਣ ਪੈ ਰਿਹਾ ਸੀ। ਪਤਲੇ ਭਰਵੱਟਿਆਂ ਹੇਠਾਂ ਮੋਟੀਆਂ ਮੋਟੀਆਂ ਅੱਖਾਂ ਵਿਚੋਂ ਮਕਰੀਲ ਦੀ ਉਜੱਲਤਾ ਝਲਕ ਰਹੀ ਸੀ।

ਕਵੀ ਨੇ ਝਿਜਕਦਿਆਂ ਕਿਹਾ – "ਨਹੀਂ ਨਹੀਂ, ਤੁਹਾਨੂੰ ਤਕਲੀਫ ਹੋਵੇਗੀ।"

ਮਾਣ ਨਾਲ ਮੁਟਿਆਰ ਬੋਲੀ - "ਕੋਈ ਨਹੀਂ, ਇਹ ਤਾਂ ਹੈ, ਸਾਹਮਣੇ।"

ਉੱਜਲੀ ਚਾਨਣੀ ਰਾਤ ਵਿਚ ਸੰਗਮਰਮਰ ਦੀ ਸੁਘੜ, ਸੁੰਦਰ, ਸਜੀਵ ਮੂਰਤੀ ਜਿਹੀ ਮੁਟਿਆਰ, ਹਿੰਮਤੀ, ਭਰੋਸੇਯੋਗ, ਰਾਹ ਵਿਖਾਣ ਤੁਰੀ; ਸੁੰਦਰਤਾ ਦੇ ਉਪਾਸ਼ਕ ਕਵੀ ਨੂੰ। ਕਵੀ ਦੀ ਕਵਿਤਾ ਵੀਣਾ ਦੇ ਪਤਲੇ ਤਾਰ ਗਤੀਮਾਨ ਹੋ ਗਏ. . .ਸੁੰਦਰਤਾ ਆਪ ਆਪਣੀ ਪਛਾਣ ਦੇਣ ਲੱਗੀ – ਸੁੰਦਰਤਾ ਦੇ ਸਰੋਵਰ ਦੀ ਲਹਿਰ ਉਸਨੂੰ ਦੂਜੀ ਲਹਿਰ ਨਾਲ ਮਿਲਾਣ ਲਿਜਾ ਰਹੀ ਹੈ - ਕਵੀ ਨੇ ਸੋਚਿਆ –

ਸੌ ਕਦਮਾਂ ਤੇ ਮਕਰੀਲ ਦਾ ਪੁਲ ਸੀ। ਦੋ ਪਹਾੜੀਆਂ ਦੇ ਤੰਗ ਦਰੇ ਵਿਚੋਂ ਬੜੇ ਜ਼ੋਰਾਂ ਨਾਲ ਵਗਦੇ ਪਾਣੀ ਦੇ ਉਪਰ ਤਾਰਾਂ ਦੇ ਰੱਸਿਆਂ ਵਿਚ ਝੂਲਦਾ ਹਲਕਾ ਜਿਹਾ ਪੁਲ ਲਟਕ ਰਿਹਾ ਸੀ। ਉਹ ਦੋਵੇਂ ਪੁਲ ਉਪਰ ਜਾ ਖੜੇ ਹੋਏ। ਹੇਠਾਂ ਤੇਜ਼ ਵਹਾਉ ਨਾਲ ਲੱਖਾਂ ਕਰੋੜਾਂ ਪਿਘਲੇ ਚੰਨ ਵਹਿ ਰਹੇ ਸਨ। ਪੱਥਰ ਦੀਆਂ ਚਟਾਨਾਂ ਨਾਲ ਟਕਰਾ ਕੇ ਉਹ ਖਿਲਰ ਜਾਂਦੇ। ਇਸ ਨਜ਼ਾਰੇ ਵਲ ਵੇਖਦਿਆਂ-ਵੇਖਦਿਆਂ ਕਵੀ ਨੇ ਕਿਹਾ – "ਸੁੰਦਰਤਾ ਉਨਮਾਦੀ ਹੋ ਗਈ ਹੈ।" ਮੁਟਿਆਰ ਨੂੰ ਲੱਗਾ, ਜਿਵੇਂ ਕੁਦਰਤ ਬੋਲੀ ਹੋਵੇ।

ਕੁਝ ਛਿਣਾਂ ਬਾਅਦ ਕਵੀ ਬੋਲਿਆ – "ਅਵੇਗ ਵਿਚ ਇਹ ਸੁੰਦਰਤਾ ਦੀ ਚਰਮ-ਸੀਮਾ ਹੈ। ਆਵੇਗ ਨਿਕਲ ਜਾਵੇ ਤਾਂ ਸਿਰਫ ਚਿੱਕੜ ਹੀ ਰਹਿ ਜਾਂਦਾ ਹੈ।"

ਮੁਟਿਆਰ ਤਸੱਲੀ ਨਾਲ ਉਹਨਾਂ ਸ਼ਬਦਾਂ ਨੂੰ ਪੀ ਰਹੀ ਸੀ। ਕਵੀ ਨੇ ਕਿਹਾ – "ਆਪਣੇ ਜਨਮ-ਸਥਾਨ ਉਪਰ ਮਕਰੀਲ ਇਤਨੇ ਵੇਗ ਵਾਲੀ ਹੋਵੇਗੀ ਤੇ ਨਾ ਇਹੋ ਜੇਹੀ ਖ਼ਰਮਸਤ। ਬੱਚੇ ਦੀ ਭੋਲੀ ਚਾਲੇ ਉਹ ਤੁਰਦੀ ਹੋਵੇਗੀ. ਸਮੁੰਦਰ ਵਿਚ ਪਹੁੰਚ ਕੇ ਉਹ ਸਿਆਣਪ ਦੀ ਅਹਿੱਲ ਸੰਜੀਦਗੀ ਧਾਰਣ ਕਰ ਲਵੇਗੀ।"

"ਹੇ ਮਕਰੀਲ! ਤੇਰਾ ਵੇਲਾ ਇਹੀ ਹੈ। ਫੁੱਲ ਨਾ ਤਾਂ ਖਿੜਣ ਤੋਂ ਪਹਿਲਾਂ ਐਨਾ ਸੋਹਣਾ ਹੁੰਦਾ ਹੈ ਤੇ ਨਾ ਉਸ ਵੇਲੇ ਜਦੋਂ ਉਸਦੀਆਂ ਪੱਤੀਆਂ ਲਟਕ ਜਾਣ। ਉਸਦਾ ਅਸਲ ਵੇਲਾ ਉਹੀ ਹੈ ਜਦੋਂ ਉਹ ਖਿੜ ਰਿਹਾ ਹੋਵੇ। ਮਧੂਮੱਖੀ ਉਸੇ ਵੇਲੇ ਉਸ ਉਪਰ ਨਿਛਾਵਰ ਹੋਣ ਲਈ ਦੀਵਾਨੀ ਹੋ ਜਾਂਦੀ ਹੈ।" ਇਕ ਲੰਬਾ ਤੇ ਔਖਾ ਸਾਹ ਲੈ ਕੇ, ਅੱਖਾਂ ਝੁਕਾ ਕੇ, ਕਵੀ ਚੁਪ ਹੋ ਗਿਆ।

ਸਮਾਂ ਬੀਤਣ ਲੱਗਾ। ਠੰਡੀ, ਪਹਾੜੀ ਹਵਾ ਦੇ ਬੁਲਿਆਂ ਨਾਲ ਕਵੀ ਦੇ ਬੁੱਢੇ ਸਰੀਰ ਨੂੰ ਸਮੇਂ ਦਾ ਧਿਆਨ ਆਇਆ। ਉਸਨੇ ਵੇਖਿਆ ਮਕਰੀਲ ਦੀ ਫੈਲੀ ਸਫੈਦੀ, ਮੁਟਿਆਰ ਦੀ ਸੁਘੜਤਾ ਉਪਰ ਬਿਰਾਜ ਰਹੀ ਹੈ। ਇਕ ਛਿਣ ਵਾਸਤੇ ਕਵੀ 'ਘੋਰ ਸ਼ਬਦਮਈ

ਪ੍ਰਵਾਹਮਈ' ਸੁੰਦਰੀ ਨੂੰ ਭੁਲ ਕੇ ਇਸ ਖਾਮੋਸ਼ ਮੁਟਿਆਰ ਨੂੰ ਨਿਹਾਰਨ ਲੱਗਾ। ਹਵਾ ਦੇ ਦੂਸਰੇ ਬੁੱਲੇ ਨਾਲ ਉਹ ਬੋਲਿਆ - "ਸਮਾਂ ਬਹੁਤ ਹੋ ਗਿਐ, ਹੁਣ ਚਲਣਾ ਚਾਹੀਦਾ ਹੈ।"

ਵਾਪਸ ਪਰਤਦਿਆਂ ਰਾਹ ਵਿਚ ਕਵੀ ਨੇ ਕਿਹਾ - "ਅਜ ਤ੍ਰੈਦਸ਼ੀ ਦੇ ਦਿਨ ਇਹ ਸੁਹੱਣਪ ਹੈ ਕਲ੍ਹ ਹੋਰ ਵਧੇਰੇ ਚਾਨਣਾ ਹੋਵੇਗਾ। ਜੇ ਤਕਲੀਫ ਨਾ ਸਮਝੋ ਤਾਂ ਕਲ੍ਹ ਫਿਰ ਰਾਹ ਦਿਖਾਣ ਆਵੋਗੇ?" ਤੇ ਆਪ ਹੀ ਝਿਜਕ ਕੇ ਛਾਂਟੇ ਦੀ ਸੱਟ ਖਾ ਕੇ ਹੱਸ ਪਿਆ।

ਮੁਟਿਆਰ ਨੇ ਦ੍ਰਿੜਤਾ ਨਾਲ ਜਵਾਬ ਦਿੱਤਾ – "ਜ਼ਰੂਰ!"

ਠੰਡੀ ਹਵਾ ਨਾਲ ਕਵੀ ਦਾ ਸਰੀਰ ਕੰਬ ਗਿਆ ਸੀ। ਕਮਰੇ ਦੀ ਸੁਖਾਂਵੀਂ ਨਿੱਘ ਨਾਲ ਉਸਦੀ ਜਾਨ ਵਿਚ ਜਾਨ ਆਈ। ਭਾਰੇ ਕਪੜੇ ਉਤਾਰਨ ਲਈ ਉਹ ਡਰੈਸਿੰਗ ਟੇਬਲ ਦੇ ਸਾਹਮਣੇ ਗਿਆ। ਸਿਰ ਤੋਂ ਟੋਪੀ ਲਾਹ ਕੇ ਜਿਉਂ ਹੀ ਉਸਨੇ ਨੌਕਰ ਦੇ ਹੱਥ ਵਿਚ ਫੜਾਈ, ਬਿਜਲੀ ਦੀ ਤੇਜ਼ ਰੌਸ਼ਨੀ ਦੇ ਸਾਹਮਣੇ ਸ਼ੀਸ਼ੇ ਵਿਚ ਦਿਸਿਆ, ਜਿਵੇਂ ਉਸਦੇ ਸਿਰ ਦੇ ਵਾਲਾਂ ਉਪਰ ਮਿਸਤਰੀ ਨੇ ਚੂਨੇ ਨਾਲ ਭਰੀ ਕੂਚੀ ਫੇਰ ਦਿੱਤੀ ਹੋਵੇ ਅਤੇ ਧੁੱਪ ਵਿਚ ਸੁਕਾਏ ਫਲ ਵਾਂਗ ਝੁਰੜੀਆਂ ਨਾਲ ਭਰਿਆ ਚਿਹਰਾ।

ਨੌਕਰ ਨੂੰ ਹੱਥ ਦੇ ਇਸ਼ਾਰੇ ਨਾਲ ਚਲੇ ਜਾਣ ਦਾ ਇਸ਼ਾਰਾ ਕਰਕੇ ਉਹ ਦੋਹਾਂ ਹੱਥਾਂ ਨਾਲ ਮੂੰਹ ਢੱਕ ਕੇ ਕੁਰਸੀ ਉਪਰ ਡਿਗ-ਜਿਹਾ ਪਿਆ। ਮੁਧੀਆਂ ਪਲਕਾਂ ਵਿਚੋਂ ਉਸਨੂੰ ਦਿਸਿਆ – ਚਾਨਣ ਵਿਚ ਸੰਗਮਰਮਰ ਦੀ ਉੱਜਲ ਮੂਰਤੀ ਦਾ ਸੁਘੜ ਚਿਹਰਾ ਜਿਸ ਉਪਰ ਜਵਾਨੀ ਦੀ ਭਰਪੂਰਤਾ ਛਾ ਰਹੀ ਸੀ, ਮਕਰੀਲ ਦਾ ਉਨਮਾਦੀ ਪ੍ਰਵਾਹ! ਕਵੀ ਦੀ ਆਤਮਾ ਚੀਕੀ – ਜਵਾਨੀ! ਜਵਾਨੀ!

ਪਛਤਾਵੇ ਦੀ ਸੁਆਹ ਹੇਠਾਂ ਬੁਝਦੀਆਂ ਚਿੰਗਾਰੀਆਂ ਨੂੰ ਉਮੰਗ ਦੇ ਪੱਖੇ ਨਾਲ ਜਗਾ ਕੇ, ਚਾਰਦਸ਼ੀ ਦੇ ਚਾਨਣ ਵਿਚ ਮਕਰੀਲ ਦਾ ਨਾਚ ਵੇਖਣ ਲਈ ਕਵੀ ਬੇਚੈਨ ਸੀ। 'ਐਲਾਨੀ' ਮਕਰੀਲ ਨੂੰ ਕਵੀ ਦੀ ਜਵਾਨੀ ਨਾਲ ਕੋਈ ਸਰੋਕਾਰ ਨਹੀਂ ਸੀ, ਅਤੇ 'ਖਾਮੋਸ਼-ਮਕਰੀਲ' ਨੇ ਪੂਜਾ ਦੇ ਧੂਫ-ਦੀਵੇ ਦੇ ਘੁਮਾਉ ਵਿਚ ਕਵੀ ਦੇ ਨੈਣ-ਨਕਸ਼ਾਂ ਨੂੰ ਨਹੀਂ ਸੀ ਵੇਖਿਆ ਇਸ ਵਾਸਤੇ ਉਹ ਦਿਨ ਦੇ ਚਾਨਣੇ ਲੋਕਾਂ ਦੀ ਨਜ਼ਰ ਤੋਂ ਬਚ ਕੇ ਆਪਣੇ ਹੀ ਕਮਰੇ ਵਿਚ ਪਿਆ ਰਿਹਾ। ਰਾਤ ਦਾ ਚਾਨਣ ਡੂੰਘਾ ਹੋ ਗਿਆ ਤਾਂ ਮਕਰੀਲ ਦੇ ਪੁਲ ਤੇ ਜਾਣ ਵਾਸਤੇ ਉਹ ਸ਼ਕ ਭਰੇ ਦਿਲ ਨਾਲ ਫੁਲਵਾੜੀ ਵਿਚ ਆਇਆ। ਮੁਟਿਆਰ ਉਡੀਕਦੀ ਖੜੀ ਸੀ।

ਕਵੀ ਨੇ ਧੜਕਦੇ ਦਿਲ ਨਾਲ ਉਸ ਵਲ ਵੇਖਿਆ – ਅੱਜ ਸ਼ਾਲ ਦੀ ਥਾਂ ਉਸਨੇ ਓਵਰਕੋਟ ਪਾਇਆ ਸੀ ਪਰ ਉਸ ਗੋਰੀ, ਸੁਘੜ, ਨੈਣ-ਨਕਸ਼ਾਂ ਵਾਲੀ ਨੂੰ ਪਛਾਣਨ ਵਿਚ ਗਲਤੀ ਹੋ ਸਕਦੀ ਸੀ।

ਕਵੀ ਨੇ ਗ਼ੱਦਗਦ ਆਵਾਜ਼ ਵਿਚ ਕਿਹਾ – "ਉਹੋ! ਤੁਸੀਂ ਆਪਣੀ ਗੱਲ ਰਖ ਲਈ ਪਰ ਇਸ ਠੰਡ ਵਿਚ, ਕੁਵੇਲੇ! ਸ਼ਾਇਦ ਨਾ ਰਖਣ ਵਿਚ ਹੀ ਅਕਲਮੰਦੀ ਹੁੰਦੀ। ਐਵੇ ਤਕਲੀਫ ਕਿਉਂ ਕਰਦੇ ਹੋ? ਤੁਸੀਂ ਆਰਾਮ ਕਰੋ।"

ਮੁਟਿਆਰ ਨੇ ਸਿਰ ਝੁਕਾ ਕੇ ਜਵਾਬ ਦਿੱਤਾ – "ਮੇਰੀ ਚੰਗੀ ਕਿਸਮਤ ਹੈ ਕਿ ਮੈਨੂੰ ਤੁਹਾਡਾ ਸਾਥ ਮਿਲਿਆ ਹੈ।"

ਕਟਣ ਵਾਲੀ ਆਵਾਜ਼ ਵਿਚ ਕਵੀ ਬੋਲਿਆ - "ਉਹ ਕੁਝ ਨਹੀਂ, ਉਹ ਕੁਝ ਨਹੀਂ।"

ਪੁਲ ਲਾਗੇ ਪਹੁੰਚ ਕੇ ਕਵੀ ਨੇ ਕਿਹਾ – "ਤੁਹਾਡੀ ਮੇਹਰਬਾਨੀ ਹੈ, ਤੁਸੀਂ ਮੇਰਾ ਸਾਥ

ਦੇ ਰਹੇ ਹੋ। ਸੰਸਾਰ ਵਿਚ ਸਾਥੀ ਬੜੀ ਵੱਡੀ ਚੀਜ਼ ਹੈ।'' ਮਕਰੀਲ ਵੱਲ ਇਸ਼ਾਰਾ ਕਰਕੇ, ''ਇਹ ਵੇਖੋ, ਇਸਦਾ ਕੋਈ ਸਾਥੀ ਨਹੀਂ, ਇਸੇ ਲਈ ਹਾਹਾਕਾਰ ਕਰਦੀ ਸਾਥੀ ਦੀ ਭਾਲ ਵਿਚ ਦੌੜਦੀ ਜਾ ਰਹੀ ਹੈ।''

ਆਪ ਹੀ ਆਪਣੇ ਕਥਨ ਦੀ ਤੀਬਰਤਾ ਦੇ ਅਨੁਭਵ ਤੋਂ ਝਿਜਕ ਕੇ, ਹੱਸਣ ਦੀ ਅਸਫਲ ਕੋਸ਼ਿਸ਼ ਕਰਦਿਆਂ ਉਹ ਪ੍ਰਵਾਹ ਵਲ ਵੇਖਦਾ ਖੜਾ ਰਿਹਾ। ਅੱਖਾਂ ਉਪਰ ਚੁੱਕੇ ਬਿਨਾਂ ਹੀ ਉਸ ਨੇ ਹੌਲੀ ਹੌਲੀ ਕਿਹਾ – ''ਧਰਤੀ ਦੀ ਪਰਿਕਰਮਾ ਕਰ ਆਇਆ ਹਾਂ, ਕਲਪਨਾ ਵਿਚ ਸੁਖ ਦੀ ਰਚਨਾ ਕਰਕੇ ਜਦੋਂ ਮੈਂ ਗਾਉਂਦਾ ਹਾਂ, ਸੰਸਾਰ ਖ਼ੁਸ਼ ਹੋ ਜਾਂਦਾ ਹੈ। ਮੇਰੀ ਕਾਲਪਨਿਕ ਵੇਦਨਾ ਦੀ ਮੇਰੀ ਅੰਦਰਲੀ ਆਵਾਜ਼ ਨੂੰ ਸੁਣ ਕੇ ਦੁਨੀਆ ਰੋਣ ਲਗਦੀ ਹੈ। ਪਰ ਮੇਰੇ ਨਿੱਜੀ ਸੁੱਖ-ਦੁੱਖ ਨਾਲ ਸੰਸਾਰ ਦਾ ਕੋਈ ਲੈਣਾ ਦੇਣਾ ਨਹੀਂ। ਮੈਂ ਇਕੱਲਾ ਹਾਂ, ਮੇਰੇ ਸੁੱਖ ਨੂੰ ਵੰਡਣ ਵਾਲਾ ਕੋਈ ਨਹੀਂ, ਇਸ ਵਾਸਤੇ ਉਹ ਵਿਕਾਸ ਪ੍ਰਾਪਤ ਨਾ ਕਰਕੇ ਛੇਤੀ ਹੀ ਸਵਾਹ ਹੋ ਜਾਂਦਾ ਹੈ। ਮੇਰੇ ਦੁਖ ਦਾ ਵੇਗ ਜਦੋਂ ਅਸਹਿ ਹੋ ਕੇ ਉਛਲ ਪੈਂਦਾ ਹੈ ਤਾਂ ਵੀ ਸੰਸਾਰ ਉਸਨੂੰ ਹਾਸੇ ਦਾ ਹੀ ਸਾਧਨ ਸਮਝਦਾ ਹੈ। ਮੈਂ ਪਿੰਜਰੇ ਵਿਚ ਕੈਦ ਬੁਲਬੁਲ ਹਾਂ। ਮੇਰੀ ਚਹਿਕ ਦੁਨੀਆ ਸੁਣਨਾ ਚਾਹੁੰਦੀ ਹੈ। ਮੈਂ ਸੁਖ ਨਾਲ ਖ਼ੁਸ਼ ਹੋ ਕੇ ਗਾਉਂਦਾ ਹਾਂ ਜਾਂ ਦੁਖੀ ਹੋ ਕੇ ਰੋਂਦਾ ਹਾਂ ਇਸਦੀ ਫਿਕਰ ਕਿਸੇ ਨੂੰ ਨਹੀਂ।''

''ਕਾਸ਼! ਜ਼ਿੰਦਗੀ ਵਿਚ ਮੇਰੇ ਦੁੱਖ ਸੁੱਖ ਦਾ ਕੋਈ ਇਕ ਸਾਥੀ ਹੁੰਦਾ। ਮੈਂ ਆਪਣੇ ਦੁੱਖ-ਸੁੱਖ ਦਾ ਹਿੱਸਾ ਉਸਨੂੰ ਦੇ ਕੇ ਉਸਦੀ ਅਨੁਭੂਤੀ ਦਾ ਹਿੱਸਾ ਗ੍ਰਹਿਣ ਕਰ ਸਕਦਾ। ਮੈਂ ਆਪਣੀ ਇਸ ਪ੍ਰਸੰਸਾ ਨੂੰ ਦੂਰ ਸੁੱਟ ਕੇ ਸੰਸਾਰਕ ਪ੍ਰਾਣੀ ਬਣ ਜਾਂਦਾ।''

ਕਵੀ ਚੁੱਪ ਹੋ ਗਿਆ। ਸਮਾਂ ਬੀਤਣ ਲੱਗਾ। ਠੰਡੀ ਹਵਾ ਨਾਲ ਜਦੋਂ ਕਵੀ ਦਾ ਬੁੱਢਾ ਸਰੀਰ ਕੰਬਣ ਲੱਗਾ, ਡੂੰਘਾ ਸਾਹ ਲੈ ਕੇ ਉਸਨੇ ਕਿਹਾ – ''ਚੰਗਾ, ਚਲੀਏ।''

ਤਿੱਖੇ ਵੇਗ ਤੋੜਦੇ ਪਾਣੀ ਵਲ ਵੇਖਦਿਆਂ ਮੁਟਿਆਰ ਕੰਬਦੀ ਆਵਾਜ਼ ਵਿਚ ਬੋਲੀ – ''ਮੈਨੂੰ ਆਪਣਾ ਸਾਥੀ ਬਣਾ ਲਵੋ।''

ਮਕਰੀਲ ਦੀ ਗੰਭੀਰ ਗਰਜਣਾ ਵਿਚ ਹੈਰਾਨੀ ਦੇ ਹਾਸੇ ਦੀ ਆਵਾਜ਼ ਮਿਲਾਂਦਿਆਂ ਕਵੀ ਬੋਲਿਆ – ''ਤੁਹਾਨੂੰ?'' ਤੇ ਚੁਪ ਰਹਿ ਗਿਆ।

ਸਰੀਰ ਕੰਬਣ ਕਰਕੇ ਪੁਲ ਦੀ ਰੇਲਿੰਗ ਦਾ ਸਹਾਰਾ ਲੈ ਕੇ ਮੁਟਿਆਰ ਨੇ ਸ਼ਰਮਉਂਦੀ ਆਵਾਜ਼ ਵਿਚ ਕਿਹਾ – ''ਮੈਂ ਭਾਵੇਂ ਤੁੱਛ ਹਾਂ. . .''

''ਨਾ - ਨਾ - ਨਾ ਇਹ ਗੱਲ ਨਹੀਂ।'' ਕਵੀ ਅਚਾਨਕ ਰੁਕ ਕੇ ਬੋਲਿਆ ''ਉਲਟੀ ਗੱਲ. . .ਹਾਂ. ਹੁਣ ਚਲੀਏ।''

ਫੁਲਵਾੜੀ ਵਿਚ ਪਹੁੰਚ ਕੇ ਕਵੀ ਨੇ ਕਿਹਾ – ''ਕਲ੍ਹ ਪਰ ਗੱਲ ਪੂਰੀ ਕੀਤੇ ਬਿਨਾਂ ਹੀ ਉਹ ਚਲਾ ਗਿਆ।

ਆਪਣੇ ਕਮਰੇ ਵਿਚ ਪਹੁੰਚ ਕੇ ਸਾਹਮਣੇ ਸੱਜੇ ਪਾਸੇ ਸ਼ੀਸ਼ੇ ਵਲ ਨਾ ਵੇਖਣ ਦੀ ਉਹ ਜਿੰਨੀ ਕੋਸ਼ਿਸ਼ ਕਰਦਾ ਉਤਨਾ ਹੀ ਸਾਫ ਆਪਣੇ ਮੂੰਹ ਦਾ ਪਰਛਾਵਾਂ ਉਸਦੇ ਸਾਹਮਣੇ ਆਣ ਹਾਜ਼ਰ ਹੁੰਦਾ। ਬੜੀ ਬੇਚੈਨੀ ਨਾਲ ਕਵੀ ਦਾ ਦਿਨ ਲੰਘਿਆ। ਉਸਨੇ ਸਵੇਰੇ ਹੀ ਇਕ ਤੌਲੀਆ ਸ਼ੀਸ਼ੇ ਅੱਗੇ ਪਾ ਦਿੱਤਾ ਅਤੇ ਸਾਰਾ ਦਿਨ ਕਿਧਰੇ ਬਾਹਰ ਨਾ ਗਿਆ।

ਸਾਰਾ ਦਿਨ ਸੋਚ ਕੇ ਪਤਾ ਨਹੀਂ ਕੀ ਨਿਸਚਾ ਕਰਕੇ ਸ਼ਾਮੀਂ ਕਵੀ ਫਿਰ ਤਿਆਰ ਹੋ ਕੇ ਫੁਲਵਾੜੀ ਵਿਚ ਗਿਆ। ਉਹੀ ਮੁਟਿਆਰ ਸੰਗਮਰਮਰ ਦੀ ਮੂਰਤੀ ਵਾਂਗ ਸਾਹਮਣੇ ਖੜੀ ਸੀ। ਕਵੀ ਦੇ ਦਿਲ ਦੀ ਸਾਰੀ ਉਲਝਣ ਇਕ ਛਿਣ ਵਿਚ ਖ਼ਤਮ ਹੋ ਗਈ। ਕਵੀ ਨੇ ਹੱਸ

ਕੇ ਕਿਹਾ – "ਇਸ ਠੰਡ ਵਿਚ? ਦੇਸ਼, ਕਾਲ, ਪਾਤਰ ਵੇਖ ਕੇ ਹੀ ਕੌਲ ਦੀ ਪਾਲਣਾ ਕੀਤੀ ਜਾਂਦੀ ਹੈ।" ਪੂਰਨਮਾਸ਼ੀ ਦੇ ਚਾਨਣ ਵਿਚ ਕਵੀ ਨੇ ਵੇਖਿਆ ਉਸਦੀ ਗੱਲ ਦੇ ਜਵਾਬ ਵਿਚ ਮੁਟਿਆਰ ਦੇ ਮੂੰਹ ਤੇ ਸੰਤੋਖ ਤੇ ਸ੍ਵੈ-ਭਰੋਸੇ ਦੀ ਮੁਸਕਰਾਹਟ ਫੈਲ ਗਈ। ਪੁਲ ਉਪਰ ਪਹੁੰਚ ਕੇ ਹੱਸਦਿਆਂ ਕਵੀ ਬੋਲਿਆ, "ਤਾਂ ਸਾਥ ਦੇਣ ਦੀ ਗੱਲ ਸਚਮੁੱਚ ਠੀਕ ਸੀ?"

ਮੁਟਿਆਰ ਨੇ ਜਵਾਬ ਦਿੱਤਾ – "ਇਸ ਵਿਚ ਮਜ਼ਾਕ ਵਾਲੀ ਤਾਂ ਕੋਈ ਗੱਲ ਨਹੀਂ!"

ਕਵੀ ਨੇ ਮੁਟਿਆਰ ਵਲ ਵੇਖ ਕੇ ਹਿੰਮਤ ਕਰਕੇ ਪੁੱਛਿਆ – "ਤਾਂ ਜ਼ਰੂਰ ਸਾਥ ਦੇਵੇਂਗੀ?"

"ਹਾਂ!" ਮੁਟਿਆਰ ਨੇ ਸਿਰ ਚੁੱਕੇ ਬਿਨਾਂ ਹੀ ਹਾਮੀ ਭਰੀ।

"ਸਾਰੀਆਂ ਹਾਲਤਾਂ ਵਿਚ, ਹਮੇਸ਼ਾ?"

ਸਿਰ ਝੁਕਾ ਕੇ ਮੁਟਿਆਰ ਨੇ ਦ੍ਰਿੜਤਾ ਨਾਲ ਜਵਾਬ ਦਿੱਤਾ – "ਹਾਂ!"

ਕਵੀ ਬੇਭਰੋਸੇ ਨਾਲ ਹੱਸ ਪਿਆ। ਤਾਂ ਮਾਣੇ, ਉਸਨੇ ਕਿਹਾ – "ਇਥੇ ਸਾਥ ਦਿਓ ਮਕਰੀਲ ਵਿਚ?"

"ਹਾਂ, ਇਥੇ ਹੀ ਸਹੀ।" ਮੁਟਿਆਰ ਨੇ ਬੇਬਾਕੀ ਨਾਲ ਅੱਖਾਂ ਚੁਕ ਕੇ ਕਿਹਾ।

ਹਾਸਾ ਰੋਕ ਕੇ ਕਵੀ ਨੇ ਕਿਹਾ – "ਚੰਗਾ ਤਾਂ ਫਿਰ ਤਿਆਰ ਹੋ ਜਾਵੋ – ਇਕ, ਦੋ ਤਿੰਨ।" ਹੱਸ ਕੇ ਕਵੀ ਆਪਣਾ ਹੱਥ ਮੁਟਿਆਰ ਦੇ ਮੋਢੇ ਤੇ ਰਖਣਾ ਚਾਹੁੰਦਾ ਸੀ। ਉਸਨੇ ਵੇਖਿਆ, ਪੁਲ ਦੀ ਰੇਲਿੰਗ ਦੇ ਉਪਰੋਂ ਮੁਟਿਆਰ ਦਾ ਸਰੀਰ ਹੇਠਾਂ ਮਕਰੀਲ ਦੇ ਤੇਜ਼ ਪ੍ਰਵਾਹ ਵਲ ਚਲਾ ਗਿਆ।

ਡਰ ਨਾਲ ਉਹਦੀਆਂ ਅੱਖਾਂ ਅੱਗੇ ਹਨੇਰਾ ਛਾ ਗਿਆ। ਹੱਥ ਫੈਲਾ ਕੇ ਉਸਨੂੰ ਫੜਨ ਦੀ ਅਸਫਲ ਕੋਸ਼ਿਸ਼ ਵਿਚ ਬੜੀ ਮੁਸ਼ਕਿਲ ਨਾਲ ਉਹ ਆਪਣੇ ਆਪ ਨੂੰ ਸੰਭਾਲ ਸਕਿਆ।

ਮਕਰੀਲ ਦੀ ਘੋਰ ਗਰਜਣਾ ਵਿਚ ਇਕ ਵਾਰੀ 'ਛਪਾਕ' ਸੁਣਾਈ ਦਿੱਤਾ ਤੇ ਫਿਰ ਨਦੀ ਦੀ ਗੰਭੀਰ ਗਰਜਨਾ।

ਕਵੀ ਨੂੰ ਇਉਂ ਲੱਗਾ - ਜਿਵੇ ਮਕਰੀਲ ਦੀਆਂ ਲਹਿਰਾਂ ਉਸਨੂੰ ਲਗਾਤਾਰ – ਆਓ, ਆਓ, ਕਹਿ ਕੇ ਬੁਲਾ ਰਹੀਆਂ ਹੋਣ। ਉਹ ਅਚੇਤ ਗਿਆਨ-ਵਿਹੂਣਾ ਪੁਲ ਦੀ ਰੇਲਿੰਗ ਫੜੀ ਖੜਾ ਰਿਹਾ। ਜਦੋਂ ਪਿੱਠ ਪਿਛੋਂ ਚੰਨ ਦਾ ਚਾਨਣ ਉਹਦੇ ਮੂੰਹ ਉਪਰ ਪੈਣ ਲੱਗਾ, ਉਨਮਾਦ ਵਾਂਗ ਲੜਖੜਾਉਂਦਾ ਉਹ ਆਪਣੇ ਕਮਰੇ ਵਲ ਚਲਾ ਗਿਆ।

ਕਿੰਨੀ ਦੇਰ ਤਕ ਉਹ ਅਹਿਲ ਸ਼ੀਸ਼ੇ ਸਾਹਮਣੇ ਖੜਾ ਰਿਹਾ। ਫਿਰ ਹੱਥ ਦੀ ਲੱਕੜੀ ਨੂੰ ਦੋਹਾਂ ਹੱਥਾਂ ਨਾਲ ਫੜ ਕੇ ਉਸਨੇ ਸ਼ੀਸ਼ੇ ਉਪਰ ਕਈ ਵਾਰ ਮਾਰਿਆ ਅਤੇ ਫਿਰ ਸਾਹ ਚੜ੍ਹ ਜਾਣ ਕਰਕੇ ਉਹ ਹੱਫਦਿਆਂ ਸ਼ੀਸ਼ੇ ਸਾਹਮਣੇ ਹੀ ਕੁਰਸੀ ਉਪਰ ਡਿਗ ਪਿਆ।

ਸਵੇਰੇ ਹਜਾਮਤ ਲਈ ਗਰਮ ਪਾਣੀ ਲਿਆਣ ਵਾਲੇ ਨੌਕਰ ਨੇ ਵੇਖਿਆ – ਕਵੀ ਸ਼ੀਸ਼ੇ ਸਾਹਮਣੇ ਵਾਲੀ ਕੁਰਸੀ ਉਪਰ ਅਹਿੱਲ ਬੈਠਾ ਹੈ ਪਰ ਸ਼ੀਸ਼ਾ ਟੁਕੜੇ-ਟੁਕੜੇ ਹੋ ਗਿਆ ਹੈ ਅਤੇ ਉਸਦਾ ਵਿਚਕਾਰਲਾ ਹਿੱਸਾ ਅਲਗ ਹੈ। ਚੁਗਾਠ ਵਿਚ ਫਸੇ ਸ਼ੀਸ਼ੇ ਦੇ ਲੰਬੇ-ਲੰਬੇ ਭਾਲੇ ਵਰਗੇ ਟੁਕੜੇ ਜਿਵੇਂ ਦੰਦ ਕੱਢ ਕੇ ਕਵੀ ਦੇ ਨਿਰਜੀਵ ਸਰੀਰ ਨੂੰ ਡਰਾ ਰਹੇ ਹੋਣ।

ਕਵੀ ਦਾ ਮੂੰਹ ਕਾਗ਼ਜ਼ ਵਾਂਗ ਪੀਲਾ ਅਤੇ ਸਰੀਰ ਲੱਕੜ ਵਾਂਗ ਬੇਜਾਨ ਸੀ। ਉਸਦੀਆਂ ਅੱਖਾਂ ਹਾਲੇ ਵੀ ਖੁਲ੍ਹੀਆਂ ਸਨ, ਉਹਨਾਂ ਵਿਚੋਂ ਜ਼ਿੰਦਗੀ ਨਹੀਂ, ਮੌਤ ਝਾਕਦੀ ਸੀ। ਬਾਅਦ ਵਿਚ ਪਤਾ ਲੱਗਾ, ਰਾਤ ਦੇ ਪਿਛਲੇ ਪਹਿਰ ਕਵੀ ਦੇ ਕਮਰੇ ਵਿਚੋਂ – "ਆ ਰਿਹਾ ਹਾਂ, ਆ ਰਿਹਾ ਹਾਂ" ਦੀਆਂ ਆਵਾਜ਼ਾਂ ਸੁਣਾਈ ਦਿੱਤੀਆਂ ਸਨ।

# ਪਿਆਰ ਦਾ ਸਾਰ

ਉਹਨੀਂ ਦਿਨੀਂ ਪਿਸ਼ੌਰ ਵਿਚ ਚਰਸ ਦਾ ਆਉਣਾ ਗੁਪਤ ਤੌਰ ਤੇ ਇਤਨੇ ਭਿਆਨਕ ਨਤੀਜੇ ਪੈਦਾ ਕਰ ਰਿਹਾ ਸੀ ਕਿ ਐਕਸਾਈਜ਼ ਦੇ ਨਾਲੋ-ਨਾਲ ਪੁਲਸ ਵਾਲੇ ਵੀ ਪਰੇਸ਼ਾਨ ਸਨ। ਨਾ ਦਿਨੇ ਆਰਾਮ ਤੇ ਨਾ ਰਾਤੀਂ ਚੈਨ। ਲੁਕਵੇਂ ਤੌਰ ਤੇ ਨਸ਼ਿਆਂ ਦੀਆਂ ਚੀਜ਼ਾਂ ਦਾ ਵਪਾਰ ਕਰਨ ਵਾਲਿਆਂ ਨੂੰ ਫੜਨ ਵਿਚ ਵਾਧੇ ਦੇ ਮੂਲ ਲਈ ਜ਼ਿੰਨੀ ਗੁੰਜਾਇਸ਼ ਹੈ ਉਤਨੀ ਕਿਸੇ ਹੋਰ ਅਪਰਾਧ ਵਿਚ ਨਹੀਂ। ਕਿਸ ਰੂਪ ਵਿਚ ਕਿਸ ਚੀਜ਼ ਵਿਚ ਚਰਸ ਨਹੀਂ ਹੈ, ਇਹ ਨਹੀਂ ਸੀ ਕਿਹਾ ਜਾ ਸਕਦਾ।

ਲਾਹੌਰ ਦੇ ਵੱਡੇ ਸਟੇਸ਼ਨ ਸਾਹਮਣੇ ਟਹਿਲਦਾ ਮੈਂ ਤੇਜ਼ ਨਜ਼ਰਾਂ ਨਾਲ ਪਿਸ਼ੌਰ ਐਕਸਪ੍ਰੈਸ ਦੇ ਮੁਸਾਫਰਾਂ ਨੂੰ ਤਾੜ ਰਿਹਾ ਸਾਂ। ਲੰਬੀ ਚਾਦਰ ਵਿਚ ਸਿਰ ਤੋਂ ਪੈਰਾਂ ਤਕ ਲਿਪਟੀ, ਸੜਕ ਦੇ ਵਿਚਕਾਰੋਂ ਇਕ ਬੁੱਢੀ ਸ਼ਕ ਵਾਲੀ ਹਾਲਤ ਵਿਚ ਮੇਰੇ ਸਾਹਮਣਿਉਂ ਨਿਕਲੀ। ਉਸ ਤੀਵੀਂ ਨੂੰ ਵੇਖ ਕੇ ਮੈਨੂੰ ਕੁਝ ਸ਼ਕ ਹੋਇਆ।

ਐਨੇ ਦਿਨ ਪੁਲਸ ਵਿਚ ਕੰਮ ਕਰਦਿਆਂ ਇਹੀ ਸਿਖਿਆ ਸੀ ਕਿ ਜਿਥੇ ਸ਼ਕ ਲਈ ਕੋਈ ਪ੍ਰਤੱਖ ਕਾਰਣ ਨਾ ਵੀ ਹੋਵੇ ਤਾਂ ਵੀ ਸ਼ਕ ਕਰਨਾ ਚਾਹੀਦਾ ਹੈ। ਕਿੰਨੀਆਂ ਹੀ ਬੁਰਕੇ ਵਾਲੀਆਂ ਚੰਗੇ ਘਰਾਂ ਦੀਆਂ ਤੀਵੀਆਂ ਦੇ ਸਮਾਨ ਵਿਚੋਂ ਕਈ ਵਾਰ ਸੇਰਾਂ ਦੇ ਹਿਸਾਬ ਨਾਲ ਚਰਸ ਕੱਢੀ ਸੀ। ਕਿਸੇ 'ਉਸਤਾਦ' ਨੇ ਇਸੇ ਬੁੱਢੀ ਰਾਹੀਂ ਦੋ-ਚਾਰ ਸੇਰ ਚਰਸ ਕੱਢਣ ਦੀ ਸੋਚੀ ਹੋਵੇ; ਕਿਹੜੀ ਹੈਰਾਨੀ!

''ਮਾਈ! ਬੁੱਢੀ! ਐਧਰ ਆ!'' ਮੈਂ ਉਸਨੂੰ ਬੁਲਾਇਆ।

ਇਕ ਹੱਥ ਨਾਲ ਛੋਟੀ ਜਹੀ ਗੰਠੜੀ ਨੂੰ ਸੀਨੇ ਨਾਲ ਲਗਾਈ, ਦੂਜੇ ਹੱਥ ਨਾਲ ਚਾਦਰ ਸੰਭਾਲੀ ਉਹ ਇਕ ਵਾਰ ਮੇਰੇ ਵਲ ਵੇਖ ਕੇ, ਮੇਰੇ ਬੁਲਾਣ ਨੂੰ ਅਣਸੁਣਿਆ ਕਰਕੇ, ਆਪਣੇ ਰਾਹ ਤੁਰਦੀ ਗਈ।

ਸ਼ਕ ਦੀ ਪੁਸ਼ਟੀ ਹੋਣ ਦਾ ਕਾਰਣ ਸੀ, ਥੋੜ੍ਹਾ ਗੁੱਸੇ ਨਾਲ ਮੈਂ ਕਿਹਾ – ''ਐਧਰ ਆਵੇ!'' ਜਿਵੇਂ ਉਸਨੇ ਕੁਝ ਸੁਣਿਆ-ਸਮਝਿਆ ਨਾ ਹੋਵੇ। ਸਿਰਫ ਇਕ ਵਾਰ ਮੇਰੇ ਵਲ ਵੇਖ ਕੇ ਤੁਰੀ ਜਾਣ ਲਗੀ। ਨਾਲ ਦੇ ਸਿਪਾਹੀ ਨੇ ਅੱਗੇ ਵਧ ਕੇ ਉਸਨੂੰ ਰੋਕ ਲਿਆ।

ਉਸਦੇ ਹੱਥ ਵਿਚਲੀ ਗੰਠੜੀ ਵਲ ਇਸ਼ਾਰਾ ਕਰਕੇ ਮੈਂ ਪੁੱਛਿਆ – ''ਇਸ ਵਿਚ ਕੀ ਹੈ?'' ਹੱਥ ਦੀਆਂ ਉਂਗਲਾਂ ਨੂੰ ਨਚਾਂਦਿਆਂ, ਅਸਪਸ਼ਟ ਸ਼ਬਦਾਂ ਵਿਚ ਉਸਨੇ ਜੋ ਕੁਝ ਕਿਹਾ ਉਹ ਮੈਨੂੰ ਬਿਲਕੁਲ ਸਮਝ ਨਾ ਆਇਆ। ਉਸਦੀ ਚਲਾਕੀ ਸਮਝ ਕੇ ਮੈਂ ਆਪਣਾ ਪ੍ਰਸ਼ਨ ਪਸ਼ਤੋ ਵਿਚ ਦੁਹਰਾਇਆ। ਬੇਚੈਨੀ ਨਾਲ ਗਿੜਗਿੜਾ ਕੇ ਉਸਨੇ ਜਿਹੜਾ ਜਵਾਬ ਦਿੱਤਾ ਉਹ ਫਿਰ ਮੈਨੂੰ ਸਮਝ ਨਾ ਆਇਆ।

ਪਰੇਸ਼ਾਨ ਸਾਂ, ਇਹ ਤੀਵੀਂ ਪਾਗਲ ਬਣ ਰਹੀ ਹੈ ਕਿ ਸਚਮੁੱਚ ਪਸ਼ਤੋ ਤੇ ਪੰਜਾਬੀ ਨਾ ਸਮਝ ਕੇ ਕੋਈ ਤੀਜੀ ਭਾਸ਼ਾ ਬੋਲਦੀ ਸਮਝਦੀ ਹੈ। ਨਾਲ ਦੇ ਸਿਪਾਹੀ ਨੇ ਉਸਨੂੰ ਜ਼ਬਰਦਸਤੀ

ਸਮਝਾਣ ਦੇ ਇਰਾਦੇ ਨਾਲ ਉੱਚੀ ਆਵਾਜ਼ ਵਿਚ ਗੁੱਸੇ ਨਾਲ ਪੁੱਛਿਆ – ''ਇਸ ਵਿਚ ਕੀ ਹੈ?'' ਪਰ ਨਤੀਜਾ ਕੁਝ ਨਾ ਨਿਕਲਿਆ।

ਆਖਿਰ, ਜੇ ਇਹ ਤੀਵੀਂ ਇਤਨੀ ਹੀ ਬੇਸਮਝ ਹੈ ਤਾਂ ਇਕੱਲੀ ਲਾਹੌਰ ਵਰਗੀ ਥਾਂ, ਪਿਸ਼ੌਰ ਐਕਸਪ੍ਰੈਸ ਰਾਹੀਂ, ਫਿਰ ਰਾਤ ਵੇਲੇ, ਕਿਵੇਂ ਆਈ। ਇਥੇ ਇਸਦਾ ਕੀ ਕੰਮ ਹੈ। ਮੈਂ ਇਸੇ ਉਲਝਣ ਵਿਚ ਫਸਿਆ ਸਾਂ। ਉਸ ਵੇਲੇ ਕਾਸਮ - ਨਾਲ ਦੇ ਸਿਪਾਹੀ ਨੇ ਦੋਹਾਂ ਹੱਥਾਂ ਦਾ ਇਸ਼ਾਰਾ ਕਰਕੇ ਕਿਹਾ – ''ਹਤੀ, ਕਸ਼ਮੀਰੀ ਹਤੀ?''

ਤੀਵੀਂ ਨੇ ਲੰਬਾ ਸਾਹ ਲੈ ਕੇ ਹਾਮੀ ਭਰੀ। ਇਹ ਤਾਂ ਸਮਝਿਆ ਕਿ ਤੀਵੀਂ ਕਸ਼ਮੀਰਨ ਹੈ ਪਰ ਇਸਦੇ ਬਾਵਜੂਦ ਗੰਠੜੀ ਵਿਚ ਚਰਸ ਹੋ ਸਕਦੀ ਹੈ ਜਾਂ ਇਸ ਦੇ ਪਿੱਛੇ ਕੋਈ ਹੋਰ ਭੇਤ ਹੈ। ਇਸ ਗੱਲ ਦਾ ਕੀ ਸਬੂਤ ਹੈ ਕਿ ਇਹ ਦਿਨ-ਰਾਤ ਲਾਹੌਰ ਆਣ-ਜਾਣ ਵਾਲੇ ਸੁਫੈਦਪੋਸ਼ ਬੁਰਕੇ ਵਾਲੀ ਕਸ਼ਮੀਰੀਆਂ ਦੇ ਗਿਰੋਹ ਵਿਚੋਂ ਨਹੀਂ। ਜਿਸ ਤਰ੍ਹਾਂ ਉਹ ਆਪਣੀ ਗੰਠੜੀ ਨੂੰ ਹੱਥ ਨਹੀਂ ਲਗਾਣ ਦਿੰਦੀ ਸੀ, ਸ਼ਕ ਦੀ ਗੁੰਜਾਇਸ਼ ਹੋਰ ਵਧ ਗਈ ਸੀ। ਕਾਸਮ ਨੇ ਕਸ਼ਮੀਰੀਆਂ ਦੇ ਲਿੰਗ-ਭੇਦ ਅਗਿਆਨ ਦੀ ਨਕਲ ਕਰਦਿਆਂ ਪੁੱਛਿਆ – ''ਕਿੱਥੇ ਜਾਂਦਾ?'' ਪਰ ਜਵਾਬ ਫਿਰ ਵੀ ਨਾ ਮਿਲਿਆ।

ਕਾਸਮ ਨੇ ਕਿਹਾ – ''ਹਜ਼ੂਰ ਇਹ ਤੀਵੀਂ ਬਦਮਾਸ਼ ਹੈ, ਫਰੇਬ ਕਰ ਰਹੀ ਹੈ।''

ਕੁਝ ਸੋਚ ਕੇ ਮੈਂ ਹੁਕਮ ਦਿੱਤਾ – ''ਇਕ ਟਾਂਗੇ ਉਪਰ ਇਸਨੂੰ ਵੱਡੀ ਕੋਤਵਾਲੀ ਲੈ ਜਾਵੇ।'' ਬੜੀ ਹਾਏ-ਤੋਬਾ ਕਰਕੇ ਉਹ ਟਾਂਗੇ ਉਪਰ ਬੈਠੀ।

ਪੀਰ ਹੁਸੈਨ ਸਿਪਾਹੀ ਕਸ਼ਮੀਰੀ ਹੈ। ਸੱਯਦ ਹੋਣ ਦੇ ਨਾਤੇ ਉਸਦੇ ਅਧਿਆਤਮਕ ਪ੍ਰਭਾਵ ਦਾ ਵੀ ਅੰਤ ਨਹੀਂ। ਉਸਨੂੰ ਬੁਲਾ ਕੇ ਮੈਂ ਉਸ ਤੀਵੀਂ ਨਾਲ ਗੱਲ ਕਰਨ ਵਾਸਤੇ ਕਿਹਾ। ਪੀਰ ਹੁਸੈਨ ਨੇ ਲਾਗੇ ਪਹੁੰਚ ਕੇ, ਭਰੋਸਾ ਦੇਣ ਦੇ ਤਰੀਕੇ ਨਾਲ ਤੀਵੀਂ ਨੂੰ ਸੰਬੋਧਨ ਕਰਕੇ ਆਪਣੀ ਭਾਸ਼ਾ ਵਿਚ ਦੋ ਬੋਲ ਕਹੇ। ਤੀਵੀਂ ਦਾ ਡਰ ਦੂਰ ਹੋ ਗਿਆ। ਉਹ ਉਸਦੇ ਨੇੜੇ ਆ ਗਈ ਅਤੇ ਅੱਖਾਂ ਉਪਰ ਆਪਣੀ ਮੈਲੀ ਚਾਦਰ ਦੀ ਕੰਨੀ ਰਖ ਕੇ, ਰੋਂਦਿਆਂ-ਰੋਂਦਿਆਂ ਬਹੁਤਾ ਕੁਝ ਬੋਲਦੀ ਰਹੀ।

ਪੀਰ ਹੁਸੈਨ ਨੇ ਦੱਸਿਆ ਕਿ ਉਹ ਆਪਣੇ ਮਰਦ ਦਾ ਪਤਾ ਪੁੱਛ ਰਹੀ ਹੈ। ਉਸੇ ਨੂੰ ਭਾਲਦੀ ਲਾਹੌਰ ਆਈ ਹੈ। ਕਈ ਸਾਲ ਪਹਿਲਾਂ ਉਹ ਕਮਾਈ ਕਰਨ ਲਾਹੌਰ ਆਇਆ ਸੀ ਪਰ ਵਾਪਸ ਨਹੀਂ ਪਰਤਿਆ। ਕਈ ਵਾਰ ਚਿੱਠੀ ਲਿਖੀ ਪਰ ਉਹ ਨਾ ਪਰਤਿਆ। ਉਸਨੂੰ ਲੈ ਕੇ ਜਾਣ ਲਈ ਇਹ ਆਈ ਹੈ ਅਤੇ ਲੈ ਕੇ ਹੀ ਜਾਵੇਗੀ।

ਮੈਂ ਕਿਹਾ – ''ਇਸਦਾ ਮਰਦ ਤਾਂ ਵੇਖਾਂਗੇ. ਪਹਿਲਾਂ ਇਸਦੀ ਗੰਠੜੀ ਖੁਲਵਾਉ।''

ਪੀਰ ਹੁਸੈਨ ਦੇ ਕਹਿਣ ਨਾਲ ਉਸ ਨੇ ਝਿਜਕਦਿਆਂ ਗੰਠੜੀ ਖੋਲ੍ਹ ਦਿੱਤੀ। ਚੀਥੜਿਆਂ ਵਾਲੀ ਚਾਦਰ ਦੇ ਇਕ ਪਾਸੇ ਇਕ-ਦੋ ਮੈਲੇ ਕਪੜਿਆਂ ਦੇ ਟੁਕੜਿਆਂ ਵਿਚ ਕਈ ਦਿਨਾਂ ਦੀ ਬੱਝੀ ਮੱਕੀ ਦੀ ਰੋਟੀ ਦਾ ਚੂਰਾ ਸੀ। ਕਸ਼ਮੀਰੀ ਤਰੀਕੇ ਦੀ ਇਕ ਪੁਰਾਣੀ ਮਰਦਾਵੀਂ ਵਾਸਕਟ ਵੀ ਸੀ, ਜਿਥੇ ਥਾਂ-ਥਾਂ ਉਪਰ ਬੜੇ ਬੇਢਬੇ ਤਰੀਕੇ ਨਾਲ ਫੁੱਲ ਬੂਟਿਆਂ ਦੀ ਕਸ਼ਮੀਰੀ ਕਲਾ ਦੀ ਬੇਇਜ਼ਤੀ ਕਰਨ ਵਾਲੀ ਕਢਾਈ ਕੀਤੀ ਸੀ। ਕੱਚ ਦੇ ਗੋਲ ਗੋਲ ਟੁਕੜੇ ਉਸ ਵਿਚ ਜੜੇ ਸਨ। ਉਸਨੇ ਨਾ ਚਾਹੁੰਦਿਆਂ ਵੀ ਇਸ ਵਾਸਕਟ ਦੀਆਂ ਤੈਹਾਂ ਖੋਲ੍ਹੀਆਂ, ਜਿਵੇਂ ਉਹ ਕਿਸੇ ਨੂੰ ਵਿਖਾਣੀ ਨਹੀਂ ਸੀ ਚਾਹੁੰਦੀ। ਇਸ ਤੋਂ ਬਿਨਾਂ ਇਕ ਛੁਰਾ ਵੀ ਸੀ ਜਿਹੜਾ ਉਸਨੇ ਪੀਰ ਹੁਸੈਨ ਦੇ ਭਰੋਸਾ ਦਿਵਾਣ ਕਾਰਣ ਆਪਣੇ ਕਪੜਿਆਂ ਵਿਚੋਂ ਬਾਹਰ ਕੱਢਿਆ। ਉਸਨੇ ਛੁਰਾ ਕਿਉਂ ਰਖਿਆ ਹੈ, ਬੜਾ ਪੁੱਛਣ ਤੇ ਉਸਦਾ ਵੀ ਕੋਈ

ਜੁਆਬ ਨਾ ਮਿਲਿਆ। ਉਸਨੇ ਮੂੰਹ ਮੋੜ ਕੇ ਕਿਹਾ – "ਐਵੇਂ ਹੀ।"

ਇਕ ਕਸ਼ਮੀਰਨ, ਜਿਸਨੇ ਕਦੀ ਆਪਣੇ ਪਿੰਡੋਂ ਬਾਹਰ ਪੈਰ ਨਹੀਂ ਸੀ ਰਖਿਆ, ਇਕੱਲੀ ਲਾਹੌਰ ਆਉਂਦੀ ਹੈ। ਉਹ ਕਹਿੰਦਾ ਹੈ, ਆਪਣੇ ਮਰਦ ਨੂੰ ਭਾਲਣ ਆਈ ਹੈ ਪਰ ਕਿਸੇ ਵੀ ਆਦਮੀ ਦਾ ਪਤਾ ਜਾਂ ਥਾਂ ਦਾ ਨਾਮ ਵੀ ਉਹ ਨਹੀਂ ਜਾਣਦੀ। ਇਕ ਮਰਦਾਨੀ ਵਾਸਕਟ ਉਸਦੇ ਕੋਲ ਹੈ ਜਿਸਨੂੰ ਉਹ ਲੁਕਾਣਾ ਚਾਹੁੰਦੀ ਹੈ ਅਤੇ ਉਸ ਕੋਲ ਇਕ ਛੁਰਾ ਵੀ ਹੈ। ਮਾਮਲਾ ਗੁੰਝਲਦਾਰ ਹੋਣ ਵਿਚ ਬਾਕੀ ਸ਼ਕ ਹੀ ਕੀ ਰਹਿ ਗਿਆ ਸੀ?

ਮੈਂ ਪੀਰ ਹੁਸੈਨ ਨੂੰ ਕਿਹਾ – "ਤੀਵੀਂ ਚਲਾਕ ਲਗਦੀ ਹੈ ਅਤੇ ਹੈਰਾਨੀ ਨਹੀਂ, ਜੇ ਇਹ ਕਿਸੇ ਭਿਆਨਕ ਮਾਮਲੇ ਵਿਚ ਫਰਾਰ ਹੋਵੇ। ਇਸਦੇ ਭੇਤ ਲੈ।"

ਤੀਵੀਂ ਨੂੰ ਪੀਰ ਹੁਸੈਨ ਦੇ ਹਵਾਲੇ ਕਰਕੇ ਮੈਂ ਦੂਜੇ ਕਾਗਜ਼ ਵੇਖਣ ਲੱਗਾ। ਵਿਚ ਵਿਚਾਲੇ ਮੈਂ ਉਹਦੇ ਵਲ ਝਾਕ ਲੈਂਦਾ ਸਾਂ। ਪੀਰ ਹੁਸੈਨ ਦੇ ਬੜਾ ਚਿਰ ਸਮਝਾਣ ਮਗਰੋਂ ਤੀਵੀਂ ਨੇ ਹੰਝੂ ਪੂੰਝਦਿਆਂ ਹੌਲੀ ਹੌਲੀ ਆਪਣੀ ਗੱਲ ਕਹਿਣੀ ਸ਼ੁਰੂ ਕੀਤੀ। ਕੁਝ ਦੇਰ ਬਾਅਦ ਉਹ ਫੁੱਟ ਫੁੱਟ ਕੇ ਰੋਣ ਲੱਗੀ। ਪੀਰ ਹੁਸੈਨ ਉਸਨੂੰ ਹੌਂਸਲਾ ਦਿੰਦਾ ਰਿਹਾ ਸੀ। ਐਸੀ ਹਾਲਤ ਵਿਚ ਰੁਕਾਵਟ ਬਣਨਾ ਮੈਂ ਠੀਕ ਨਾ ਸਮਝਿਆ। ਪੀਰ ਹੁਸੈਨ ਨੇ ਆ ਕੇ ਸਾਰਾ ਮਾਮਲਾ ਸਮਝਾਇਆ –

ਸ੍ਰੀਨਗਰ ਤੋਂ ਤੀਹ-ਪੈਂਤੀ ਮੀਲ ਪਰ੍ਹਾਂ, ਵੈਰੀਨਾਗ ਦੇ ਨੇੜੇ-ਤੇੜੇ ਇਸ ਤੀਵੀਂ ਦਾ ਘਰ ਹੈ। ਉਥੋਂ ਸਵਾ ਦੋ ਸੋ ਮੀਲ ਪੈਦਲ ਤੁਰ ਕੇ ਉਹ ਜੰਮੂ ਪਹੁੰਚੀ ਅਤੇ ਸਟੇਸ਼ਨ-ਸਟੇਸ਼ਨ ਭਟਕਦੀ ਉਹ ਆਪਣੇ ਪਤੀ ਦੀ ਭਾਲ ਵਿਚ ਪਸ਼ੌਰ-ਐਕਸਪ੍ਰੈਸ ਰਾਹੀਂ ਲਾਹੌਰ ਆਣ ਪਹੁੰਚੀ ਹੈ। ਪਤੀ ਦਾ ਪਤਾ ਪੁਛੋ ਤਾਂ ਕਹਿੰਦੀ ਹੈ, ਉਹ ਲਾਹੌਰ ਵਿਚ ਹੈ ਪਰ ਪਤਾ-ਟਿਕਾਣਾ ਨਹੀਂ ਜਾਣਦੀ।

"ਪਤਾ ਨਹੀਂ ਜਾਣਦੀ ਤਾਂ ਮਰਦ ਨੂੰ ਆਪਣੇ ਸਿਰ ਵਿਚੋਂ ਭਾਲੇਗੀ?" ਮੈਂ ਕਿਹਾ – "ਜਾਂ ਤਾਂ ਉਹ ਆਪਣੇ ਪਤੀ ਦਾ ਪਤਾ ਜਾਣਦੀ ਹੈ ਅਤੇ ਜਾਂ ਫਿਰ ਉਸਨੂੰ ਲੱਭਣ ਨਹੀਂ ਆਈ।" ਪੀਰ ਹੁਸੈਨ ਰਾਹੀਂ ਆਪਣੀ ਹਮਦਰਦੀ ਜਤਾ ਕੇ ਡੇਢ ਘੰਟੇ ਤਕ ਉਸਤੋਂ ਪੁਛ-ਗਿੱਛ ਕਰਨ ਤੋਂ ਬਾਅਦ ਜੋ ਕੁਝ ਸਮਝ ਸਕਿਆ ਉਸਦਾ ਸਾਰ ਇਹ ਹੈ –

"ਤੀਹ ਸਾਲ ਹੋ ਗਏ ਮੇਰਾ ਪਤੀ ਫੱਜਾ ਪਿੰਡ ਦੇ ਦੂਜੇ ਜਵਾਨ ਮਰਦਾਂ ਨਾਲ ਮਜ਼ਦੂਰੀ ਕਰਕੇ ਰੁਪਿਆ ਕਮਾਣ ਲਾਹੌਰ ਆਇਆ ਸੀ। ਉਸੇ ਵੇਲੇ ਮੈਂ ਕਿਹਾ ਸੀ – ਸਾਡੇ ਕੋਲ ਜੋ ਕੁਝ ਹੈ, ਪੀਰ-ਫਕੀਰ ਦਾ ਦਿੱਤਾ ਬਹੁਤ ਕੁਝ ਹੈ। ਅੱਠ-ਦਸ ਮੱਝਾਂ ਹਨ, ਦਸ-ਬਾਰਾਂ ਘੁੰਮਾਂ ਜ਼ਮੀਨ ਹੈ, ਸੇਬ, ਅਖਰੋਟ ਤੇ ਸ਼ਹਿਤੂਤ ਦੇ ਦਰਖ਼ਤ ਹਨ। ਮਿਹਨਤ ਕਰਨ ਨਾਲ ਇਥੇ ਸਾਰਾ ਕੁਝ ਹੋ ਸਕਦਾ ਹੈ। ਮੇਰੀ ਸੱਸ-ਉਹਦੀ ਮਾਂ ਨੇ ਵੀ ਬੜਾ ਸਮਝਾਇਆ। ਮੈਂ ਉਸ ਵੇਲੇ ਬੜੀ ਛੋਟੀ ਸਾਂ। ਮੇਰੀ ਉਮਰ ਵੀਹ ਸਾਲਾਂ ਤੋਂ ਵੀ ਘਟ ਸੀ।

ਉਸ ਨੇ ਉੱਚਾ ਬੋਲ ਕੇ ਤੇ ਗੁੱਸਾ ਕਰਕੇ ਚੁਪ ਕਰਾ ਦਿੱਤਾ ਤੇ ਕਿਹਾ – ਸੱਤ ਮਹੀਨੇ ਵਿਚ ਸੇਬਾਂ ਨੂੰ ਫੁੱਲ ਆਣ ਤਕ ਉਹ ਪਰਤ ਆਵੇਗਾ। ਲਾਹੌਰ ਚਾਂਦੀ ਪੈਰਾਂ ਹੇਠਾਂ ਰੁਲਦੀ ਹੈ। ਸਾਰੇ ਜਾਂਦੇ ਹਨ, ਮੈਂ ਕਿਉਂ ਨਾ ਜਾਵਾਂਗਾਂ। ਮੈਂ ਰੋਂਦੀ ਰਹੀ, ਉਹ ਤੁਰ ਗਿਆ। ਮੈਂ ਤੇ ਸੱਸ ਸਾਰੇ ਕੰਮ ਕਰਦੀਆਂ ਸਾਂ, ਖੇਤਾਂ ਵਿਚ ਹਲ ਸਾਨੂੰ ਹੀ ਚਲਾਣਾ ਪੈਂਦਾ ਸੀ। ਸੱਸ ਨਾਰਾਜ਼ ਹੁੰਦੀ, ਕਹਿੰਦੀ – ਨਿਕੰਮੇ ਮੁੰਡੇ ਨਾਲੋਂ ਤਾਂ ਮੁੰਡਾ ਨਾ ਹੀ ਹੁੰਦਾ ਤਾਂ ਚੰਗਾ ਸੀ।

ਸਾਲ ਗਿਆ, ਦੋ ਗਏ, ਤਿੰਨ ਗਏ। ਮੈਂ ਰੋਜ਼ ਰੋਂਦੀ ਸਾਂ। ਬਰਫ ਪਿਘਲੀ ਤਾਂ ਪਰਦੇਸ ਗਏ ਲੋਕ ਘਰਾਂ ਨੂੰ ਪਰਤੇ, ਮੇਰਾ ਮਰਦ ਨਾ ਪਰਤਿਆ। ਦੋ ਸਾਲ ਹੋਰ ਲੰਘ ਗਏ। ਹਾਬਲਾ ਦਾ ਪਤੀ ਰਹਿਮਾਨ ਲਾਹੌਰ ਤੋਂ ਪਰਤਿਆ। ਉਹ ਫੱਜਾ ਦੀ ਇਕ ਚਿੱਠੀ ਲਿਆਇਆ।

ਲਿਖਿਆ ਸੀ – ''ਮੈਨੂੰ ਪੁਲਸ ਨੇ ਝੂਠੇ ਕੇਸ ਵਿਚ ਫੜ ਲਿਆ ਹੈ। ਥੋੜ੍ਹੇ ਰੁਪਏ ਭੇਜੋ ਤਾਂ ਵਾਪਸ ਪਰਤ ਆਵਾਂ।''

''ਮੈਂ ਤੇ ਸੱਸ ਬੜਾ ਰੋਈਆਂ। ਦੋ ਮੱਝਾਂ ਵੇਚ ਕੇ ਚਾਲ੍ਹੀ ਰੁਪਏ ਭੇਜੇ। ਸੱਸ ਤੋਂ ਚੋਰੀ ਡਾਕਖਾਨੇ ਦੇ ਮੁਨਸ਼ੀ ਤੋਂ ਮੈਂ ਇਕ ਚਿੱਠੀ ਵੀ ਲਿਖਵਾਈ ਕਿ ਛੇਤੀ ਆ ਜਾ, ਤੇਰੀ ਮਾਂ ਬੜੀ ਨਾਰਾਜ਼ ਤੇ ਸਖ਼ਤ ਬਿਮਾਰ ਹੈ। ਮੈਂ ਰੋਂਦੀ ਰਹਿੰਦੀ ਹਾਂ। ਮੈਨੂੰ ਬੜਾ ਡਰ ਲਗਦਾ ਹੈ, ਤੂੰ ਛੇਤੀ ਆ ਜਾ। ਮੈਨੂੰ ਸੱਸ ਗਾਲ੍ਹਾਂ ਕੱਢਦੀ ਹੈ ਕਿ ਮੈਂ ਤੈਨੂੰ ਭੇਜਿਆ ਹੈ ਕਿ ਤੂੰ ਮੇਰੇ ਨਾਲ ਲੜ ਕੇ ਚਲਾ ਗਿਆ ਹੈਂ ਅਤੇ ਹੁਣ ਇਕੱਲਿਆਂ ਕੰਮ ਨਹੀਂ ਹੁੰਦਾ। ਤੇਰੀ ਮਾਂ ਥੱਕ ਗਈ ਹੈ ਅਤੇ ਤੇਰੇ ਬਿਨਾਂ ਬੜੀ ਤਕਲੀਫ ਹੈ।''

ਮੈਂ ਪੁੱਛਿਆ – ''ਰੁਪਏ ਦੀ ਰਸੀਦ ਤੇ ਚਿੱਠੀ ਦਾ ਜਵਾਬ ਆਇਆ।''

ਉਸਨੇ ਦੱਸਿਆ – ''ਰੁਪਏ ਦੀ ਰਸੀਦ ਆਈ ਸੀ, ਚਿੱਠੀ ਦਾ ਜਵਾਬ ਨਾ ਆਇਆ।''

ਮੇਰਾ ਵਿਸ਼ਵਾਸ ਕਰਕੇ ਉਸਨੇ ਮਰਦਾਵੀਂ ਵਾਸਕਟ ਦੀ ਜੇਬ ਵਿਚੋਂ ਤਿੰਨ ਰਸੀਦਾਂ ਕੱਢੀਆਂ। ਤਾਰੀਖ਼ ਦੇ ਹਿਸਾਬ ਨਾਲ ਇਹਨਾਂ ਵਿਚੋਂ ਪਹਿਲੀ 1909 ਅਕਤੂਬਰ, ਭੱਟੀ ਦਰਵਾਜ਼ਾ, ਲਾਹੌਰ ਦੇ ਡਾਕਖਾਨੇ ਦੀ ਮੋਹਰ ਸੀ। ਇਹ ਚਾਲ੍ਹੀ ਰੁਪਏ ਦਾ ਮਨੀਆਰਡਰ ਸੀ। ਪਿੱਛੇ ਇਕ ਅੰਗੂਠੇ ਦਾ ਨਿਸ਼ਾਨ ਸੀ ਉਸ ਨੇੜੇ ਉਰਦੂ ਵਿਚ ਲਿਖਿਆ ਸੀ – ''ਫੱਜਾ''। ਗਵਾਹੀ ਦੇ ਦਸਖ਼ਤ ਵੀ ਸਨ। ਰਸੀਦਾਂ ਦੇ ਕੇ ਉਸਨੇ ਫਿਰ ਕਿੱਸਾ ਸ਼ੁਰੂ ਕੀਤਾ।

''ਵਰ੍ਹੇ ਬੀਤਦੇ ਗਏ, ਫੱਜਾ ਨਹੀਂ ਮੁੜਿਆ। ਜਿਹੜੇ ਲੋਕ ਲਾਹੌਰ ਤੇ ਅੰਮ੍ਰਿਤਸਰ ਕਮਾਈ ਕਰਨ ਜਾਂਦੇ, ਉਹਨਾਂ ਰਾਹੀਂ ਕਦੀ ਕਦੀ ਫੱਜਾ ਦੀ ਖ਼ਬਰ ਮਿਲਦੀ। ਕਦੀ ਸੁਣਦੀ ਪੁਲਸ ਨੇ ਫੜ ਲਿਐ। ਕਦੀ ਸੁਣਦੀ ਨੌਕਰ ਹੋ ਗਿਐ। ਕਦੀ ਸੁਣਦੀ ਹੱਟੀ ਪਾ ਕੇ ਅਮੀਰ ਬਣ ਗਿਐ। ਸੱਸ ਬਿਮਾਰ ਹੋ ਕੇ ਮਰ ਗਈ। ਮੈਂ ਇਕੱਲੀ ਰਹਿ ਗਈ।

ਫਾਰੂ ਦਾ ਵਿਆਹ ਮੇਰੇ ਪਿਛੋਂ ਹੋਇਆ ਸੀ। ਉਹਦੇ ਦੋ ਜਵਾਨ ਮੁੰਡੇ ਹੋ ਗਏ ਤੇ ਕੁੜੀ ਘਰ ਦਾ ਕੰਮ ਕਰਨ ਜੋਗੀ ਹੋ ਗਈ। ਹਾਬਲਾ ਦੀਆਂ ਦੋਹਾਂ ਕੁੜੀਆਂ ਦੇ ਬੱਚੇ ਹੋ ਗਏ। 'ਮਾਮਚੂ' ਦੀ ਘਰਵਾਲੀ ਮਰ ਗਈ ਪਰ ਉਹਦੇ ਵੀ ਤਗੜਾ ਮੁੰਡਾ ਤੇ ਇਕ ਕੁੜੀ ਹੋਏ।

ਨੌਂ ਸਾਲਾਂ ਬਾਅਦ ਇਕ ਬੰਦਾ ਲਾਹੌਰੋਂ ਖ਼ਤ ਲਿਆਇਆ, ਲਿਖਿਆ ਸੀ – ''ਮੈਂ ਬਿਮਾਰ ਹੋ ਗਿਆਂ। ਖਰਚੇ ਜੋਗੇ ਪੈਸੇ ਨਹੀਂ, ਬੜੀ ਪਰੇਸ਼ਾਨੀ ਹੈ। ਕਿਸੇ ਤਰੀਕੇ ਖ਼ਰਚਾ ਭੇਜ ਦਿਉ, ਮੈਂ ਆ ਜਾਵਾਂਗਾ। ਮੈਂ ਫਿਰ ਇਕ ਮੱਝ ਵੇਚੀ ਅਤੇ ਉਸਨੂੰ ਫਿਰ ਡਾਕ ਰਾਹੀਂ ਚਾਲ੍ਹੀ ਰੁਪਏ ਭੇਜੇ ਤੇ ਖਤ ਵੀ ਲਿਖਵਾਇਆ ਕਿ ਹੁਣ ਮੈਂ ਬਿਲਕੁਲ ਇਕੱਲੀ ਰਹਿ ਗਈ ਹਾਂ। ਤੇਰੀ ਮਾਂ ਵੀ ਮਰ ਗਈ ਹੈ। ਸਾਰਾ ਪਿੰਡ ਮੇਰਾ ਵੈਰੀ ਹੋ ਰਿਹਾ ਹੈ। ਜਿਸਦਾ ਮਰਦ ਨਹੀਂ ਉਸਦਾ ਕੌਣ ਸਹਾਰਾ? ਕੋਈ ਖੇਤੀ ਕਟ ਕੇ ਲੈ ਜਾਂਦਾ ਹੈ। ਕੋਈ ਅਖਰੋਟ ਝਾੜ ਕੇ ਲੈ ਜਾਂਦਾ ਹੈ। ਹਾਬਲਾ ਨੇ ਸ਼ਹਿਤੂਤਾਂ ਤੋਂ ਸਾਰੇ ਕੀੜੇ ਚੋਰੀ ਕਰ ਲਏ ਨੇ ਅਤੇ ਵੇਖੋ, ਸਾਰਿਆਂ ਦੇ ਦੋ-ਦੋ, ਤਿੰਨ-ਤਿੰਨ ਬੱਚੇ ਹਨ, ਘਰ ਆਂਦੇ-ਜਾਂਦੇ ਹਨ, ਕੰਮ ਕਰਦੇ ਹਨ, ਮੇਰਾ ਕੋਈ ਨਹੀਂ। ਹੁਣ ਮੈਨੂੰ ਡਰ ਲਗਦਾ ਹੈ। ਮੈਂ ਮਾੜੀ ਹੋ ਜਾਵਾਂਗੀ। ਮੈਨੂੰ ਤੇਰੀ ਕਮਾਈ ਨਹੀਂ ਚਾਹੀਦੀ। ਤੂੰ ਬਸ ਆ ਜਾ, ਜ਼ਰੂਰ ਆ ਜਾ।

ਹੁਣ ਚਿੱਠੀ ਆਈ ਕਿ ਤੂੰ ਘਬਰਾ ਨਾ ਮੈਂ ਜ਼ਰੂਰ ਆਵਾਂਗਾ ਅਤੇ ਲਾਹੌਰ ਵਿਚ ਵਪਾਰ ਕਰਾਂਗਾ। ਤੈਨੂੰ ਵੀ ਲਾਹੌਰ ਲੈ ਆਵਾਂਗਾ, ਇਥੇ ਬੜਾ ਆਰਾਮ ਹੈ। ਤੂੰ ਫਿਕਰ ਨਾ ਕਰੀਂ, ਤੈਨੂੰ ਗਹਿਣੇ ਬਣਵਾ ਦਿਆਂਗਾ। ਮੈਂ ਫਿਰ ਵੀ ਲਿਖਵਾਇਆ ਕਿ ਤੂੰ ਆ ਜਾ, ਆਪਣੇ ਘਰ ਵਸਣਾ ਹੀ ਠੀਕ ਹੈ। ਪਰਾਈ ਥਾਂ ਦੇ ਪੈਰ ਨਹੀਂ ਹੁੰਦੇ। ਖੇਤੀ ਤੇ ਜਾਨਵਰਾਂ ਦਾ ਬੜਾ ਨੁਕਸਾਨ ਹੋ ਗਿਐ। ਪਰ ਤੂੰ ਆਵੇਂਗਾ ਤਾਂ ਸਾਰਾ ਕੁਝ ਠੀਕ ਠਾਕ ਹੋ ਜਾਵੇਗਾ। ਮੈਂ ਹਾਲੇ

ਜਵਾਨ ਹਾਂ, ਹਾਲੇ ਹੱਥ ਪੈਰ ਚਲਦੇ ਨੇ। ਤੇਰੇ ਮੁੰਡੇ ਹੋਣਗੇ ਤਾਂ ਸਾਰਾ ਕੁਝ ਹੋਵੇਗਾ। ਪਰ ਉਹ ਨਹੀਂ ਆਇਆ ਤੇ ਨਾ ਹੀ ਖ਼ਤ ਆਇਆ।

''ਮੈਂ ਕਈ ਵਾਰੀ ਬਿਮਾਰ ਪਈ। ਘਰ ਵਿਚ ਕੋਈ ਨਹੀਂ ਸੀ ਤਾਂ ਮਾਮਚੂ ਪਾਣੀ ਭਰ ਕੇ ਦੇ ਜਾਂਦਾ ਅਤੇ ਮੱਝਾਂ ਦਾ ਦੁੱਧ ਚੋ ਕੇ ਲੈ ਜਾਂਦਾ। ਛੇ ਸਾਲ ਹੋਰ ਨਿਕਲ ਗਏ ਤਾਂ ਮਾਮਚੂ ਨੇ ਕਿਹਾ - ''ਤੂੰ ਬੁੱਢੀ ਹੋ ਗਈ, ਜਵਾਨੀ ਵਿਚ ਹੱਥ-ਪੈਰ ਚਲਦੇ ਸਨ, ਕੰਮ-ਕਾਜ ਕਰ ਲੈਂਦੀ ਸੈਂ। ਹੁਣ ਪੰਜ-ਸੱਤ ਸਾਲਾਂ ਦੀ ਹੋਰ ਗੱਲ ਹੈ, ਫਿਰ ਹੱਡੀਆਂ ਰਹਿ ਜਾਣਗੀਆਂ, ਤਾਂ ਕੀ ਕਰੇਂਗੀ? ਮੇਰੇ ਨਾਲ ਵਿਆਹ ਕਰ ਲੈ। ਮੇਰਾ ਮੁੰਡਾ ਹੈ, ਦੋਹਾਂ ਨੂੰ ਕਮਾ ਕੇ ਖੁਆਏਗਾ। ਤੇਰਾ ਵੀ ਬਾਲ-ਬੱਚਾ ਹੋ ਜਾਵੇਗਾ ਤਾਂ ਚੰਗਾ ਹੈ ਨਹੀਂ ਤਾਂ ਕੀ ਕਰੇਂਗੀ?. . .ਮੈਂ ਰੋਣ ਲੱਗੀ।'' ਉਹ ਇਸ ਵੇਲੇ ਵੀ ਰੋ ਰਹੀ ਸੀ।

''ਮੈਂ ਕਿਹਾ – ਨਹੀਂ ਫੱਜ਼ਾ ਮੇਰਾ ਮਰਦ ਹੈ, ਉਹ ਆਵੇਗਾ ਤਾਂ ਹੀ ਮੇਰਾ ਘਰ ਵੱਸੇਗਾ। ਹੁਣ ਉਹ ਆ ਜਾਵੇਗਾ।

''ਤਿੰਨ ਸਾਲ ਬਾਅਦ ਫਿਰ ਫੱਜ਼ੇ ਦਾ ਖ਼ਤ ਆਇਆ ਕਿ ਉਸਨੇ ਕਿਸੇ ਮਹਾਜਨ ਦਾ ਕਰਜ਼ਾ ਨਹੀਂ ਦਿੱਤਾ, ਤੇ ਕੈਦ ਹੋ ਗਿਆ ਹੈ। ਤੀਹ ਰੁਪਏ ਭੇਜ ਦਿਉ ਫੌਰਨ ਆ ਜਾਵਾਂਗਾ। ਹੁਣ ਮੈਂ ਇਕ ਘੁੰਮਾਂ ਜ਼ਮੀਨ ਦਾ ਕਰਜ਼ਾ ਲੈ ਕੇ ਡਾਕਖ਼ਾਨੇ ਤੋਂ ਰੁਪਏ ਭੇਜੇ ਅਤੇ ਲਿਖਵਾਇਆ ਕਿ ਤੇਰੇ ਤੋਂ ਬਿਨਾਂ ਸਭ ਕੁਝ ਬਰਬਾਦ ਹੋ ਰਿਹੈ। ਸਾਰੀ ਉਮਰ ਪਰਦੇਸ ਵਿਚ ਲੰਘਾਈ, ਹੁਣ ਤਾਂ ਆ ਕੇ ਘਰ ਵਸਾ, ਸਾਰਿਆਂ ਦੇ ਜਵਾਨ ਮੁੰਡੇ ਘਰ ਵਸਾ ਰਹੇ ਨੇ, ਕਮਾ ਰਹੇ ਨੇ, ਤੇ ਮੈਂ ਬੁੱਢੀ ਮਰ ਰਹੀ ਹਾਂ।

''ਕੋਈ ਨਹੀਂ ਆਇਆ। ਖ਼ਤ ਵੀ ਨਹੀਂ ਆਇਆ। ਸੁਣਿਆ ਕਿ ਉਸਨੇ ਹੋਰ ਵਿਆਹ ਕਰ ਲਿਆ। ਮੈਂ ਉਸਨੂੰ ਖ਼ਤ ਲਿਖਵਾਇਆ – ਤੂੰ ਮਾੜਾ ਕੀਤੈ। ਖ਼ੈਰ, ਤੂੰ ਚੰਗਾ ਕੀਤਾ। ਤੂੰ ਆ ਜਾ ਤੇ ਉਸਨੂੰ ਵੀ ਲੈ ਆ। ਮੈਂ ਦੋਹਾਂ ਦੀ ਸੇਵਾ ਕਰਾਂਗੀ। ਮੈਨੂੰ ਦੋ ਵੇਲੇ ਰੋਟੀ ਦਾ ਟੁਕੜਾ ਦੇ ਦੇਵੀਂ। ਪਰ ਤੂੰ ਜ਼ਰੂਰ ਆ ਜਾ।

''ਕੋਈ ਨਾ ਆਇਆ। ਮੈਂ ਥੱਕ ਗਈ। ਹੁਣ ਖੇਤੀ ਤੇ ਪਸ਼ੂਆਂ ਦਾ ਕੰਮ ਨਹੀਂ ਹੁੰਦਾ। ਮੇਰਾ ਕੀ ਹੈ, ਮੈਂ ਖ਼ਤਮ ਹੋ ਗਈ। ਜਿਸ ਵਾਸਤੇ ਐਨਾ ਸਹਿਣ ਕੀਤਾ, ਉਸਨੂੰ ਲੈਣ ਆਈ ਹਾਂ। ਉਸਨੂੰ ਭਾਲ ਕੇ ਪੁੱਛਾਂਗੀ – ਦੱਸ ਤੂੰ ਘਰ ਕਿਉਂ ਨਹੀਂ ਆਇਆ? ਘਰ ਨੂੰ ਬਰਬਾਦ ਕੀਤਾ, ਹੁਣ ਤੂੰ ਚਲ, ਹੋਰ ਕੁਝ ਨਹੀਂ, ਸਾਡੇ ਬਾਲ-ਬੱਚੇ ਨਾ ਸਹੀ, ਅਸੀਂ ਚਾਰ ਦਿਨ ਨਾਲ ਰਹਾਂਗੇ। ਜੋ ਪਹਿਲਾਂ ਪੂਰਾ ਹੋਵੇਗਾ ਦੂਸਰਾ ਉਸਨੂੰ ਮਿੱਟੀ ਦੇਵੇਗਾ।''

ਉਹ ਭੁੱਬਾਂ ਮਾਰ ਕੇ ਰੋਣ ਲੱਗੀ। ਮੈਂ ਉਸਦੇ ਜੀਵਨ ਲਈ ਕਿਸਮਤ ਦੇ ਤਾਰੇ ਦੀ ਗੱਲ ਸੋਚਦਾ ਰਿਹਾ ਸਾਂ। ਉਸਨੂੰ ਪੁੱਛਿਆ –''ਕੀ ਇਹ ਵਾਸਕਟ ਫੱਜ਼ਾ ਦੀ ਹੈ? ਉਸਨੇ ਸਿਰ ਹਿਲਾ ਕੇ ਹਾਮੀ ਭਰੀ। ਐਨੇ ਦੁੱਖਾਂ, ਤਕਲੀਫਾਂ ਤੇ ਤਸੀਹੇ ਸਹਿ ਕੇ ਵੀ ਉਹ ਉਸ ਵਾਸਕਟ ਨੂੰ ਨਾਲ ਲਿਆਈ ਸੀ। ਸ਼ਾਇਦ ਉਮੰਗ ਨਾਲ ਆਪਣੇ ਦੂਲ੍ਹੇ ਨੂੰ ਸਜ਼ਾ ਕੇ ਨਾਲ ਲਿਜਾਣਾ ਚਾਹੁੰਦੀ ਸੀ।

ਮੈਂ ਪੁੱਛਿਆ – ''ਇਹ ਛੁਰਾ ਕਿਸ ਦਾ ਹੈ?''

ਅੱਖਾਂ ਪੂੰਝ ਕੇ ਉਸਨੇ ਜਵਾਬ ਦਿੱਤਾ - ''ਮੇਰਾ।''

ਮੇਰੇ ਪੁੱਛਣ ਤੇ ਕਿ ਛੁਰੇ ਦਾ ਉਹ ਕੀ ਕਰੇਗੀ – ਚੁੱਪ ਰਹੀ।

ਕੁਝ ਦੇਰ ਠਹਿਰ ਕੇ ਪੀਰ ਹੁਸੈਨ ਨੇ ਹਮਦਰਦੀ ਨਾਲ ਪ੍ਰਸ਼ਨ ਫਿਰ ਦੋਹਰਾਇਆ ਤਾਂ ਉਸਨੇ ਛਿੱਥੀ ਪੈ ਕੇ ਜਵਾਬ ਦਿੱਤਾ – ''ਉਹਨੇ ਮੇਰੀ ਸਾਰੀ ਉਮਰ ਬਰਬਾਦ ਕਰ ਦਿੱਤੀ ਹੈ, ਮੈਂ ਉਹਦੇ ਲਈ ਸਾਰਾ ਕੁਝ ਕੀਤਾ, ਉਹਦੇ ਲਈ ਮੈਂ ਬਾਂਝ ਬਣੀ। ਹੁਣ ਉਹ ਮੇਰੇ

ਨਾਲ ਨਹੀਂ ਜਾਵੇਗਾ ਤਾਂ ਮੈਂ ਉਸਨੂੰ ਕਤਲ ਕਰ ਦੇਵਾਂਗੀ।''

ਸੁਣ ਕੇ ਮੈਂ ਕੰਬ ਗਿਆ ਪਰ ਗੁੱਸਾ ਜਾਂ ਨਫਰਤ ਉਸ ਵਾਸਤੇ ਨਾ ਕਰ ਸਕਿਆ। ਪੁਲਸ ਸਟੇਸ਼ਨ ਵਿਚ ਬਹਿ ਕੇ ਜਿਹੜਾ ਬੰਦਾ ਖ਼ੂਨ ਕਰਨ ਦਾ ਇਰਾਦਾ ਜਤਾਵੇ. . .।

ਪੀਰ ਹੁਸੈਨ ਨੇ ਉਸਦਾ ਉਹ ਛੁਰਾ ਚੁਕ ਕੇ ਸੰਦੂਕ ਵਿਚ ਬੰਦ ਕਰ ਦਿੱਤਾ।

ਫੱਜ਼ਾ ਦੀ ਭਾਲ ਸ਼ੁਰੂ ਹੋਈ। ਸ਼ਹਿਰ ਦੇ ਦਸ ਨੰਬਰੀ ਬਦਮਾਸ਼ਾਂ ਦਾ ਰਜਿਸਟਰ ਵੇਖਿਆ ਗਿਆ। ਉਸ ਵਿਚ ਕਈ ਫੱਜ਼ੇ ਕਈ ਰੂਪਾਂ ਵਿਚ ਸ਼ਾਮਲ ਸਨ। ਫੱਜ਼ਾ, ਫੈਜ਼ੂ, ਫਜ਼ਲੂ, ਫਜ਼ਲੇ ਖਾਂ। ਇਹਨਾਂ ਵਿਚ ਰਫੀਆ ਦਾ ਫੱਜ਼ਾ ਕਿਹੜਾ ਹੈ, ਇਹ ਜਾਣਨ ਲਈ ਉਸਤੋਂ ਉਸਦੇ ਮਰਦ ਦਾ ਹੁਲੀਆ ਪੁੱਛਿਆ। ਉਸ ਨੇ ਦੱਸਿਆ –

''ਵੇਖਣ ਵਿਚ ਬੜਾ ਚੰਗਾ ਹੈ, ਜਵਾਨ ਹੈ, ਵੱਡੀਆਂ ਵੱਡੀਆਂ ਦਾੜ੍ਹੀ-ਮੁੱਛਾਂ ਹਨ, ਇਕ ਸੱਟ ਦਾ ਨਿਸ਼ਾਨ ਨੱਕ ਉਪਰ ਹੈ।''

ਨੱਕ ਦੇ ਸੱਜੇ ਪਾਸੇ ਸੱਟ ਦਾ ਨਿਸ਼ਾਨ। ਰਜਿਸਟਰ ਤੋਂ ਪਤਾ ਲੱਗਾ ਕਿ ਉਹ ਹੀਰਾਮੰਡੀ ਵਾਲਾ ਫੱਜ਼ਾ ਹੈ। ਭਾਲਣ ਤੇ ਪਤਾ ਲੱਗਾ ਕਿ ਉਹ ਜਮਾਨਤ ਨਾ ਦੇ ਸਕਣ ਕਰਕੇ ਦਫਾ 109 ਵਿਚ ਲਾਹੌਰ ਜੇਲ੍ਹ ਵਿਚ ਸਜ਼ਾ ਕਟ ਰਿਹੈ। ਇਹ ਗੱਲ ਰਫੀਆ ਨੂੰ ਕਹਿਣ ਵਾਲੀ ਨਹੀਂ ਸੀ।

ਸ਼ਾਹ ਸਾਹਬ ਨੂੰ ਮਿਲ ਕੇ, ਸਿਫਾਰਸ਼ ਕਰਵਾ ਕੇ, ਮੀਆਂ ਯਕੂਬ ਹੁਸੈਨ ਤੋਂ ਫੱਜ਼ਾ ਦਾ ਮੁਚਲਨਾ ਦਾਖ਼ਲ ਕਰਵਾ ਦਿੱਤਾ। ਫੱਜ਼ਾ ਨੂੰ ਵੱਖਰਾ ਬੁਲਾ ਕੇ, ਡਾਂਟ-ਫਟਕਾਰ ਕੇ ਘਰ ਜਾ ਕੇ ਆਰਾਮ ਨਾਲ ਰਹਿਣ ਲਈ ਮਨਾ ਲਿਆ।

ਜਦੋਂ ਉਸਨੂੰ ਲਿਜਾ ਕੇ ਰਫੀਆ ਦੇ ਸਾਹਮਣੇ ਖੜਾ ਕੀਤਾ ਤਾਂ ਉਹ ਦੋਵੇਂ ਇਕ ਦੂਜੇ ਨੂੰ ਪਛਾਣ ਨਾ ਸਕੇ।

ਸ਼ਾਇਦ ਰਫੀਆ ਤੇਈ-ਚੌਵੀ ਸਾਲਾਂ ਦੇ ਜਵਾਨ ਹੱਟੇ-ਕੱਟੇ ਫੱਜ਼ਾ ਦੀ ਗੱਲ ਸੋਚ ਰਹੀ ਸੀ। ਪੀਰ ਹੁਸੈਨ ਨੇ ਜਦੋਂ ਦੋਹਾਂ ਦੀ ਜਾਣ-ਪਛਾਣ ਕਰਾਈ ਤਾਂ ਕਿੰਨੀ ਦੇਰ ਤਕ ਰਫੀਆ ਬਰਫ਼ ਦਾ ਬੁੱਤ ਬਣੀ ਦੰਦਾਂ ਹੇਠਾਂ ਉਂਗਲ ਦਬਾਈ ਫੱਜ਼ਾ ਵਲ ਵੇਖਦੀ ਰਹੀ, ਉਸਦੇ ਮੂੰਹੋਂ ਸ਼ਬਦ ਨਾ ਨਿਕਲ ਸਕੇ।

ਫੱਜ਼ਾ ਦੇ ਚਿੱਟੇ ਵਾਲ, ਝੁਰੜੀਆਂ ਨਾਲ ਭਰਿਆ ਚਿਹਰਾ, ਨਿਸਤੇਜ ਅੱਖਾਂ ਅਤੇ ਦੰਦ-ਵਿਹੂਣਾ ਪਿਲਪਿਲਾ ਮੂੰਹ ਵੇਖ ਕੇ ਉਹ ਮੰਨ ਨਾ ਸਕੀ ਕਿ ਉਹ ਉਹੀ ਉਸੇ ਦਾ ਫੱਜ਼ਾ ਹੈ. ਜਿਸ ਵਾਸਤੇ ਉਸਨੇ ਸਾਰੀ ਉਮਰ ਤਪੱਸਿਆ ਕੀਤੀ ਹੈ।

ਇਕ ਬੜਾ ਡੂੰਘਾ ਸਾਹ ਲੈ ਕੇ. ਮੂੰਹੋਂ ਇਕ ਵੀ ਸ਼ਬਦ ਨਾ ਬੋਲ ਕੇ. ਸਿਰ ਹਿਲਾ ਕੇ ਉਹ ਇਕ ਪਾਸੇ ਹਟ ਗਈ ਅਤੇ ਚਾਦਰ ਵਿਚ ਮੂੰਹ ਲੁਕਾ ਕੇ ਪਤਾ ਨਹੀਂ ਕਿੰਨੀ ਦੇਰ ਤਕ ਭੁੱਬਾਂ ਮਾਰ ਮਾਰ ਕੇ ਰੋਂਦੀ ਰਹੀ।

ਕਿਸੇ ਦੀ ਉਹਨੂੰ ਕੁਝ ਕਹਿਣ ਦੀ ਹਿੰਮਤ ਨਾ ਹੋਈ। ਸ਼ਾਮ ਨੂੰ ਪੀਰ ਹੁਸੈਨ ਨੇ ਉਸਨੂੰ ਸਮਝਾਇਆ ਕਿ ਫੱਜ਼ਾ ਨੂੰ ਲੈ-ਕੇ ਘਰ ਚਲੀ ਜਾਵੇ।

ਉਸਦੀਆਂ ਅੱਖਾਂ ਵਿਚੋਂ ਚਿੰਗਾਰੀਆਂ ਨਿਕਲ ਰਹੀਆਂ ਸਨ। ਫੁੰਕਾਰਾ ਮਾਰ ਕੇ ਉਹਨੇ ਕਿਹਾ – ''ਇਸ ਧੋਖੇਬਾਜ਼, ਦਗਾਬਾਜ਼, ਜ਼ਾਲਮ ਨੇ ਮੈਨੂੰ ਮਿੱਟੀ ਕਰ ਦਿੱਤਾ। ਮੈਂ ਇਹਦਾ ਮੂੰਹ ਨਹੀਂ ਵੇਖਾਂਗੀ।''

ਉਹ ਉਸ ਵਾਸਕਟ ਨੂੰ ਉਥੇ ਹੀ ਛੱਡ ਕੇ, ਆਪਣੀ ਚਾਦਰ ਚੁੱਕ ਕੇ ਸਟੇਸ਼ਨ ਵੱਲ ਤੁਰ ਪਈ। ਉਸ ਵੇਲੇ ਕੁਝ ਕਹਿਣ ਦਾ ਮੌਕਾ ਨਹੀਂ ਸੀ, ਪਰ ਧਿਆਨ ਆਇਆ – ਇਹ ਹੈ ਤੀਹ ਸਾਲਾਂ ਦੇ ਪਿਆਰ ਦੀ ਸਾਧਨਾ ਦਾ ਸਾਰ।

# ਦੁੱਖ

ਜਿਸਨੂੰ ਬੰਦਾ ਆਪਣਾ ਸਭ ਤੋਂ ਪਿਆਰਾ ਸਮਝ ਕੇ ਭਰੋਸਾ ਕਰਦਾ ਹੈ, ਜਦੋਂ ਉਸੇ ਤੋਂ ਬੇਇਜ਼ਤੀ ਮਿਲੇ ਤਾਂ ਦਿਲ ਭਰ ਜਾਂਦਾ ਹੈ, ਫੌਰਨ ਮਰ ਜਾਣ ਦੀ ਇੱਛਾ ਹੁੰਦੀ ਹੈ। ਇਸਨੂੰ ਸ਼ਬਦਾਂ ਵਿਚ ਦੱਸ ਸਕਣਾ ਸੰਭਵ ਨਹੀਂ।

ਦਲੀਪ ਨੇ ਹੇਮਾ ਨੂੰ ਪੂਰੀ ਆਜ਼ਾਦੀ ਦਿੱਤੀ ਸੀ। ਉਹ ਉਸਦੀ ਕਿੰਨੀ ਇਜ਼ਤ ਕਰਦਾ ਸੀ, ਉਸਨੂੰ ਆਪਣੇ ਦਿਲ ਦੀਆਂ ਡੂੰਘਾਣਾਂ ਤੋਂ ਚਾਹੁੰਦਾ ਸੀ। ਬਹੁਤ ਸਾਰੇ ਲੋਕ ਉਸਨੂੰ 'ਅਤਿ' ਕਹਿਣਗੇ। ਇਸ ਨਾਲ ਵੀ ਜਦੋਂ ਉਹ ਹੇਮਾ ਨੂੰ ਸੰਤੁਸ਼ਟ ਨਾ ਕਰ ਸਕਿਆ ਅਤੇ ਹੇਮਾ ਸਿਰਫ ਦਲੀਪ ਦੇ, ਉਹਦੀ ਸਹੇਲੀ ਨਾਲ ਦੂਜੇ ਸ਼ੋਅ ਦੀ ਫਿਲਮ ਵੇਖ ਆਇਆ ਤਾਂ ਸਾਰੀ ਰਾਤ ਰੁੱਸੀ ਰਹਿ ਕੇ ਸਵੇਰੇ ਉਠਦਿਆਂ ਹੀ ਮਾਂ ਦੇ ਘਰ ਚਲੀ ਗਈ ਤਾਂ ਦਲੀਪ ਦੇ ਦਿਲ ਵਿਚ ਅਫਸੋਸ ਦਾ ਅੰਤ ਨਾ ਰਿਹਾ।

ਸਤੰਬਰ ਦਾ ਆਖ਼ਰੀ ਹਫਤਾ ਸੀ। ਬਾਰਸ਼ ਦਾ ਮੌਸਮ ਲੰਘ ਜਾਣ ਤੋਂ ਬਾਅਦ ਵੀ ਸਾਰਾ ਦਿਨ ਮੀਂਹ ਪੈਂਦਾ ਰਿਹਾ। ਦਲੀਪ ਬੈਠਕ ਦੀ ਬਾਰੀ ਤੇ ਬੂਹਿਆਂ ਦੇ ਪਰਦੇ ਸੁਟ ਕੇ ਬੈਠਾ ਸੀ। ਦੁਖ ਤੇ ਅਫਸੋਸ ਵੇਲੇ ਸਮਾਂ ਆਪ ਸਜ਼ਾ ਬਣ ਜਾਂਦਾ ਹੈ। ਇਕ-ਇਕ ਮਿੰਟ ਲੰਘਣਾ ਔਖਾ ਹੋ ਜਾਂਦਾ ਹੈ। ਸਮੇਂ ਨੂੰ ਲੰਘਦਾ ਨਾ ਵੇਖ ਕੇ ਦਲੀਪ ਖਿੱਝ ਕੇ ਸੌਣ ਦੀ ਕੋਸ਼ਿਸ਼ ਕਰਨ ਲੱਗਾ। ਇਸ ਵੇਲੇ ਪੌੜੀਆਂ ਤੋਂ ਛੋਟੇ ਭਰਾ ਦੇ ਠਪ-ਠਪ ਕਰਕੇ ਉਤਰਨ ਦੀ ਆਵਾਜ਼ ਸੁਣੀ। ਉਨੀਂਦਰੇ ਨਾਲ ਭਰੀਆਂ ਅੱਖਾਂ ਨੂੰ ਅੱਧਾ ਖੋਲ੍ਹ ਕੇ ਉਸਨੇ ਬੂਹੇ ਵਲ ਵੇਖਿਆ।

ਛੋਟੇ ਭਰਾ ਨੇ ਪਰਦਾ ਹਟਾ ਕੇ ਪੁੱਛਿਆ – ''ਭਰਾ ਜੀ ਤੁਸੀਂ ਕਿਧਰੇ ਜਾਣਾ ਨਾ ਹੋਵੇ ਤਾਂ ਮੈਂ ਮੋਟਰ ਸਾਈਕਲ ਲੈ ਜਾਵਾਂ?''

ਇਸ ਰੁਕਾਵਟ ਤੋਂ ਛੇਤੀ ਛੁਟਕਾਰਾ ਪਾਣ ਲਈ ਦਲੀਪ ਨੇ ਹੱਥ ਦੇ ਇਸ਼ਾਰੇ ਨਾਲ ਉਸਨੂੰ ਇਜਾਜ਼ਤ ਦੇ ਕੇ ਅੱਖਾਂ ਬੰਦ ਕਰ ਲਈਆਂ।

ਕੰਧ ਤੇ ਟੰਗੇ ਕਲਾਕ ਨੇ ਕਮਰੇ ਨੂੰ ਗੁੰਜਾਂਦਿਆਂ ਛੇ ਵਜਣ ਦੀ ਜਾਣਕਾਰੀ ਦਿੱਤੀ। ਦਲੀਪ ਨੂੰ ਅਨੁਭਵ ਹੋਇਆ – ਕੀ ਉਹ ਇਉਂ ਹੀ ਕੈਦ ਵਿਚ ਪਿਆ ਰਹੇਗਾ? ਉਠ ਕੇ ਬਾਰੀ ਦਾ ਪਰਦਾ ਹਟਾ ਕੇ ਵੇਖਿਆ ਮੀਂਹ ਰੁਕ ਗਿਆ ਸੀ। ਹੁਣ ਉਸਨੂੰ ਡਰ ਲੱਗਾ ਕਿ ਹੁਣੇ ਕੋਈਂ ਆ ਬੈਠੇਗਾ ਤੇ ਅਸੁਖਾਵੀਂ ਚਰਚਾ ਛੇੜ ਦਵੇਗਾ।

ਉਹ ਉਠਿਆ, ਭਰਾ ਦੀ ਸਾਈਕਲ ਲੈ ਕੇ, ਗਲੀ ਦੇ ਚਿੱਕੜ ਤੇ ਲੋਕਾਂ ਦੀਆਂ ਨਜ਼ਰਾਂ ਤੋਂ ਬਚਦਾ ਉਹ ਮੋਰੀ ਦਰਵਾਜ਼ੇ ਤੋਂ ਬਾਹਰ ਨਿਕਲ ਕੇ, ਸ਼ਹਿਰ ਦੀ ਪੁਰਾਣੀ ਫ਼ਸੀਲ ਦੇ ਬਾਗ਼ ਵਿਚੋਂ ਹੁੰਦਾ ਮਿੰਟੋ ਪਾਰਕ ਜਾ ਪਹੁੰਚਿਆ। ਉਸ ਲੰਬੇ ਚੌੜੇ ਮੈਦਾਨ ਵਿਚ ਪਾਣੀ ਨਾਲ ਭਰੇ ਘਾਹ ਉਪਰ ਪੱਛਮੀ ਹਵਾ ਦੇ ਠੰਡੇ ਬੁੱਲਿਆਂ ਵਿਚ ਫਿਰਨ ਲਈ ਇਸ ਵੇਲੇ ਕੌਣ ਆਉਂਦਾ?

ਉਸ ਇਕੱਲ ਵਿਚ ਇਕ ਬੈਂਚ ਦੇ ਸਹਾਰੇ ਸਾਈਕਲ ਖੜੀ ਕਰਕੇ ਉਹ ਬਹਿ ਗਿਆ।

ਸਿਰ ਤੋਂ ਟੋਪੀ ਲਾਹ ਕੇ ਬੈਂਚ ਤੇ ਰੱਖੀ। ਸਿਰ ਤੇ ਹਵਾ ਲਗਣ ਨਾਲ ਦਿਮਾਗ਼ ਦੀ ਬੇਚੈਨੀ ਥੋੜ੍ਹੀ ਘਟ ਹੋਈ।

ਖ਼ਿਆਲ ਆਇਆ ਕਿ ਜੇ ਠੰਡ ਲਗਣ ਨਾਲ ਉਹ ਬਿਮਾਰ ਪੈ ਜਾਵੇ, ਉਸਦੀ ਹਾਲਤ ਖ਼ਰਾਬ ਹੋ ਜਾਵੇ ਤਾਂ ਉਹ ਚੁਪਚਾਪ ਸ਼ਹੀਦ ਵਾਂਗ ਆਪਣੇ ਦੁੱਖ ਨੂੰ ਇਕੱਲਾ ਸਹੇਗਾ। 'ਕਿਸੇ' ਨੂੰ ਆਪਣੇ ਦੁੱਖ ਵਿਚ ਸ਼ਰੀਕ ਹੋਣ ਲਈ ਨਹੀਂ ਬੁਲਾਵੇਗਾ। ਜੋ ਉਸ ਉਪਰ ਭਰੋਸਾ ਨਹੀਂ ਕਰ ਸਕਦਾ, ਉਸਨੂੰ ਕੀ ਹੱਕ ਹੈ ਕਿ ਉਸਦੇ ਦੁੱਖ ਦਾ ਹਿੱਸਾ ਵੰਡਾਏ। ਇਕ ਦਿਨ ਮੌਤ ਦੱਬੇ ਪੈਰੀਂ ਆਵੇਗੀ ਅਤੇ ਉਸਦੀ ਬਿਮਾਰੀ ਕਾਰਣ, ਦਿਲ ਦੀ ਹਾਲਤ ਤੇ ਬਿਮਾਰੀ ਨੂੰ ਲੈ ਕੇ, ਉਸਦੇ ਸਿਰ ਤੇ ਹਮਦਰਦੀ ਦਾ ਹੱਥ ਰੱਖ ਕੇ ਉਸਨੂੰ ਸ਼ਾਂਤ ਕਰਕੇ ਚਲੀ ਜਾਵੇਗੀ। ਉਸ ਦਿਨ ਜਿਹੜੇ ਲੋਕ ਰੋਣ ਬਹਿਣਗੇ, ਉਹਨਾਂ ਵਿਚ ਰੇਖਾ ਵੀ ਹੋਵੇਗੀ। ਉਸ ਦਿਨ ਉਹਨੂੰ ਗੁਆ ਕੇ ਹੇਮਾ ਆਪਣੇ ਦੁਖ ਦਾ ਅੰਦਾਜ਼ਾ ਕਰਕੇ ਆਪਣੇ ਵਿਹਾਰ ਲਈ ਪਛਤਾਵੇਗੀ। ਇਹੀ ਬਦਲਾ ਹੋਵੇਗਾ ਦਲੀਪ ਦੇ ਚੁਪਚਾਪ ਸਹਿੰਦੇ ਜਾਣ ਦਾ। ਨਿਸਚਾ ਕਰਕੇ ਉਸਨੇ ਇਕ ਸੁੱਖ ਦਾ ਲੰਬਾ ਸਾਹ ਲਿਆ। ਉਹ ਪਾਸਾ ਮੋੜ ਕੇ ਠੰਡੀ ਹਵਾ ਖਾਣ ਲਈ ਬਹਿ ਗਿਆ।

ਨੇੜੇ ਤਿੰਨ ਫਰਲਾਂਗ ਉਪਰ ਮੁਖ ਰੇਲਵੇ ਲਾਇਨ ਤੋਂ ਕਿੰਨੀਆਂ ਹੀ ਗੱਡੀਆਂ ਲੰਘ ਚੁੱਕੀਆਂ ਸਨ। ਉਸ ਪਾਸੇ ਦਲੀਪ ਦਾ ਧਿਆਨ ਨਹੀਂ ਸੀ ਗਿਆ। ਹੁਣ ਜਦੋਂ ਫਰੰਟੀਅਰ ਮੇਲ ਤੂਫਾਨੀ ਵੇਗ ਨਾਲ, ਸ਼ੋਰ ਪਾਉਂਦੀ ਹੋਈ ਲੰਘੀ ਤਾਂ ਦਲੀਪ ਨੇ ਉਸ ਪਾਸੇ ਵੇਖਿਆ। ਲਗਾਤਾਰ ਫਸਟ ਤੇ ਸੈਕੰਡ ਦੇ ਡੱਬਿਆਂ ਵਿਚੋਂ ਨਿਕਲਣ ਵਾਲੇ ਤੇਜ਼ ਚਾਨਣ ਤੋਂ ਉਹ ਸਮਝ ਗਿਆ ਕਿ ਫਰੰਟੀਅਰ ਮੇਲ ਜਾ ਰਹੀ ਹੈ, ਸਾਢੇ ਨੌਂ ਵਜ ਗਏ ਹਨ।

ਆਪ ਸਹੀ ਬੇਇਨਸਾਫੀ ਦੇ ਬਦਲੇ ਦੀ ਇਕ ਸੰਭਾਵਨਾ ਵੇਖ ਕੇ ਉਹਦਾ ਦਿਲ ਕੁਝ ਹਲਕਾ ਹੋ ਗਿਆ ਸੀ। ਉਹ ਪਰਤਣ ਲਈ ਉਠਿਆ। ਸਰੀਰ ਵਿਚ ਤਾਕਤ ਨਾ ਹੋਣ ਕਰਕੇ ਸਾਈਕਲ ਤੇ ਨਾ ਚੜ੍ਹ ਕੇ ਉਹ ਪੈਦਲ ਚਲਦਾ ਬਾਦਸ਼ਾਹੀ ਮਸੀਤ ਤੋਂ ਟਕਸਾਲੀ ਦਰਵਾਜ਼ੇ ਅਤੇ ਟਕਸਾਲੀ ਤੋਂ ਭਾਟੀ ਦਰਵਾਜ਼ੇ ਪਹੁੰਚਿਆ। ਰਸਤੇ ਵਿਚ ਸ਼ਾਇਦ ਹੀ ਕੋਈ ਬੰਦਾ ਦਿਸਿਆ ਹੋਵੇ। ਸੜਕ ਕਿਨਾਰੇ ਖੜੇ ਬਿਜਲੀ ਦੇ ਖੰਭੇ ਨਿਸ਼ਕਾਮ ਤੇ ਨਿਰਵਿਕਾਰ ਭਾਵ ਨਾਲ ਆਪਣਾ ਚਾਨਣ ਸੜਕ ਤੇ ਸੁਟ ਰਹੇ ਸਨ। ਮਨੁੱਖੀ ਗ਼ੈਰਹਾਜ਼ਰੀ ਦੀ ਪਰਵਾਹ ਨਾ ਕਰਕੇ, ਲੱਖਾਂ ਪਤੰਗੇ ਗੋਲੇ ਬਣਾ ਬਣਾ ਕੇ ਲੈਂਪਾਂ ਦੇ ਚਾਰੇ ਪਾਸੇ ਨਾਚ ਕਰ ਰਹੇ ਸਨ। ਚਾਨਣੀ ਦੁਨੀਆ ਦੇ ਇਹ ਅਜੀਬ ਨਮੂਨੇ ਸਨ। ਹਰ ਪਤੰਗਾ ਇਕ ਗ੍ਰਹਿ ਵਾਂਗ ਆਪਣੇ ਰਾਹ ਤੇ ਚੱਕਰ ਕਟ ਰਿਹਾ ਸੀ। ਕੋਈ ਛੋਟਾ ਕੋਈ ਵੱਡਾ ਦਾਇਰਾ ਬਣਾ ਰਿਹਾ ਸੀ। ਕੋਈ ਸੱਜੇ ਕੋਈ ਖੱਬੇ, ਕੋਈ ਉਲਟਾ ਕੋਈ ਸਿੱਧਾ ਲਗਾਤਾਰ ਗੇੜੇ ਕਟ ਰਿਹਾ ਸੀ। ਕੋਈ ਕਿਸੇ ਨਾਲ ਨਾ ਟਕਰਾਉਂਦਾ। ਰੁੱਖਾਂ ਦੇ ਗਿੱਲੇ ਪੱਤੇ ਬਿਜਲੀ ਦੇ ਚਾਨਣ ਵਿਚ ਚਮਕ ਰਹੇ ਸਨ।

ਇਕ ਲੈਂਪ ਹੇਠੋਂ ਅੱਗੇ ਵਧਣ ਨਾਲ ਉਸਦਾ ਛੋਟਾ ਪਰਛਾਵਾਂ ਉਸਦੇ ਅੱਗੇ ਫੈਲਦਾ ਜਾਂਦਾ। ਜਿਉਂ ਜਿਉਂ ਉਹ ਲੈਂਪ ਤੋਂ ਅੱਗੇ ਵਧਦਾ, ਪਰਛਾਵਾਂ ਉਲਟ ਕੇ ਪਿੱਛੇ ਹੋ ਜਾਂਦਾ। ਵਿਚ-ਵਿਚਾਲੇ ਰੁੱਖਾਂ ਦੀਆਂ ਟਹਿਣੀਆਂ ਦੇ ਪਰਛਾਵੇਂ ਉਸਦੇ ਉਪਰੋਂ ਹੋ ਕੇ ਲੰਘ ਜਾਂਦੇ। ਸੜਕ ਤੇ ਪਿਆ ਹਰ ਇੱਕ ਗਿੱਲਾ ਪੱਤਾ ਲੈਂਪਾਂ ਦੀਆਂ ਕਿਰਨਾਂ ਦਾ ਉਤਰ ਦੇ ਰਿਹਾ ਸੀ। ਦਲੀਪ ਸੋਚ ਰਿਹਾ ਸੀ – ਮਨੁੱਖ ਤੋਂ ਬਿਨਾਂ ਵੀ ਸੰਸਾਰ ਕਿੰਨਾ ਰੁਝੇਵੇਂ ਭਰਿਆ ਤੇ ਦਿਲਚਸਪ ਹੈ।

ਕੁਝ ਕਦਮ ਅੱਗੇ ਵਧਿਆ ਤਾਂ ਸੜਕ ਦੇ ਕਿਨਾਰੇ ਨਿੰਬੂ ਦੇ ਰੁੱਖਾਂ ਦੇ ਪਰਛਾਵਿਆਂ ਵਿਚ ਕੋਈ ਚਿੱਟੀ ਜੇਹੀ ਚੀਜ਼ ਦਿੱਸੀ। ਕੁਝ ਹੋਰ ਅੱਗੇ ਵਧਿਆ ਤਾਂ ਪਤਾ ਲੱਗਾ ਕਿ ਕੋਈ ਛੋਟਾ ਜਿਹਾ ਮੁੰਡਾ ਚਿੱਟਾ ਕੁੜਤਾ ਪਜਾਮਾ ਪਾ ਕੇ ਇਕ ਥਾਲੀ ਵਿਚ ਕੋਈ ਚੀਜ਼ ਰਖ ਕੇ ਵੇਚ ਰਿਹਾ ਹੈ।

ਬਚਪਨ ਵਿਚ ਗਲੀ ਮੁਹੱਲੇ ਦੇ ਮੁੰਡਿਆਂ ਨਾਲ ਉਸਨੇ ਆਮ ਤੌਰ ਤੇ ਛਾਬੜੀ ਵਾਲਿਆਂ ਤੋਂ ਚੀਜ਼ਾਂ ਖਰੀਦ ਕੇ ਖਾਧੀਆਂ ਸਨ। ਹੁਣ ਉਹ ਇਹਨਾਂ ਗੱਲਾਂ ਨੂੰ ਭੁੱਲ ਚੁੱਕਾ ਸੀ ਪਰ ਇਸ ਠੰਡ ਵਿਚ ਉਜਾੜ ਸੜਕ ਉਪਰ, ਜਿਥੇ ਕੋਈ ਆਣ-ਜਾਣ ਵਾਲਾ ਨਹੀਂ, ਇਹ ਛਾਬੜੀ ਵਾਲਾ ਕਿਵੇਂ ਬੈਠਾ ਹੈ?

ਛਾਬੜੀ ਵਾਲੇ ਦੀ ਉਮਰ ਤੇ ਸਰੀਰ ਨੇ ਵੀ ਉਸਦਾ ਧਿਆਨ ਖਿਚਿਆ। ਉਸਨੇ ਵੇਖਿਆ ਕਿ ਰਾਤ ਵੇਲੇ ਸੌਦਾ ਵੇਚਣ ਲਈ ਨਿਕਲੇ ਇਸ ਸੌਦਾਗਰ ਕੋਲ ਮਿੱਟੀ ਦੇ ਤੇਲ ਦਾ ਦੀਵਾ ਵੀ ਨਹੀਂ। ਨੇੜੇ ਆ ਕੇ ਉਹਨੇ ਵੇਖਿਆ, ਉਹ ਮੁੰਡਾ ਠੰਡੀ ਹਵਾ ਵਿਚ ਸੁੰਗੜ ਕੇ ਬੈਠਾ ਹੋਇਆ ਹੈ। ਦਲੀਪ ਦੇ ਸਾਹਮਣੇ ਆਣ ਨਾਲ ਉਸਨੇ ਆਸ ਭਰੀ ਇਕ ਨਜ਼ਰ ਉਸ ਵਲ ਪਾਈ ਤੇ ਫਿਰ ਅੱਖਾਂ ਝੁਕਾ ਲਈਆਂ।

ਦਲੀਪ ਨੇ ਹੋਰ ਧਿਆਨ ਨਾਲ ਵੇਖਿਆ, ਮੁੰਡੇ ਦੇ ਮੂੰਹ ਉਪਰ ਛਾਬੜੀਆਂ ਵਾਲਿਆਂ ਵਰਗੀ ਚਲਾਕੀ ਨਹੀਂ ਸੀ, ਸਗੋਂ ਉਸਦੀ ਥਾਵੇਂ ਇਕ ਸ਼ਰਮਿੰਦਗੀ ਜੇਹੀ ਸੀ। ਉਸਦੀ ਥਾਲੀ ਵੀ ਛਾਬੜੀ ਵਾਲਿਆਂ ਵਰਗੀ ਨਹੀਂ ਸਗੋਂ ਘਰੇਲੂ ਵਰਤੋਂ ਦੀ ਇਕ ਮਾਮੂਲੀ ਹਲਕੀ ਜੇਹੀ ਮੁਰਾਦਾਬਾਦੀ ਥਾਲੀ ਸੀ। ਤੱਕੜੀ ਵੀ ਨਹੀਂ ਸੀ। ਥਾਲੀ ਵਿਚ ਕਾਗਜ਼ ਦੇ ਅੱਠ ਟੁਕੜਿਆਂ ਉਪਰ ਪਕੌੜਿਆਂ ਦੀਆਂ ਬਰਾਬਰ ਢੇਰੀਆਂ ਲਗਾ ਕੇ ਰਖੀਆਂ ਸਨ।

ਦਲੀਪ ਨੇ ਸੋਚਿਆ, ਇਸ ਠੰਡੀ ਰਾਤ ਅਸੀਂ ਹੀ ਦੋ ਬੰਦੇ ਬਾਹਰ ਹਾਂ। ਉਹ ਉਸਦੇ ਨੇੜੇ ਜਾ ਕੇ ਰੁਕ ਗਿਆ। ਮਨੁੱਖ-ਮਨੁੱਖ ਵਿਚ ਕਿੰਨਾ ਭੇਦ ਹੁੰਦਾ ਹੈ ਪਰ ਇਨਸਾਨੀਅਤ ਇਕ ਚੀਜ਼ ਹੈ ਜਿਹੜੀ ਕਦੀ ਕਦੀ ਵੱਖਰਤਾ ਦੀਆਂ ਸਾਰੀਆਂ ਹੱਦਾਂ ਨੂੰ ਲੰਘ ਜਾਂਦੀ ਹੈ। ਦਲੀਪ ਨੂੰ ਨੇੜੇ ਖੜੇ ਹੁੰਦਿਆਂ ਵੇਖ ਕੇ ਮੁੰਡੇ ਨੇ ਕਿਹਾ – "ਇਕ-ਇਕ ਪੈਸੇ ਦੀ ਇਕ-ਇਕ ਢੇਰੀ।"

ਇਕ ਪਲ ਚੁੱਪ ਰਹਿ ਕੇ ਦਲੀਪ ਨੇ ਪੁੱਛਿਆ – "ਸਾਰੇ ਕਿੰਨੇ ਪੈਸਿਆਂ ਦੇ?"

ਬੱਚੇ ਨੇ ਉਂਗਲ ਨਾਲ ਢੇਰੀਆਂ ਗਿਣ ਕੇ ਜਵਾਬ ਦਿੱਤਾ – "ਅੱਠ ਪੈਸੇ।"

ਦਲੀਪ ਨੇ ਗੱਲ ਵਧਾਉਣ ਲਈ ਪੁੱਛਿਆ – "ਕੁਝ ਘਟ ਨਹੀਂ ਕਰੇਂਗਾ?"

ਸੌਦਾ ਵਿਕਣ ਦੀ ਉਮੀਦ ਨਾਲ ਜਿਹੜੀ ਰੌਣਕ ਬੱਚੇ ਦੇ ਚਿਹਰੇ ਤੇ ਆਈ ਸੀ ਉਹ ਦਲੀਪ ਦੇ ਇਸ ਸਵਾਲ ਨਾਲ ਉੱਡ ਗਈ। ਉਸਨੇ ਜਵਾਬ ਦਿੱਤਾ – "ਮਾਂ ਗੁੱਸਾ ਕਰੇਗੀ।"

ਇਸ ਜਵਾਬ ਨਾਲ ਦਲੀਪ ਖ਼ੁਸ਼ ਹੋ ਗਿਆ ਤੇ ਬੋਲਿਆ – "ਕੀ ਪੈਸੇ ਮਾਂ ਨੂੰ ਦਵੇਂਗਾ?" ਬੱਚੇ ਨੇ ਹਾਮੀ ਭਰੀ। ਦਲੀਪ ਨੇ ਕਿਹਾ – "ਚੰਗਾ ਸਾਰੇ ਦੇ ਦੇ।"

ਬੱਚੇ ਨੂੰ ਰੁਝਿਆ ਵੇਖ ਕੇ ਦਲੀਪ ਨੇ ਆਪਣਾ ਰੁਮਾਲ ਕੱਢ ਕੇ ਦੇ ਦਿੱਤਾ ਅਤੇ ਪਕੌੜੇ ਉਸ ਵਿਚ ਬੰਨਵਾ ਲਏ। ਅੱਠ ਪੈਸੇ ਦਾ ਸੌਦਾ ਵੇਚਣ ਜਿਹੜਾ ਇਸ ਠੰਡ ਵਿਚ ਨਿਕਲਿਆ ਹੈ ਉਸਦੇ ਘਰ ਦੀ ਕੀ ਹਾਲਤ ਹੋਵੇਗੀ, ਇਹ ਸੋਚ ਕੇ ਦਲੀਪ ਕੰਬ ਗਿਆ। ਉਸਨੇ ਜੇਬ ਵਿਚੋਂ ਇਕ ਰੁਪਿਆ ਕੱਢ ਕੇ ਥਾਲੀ ਵਿਚ ਪਾ ਦਿੱਤਾ। ਰੁਪਏ ਦੀ ਛਣਕਾਹਟ ਨਾਲ ਉਹ ਉਜਾੜ ਰਾਤ ਗੂੰਜ ਪਈ। ਰੁਪਏ ਨੂੰ ਵੇਖ ਕੇ ਮੁੰਡੇ ਨੇ ਕਿਹਾ – "ਮੇਰੇ ਕੋਲ ਤਾਂ ਪੈਸੇ ਨਹੀਂ

ਹਨ।''

ਦਲੀਪ ਨੇ ਕਿਹਾ – ''ਤੇਰਾ ਘਰ ਕਿਥੇ ਹੈ?''

''ਨੇੜੇ ਹੀ ਗਲੀ ਵਿਚ ਹੈ।'' ਮੁੰਡੇ ਨੇ ਜਵਾਬ ਦਿੱਤਾ।

ਦਲੀਪ ਦੇ ਦਿਲ ਵਿਚ ਉਸਦਾ ਘਰ ਵੇਖਣ ਦੀ ਉਤਸੁਕਤਾ ਜਾਗੀ। ਬੋਲਿਆ – ''ਚਲ ਮੈਂ ਵੀ ਉਸੇ ਪਾਸੇ ਜਾਣਾ ਹੈ। ਰਸਤੇ ਵਿਚ ਤੇਰੇ ਘਰੋਂ ਪੈਸੇ ਲੈ ਲਵਾਂਗਾ।''

ਬੱਚੇ ਨੇ ਘਬਰਾ ਕੇ ਕਿਹਾ – ''ਪੈਸੇ ਤਾਂ ਘਰ ਵੀ ਨਹੀਂ।''

ਦਲੀਪ ਸੁਣ ਕੇ ਕੰਬ ਪਿਆ ਪਰ ਜਵਾਬ ਦਿੱਤਾ – ''ਹੋਣਗੇ, ਤੂੰ ਤੁਰ ਤਾਂ ਸਹੀ।''

ਮੁੰਡਾ ਖਾਲੀ ਥਾਲੀ ਨੂੰ ਹਿੱਕ ਨਾਲ ਲਗਾਈ ਅੱਗੇ ਅੱਗੇ ਚਲਿਆ ਅਤੇ ਉਹਦੇ ਪਿਛੇ-ਪਿਛੇ ਸਾਈਕਲ ਫੜ ਕੇ ਦਲੀਪ।

ਦਲੀਪ ਨੇ ਪੁੱਛਿਆ – ''ਤੇਰਾ ਪਿਉ ਕੀ ਕਰਦੈ?''

ਮੁੰਡੇ ਨੇ ਜਵਾਬ ਦਿੱਤਾ – ''ਪਿਉ ਮਰ ਗਿਐ।''

ਦਲੀਪ ਚੁੱਪ ਹੋ ਗਿਆ। ਥੋੜ੍ਹੀ ਦੂਰ ਜਾ ਕੇ ਉਸਨੇ ਪੁੱਛਿਆ, ''ਤੇਰੀ ਮਾਂ ਕੀ ਕਰਦੀ ਹੈ?''

ਮੁੰਡੇ ਨੇ ਜਵਾਬ ਦਿੱਤਾ – ''ਮਾਂ ਇਕ ਬਾਬੂ ਦੇ ਘਰ ਭਾਂਡੇ ਮਾਂਜਦੀ ਸੀ, ਹੁਣ ਬਾਬੂ ਜੀ ਨੇ ਹਟਾ ਦਿੱਤਾ ਹੈ।''

ਦਲੀਪ ਨੇ ਪੁੱਛਿਆ – ''ਬਾਬੂ ਨੇ ਹਟਾ ਕਿਉਂ ਦਿੱਤਾ?''

ਮੁੰਡੇ ਨੇ ਜਵਾਬ ਦਿੱਤਾ – ''ਮਾਂ ਢਾਈ ਰੁਪਏ ਮਹੀਨਾ ਲੈਂਦੀ ਸੀ ਪਰ ਜਗਤੂ ਦੀ ਮਾਂ ਨੇ ਬਾਬੂ ਨੂੰ ਕਿਹਾ ਕਿ ਉਹ ਦੋ ਰੁਪਏ ਵਿਚ ਸਾਰਾ ਕੰਮ ਕਰ ਦਵੇਗੀ। ਇਸੇ ਲਈ ਬਾਬੂ ਦੀ ਘਰਵਾਲੀ ਨੇ ਮਾਂ ਨੂੰ ਹਟਾ ਕੇ ਜਗਤੂ ਦੀ ਮਾਂ ਨੂੰ ਰਖ ਲਿਆ ਹੈ।''

ਦਲੀਪ ਫਿਰ ਚੁੱਪ ਹੋ ਗਿਆ। ਮੁੰਡਾ ਨੰਗੇ ਪੈਰੀਂ ਚਿੱਕੜ ਵਿਚ ਛੱਪ-ਛੱਪ ਕਰਦਾ ਤੁਰਿਆ ਜਾ ਰਿਹਾ ਸੀ। ਦਲੀਪ ਨੂੰ ਚਿੱਕੜ ਵਿਚੋਂ ਬਚ ਕੇ ਤੁਰਨ ਵਿਚ ਔਖ ਹੋ ਰਹੀ ਸੀ। ਮੁੰਡੇ ਦੀ ਤੋਰ ਮੱਠੀ ਕਰਨ ਵਾਸਤੇ ਦਲੀਪ ਨੇ ਫਿਰ ਪ੍ਰਸ਼ਨ ਕੀਤਾ – ''ਤੁਹਾਨੂੰ ਠੰਡ ਨਹੀਂ ਲਗਦੀ?''

ਮੁੰਡੇ ਨੇ ਸਰੀਰ ਨੂੰ ਗਰਮ ਕਰਨ ਵਾਸਤੇ ਆਪਣੀ ਚਾਲ ਨੂੰ ਹੋਰ ਤਿੱਖਾ ਕਰਦਿਆਂ ਜਵਾਬ ਦਿੱਤਾ – ''ਨਹੀਂ।''

ਦਲੀਪ ਨੇ ਫਿਰ ਸਵਾਲ ਕੀਤਾ – ''ਜੁਗਨੂੰ ਦੀ ਮਾਂ ਕੀ ਕਰਦੀ ਸੀ?''

ਮੁੰਡੇ ਨੇ ਕਿਹਾ – ''ਜੁਗਨੂੰ ਦੀ ਮਾਂ ਸਕੂਲ ਵਿਚ ਕੁੜੀਆਂ ਨੂੰ ਘਰ ਬੁਲਾ ਲਿਆਦੀ ਸੀ। ਸਕੂਲ ਵਾਲਿਆਂ ਨੇ ਕੁੜੀਆਂ ਨੂੰ ਘਰ ਪਹੁੰਚਾਣ ਲਈ ਮੋਟਰ ਰਖ ਲਈ ਹੈ ਤੇ ਉਸਨੂੰ ਕੱਢ ਦਿੱਤਾ ਹੈ।''

ਗਲੀ ਤੋਂ ਬਾਹਰ ਕਮੇਟੀ ਦਾ ਬਿਜਲੀ ਵਾਲਾ ਲੈਂਪ ਜਲ ਰਿਹਾ ਸੀ। ਉਪਰਲੀ ਮੰਜ਼ਲ ਦੀਆਂ ਬਾਰੀਆਂ ਵਿਚੋਂ ਵੀ ਗਲੀ ਵਿਚ ਚਾਨਣਾ ਪੈ ਰਿਹਾ ਸੀ। ਉਸ ਨਾਲ ਗਲੀ ਦਾ ਚਿੱਕੜ ਚਮਕ ਕੇ ਕਿਸੇ ਤਰ੍ਹਾਂ ਰਾਹ ਦਿਸ ਰਿਹਾ ਸੀ।

ਭੀੜੀ ਗਲੀ ਵਿਚ ਇਕ ਵੱਡੀ ਬਾਰੀ ਦੇ ਆਕਾਰ ਦਾ ਬੂਹਾ ਖੁਲ੍ਹਿਆ ਸੀ। ਉਸਦਾ ਧੁੰਦਲਾ ਲਾਲ ਚਾਨਣ ਸਾਹਮਣੇ ਪੁਰਾਣੀਆਂ ਇੱਟਾਂ ਦੀ ਕੰਧ ਤੇ ਪੈ ਰਿਹਾ ਸੀ। ਇਸੇ ਬੂਹੇ ਵਿਚ ਮੁੰਡਾ ਚਲਾ ਗਿਆ।

ਦਲੀਪ ਨੇ ਝਾਕ ਕੇ ਵੇਖਿਆ। ਮੁਸ਼ਕਲ ਨਾਲ ਆਦਮੀ ਦੇ ਕੱਦ ਦੀ ਉਚਾਈ ਦੀ

ਕੋਠੜੀ ਵਿਚ – ਜਿਵੇਂ ਆਮ ਸ਼ਹਿਰਾਂ ਵਿਚ ਬਾਲਣ ਰਖਣ ਵਾਸਤੇ ਬਣੀਆਂ ਹੁੰਦੀਆਂ ਹਨ – ਧੂੰਆਂ ਸੁਟਦੀ ਮਿੱਟੀ ਦੇ ਤੇਲ ਦੀ ਇਕ ਡੱਬੀ ਜਿਹੀ ਆਪਣਾ ਧੁੰਦਲਾ ਚਾਨਣ ਫੈਲਾਅ ਰਹੀ ਸੀ। ਇਕ ਛੋਟੀ ਮੰਜੀ, ਜਿਹੋ ਜੇਹੀ ਸ਼ਰਾਧ ਵੇਲੇ ਪੰਡਤਾਂ ਨੂੰ ਦਾਨ ਦਿੱਤੀ ਜਾਂਦੀ ਹੈ, ਕਾਲੀ ਕੰਧ ਸਹਾਰੇ ਖੜੀ ਸੀ। ਉਸਦੇ ਪਾਵੇ ਨਾਲ ਦੋ ਕੁ ਮੈਲੇ ਕਪੜੇ ਲਟਕ ਰਹੇ ਸਨ। ਇਕ ਪਤਲੀ ਜੇਹੀ ਅਧੇੜ ਉਮਰ ਦੀ ਤੀਵੀਂ ਮੈਲੀ ਜੇਹੀ ਧੋਤੀ ਵਿਚ ਸਰੀਰ ਲਪੇਟੀ ਬੈਠੀ ਸੀ।

ਪੁੱਤਰ ਨੂੰ ਵੇਖ ਕੇ ਤੀਵੀਂ ਨੇ ਪੁੱਛਿਆ – "ਸੌਦਾ ਵਿੱਕ ਗਿਐ ਪੁੱਤਰ?"

ਮੁੰਡੇ ਨੇ ਜਵਾਬ ਦਿੱਤਾ – "ਹਾਂ ਮਾਂ," ਅਤੇ ਰੁਪਿਆ ਮਾਂ ਦੇ ਹੱਥ ਵਿਚ ਦੇ ਕੇ ਕਿਹਾ, "ਬਾਕੀ ਪੈਸੇ ਬਾਬੂ ਨੂੰ ਦੇਣੇ ਹਨ।"

ਰੁਪਿਆ ਹੱਥ ਵਿਚ ਫੜ ਕੇ ਮਾਂ ਨੇ ਹੈਰਾਨੀ ਨਾਲ ਪੁੱਛਿਆ – "ਕਿਹੜਾ ਬਾਬੂ, ਪੁੱਤਰ?"

ਬੱਚੇ ਨੇ ਉਤਸ਼ਾਹ ਨਾਲ ਕਿਹਾ – "ਸਾਈਕਲ ਵਾਲੇ ਬਾਬੂ ਨੇ ਸਾਰਾ ਸੌਦਾ ਲੈ ਲਿਆ ਹੈ। ਉਸ ਕੋਲ ਖੁਲ੍ਹੇ ਪੈਸੇ ਨਹੀਂ ਸਨ। ਬਾਬੂ ਗਲੀ ਵਿਚ ਖੜਾ ਹੈ।"

ਘਬਰਾ ਕੇ ਮਾਂ ਬੋਲੀ – "ਰੁਪਏ ਦੇ ਪੈਸੇ ਕਿਥੋਂ ਮਿਲਣਗੇ ਪੁੱਤਰ?" ਸਿਰ ਦੇ ਕਪੜੇ ਨੂੰ ਸੰਭਾਲ ਕੇ ਦਲੀਪ ਨੂੰ ਸੁਣਾਨ ਦੇ ਇਰਾਦੇ ਨਾਲ ਮਾਂ ਨੇ ਕਿਹਾ – "ਪੁੱਤਰ, ਰੁਪਿਆ ਬਾਬੂ ਜੀ ਨੂੰ ਵਾਪਸ ਦੇ ਕੇ ਘਰ ਦਾ ਪਤਾ ਪੁੱਛ ਲਵੀਂ ਤੇ ਕਲ੍ਹ ਜਾ ਕੇ ਪੈਸੇ ਲੈ ਆਵੀਂ।"

ਮੁੰਡਾ ਰੁਪਿਆ ਲੈ ਕੇ ਦਲੀਪ ਨੂੰ ਪਰਤਾਣ ਆਇਆ। ਦਲੀਪ ਨੇ ਉੱਚੀ ਆਵਾਜ਼ ਵਿਚ ਤਾਂ ਜੋ ਮਾਂ ਸੁਣ ਲਵੇ, ਕਿਹਾ – "ਰਹਿਣ ਦਿਉ ਰੁਪਿਆ, ਪਰਵਾਹ ਨਹੀਂ, ਫਿਰ ਆ ਜਾਵੇਗਾ।"

ਸਿਰ ਦੇ ਕਪੜੇ ਨੂੰ ਅੱਗੇ ਵਲ ਖਿੱਚ ਕੇ ਤੀਵੀ ਨੇ ਕਿਹਾ – "ਨਹੀਂ ਜੀ, ਤੁਸੀਂ ਰੁਪਿਆ ਲੈ ਜਾਵੋ, ਬੱਚਾ ਕੱਲ੍ਹ ਪੈਸੇ ਲੈ ਆਵੇਗਾ।"

ਦਲੀਪ ਨੇ ਸ਼ਰਮਾਂਦਿਆਂ ਕਿਹਾ – "ਰਹਿਣ ਦਿਉ, ਇਹ ਪੈਸੇ ਮੇਰੇ ਵਲੋਂ ਬੱਚੇ ਦੇ ਮਿਠਾਈ ਖਾਣ ਵਾਸਤੇ ਰਹਿਣ ਦਿਉ।"

ਤੀਵੀ ਨਹੀਂ ਨਹੀਂ ਕਰਦੀ ਰਹੀ। ਦਲੀਪ ਹਨੇਰੇ ਵਿਚ ਪਿੱਛੇ ਹਟ ਗਿਆ।

ਤੀਵੀਂ ਦੇ ਮੁਰਝਾਏ, ਕੁਮਲਾਏ, ਪੀਲੇ ਚਿਹਰੇ ਉਪਰ ਧੰਨਵਾਦ ਤੇ ਖ਼ੁਸ਼ੀ ਦੀ ਲਹਿਰ ਛਾ ਗਈ। ਰੁਪਿਆ ਆਪਣੀ ਚੁੰਨੀ ਦੀ ਕੰਨੀ ਵਿਚ ਬੰਨ੍ਹ ਕੇ, ਇਕ ਇੱਟ ਉਪਰ ਰੱਖੇ ਪਿੱਤਲ ਦੀ ਗੜਵੀ ਨਾਲ ਪਾਣੀ ਲੈ ਕੇ ਉਸਨੇ ਹੱਥ ਧੋ ਲਿਆ ਅਤੇ ਪਿੱਤਲ ਦੇ ਇਕ ਭਾਂਡੇ ਹੇਠੋਂ ਮੈਲੇ ਪੋਣੇ ਵਿਚ ਲਪੇਟੀਆਂ ਦੋ ਬੇਹੀਆਂ ਰੋਟੀਆਂ ਕੱਢ ਕੇ, ਪੁੱਤਰ ਦੇ ਹੱਥ ਧੁਆ ਕੇ ਉਸਨੂੰ ਖਾਣ ਵਾਸਤੇ ਦਿੱਤੀਆਂ।

ਪੁੱਤਰ ਛੇਤੀ ਕਮਾਈ ਕਰਕੇ ਖ਼ੁਸ਼ ਹੋ ਰਿਹਾ ਸੀ। ਮੂੰਹ ਬਣਾ ਕੇ ਕਿਹਾ – "ਊਂ ਊਂ ਰੁੱਖੀ ਰੋਟੀ!"

ਮਾਂ ਨੇ ਲਾਡ ਨਾਲ ਕਿਹਾ – "ਲੂਣ ਪਾਇਆ ਹੈ ਪੁੱਤਰ।"

ਬੱਚੇ ਨੇ ਰੋਟੀ ਜ਼ਮੀਨ ਤੇ ਸੁੱਟ ਦਿੱਤੀ ਤੇ ਆਕੜ ਗਿਆ। "ਸਵੇਰੇ ਵੀ ਰੁਖੀ ਰੋਟੀ ਹੂੰ... ਰੋਜ਼-ਰੋਜ਼ ਰੁਖੀ ਰੋਟੀ!"

ਅੱਖਾਂ ਉਪਰ ਹੱਥ ਰਖ ਕੇ ਮੁੰਡਾ, ਮੂੰਹ ਫੁਲਾ ਕੇ ਰੋਣਾ ਹੀ ਚਾਹੁੰਦਾ ਸੀ ਕਿ ਮਾਂ ਨੇ ਉਸਨੂੰ ਗੋਦੀ ਵਿਚ ਲੈ ਲਿਆ ਤੇ ਕਿਹਾ – "ਮੇਰਾ ਰਾਜਾ ਪੁੱਤਰ, ਸਵੇਰੇ ਜ਼ਰੂਰ ਦਾਲ

ਖੁਆਵਾਂਗੀ। ਵੇਖ, ਬਾਬੂ ਤੇਰੇ ਵਾਸਤੇ ਰੁਪਿਆ ਦੇ ਗਏ ਨੇ, ਸ਼ਾਬਾਸ਼।''

''ਸਵੇਰੇ ਮੈਂ ਤੈਨੂੰ ਬਹੁਤ ਸਾਰਾ ਸੌਦਾ ਬਣਾ ਕੇ ਦਿਆਂਗੀ, ਫਿਰ ਤੂੰ ਰੋਜ਼ ਦਾਲ ਖਾਵੀਂ।''

ਪੁੱਤਰ ਮੰਨ ਗਿਆ। ਉਸਨੇ ਪੁੱਛਿਆ – ''ਮਾਂ ਤੂੰ ਰੋਟੀ ਖਾ ਲਈ?''

ਖਾਲੀ ਪੋਣਾ ਲਪੇਟਦਿਆਂ ਮਾਂ ਨੇ ਜਵਾਬ ਦਿੱਤਾ – ''ਹਾਂ ਪੁੱਤਰ! ਹੁਣ ਮੈਨੂੰ ਭੁੱਖ ਨਹੀਂ, ਤੂੰ ਖਾ ਲੈ।''

ਭੁੱਖੀ ਮਾਂ ਦਾ ਪੁੱਤਰ ਬਚਪਨ ਕਰਕੇ ਰੁਸਿਆ ਸੀ ਪਰ ਮਾਂ ਦੀ ਗੱਲ ਦੇ ਬਾਵਜੂਦ ਘਰ ਦੀ ਹਾਲਤ ਤੋਂ ਜਾਣੂ ਸੀ। ਨਾ ਚਾਹੁੰਦਿਆਂ ਵੀ ਉਸਨੇ ਇਕ ਰੋਟੀ ਮਾਂ ਵਲ ਕਰ ਦਿੱਤੀ ਤੇ ਕਿਹਾ – ''ਇਕ ਰੋਟੀ ਤੂੰ ਖਾ ਲੈ।''

ਮਾਂ ਨੇ ਲਾਡ ਕਰਦਿਆਂ ਕਿਹਾ – ''ਨਹੀਂ ਪੁੱਤਰ, ਮੈਂ ਸਵੇਰੇ ਦੇਰ ਨਾਲ ਖਾਧੀ ਸੀ, ਮੈਨੂੰ ਹਾਲੇ ਭੁੱਖ ਨਹੀਂ ਤੂੰ ਖਾ।''

ਦਲੀਪ ਵਾਸਤੇ ਹੋਰ ਵੇਖਣਾ ਸੰਭਵ ਨਹੀਂ ਸੀ। ਉਹ ਦੰਦਾਂ ਹੇਠਾਂ ਜੀਭ ਦਬਾਈ ਪਿੱਛੇ ਹਟ ਗਿਆ।

ਮਕਾਨ ਵਿਚ ਆ ਕੇ ਉਹ ਬੈਠਾ ਹੀ ਸੀ ਕਿ ਨੌਕਰ ਨੇ ਦੋ ਬੰਦਿਆਂ ਦੇ ਨਾਮ ਦੱਸ ਕੇ ਕਿਹਾ, ਆਏ ਸਨ ਬਹਿ ਕੇ ਤੁਰ ਗਏ। ਖਾਣਾ ਤਿਆਰ ਹੋਣ ਦੀ ਜਾਣਕਾਰੀ ਦਿੱਤੀ। ਦਲੀਪ ਨੇ ਉਸ ਵਲ ਵੇਖੇ ਬਿਨਾਂ ਕਿਹਾ – ''ਭੁੱਖ ਨਹੀਂ।'' ਉਸੇ ਵੇਲੇ ਉਸਨੂੰ ਮੁੰਡੇ ਦੀ ਮਾਂ ਦਾ 'ਭੁੱਖ ਨਹੀਂ' ਕਹਿਣਾ ਯਾਦ ਆਇਆ।

ਨੌਕਰ ਨੇ ਫਿਰ ਪੁੱਛਿਆ – ''ਥੋੜ੍ਹਾ ਦੁੱਧ ਲੈ ਆਵਾਂ?''

ਦਲੀਪ ਨੂੰ ਗੁੱਸਾ ਆ ਗਿਆ। ਉਸਨੇ ਗੁੱਸੇ ਨਾਲ ਕਿਹਾ – ''ਕਿਉਂ ਭੁੱਖ ਨਾ ਹੋਵੇ ਤਾਂ ਦੁੱਧ ਪੀਤਾ ਜਾਂਦਾ ਹੈ? ਦੁੱਧ ਇਹੋ ਜਹੀ ਫਾਲਤੂ ਚੀਜ਼ ਹੈ?''

ਨੌਕਰ ਕੁਝ ਨਾ ਸਮਝ ਕੇ ਹੈਰਾਨ ਖੜਾ ਰਿਹਾ।

ਦਲੀਪ ਨੇ ਖਿੱਝ ਨੇ ਕਿਹਾ – ''ਜਾਓ।''

ਮਿੱਟੀ ਦੇ ਤੇਲ ਦੀ ਚਿਮਨੀ ਦੇ ਚਾਨਣ ਵਿਚ ਵੇਖਿਆ ਉਹ ਨਜ਼ਾਰਾ ਉਸਦੀਆਂ ਅੱਖਾਂ ਸਾਹਮਣਿਉਂ ਹਟਣਾ ਨਹੀਂ ਸੀ ਚਾਹੁੰਦਾ।

ਛੋਟੇ ਭਰਾ ਨੇ ਆ ਕੇ ਕਿਹਾ – ''ਭਰਜਾਈ ਨੇ ਇਹ ਚਿੱਠੀ ਭੇਜੀ ਹੈ।'' ਅਤੇ ਲਿਫਾਫਾ ਦਲੀਪ ਵਲ ਵਧਾ ਦਿੱਤਾ।

ਦਲੀਪ ਨੇ ਚਿੱਠੀ ਖੋਲ੍ਹੀ। ਚਿੱਠੀ ਦੀ ਪਹਿਲੀ ਸਤਰ ਵਿਚ ਲਿਖਿਆ ਸੀ –

''ਮੈਂ ਇਸ ਜ਼ਿੰਦਗੀ ਵਿਚ ਦੁੱਖ ਵੇਖਣ ਵਾਸਤੇ ਹੀ ਪੈਦਾ ਹੋਈ ਹਾਂ।''

ਦਲੀਪ ਨੇ ਅੱਗੇ ਪੜ੍ਹੇ ਬਿਨਾ ਚਿਠੀ ਫਾੜ ਕੇ ਸੁੱਟ ਦਿੱਤੀ। ਉਸਦੇ ਮੱਥੇ ਉਪਰ ਤਿਊੜੀਆਂ ਪੈ ਗਈਆਂ। ਉਸਦੇ ਮੂੰਹੋਂ ਨਿਕਲਿਆ –

''ਕਾਸ਼, ਤੂੰ ਜਾਣਦੀ ਦੁੱਖ ਕਿਸਨੂੰ ਕਹਿੰਦੇ ਹਨ। . . ਤੇਰਾ ਇਹ ਰਸ ਭਰਿਆ ਦੁਖ ਤੈਨੂੰ ਨਾ ਮਿਲੇ ਤਾਂ ਜ਼ਿੰਦਗੀ ਜਿਉਂਣੀ ਔਖੀ ਹੋ ਜਾਵੇ।''

# ਨਕਲੀ ਮਾਲ

ਵਿਕਰਮ ਦੀ ਬੜੀ ਇੱਛਾ ਸੀ ਕਿ ਪਹਿਲੇ ਮੁਕੱਦਮੇ ਦੀ ਫੀਸ ਭਾਵੇਂ ਨਾ ਮਿਲੇ ਪਰ ਮੁਕੱਦਮਾ ਐਸਾ ਹੋਵੇ ਕਿ ਅਖ਼ਬਾਰਾਂ ਵਿਚ ਚਰਚਾ ਹੋਵੇ। ਵਕੀਲ ਦੀ ਪ੍ਰਸਿੱਧੀ ਹੀ ਤਾਂ ਉਸਦੀ ਪੂੰਜੀ ਹੈ। ਲੋਕ ਉਸਨੂੰ ਪਛਾਣਨ ਤੇ ਭਰੋਸਾ ਕਰਨ ਕਿ ਉਹ ਯੋਗ ਵਕੀਲ ਹੈ। ਨਵੀਂ ਅਣਪਛਾਣੀ ਥਾਂ ਉਪਰ ਵਕਾਲਤ ਕਰ ਸਕਣ ਦਾ ਦੂਜਾ ਤਰੀਕਾ ਵੀ ਹੋ ਸਕਦਾ ਸੀ। ਰਾਵਲਪਿੰਡੀ ਵਿਚ ਵਕਾਲਤ ਕਰਨਾ ਹੋਰ ਗੱਲ ਹੁੰਦੀ। ਉਸੇ ਵਿਕਰਮ ਦੇ ਪਰਿਵਾਰ ਦਾ ਆਪਣਾ ਵੱਡਾ ਵਪਾਰ, ਪ੍ਰਭਾਵ ਅਤੇ ਜਾਣ ਪਛਾਣ ਸੀ। ਜਿਲ੍ਹੇ ਵਿਚ ਉਸਦੇ ਕਈ ਰਿਸ਼ਤੇਦਾਰਾਂ ਦਾ ਲੈਣ-ਦੇਣ ਚਲਦਾ ਸੀ, ਜ਼ਮੀਨਾਂ ਸਨ। ਅਦਾਲਤੀ ਮਾਮਲੇ ਬਣੇ ਹੀ ਰਹਿੰਦੇ ਸਨ।

ਵਿਕਰਮ ਨੇ ਲਾਹੌਰ ਤੋਂ ਵਕਾਲਤ ਪਾਸ ਕਰਕੇ ਰਾਵਲਪਿੰਡੀ ਦੇ ਸਭ ਤੋਂ ਵੱਡੇ ਵਕੀਲ ਖ਼ਾਨ ਸਾਹਿਬ ਨਾਲ ਅਦਾਲਤ ਵਿਚ ਸ਼ਗਿਰਦੀ ਦਾ ਇਕ ਸਾਲ ਪੂਰਾ ਕੀਤਾ ਹੀ ਸੀ ਕਿ ਹਿੰਦੋਸਤਾਨ ਤੇ ਪਾਕਿਸਤਾਨ ਦੀ ਵੰਡ ਹੋ ਗਈ। ਵਿਕਰਮ ਨੂੰ ਆਪਣੀ ਚੰਗੀ ਖਾਸੀ ਪੂੰਜੀ, ਵਪਾਰ ਅਤੇ ਪਰਿਵਾਰ ਦਾ ਪ੍ਰਭਾਵ ਰਾਵਲਪਿੰਡੀ ਛੱਡ ਕੇ ਦਿੱਲੀ ਆਣਾ ਪਿਆ। ਪਰਿਵਾਰ ਵੰਡਿਆ ਗਿਆ। ਰਿਸ਼ਤੇਦਾਰ ਵੀ ਭਾਰਤ ਦੇ ਵੱਖੋ-ਵੱਖਰੇ ਹਿੱਸਿਆਂ ਵਿਚ ਵੰਡੇ ਗਏ। ਵਿਕਰਮ ਉਪਰ ਦਿੱਲੀ ਵਿਚ ਜ਼ਿੰਦਗੀ ਤੇ ਕਿੱਤੇ ਦਾ ਨਵਾਂ ਖੇਤਰ ਅਪਣਾਉਣ ਦੀ ਜ਼ਿੰਮੇਵਾਰੀ ਆ ਪਈ। ਉਮਰ ਦਾ ਇਕ ਚੌਥਾ ਹਿੱਸਾ ਵਕੀਲ ਬਣ ਸਕਣ ਦੀ ਤਿਆਰੀ ਵਿਚ ਲਗਾ ਦਿੱਤਾ ਸੀ। ਵਕਾਲਤ ਕਰਨ ਤੋਂ ਬਿਨਾਂ ਵਿਕਰਮ ਹੋਰ ਕੋਈ ਕੋਸ਼ਿਸ਼ ਵੀ ਕੀ ਕਰਦਾ?

ਵਿਕਰਮ ਜਿਹੋ ਜਹੇ ਮੁਕੱਦਮੇ ਦੀ ਉਡੀਕ ਵਿਚ ਸੀ, ਉਸਨੂੰ ਮਿਲ ਤਾਂ ਗਿਆ ਪਰ ਬੜਾ ਝਗੜਾ ਵੀ ਖੜਾ ਹੋ ਗਿਆ। ਕਿੰਨੇ ਹੀ ਸ਼ਰੀਫ ਆਦਮੀ ਆ ਕੇ ਮੇਰੇ ਪਿੱਛੇ ਪੈ ਗਏ ਕਿ ਮੈਂ ਵਿਕਰਮ ਨੂੰ ਇਸ ਮਾਮਲੇ ਵਿਚ ਨਾ ਪੈਣ ਦਿਆਂ। ਮੈਨੂੰ ਭਰੋਸਾ ਸੀ ਕਿ ਵਿਕਰਮ ਮੇਰੀ ਗੱਲ ਨਹੀਂ ਟਾਲ ਸਕਦਾ। ਮੈਂ ਪਰੇਸ਼ਾਨੀ ਵਿਚ ਫਸ ਗਿਆ। ਵਿਕਰਮ ਨੇ ਆਪਣੇ ਕਿੱਤੇ ਦੀ ਦੁਹਾਈ ਨਾ ਦੇ ਕੇ ਇਕ ਨੈਤਿਕ ਸਮੱਸਿਆ ਖੜੀ ਕਰ ਦਿੱਤੀ।

ਮੁਕੱਦਮਾ ਸੀ, ''ਵੀਨਸ ਡੈਨ' (ਵੀਨਸ ਦੀ ਗੁਫ਼ਾ) ਰੈਸਟੋਰੈਂਟ ਦੇ ਮਾਲਕ ਉਪਰ ਕਈ ਪ੍ਰਭਾਵਸ਼ਾਲੀ ਲੋਕਾਂ ਦਾ ਪ੍ਰਭਾਵ ਅੰਤੇ ਕਾਫੀ ਪੈਸਿਆਂ ਦਾ ਦਬਾਅ ਕੋਤਵਾਲ ਸਾਹਿਬ ਉਪਰ ਪੈਣ ਨਾਲ ਇਹ ਮੁਕੱਦਮਾ ਵੀਨਸ ਡੈਨ ਦੇ ਮਾਲਕ ਉਪਰ ਕਾਇਮ ਕੀਤਾ ਗਿਆ ਸੀ। ਇਹਨਾਂ ਵਿਚ ਗੁਆਂਢ ਦੇ ਵਿਰੋਧੀ ਰੈਸਟੋਰੈਂਟਾਂ ਦੇ ਮਾਲਕ ਵੀ ਸਨ। ਕੋਤਵਾਲ ਸਾਹਿਬ ਨੂੰ ਬੜੀ ਕੋਸ਼ਿਸ਼ ਤੇ ਕਈ ਦਲੀਲਾਂ ਨਾਲ ਇਹ ਸਮਝਾਇਆ ਗਿਆ ਸੀ ਕਿ ਐਸੇ ਰੈਸਟੋਰੈਂਟ ਤੇ ਹੋਟਲ ਸਮਾਜ ਦੀ ਨੈਤਿਕਤਾ ਲਈ ਨੁਕਸਾਨ ਵਾਲੇ ਹਨ, ਉਹਨਾਂ ਨਾਲ ਸਮਾਜ ਵਿਚ ਅਨੈਤਿਕਤਾ ਫੈਲੇਗੀ। ਸਮਾਜ ਦੀ ਨੈਤਿਕਤਾ ਤੇ ਆਚਾਰ ਹੀ ਤਾਂ ਉਸਦੀ ਆਤਮਾ ਹੈ।

ਵਿਕਰਮ ਨੂੰ ਵੀ ਐਸੀਆਂ ਬਹੁਤ ਸਾਰੀਆਂ ਦਲੀਲਾਂ ਨਾਲ ਸਮਝਾਇਆ ਤੇ ਕੋਸ਼ਿਸ਼

ਕੀਤੀ ਗਈ ਕਿ ਉਹ ਰੈਸਟੋਰੈਂਟ ਦੇ ਦੁਰਾਚਾਰੀ ਮਾਲਕ ਦੀ ਵਕਾਲਤ ਨਾ ਕਰੇ। ਇਹੋ ਜਹੇ ਮਾਮਲੇ ਵਿਚ ਉਹ ਵਕੀਲ ਬਣ ਕੇ ਪ੍ਰਸ਼ੰਸਾ ਦੀ ਥਾਂ ਨਿੰਦਿਆ ਹੀ ਕਮਾਵੇਗਾ। ਵਿਕਰਮ ਨੇ ਆਪਣੇ ਫਰਜ਼ ਉਪਰ ਨਿਛਾਵਰ ਹੋਣ ਲਈ ਉਤਾਵਲੇ ਸ਼ਹੀਦ ਵਾਲੀ ਨਿਡਰਤਾ ਨਾਲ ਜਵਾਬ ਦਿੱਤਾ – ''ਅਦਾਲਤ ਨੈਤਿਕ ਸਮੱਸਿਆ ਦੀ ਉਸਾਰੀ ਦੀ ਥਾਂ ਨਹੀਂ, ਕਾਨੂੰਨੀ ਪ੍ਰਸ਼ਨਾਂ ਦੇ ਫ਼ੈਸਲੇ ਦੀ ਥਾਂ ਹੈ। ਤੁਸੀਂ ਲੋਕ 'ਵੀਨਸ ਡੈਨ' ਦੇ ਮਾਲਕ ਦੇ ਖਿਲਾਫ ਨੈਤਿਕ ਤਾਕਤ ਦਾ ਨਹੀਂ ਕਾਨੂੰਨ ਦੀ ਤਾਕਤ ਦੀ ਵਰਤੋਂ ਕਰ ਰਹੇ ਹੋ। ਕਾਨੂੰਨ ਸਿਰਫ਼ ਤੁਹਾਡੇ ਲੋਕਾਂ ਵਾਸਤੇ ਨਹੀਂ, 'ਵੀਨਸ ਡੈਨ' ਦੇ ਮਾਲਕ ਲਈ ਵੀ ਹੈ। ਮੈਂ ਉਸਦੀ ਮਦਦ ਕਿਉਂ ਨਾ ਕਰਾਂ? ਵਿਅਕਤੀਆਂ ਦੀ ਰਾਏ ਤੇ ਸਹਿਮਤੀ ਕਾਨੂੰਨ ਨਹੀਂ ਹੈ। ਕਾਨੂੰਨ ਪ੍ਰਬੰਧ ਦੀ ਰਾਖੀ ਲਈ ਬਣਾਏ ਗਏ ਨਿਯਮ ਹਨ। ਤੁਸੀਂ ਤਾਂ ਰਾਜ ਤੇ ਕਾਨੂੰਨ ਦੀ ਤਾਕਤ ਨਾਲ ਉਸ ਉਪਰ ਵਾਰ ਕਰੋ ਅਤੇ 'ਵੀਨਸ ਡੈਨ' ਦਾ ਮਾਲਕ ਉਸ ਤਾਕਤ ਨਾਲ ਆਪਣੀ ਰੱਖਿਆ ਨਾ ਕਰ ਸਕੇ, ਕੀ ਇਹ ਇਨਸਾਫ ਹੈ? ਸਮਾਜ ਕਦੀ ਉਤੇਜਨਾ ਜਾਂ ਗ਼ਲਤਫਹਿਮੀ ਨਾਲ ਵਿਅਕਤੀ ਲਈ ਬੇਇਨਸਾਫੀ ਕਰਨ ਉਪਰ ਵੀ ਉਤਾਰੂ ਹੋ ਸਕਦਾ ਹੈ। ਵਕੀਲ ਦਾ ਫਰਜ਼ ਹੈ ਕਿ ਕਾਨੂੰਨੀ ਆਧਾਰ ਨਾਲ ਵਿਅਕਤੀ ਦੇ ਹੱਕਾਂ ਦੀ ਰੱਖਿਆ ਕਰੇ, ਸਮਾਜ ਦੇ ਨਿਯਮਾਂ ਦੀ ਵਰਤੋਂ ਗਲਤ ਤਰੀਕੇ ਨਾਲ ਨਾ ਹੋਣ ਦੇਵੇ। ਕਾਨੂੰਨੀ ਮੁਸ਼ਕਲਾਂ ਵਿਚ ਪਏ ਕਿਸੇ ਵੀ ਬੰਦੇ ਦੀ ਕਾਨੂੰਨੀ ਮਦਦ ਤੋਂ ਬੇਮੁਖ ਹੋਣਾ ਵਕੀਲ ਦੇ ਫਰਜ਼ ਤੋਂ ਦੌੜਨਾ ਹੁੰਦਾ ਹੈ।''

ਵਿਕਰਮ ਨੂੰ ਸਮਝਾਇਆ – ''ਸਿਧਾਂਤਕ ਤੌਰ ਤੇ ਤੁਹਾਡੀ ਗੱਲ ਠੀਕ ਹੈ ਪਰ 'ਵੀਨਸ ਡੈਨ' ਦਾ ਮਾਮਲਾ ਕਿਸ ਨੂੰ ਨਹੀਂ ਪਤਾ। ਤੁਸੀਂ ਸਾਰੇ ਸ਼ਹਿਰ ਨਾਲ ਵਿਗਾੜਣਾ ਕਿਉਂ ਚਾਹੁੰਦੇ ਹੋ?''

ਵਿਕਰਮ ਉਤੇਜਿਤ ਹੋ ਗਿਆ – ''ਵੀਨਸ ਡੈਨ ਦਾ ਮਾਲਕ ਦੋਸ਼ੀ ਹੈ ਕਿ ਨਹੀਂ, ਇਹ ਤਾਂ ਅਦਾਲਤ ਹੀ ਦੱਸੇਗੀ। ਉਤੇਜਿਤ ਭੀੜ ਦੀ ਰਾਏ ਇਹ ਫ਼ੈਸਲਾ ਨਹੀਂ ਕਰ ਸਕਦੀ। ਮੈਨੂੰ ਜਾਂ ਤੁਹਾਨੂੰ ਭਾਵੇਂ ਕੁਝ ਵੀ ਪਤਾ ਹੋਵੇ, ਮਹੱਤਵ ਤਾਂ ਇਸ ਗੱਲ ਦਾ ਹੈ ਕਿ ਅਦਾਲਤ ਵਿਚ ਸਾਬਤ ਕੀ ਹੁੰਦਾ ਹੈ। ਅਦਾਲਤ ਵਿਚ ਫ਼ੈਸਲੇ ਤੋਂ ਪਹਿਲਾਂ ਹੀ 'ਵੀਨਸ ਡੈਨ' ਦੇ ਮਾਲਕ ਨੂੰ ਦੋਸ਼ੀ ਕਹਿਣਾ ਕਾਨੂੰਨ ਦੀਆਂ ਨਜ਼ਰਾਂ ਵਿਚ ਉਸਦੀ ਇੱਜ਼ਤ ਦੀ ਹੱਤਕ ਹੈ। ਵੈਸੇ ਤਾਂ ਹਰ ਮੁਕੱਦਮੇ ਵਿਚ ਇਕ ਧਿਰ ਦੋਸ਼ੀ, ਬੇਇਨਸਾਫ਼ੀ ਜਾਂ ਅਨੈਤਿਕਤਾ ਹੁੰਦੀ ਹੈ। ਕੀ ਵਕੀਲ ਇਕ ਹੀ ਧਿਰ ਦੀ ਹਾਮੀ ਕਰਦਾ ਹੈ? ਜੇ ਅਦਾਲਤ ਵਕੀਲ ਦੀ ਮਦਦ ਤੋਂ ਬਿਨਾਂ ਆਪ ਹੀ ਹਮੇਸ਼ਾ ਇਨਸਾਫ਼ ਦਾ ਨਿਸਚਾ ਕਰ ਸਕੇ ਤਾਂ ਵਕੀਲਾਂ ਦੀ ਲੋੜ ਹੀ ਕੀ ਹੈ? ਅਤੇ ਚੰਗੇ-ਮਾੜੇ ਵਕੀਲ ਦੀ ਕਸੌਟੀ ਹੀ ਕੀ ਹੈ? 'ਵੀਨਸ ਡੈਨ' ਦੇ ਮਾਲਕ ਨੂੰ ਕਾਨੂੰਨ ਤੋਂ ਵਾਂਝਿਆਂ ਰਖ ਕੇ ਖ਼ਾਹਮਖ਼ਾਹ ਦੋਸ਼ੀ ਬਣਾਉਣਾ ਵੀ ਤਾਂ ਬੇਇਨਸਾਫੀ ਹੈ। ਸਾਡੇ ਸਮਾਜ ਵਿਚ ਕਿੰਨੇ ਲੋਕ ਇਨਸਾਫ ਪ੍ਰਾਪਤ ਕਰ ਸਕਦੇ ਹਨ। ਜਿਹੜਾ ਆਪਣੀ ਗੱਲ ਸਾਬਤ ਨਹੀਂ ਕਰ ਸਕਦਾ, ਇਨਸਾਫ ਉਸਨੂੰ ਨਹੀਂ ਮਿਲ ਸਕਦਾ। ਤੁਸੀਂ ਚਾਹੁੰਦੇ ਹੋ ਕਿ ਕਾਨੂੰਨ ਦੀ ਬਲੀ ਉਪਰ ਇਕ ਹੋਰ ਗਰੀਬ ਚੜ੍ਹ ਜਾਵੇ. . .'' ਇਸ ਤਰ੍ਹਾਂ ਲੱਗਦਾ ਹੈ ਕਿ ਵਿਕਰਮ ਮੈਨੂੰ ਹੀ ਜੱਜ ਸਮਝ ਕੇ ਮੁਕੱਦਮੇ ਦੇ ਨਾਟਕ ਦਾ ਅਭਿਆਸ ਕਰਨ ਲੱਗਾ ਹੋਵੇ।

ਘਟਨਾ ਕੁਝ ਇਉਂ ਸੀ – 'ਵੀਨਸ ਡੈਨ' ਦਾ ਮਾਲਕ ਵੀ ਆਪਣਾ ਰਿਫੀਊਜ਼ੀ ਭਰਾ ਹੈ। ਉਹ ਵੀ ਪਿਸ਼ੌਰ ਵਿਚ ਆਪਣਾ ਚੰਗਾ ਚਲ ਰਿਹਾ ਰੋਜ਼ਗਾਰ ਛੱਡ ਕੇ ਆਏ ਸਨ। ਐਸਾ ਰੋਜ਼ਗਾਰ ਜਿਸ ਵਿਚ ਉਹਨਾਂ ਕੋਲ ਤੇਈ ਨੌਕਰ ਸਨ। ਇਉਂ ਵੀ ਕਿਹਾ ਜਾ ਸਕਦੈ ਕਿ ਉਹਨਾਂ ਦਾ ਕੰਮ-ਧੰਦਾ ਐਹੋ ਜਿਹਾ ਸੀ ਕਿ ਤੇਈ ਬੰਦੇ ਉਹਨਾਂ ਵਾਸਤੇ ਮਿਹਨਤ

ਕਰਕੇ ਕਮਾਉਂਦੇ ਸਨ ਜਾਂ ਤੇਈ ਬੰਦੇ ਸਿਰਫ ਗੁਜ਼ਾਰੇ ਜੋਗਾ ਲੈ ਕੇ ਆਪਣੀ ਮਿਹਨਤ ਦੀ ਕਮਾਈ ਉਹਨਾਂ ਨੂੰ ਦੇ ਦਿੰਦੇ ਸਨ। ਪੁਰਾਣੇ ਸਮੇਂ ਦਾ ਕੋਈ ਕਵੀ ਸ਼ਾਇਦ ਇਹ ਕਹਿ ਦਿੰਦਾ ਕਿ ਉਹਨਾਂ ਦੇ ਤੇਈ ਸਿਰ ਤੇ ਛਿਆਲੀ ਹੱਥ ਸਨ। ਇਹੋ ਜਹੇ ਕਾਰੋਬਾਰ ਨਾਲ ਗੁਜ਼ਾਰਾ ਕਰਨ ਦੀ ਉਹਨਾਂ ਨੂੰ ਆਦਤ ਸੀ। ਹੁਣ ਢਹਿੰਦੀ ਉਮਰ ਵਿਚ ਹਥੌੜਾ-ਫਾਵੜਾ ਚਲਾ ਕੇ ਜਾਂ ਸਿਰ ਉਪਰ ਭਾਰ ਢੋਅ ਕੇ ਗੁਜ਼ਾਰਾ ਨਹੀਂ ਸੀ ਕਰ ਸਕਦੇ। ਸਾਡੇ ਰਿਫੀਊਜ਼ੀ ਭਰਾਵਾਂ ਦੀ ਇਹੀ ਸਮੱਸਿਆ ਹੈ। ਇਹ ਸਾਰੇ ਵਪਾਰ ਹੀ ਕਰਨਾ ਚਾਹੁੰਦੇ ਹਨ। ਰਿਫੀਊਜੀਆਂ ਦੇ ਆਣ ਨਾਲ ਮਾਲ ਦੀ ਪੈਦਾਵਾਰ ਨਹੀਂ ਵਧੀ, ਮਾਲ ਖਪਾਉਣ ਵਾਲਿਆਂ ਦੀ ਗਿਣਤੀ ਵਿਚ ਵੀ ਖਾਸ ਵਾਧਾ ਨਹੀਂ ਹੋਇਆ ਤਾਂ ਫਿਰ ਵਪਾਰੀਆਂ ਲਈ ਥਾਂ ਕਿਥੋਂ ਵਧੇ? ਉਹ ਵਪਾਰ ਹੀ ਕਰਨਗੇ। ਪਹਿਲਾਂ ਤੋਂ ਵਪਾਰ ਕਰਨ ਵਾਲਿਆਂ ਨੂੰ ਧੱਕਾ ਮਾਰ ਕੇ ਉਹਨਾਂ ਦੀ ਥਾਂ ਲੈਣਗੇ ਪਰ ਵਪਾਰ ਹੀ ਕਰਨਗੇ।

ਤਾਂ, 'ਵੀਨਸ ਡੈਨ' ਦੇ ਮਾਲਕ ਵਪਾਰ ਦੇ ਫ਼ਿਕਰ ਵਿਚ ਸਨ। ਥੋੜ੍ਹਾ ਜਿਹਾ ਪੈਸਾ ਉਹਨਾਂ ਕੋਲ ਸੀ। ਪੈਸਿਆਂ ਨਾਲ ਵਪਾਰ ਨਾ ਕਰਕੇ ਉਹਨਾਂ ਨੂੰ ਹੀ ਖਾਣ ਲਗਦੇ ਤਾਂ ਕਿੰਨੇ ਕੁ ਦਿਨ ਚਲਦਾ? ਵਪਾਰ ਵੀ ਕਰਦੇ ਤਾਂ ਕਿਹੜਾ? ਇਤਨਾ ਜ਼ਿਆਦਾ ਪੈਸਾ ਵੀ ਨਹੀਂ ਸੀ ਕਿ ਬਾਜ਼ਾਰ ਵਿਚੋਂ ਦੂਜੇ ਵਪਾਰੀਆਂ ਨੂੰ ਧੱਕਾ ਮਾਰ ਕੇ ਬਾਹਰ ਕੱਢ ਦਿੰਦੇ। ਉਹਨਾਂ ਨੂੰ ਰੈਸਟੋਰੈਂਟ ਦਾ ਹੀ ਵਪਾਰ ਸੁਝਿਆ। ਖਿਆਲ ਸੀ ਕਿ ਦੂਜਿਆਂ ਦੇ ਮੁਕਾਬਲੇ ਕੋਈ ਨਵੀਂ ਗੱਲ ਜਾਂ ਵਧੇਰੇ ਖਿੱਚ ਪੈਦਾ ਕਰ ਸਕੇ। ਇਹ ਵੀ ਕੋਈ ਘਟ ਹਿੰਮਤ ਦੀ ਗੱਲ ਨਹੀਂ ਸੀ। ਸ਼ਾਇਦ ਕੋਈ ਹੋਰ ਰਾਹ ਵੀ ਨਹੀਂ ਸੀ। ਵਪਾਰ ਦੀ ਦੁਨੀਆ ਵਿਚ ਗਾਹਕਾਂ ਨੂੰ ਖਿੱਚ ਸਕਣਾ ਹੀ ਤਾਂ ਸਫਲਤਾ ਦਾ ਭੇਦ ਹੈ।

'ਵੀਨਸ ਡੈਨ' ਰੈਸਟੋਰੈਂਟ ਦੀ ਕੁਝ ਝਲਕ ਤਾਂ ਉਸਦੇ ਨਾਮ (ਵੀਨਸ ਦੀ ਗੁਫ਼ਾ) ਤੋਂ ਹੀ ਮਿਲ ਜਾਂਦੀ ਹੈ। ਰੈਸਟੋਰੈਂਟ ਦੇ ਖੁਲ੍ਹਦਿਆਂ ਹੀ ਇਕ ਦਿਨ ਵਿਚ ਉਸਦੀਆਂ ਧੁੰਮਾਂ ਪੈ ਗਈਆਂ। ਵੀਨਸ ਡੈਨ ਵਿਚ ਹਮੇਸ਼ਾ ਰਾਤ ਹੀ ਰਹਿੰਦੀ ਸੀ। ਬੂਹਿਆਂ ਤੇ ਬਾਰੀਆਂ ਉਪਰ ਗਾੜ੍ਹੇ ਰੰਗ ਦੇ ਮੋਟੇ ਮੋਟੇ ਪਰਦੇ ਸਨ, ਜਿਨ੍ਹਾਂ ਨੂੰ ਲੰਘ ਕੇ ਸੂਰਜ ਦੀਆਂ ਕਿਰਨਾਂ ਅੰਦਰ ਨਹੀਂ ਜਾ ਸਕਦੀਆਂ ਸਨ। ਅੰਦਰ ਬਿਜਲੀ ਦੀਆਂ ਬੱਤੀਆਂ ਉਪਰ ਉੱਨਾਬੀ ਲਾਲ ਰੰਗ ਦੇ ਰੇਸ਼ਮ ਦੇ ਸ਼ੈਡ ਪਏ ਰਹਿੰਦੇ ਸਨ। ਫਰਸ਼ ਉਪਰ ਕਾਲੀਨ, ਗੱਦੀਆਂ ਤੇ ਅੰਦਰ ਦੇ ਪਰਦੇ ਵੀ ਲਾਲ ਰੰਗ ਦੀਆਂ ਸ਼ੇਡਾਂ ਦੇ ਸਨ। ਫਰਨੀਚਰ ਉਪਰ ਕਾਲੀ ਪਾਲਸ਼। ਰਹੱਸ ਤੇ ਗੁਲਾਬੀ ਨਸ਼ੇ ਦਾ ਮਿਲਿਆ-ਜੁਲਿਆ ਜਿਹਾ ਮਾਹੌਲ। ਸਭ ਤੋਂ ਵੱਧ ਖਿੱਚ. ਰੈਸਟੋਰੈਂਟ ਦੀ ਜਾਨ ਸੀ. ਸਰਵਿਸ ਕਰਨ ਵਾਲੀਆਂ ਕੁੜੀਆਂ। ਰੈਸਟੋਰੈਂਟ ਦੇ ਮਾਲਕ ਪਤਾ ਨਹੀਂ ਕਿਥੋਂ ਚੁਣ ਕੇ ਇਹੋ ਜੇਹੀਆਂ ਤੰਦਰੁਸਤ ਤੇ ਚੰਚਲ ਕੁੜੀਆਂ ਲਿਆਏ ਸਨ। ਜਿਵੇਂ ਦਰਜੀਆਂ ਤੇ ਸੁਨਿਆਰਿਆਂ ਦੀਆਂ ਦੁਕਾਨਾਂ ਲਈ ਬਣਾਏ ਮਾਡਲਾਂ ਵਿਚ ਜਾਨ ਪੈ ਗਈ ਹੋਵੇ। ਇਕ ਕੋਨੇ ਵਿਚ ਪਰਦਿਆਂ ਪਿੱਛੇ ਕੁੜੀਆਂ ਲਈ ਡਰੈਸਿੰਗ ਤੇ ਮੇਕਅਪ ਦਾ ਵੀ ਪ੍ਰਬੰਧ ਸੀ। ਕੁੜੀਆਂ ਜਦੋਂ ਚਾਹੁੰਦੀਆਂ, ਪਰਦਿਆਂ ਦੇ ਪਿੱਛੇ ਜਾ ਕੇ ਕੰਘੀ ਪਾਊਡਰ ਜਾਂ ਬੁਲ੍ਹਾਂ ਦੀ ਲਾਲੀ ਤੇ ਭਰਵੱਟਿਆਂ ਦੀ ਪੈਂਸਲ ਸੰਵਾਰ ਲੈਂਦੀਆਂ। ਵੀਨਸ ਦੇ ਰੇਟ ਦੂਜੇ ਰੈਸਟੋਰੈਂਟਾਂ ਤੋਂ ਵੱਖਰੇ ਸਨ। ਆਮ ਚਾਹ ਦਾ ਮੁੱਲ ਡੇਢ ਰੁਪਿਆ। ਖਾਣਾ ਜਾਂ ਨਾਸ਼ਤੇ ਦੀਆਂ ਚੀਜ਼ਾਂ ਗਿਣਤੀ ਵਿਚ ਬਹੁਤੀਆਂ ਨਹੀਂ ਸਨ, ਜਿਹੜੀਆਂ ਸਨ, ਉਹ ਵੀ ਸਧਾਰਣ ਹੀ। ਸਧਾਰਣ ਸਮੋਸੇ ਜਾਂ ਦਾਲ ਮੋਠ ਦੀ ਪਲੇਟ ਦਾ ਵੀ ਘਟੋ ਘਟ ਰੁਪਿਆ ਮੁੱਲ ਸੀ। ਪਰਦੇ ਪਿੱਛੇ ਪਰਾਈਵੇਟ ਥਾਵਾਂ ਸਨ। ਉਥੇ ਬੈਠਣ ਦਾ ਮੁੱਲ ਘਟੋ ਘਟ ਪੰਜ ਰੁਪਏ ਸੀ ਤੇ ਹਰ ਘੰਟੇ ਤੋਂ ਬਾਅਦ ਉਸੇ ਹਿਸਾਬ ਨਾਲ। 'ਟਿਪ' ਦੇ ਤੌਰ ਤੇ ਗਾਹਕ ਕੁੜੀਆਂ ਦੀਆਂ ਚੋਲੀਆਂ

ਵਿਚ ਰੁਪਿਆ-ਦੋ ਰੁਪਏ ਵਾੜ ਦਿੰਦੇ ਜਿਹੜੇ ਕੁੜੀਆਂ ਦੇ ਹੀ ਹੁੰਦੇ। 'ਵੀਨਸ ਡੈਨ' ਵਿਚ ਵਧੇਰੇ ਰੇਟ ਚਾਹ ਜਾਂ ਨਾਸ਼ਤੇ ਦੇ ਨਹੀਂ ਸਗੋਂ ਅੰਦਰ ਜਾ ਕੇ ਬੈਠਣ ਦੇ ਸਨ। 'ਵੀਨਸ ਡੈਨ' ਵਿਚ ਮਿਲਣ ਵਾਲਾ ਸੁਖ ਦੂਸਰੇ ਰੈਸਟੋਰੈਂਟਾਂ ਵਿਚ ਕਿਥੇ ਸੀ।

ਐਰੇ-ਗੈਰਿਆਂ ਦੀ ਵੱਡੀ ਭੀੜ ਤਾਂ ਮਾਲਕ ਚਾਹੁੰਦੇ ਵੀ ਨਹੀਂ ਸਨ। ਸਾਵਧਾਨੀ ਦੇ ਤੌਰ ਤੇ ਮੋਟੇ ਅੱਖਰਾਂ ਵਿਚ ਬੂਹੇ ਉਪਰ ਹੀ ਲਿਖਿਆ ਸੀ – **Right of Admission Reserved** ਭਾਵ ਜਿਸਨੂੰ ਵੀ ਚਾਹੁਣ ਅੰਦਰ ਨਾ ਜਾਣ ਦੇਣ। ਹਾਂ ਸਮਝਣ ਵਾਲੇ ਗਾਹਕ ਹਮੇਸ਼ਾ ਭਰੇ ਰਹਿੰਦੇ। ਸਰਵਿਸ ਕਰਨ ਵਾਲੀਆਂ ਕੁੜੀਆਂ ਨਾਲ ਹੱਸਣ ਖੇਡਣ ਲਈ ਗਾਹਕ ਕਾਫੀ ਦੇਰ ਬੈਠੇ ਰਹਿੰਦੇ ਸਨ। ਕੁੜੀਆਂ ਦੇ ਚਾਹ, ਸ਼ਰਬਤ ਜਾਂ ਕੋਈ ਪਲੇਟ ਲਿਆਣ ਵੇਲੇ ਗਾਹਕ ਉਹਨਾਂ ਦਾ ਹੱਥ ਫੜ ਕੇ ਗੱਲਬਾਤ ਕਰ ਲੈਂਦੇ ਜਾਂ ਪਰਦੇ ਪਿੱਛੇ ਉਹਨਾਂ ਨੂੰ ਮਿੰਟ-ਦੋ-ਮਿੰਟ ਲਈ ਬਿਠਾ ਲੈਂਦੇ ਤਾਂ ਇਤਰਾਜ਼ ਨਹੀਂ ਸੀ ਕੀਤਾ ਜਾਂਦਾ। ਪਰ ਕੁੜੀਆਂ ਕੰਮ ਦਾ ਬਹਾਨਾ ਕਰਕੇ ਹੱਸ ਕੇ ਛੇਤੀ ਉਠ ਜਾਂਦੀਆਂ ਸਨ। ਉਹਨਾਂ ਨੂੰ ਫਿਰ ਬੁਲਾਣ ਲਈ ਗਾਹਕਾਂ ਨੂੰ ਹੋਰ ਆਰਡਰ ਦੇਣਾ ਪੈਂਦਾ ਸੀ। ਵਧੇਰੇ ਪੈਸਾ ਖਰਚ ਕਰਨ ਵਾਲੇ ਜਾਂ ਲਗਾਤਾਰ ਆਂਦੇ ਰਹਿਣ ਵਾਲੇ ਗਾਹਕਾਂ ਦੇ ਹੱਥਾਂ ਵਿਚੋਂ ਕੁਝ ਛੇੜਖਾਨੀ ਵੀ ਕੁੜੀਆਂ ਸਹਿ ਜਾਂਦੀਆਂ ਸਨ। ਕਦੀ ਕਦੀ ਕੁਝ ਇਤਰਾਜ਼ ਤੇ ਝਿਜਕ ਵੀ ਜਤਾਉਂਦੀਆਂ। ਉਹਨਾਂ ਦੀ ਝਿਜਕ ਤੇ ਇਤਰਾਜ਼ ਇਉਂ ਸੀ ਜਿਵੇਂ ਖੀਰੇ ਉਪਰ ਲੂਣ-ਮਸਾਲਾ। ਇਤਰਾਜ਼ ਦਾ ਤਰੀਕਾ ਮਾੜੇ ਲਗਣ ਵਾਲੇ ਵਿਰੋਧ ਦਾ ਨਹੀਂ ਸੱਦੇ ਦੀ ਮਿਠਾਸ ਵਾਲਾ ਹੁੰਦਾ ਸੀ। ਮਸਤੀ ਦੀ ਹੱਦ ਵੀ ਸੀ। ਗਾਹਕਾਂ ਦੇ ਹੱਥ ਕਪੜਿਆਂ ਦੇ ਅੰਦਰ ਨਹੀਂ ਸੀ ਜਾ ਸਕਦੇ। ਇਸ ਮਨਾਹੀ ਦੀ ਰਾਖੀ ਵਾਸਤੇ ਮਾਲਕ ਵਲੋਂ ਖੂੰਖਾਰ ਪਠਾਣ ਵੀ ਹਾਜ਼ਰ ਰਹਿੰਦੇ ਸਨ।

ਵੀਨਸ ਡੈਨ ਦੀ ਪੰਜਾਹ ਦਿਨਾਂ ਦੀ ਛੋਟੀ ਜੇਹੀ ਜ਼ਿੰਦਗੀ ਵਿਚ ਉਥੇ ਬਹੁਤਾ ਜਾਣੇ ਜਾਂਦੇ ਗਾਹਕਾਂ ਵਿਚੋਂ ਇਕ ਸਨ – ਮਹਿਤਾਬ ਰਾਏ। ਵਨਸਪਤੀ ਘਿਉ ਦੀ ਬੜੀ ਵੱਡੀ ਏਜੇਂਸੀ ਸੀ। ਰਾਜਨੀਤਕ ਕੰਮਾਂ ਵਿਚ ਵੀ ਕਾਫੀ ਸਮਾਂ ਖਰਚਦੇ ਸਨ। ਮਹਿਤਾਬ ਰਾਏ ਦਾ ਦਿਲ ਰੈਸਟੋਰੈਂਟ ਵਿਚ ਕੰਮ ਕਰਨ ਵਾਲੀ ਕੁੜੀ ਮੋਹਨੀ ਉਪਰ ਆ ਗਿਆ ਸੀ। ਹਰ ਸ਼ਾਮ ਵੀਨਸ ਰੈਸਟੋਰੈਂਟ ਵਿਚ ਦੋ-ਤਿੰਨ ਘੰਟੇ ਬੈਠੇ ਰਹਿੰਦੇ। ਮੋਹਨੀ ਆਰਡਰ ਦੀਆਂ ਚੀਜ਼ਾਂ ਲਿਆਂਦੀ। ਹੱਥ ਫੜ ਕੇ ਕੋਲ ਬਿਠਾਣ ਤੇ ਥੋੜ੍ਹਾ ਝਿਜਕ ਕੇ ਮੁਸਕਰਾਉਂਦੀ। ਕੁਝ ਪਲ ਆਪਣੇ ਹੱਥ ਦੇ ਰਸ ਦਾ ਆਨੰਦ ਦੇ ਕੇ, ਕੰਮ ਦੀ ਮਜ਼ਬੂਰੀ ਦੱਸ ਕੇ ਉਹ ਮਹਿਤਾਬ ਰਾਏ ਦੇ ਮੋਢੇ ਦਾ ਆਸਰਾ ਲੈ ਕੇ ਉਠ ਜਾਂਦੀ। ਮਹਿਤਾਬ ਰਾਏ ਨੂੰ ਫਿਰ ਆਰਡਰ ਦੇਣਾ ਪੈਂਦਾ। ਇਸ ਚੱਕਰ ਵਿਚ ਮਹਿਤਾਬ ਰਾਏ ਤਿੰਨ-ਸਾਢੇ ਤਿੰਨ ਸੌ ਰੁਪਏ ਗੁਆ ਚੁੱਕਾ ਸੀ। ਉਹਨਾ ਨੇ ਰੈਸਟੋਰੈਂਟ ਦੇ ਮਾਲਕ ਨਾਲ ਮੋਹਨੀ ਨੂੰ ਘਰ ਬੁਲਾ ਸਕਣ ਦੀ ਗੱਲ ਕੀਤੀ। ਇਹ ਭਰੋਸਾ ਵੀ ਦਿਵਾਇਆ ਕਿ ਇਸ ਕੰਮ ਵਾਸਤੇ ਉਹਨਾਂ ਨੂੰ ਵਧੇਰੇ ਪੈਸਾ ਖਰਚ ਕਰਨ ਉਪਰ ਇਤਰਾਜ਼ ਨਹੀਂ।

ਮਾਲਕ ਨੇ ਗੁੱਸੇ ਨਾਲ ਜਵਾਬ ਦਿੱਤਾ – "ਦੇਖੋ, ਫਿਰ ਇਹੋ ਜੇਹੀ ਗੱਲ ਮੂੰਹੋਂ ਨਾ ਕੱਢਣਾ। ਇਹ ਸ਼ਰੀਫ ਖ਼ਾਨਦਾਨੀ ਕੁੜੀਆਂ ਹਨ। ਵਿਚਾਰੀਆਂ ਮੁਸੀਬਤ ਦੀਆਂ ਮਾਰੀਆਂ ਕਿਸੇ ਤਰ੍ਹਾਂ ਇਜ਼ਤ ਨਾਲ ਆਪਣੇ ਦਿਨ ਲੰਘਾ ਰਹੀਆਂ ਹਨ।"

ਮੋਹਨੀ ਦੇ ਸ਼ਰੀਫ ਖ਼ਾਨਦਾਨੀ ਤੇ ਪ੍ਰਾਪਤ ਨਾ ਹੋਣ ਦੀ ਗੱਲ ਨੇ ਮਹਿਤਾਬ ਰਾਏ ਦੇ ਦਿਲ ਦੀ ਅੱਗ ਨੂੰ ਹੋਰ ਵੀ ਭੜਕਾ ਦਿੱਤਾ। ਟਕੇ-ਟਕੇ ਵਿਕਣ ਵਾਲੀਆਂ ਬਾਜ਼ਾਰੂ ਕੁੜੀਆਂ ਦੀ ਉਹਨਾਂ ਨੂੰ ਪਰਵਾਹ ਨਹੀਂ ਸੀ। ਉਹਨਾਂ ਦੇ ਮਾਲਕ ਦੀ ਪਰਵਾਹ ਨਾ ਕਰਦਿਆਂ ਮੋਹਨੀ ਨਾਲ ਉਸਨੂੰ ਖ਼ੁਸ਼ ਕਰ ਦੇਣ ਦੀ ਗੱਲ ਕਰਕੇ ਬਾਹਰ ਮਿਲਣ ਲਈ ਕਿਹਾ। ਮੋਹਨੀ ਜ਼ਾਲਮ

ਮਾਲਕ ਦਾ ਡਰ ਤੇ ਆਪਣੀ ਮਜ਼ਬੂਰੀ ਜਤਾ ਕੇ ਟਾਲ ਗਈ। ਮਹਿਤਾਬ ਰਾਏ ਦੀ ਤੜਪ ਹੋਰ ਵਧ ਗਈ।

ਵੀਨਸ ਡੈਨ ਦੇ ਮਾਲਕ ਦਾ ਰੁੱਖਾਪਣ ਤੇ ਮੋਹਿਨੀ ਦੇ ਛਲਾਵੇ ਤੋਂ ਤੰਗ ਆ ਕੇ ਮਹਿਤਾਬ ਰਾਏ ਨੇ ਮੋਹਨੀ ਦੇ ਰੈਸਟੋਰੈਂਟ ਆਣ ਤੇ ਜਾਣ ਸਮੇਂ ਅੰਦਾਜ਼ੇ ਨਾਲ ਉਡੀਕ ਕੀਤੀ। ਮੋਹਨੀ ਜਾਂ ਸਰਵਿਸ ਕਰਨ ਵਾਲੀ ਕਿਸੇ ਵੀ ਕੁੜੀ ਨੂੰ ਕਦੀ ਵੀ ਰੈਸਟੋਰੈਂਟ ਆਂਦਿਆਂ-ਜਾਂਦਿਆਂ ਕਿਸੇ ਨੇ ਵੀ ਨਹੀਂ ਵੇਖਿਆ। ਰੈਸਟੋਰੈਂਟ ਵਿਚ ਆਂਦੇ-ਜਾਂਦੇ ਸਿਰਫ ਮਰਦ ਹੀ ਦਿਸਦੇ ਸਨ। ਇਹਨਾਂ ਕੁੜੀਆਂ ਦਾ ਪਿੱਛਾ ਕਰਨ ਲਈ ਬੇਚੈਨ ਲੋਕਾਂ ਨੂੰ ਇਹ ਭੇਤ ਸਮਝ ਨਹੀਂ ਸੀ ਆਉਂਦਾ ਕਿ ਰੈਸਟੋਰੈਂਟ ਬੰਦ ਹੋਣ ਵੇਲੇ ਇਹ ਕੁੜੀਆਂ ਕਿਥੇ ਗਾਇਬ ਹੋ ਜਾਂਦੀਆਂ ਹਨ?

ਪਰੇਸ਼ਾਨ ਹੋ ਕੇ ਇਕ ਦਿਨ ਮਹਿਤਾਬ ਰਾਏ ਨੇ ਨਿਸਚਾ ਕਰ ਲਿਆ ਕਿ ਮੋਹਨੀ ਨੂੰ ਰੈਸਟੋਰੈਂਟ ਵਿਚ ਹੀ ਸਬਕ ਸਿਖਾਣਗੇ। ਮਦਦ ਲਈ ਉਹ ਆਪਣੇ ਇਹੋ ਜਹੇ ਕੰਮਾਂ ਵਿਚ ਸੱਜੇ ਹੱਥ ਨਰਸਿੰਘ ਨੂੰ ਵੀ ਨਾਲ ਲੈ ਗਏ ਸਨ। ਮੋਹਨੀ ਆਰਡਰ ਦੀਆਂ ਚੀਜ਼ਾਂ ਲੈ ਕੇ ਆਈ। ਮਹਿਤਾਬ ਰਾਏ ਨੇ ਉਹਦਾ ਹੱਥ ਫੜ ਕੇ ਉਸਨੂੰ ਆਪਣੇ ਤੇ ਨਰਸਿੰਘ ਦੇ ਵਿਚਕਾਰ ਬਿਠਾ ਲਿਆ। ਇਹ ਕੋਈ ਨਵੀਂ ਗੱਲ ਨਹੀਂ ਸੀ। ਮੋਹਨੀ ਥੋੜ੍ਹੀ ਝਿਜਕ ਦਿਖਾ ਕੇ ਬੈਠ ਗਈ।

ਇਕ ਮਿੰਟ ਬਾਅਦ ਮੋਹਨੀ ਉਠਣ ਲਗੀ।

ਮਹਿਤਾਬ ਰਾਏ ਨੇ ਉਸਨੂੰ ਮੋਢੇ ਤੋਂ ਫੜ ਕੇ ਬਿਠਾ ਲਿਆ ਤੇ ਕਿਹਾ – "ਬੈਠ, ਤੇਰਾ ਨੁਕਸਾਨ ਅਸੀਂ ਭਰ ਦਿਆਂਗੇ।" ਤੇ ਉਸਦੇ ਹੱਥ ਵਧੇਰੇ ਫੁਰਤੀਲੇ ਹੋ ਗਏ। ਮੋਹਨੀ ਨੇ ਹਮੇਸ਼ਾ ਵਾਂਗ ਸ਼ਰਮ ਤੇ ਝਿਜਕ ਨਾਲ ਉਹਦੇ ਹੱਥਾਂ ਨੂੰ ਰੋਕ ਕੇ ਕਿਹਾ – 'ਹਾਏ, ਨਾਂਹ!"

ਉਸ ਦਿਨ ਮਹਿਤਾਬ ਰਾਏ ਨਖਰਿਆਂ ਦੀ ਕੰਧ ਢਾਹ ਦੇਣ ਦਾ ਨਿਸਚਾ ਕਰਕੇ ਆਇਆ ਸੀ। ਉਸਨੇ ਮੋਹਨੀ ਨੂੰ ਹੋਰ ਸਖ਼ਤੀ ਨਾਲ ਫੜ ਲਿਆ।

ਮੋਹਨੀ ਵਿਗੜ ਗਈ – "ਛੱਡ ਮੈਨੂੰ!" ਉਹਨੇ ਡਾਂਟਿਆ ਤੇ ਹੱਥੋਪਾਈ ਕਰਨ ਲਗੀ। ਮਹਿਤਾਬ ਰਾਏ ਨੇ ਮੋਹਨੀ ਦੇ ਹੱਥਾਂ ਵਿਚ ਜਿੰਨੀ ਤਾਕਤ ਦਾ ਅੰਦਾਜ਼ਾ ਕਰਕੇ ਉਹਨੂੰ ਫੜਿਆ ਸੀ ਉਸਤੋਂ ਵੱਧ ਤਾਕਤ ਦਾ ਧੱਕਾ ਉਸਨੂੰ ਲੱਗਿਆ।

ਬੇਇਜ਼ਤੀ ਕਾਰਣ ਮਹਿਤਾਬ ਰਾਏ ਦੀ ਖਿੱਚ ਗੁੱਸੇ ਵਿਚ ਬਦਲ ਗਈ। ਨਰਸਿੰਘ ਨੇ ਮੋਹਨੀ ਦੇ ਹੱਥ ਫੜ ਲਏ ਅਤੇ ਮਹਿਤਾਬ ਨੇ ਮੋਹਨੀ ਨੂੰ ਮਜ਼ਬੂਰ ਕਰਨ ਲਈ ਉਸਦੀ ਅੰਗੀ ਵਿਚ ਹੱਥ ਪਾਇਆ।

ਮੋਹਨੀ ਚੀਕ ਕੇ ਲੱਤਾਂ, ਮੁੱਕੇ ਚਲਾਣ ਲੱਗੀ।

ਨਰਸਿੰਘ ਨੇ ਗਾਲ੍ਹ ਕੱਢ ਕੇ ਉਸਨੂੰ ਗੁੱਤ ਤੋਂ ਖਿਚਿਆ। ਮੋਹਨੀ ਦੀ ਅੰਗੀ ਤੇ ਗੁੱਤ ਹੀ ਖਿਚੇ ਜਾਣ ਕਰਕੇ ਮਹਿਤਾਬ ਰਾਏ ਤੇ ਨਰਸਿੰਘ ਹੱਕੇ-ਬੱਕੇ ਰਹਿ ਗਏ। ਉਦੋਂ ਤਕ ਰੈਸਟੋਰੈਂਟ ਦੇ ਪਠਾਣ ਨੌਕਰ ਵੀ – ਕੀ ਹੈ? ਕੀ ਹੈ? ਕਰਦੇ ਪਹੁੰਚ ਗਏ।

ਦੋਵੇਂ ਪਠਾਣ ਨਰਸਿੰਘ ਤੇ ਮਹਿਤਾਬ ਰਾਏ ਨੂੰ ਫੜ ਕੇ ਮਾਲਕ ਕੋਲ ਲੈ ਗਏ। ਨਰਸਿੰਘ ਤੇ ਮਹਿਤਾਬ ਰਾਏ ਮੋਹਨੀ ਦੀ ਗੁੱਤ ਤੇ ਅੰਗੀ ਹੱਥ ਵਿਚ ਫੜ ਕੇ, ਮੋਹਨੀ ਨੂੰ ਬਾਹੋਂ ਫੜ ਕੇ, ਗਾਲ੍ਹਾਂ ਕੱਢ ਕੇ ਰੈਸਟੋਰੈਂਟ ਦੇ ਮਾਲਕ ਸਾਹਮਣੇ ਚੀਕਣ ਲੱਗੇ – "ਮੁੰਡਿਆਂ ਨੂੰ ਛਾਤੀਆਂ ਨਾਲ ਲਗਾ ਕੇ ਠੱਗੀ ਕਰਦੇ ਹੋ?"

ਬਾਕੀ ਤਿੰਨ ਕੁੜੀਆਂ ਪਤਾ ਨਹੀਂ ਕਿਥੇ ਗਾਇਬ ਹੋ ਗਈਆਂ। ਰੈਸਟੋਰੈਂਟ ਵਿਚ ਰੌਲਾ ਪੈ ਗਿਆ। ਰਸ ਮਾਣਨ ਵਾਲੇ ਗਾਹਕ ਠੱਗੇ ਜਾਣ ਦੇ ਖਿਲਾਫ ਮਾਲਕ ਉਪਰ ਵਰ੍ਹ ਪਏ।

ਮਹਿਤਾਬ ਰਾਏ ਨੇ ਗਾਲ੍ਹਾਂ ਕੱਢ ਕੇ ਕਿਹਾ – "ਅਸੀਂ ਇਥੇ ਸੌ ਰੁਪਏ ਰੋੜ੍ਹ ਦਿੱਤੇ ਨੇ। ਅਸੀਂ ਆਪਣੇ ਸਾਰੇ ਪੈਸੇ ਲੈ ਕੇ ਜਾਵਾਂਗੇ, ਨਹੀਂ ਤਾਂ ਤੁਹਾਡੀ ਇਸ ਬਦਮਾਸ਼ੀ ਦੇ ਅੱਡੇ ਦੀ ਇੱਟ ਨਾਲ ਇੱਟ ਵਜਾ ਕੇ ਤੁਹਾਡੀਆਂ ਹੱਡੀਆਂ ਪਸਲੀਆਂ ਤੋੜ ਦੇਵਾਂਗੇ। ਇਸ ਧੋਖੇ ਦੇ ਐਨੇ ਰੇਟ ਲਗਾਏ ਹੋਏ ਹਨ! ਨਕਲੀ ਛਾਤੀਆਂ ਨਾਲ ਲੋਕਾਂ ਨੂੰ ਬੇਵਕੂਫ ਬਣਾਂਦੇ ਹੋ!"

ਦੂਰਅੰਦੇਸ਼ ਮਾਲਕ ਨੇ ਐਸੇ ਰੌਲੇ ਤੋਂ ਨਾ ਹਾਰਨ ਦਾ ਉਪਾਅ ਪਹਿਲਾਂ ਹੀ ਕੀਤਾ ਹੋਇਆ ਸੀ। ਦੋਹਾਂ ਪਠਾਣਾਂ ਨੇ ਪਸ਼ਤੋ ਵਿਚ ਗੁਰਾ ਕੇ ਛੁਰੇ ਕੱਢ ਲਏ। ਇਸੇ ਵਾਸਤੇ ਰੈਸਟੋਰੈਂਟ ਦੇ ਮਾਲਕ ਦੇ ਧੋਖੇ ਤੇ ਬੇਇਨਸਾਫੀ ਲਈ ਮਹਿਤਾਬ ਰਾਏ ਤੇ ਦੂਜੇ ਗਾਹਕਾਂ ਦਾ ਵਿਰੋਧ ਸਫਲ ਨਾ ਹੋ ਸਕਿਆ। ਆਪਣੀਆਂ ਧਮਕੀਆਂ ਦਾ ਕੋਈ ਅਸਰ ਦਾ ਵੇਖ ਕੇ ਉਹਨਾਂ ਲੋਕਾਂ ਨੇ ਰੈਸਟੋਰੈਂਟ ਦੇ ਮਾਲਕ ਦੇ ਖ਼ਿਲਾਫ ਸਰਕਾਰੀ ਤਾਕਤ ਦੀ ਵਰਤੋਂ ਕਰਨ ਲਈ ਕੋਤਵਾਲ ਦੀ ਸ਼ਰਣ ਲਈ ਸੀ।

ਕੋਤਵਾਲ ਨੂੰ ਤਾਜੀਰਾਤ ਵਿਚ ਕੋਈ ਐਸੀ ਦਫਾ ਨਾ ਮਿਲੀ ਜਿਸਦੇ ਮੁਤਾਬਕ ਮੁੰਡਿਆਂ ਨੂੰ ਕੁੜੀਆਂ ਬਣਾਨ ਵਾਸਤੇ ਰੈਸਟੋਰੈਂਟ ਦੇ ਮਾਲਕ ਦਾ ਚਲਾਨ ਕੀਤਾ ਜਾ ਸਕੇ। ਪਰ ਕੁਝ ਲੋਕਾਂ ਦੇ ਪੈਸੇ ਦਾ ਤੇ ਦੂਜੇ ਲੋਕਾਂ ਦਾ ਨੈਤਿਕ ਦਬਾਅ ਕੋਤਵਾਲ ਉਪਰ ਪਿਆ। ਇਸ ਅਨਾਚਾਰ ਦਾ ਚਰਚਾ ਅਖ਼ਬਾਰਾਂ ਵਿਚ ਹੋਣ ਲੱਗਾ। 'ਵੀਨਸ ਡੈਨ' ਵਿਚ ਧੋਖਾ ਦਿੱਤੇ ਜਾਣ ਲਈ ਮਾਲਕ ਦਾ ਚਲਾਨ ਕੋਤਵਾਲ ਨੂੰ ਕਰਨਾ ਹੀ ਪਿਆ। ਰੈਸਟੋਰੈਂਟ ਦੇ ਮਾਲਕ ਨੂੰ ਵਕੀਲ ਮਿਲਿਆ – ਵਿਕਰਮ। ਵਿਕਰਮ ਤਾਂ ਇਹੋ ਜਹੇ ਕੇਸ ਦੀ ਉਡੀਕ ਹੀ ਕਰ ਰਿਹਾ ਸੀ।

ਵਿਕਰਮ ਨੂੰ ਜਦੋਂ ਅਨੈਤਿਕਤਾ, ਧੋਖੇ ਤੇ ਬੇਇਨਸਾਫੀ ਦੇ ਖਿਲਾਫ਼ ਸਹਾਇਤਾ ਦੇਣ ਲਈ ਸ਼ਰਮਿੰਦਾ ਕੀਤਾ ਗਿਆ ਤਾਂ ਉਸਦਾ ਬੇਬਾਕ ਜਵਾਬ ਸੀ –

"ਵੀਨਸ ਡੈਨ" ਵਿਚ ਅਨੈਤਿਕ ਕੀ ਸੀ? ਇਹੀ ਸ਼ਿਕਾਇਤ ਹੈ ਨਾ ਕਿ ਗਾਹਕਾਂ ਨੂੰ ਖ਼ੁਸ਼ ਕਰਨ ਲਈ ਰਾਸਲੀਲਾ ਦੇ ਮੁੰਡਿਆਂ ਨੂੰ ਨਕਲੀ ਛਾਤੀਆਂ ਲਗਾ ਕੇ ਕੁੜੀਆਂ ਬਣਾਇਆ ਗਿਆ। ਬਾਜ਼ਾਰ ਵਿਚ ਨਕਲੀ ਛਾਤੀਆਂ ਵੇਚਣਾ ਤਾਂ ਧੋਖਾ ਨਹੀਂ ਹੈ। ਉਹਨਾਂ ਦੀ ਵਰਤੋਂ ਕੁੜੀਆਂ ਹੀ ਕਰ ਸਕਦੀਆਂ ਹਨ, ਮੁੰਡੇ ਨਹੀਂ? ਮਤਲਬ ਹੈ ਜੇ ਗਾਹਕਾਂ ਨੂੰ ਦਿਲਚਸਪੀ ਲਈ ਸਚਮੁੱਚ ਕੁੜੀਆਂ ਮਿਲਦੀਆਂ ਤਾਂ ਅਨੈਤਿਕ ਨਾ ਹੁੰਦਾ? ਕੁਝ ਕੁੜੀਆਂ ਨੂੰ ਹੋਟਲ ਵਿਚ ਲਿਆ ਕੇ ਵਿਗਾੜਨਾ ਤਾਂ ਅਪਰਾਧ ਹੁੰਦਾ. ਭੈੜੀਆਂ ਰੁਚੀਆਂ ਵਾਲੇ ਲੋਕਾਂ ਨੂੰ ਖਿਡੌਣੇ ਨਾਲ ਖ਼ੁਸ਼ ਕਰਨਾ ਧੋਖਾ ਹੋ ਗਿਆ? ਦੇਸੀ ਘਿਉ ਦੀ ਥਾਂ ਵਨਸਪਤੀ ਘਿਉ ਵੇਚਣਾ ਸੂਤਰ ਨੂੰ ਰੇਸ਼ਮ ਬਣਾ ਕੇ ਵੇਚਣਾ. ਜੁਤੀਆ ਵਿਚ ਗੱਤਾ ਭਰਨਾ. ਕਣਕ ਦੇ ਆਟੇ ਵਿਚ ਜੌਂ. ਵੇਸਨ ਵਿਚ ਮਕਈ ਮਿਲਾਣਾ. ਨਕਲੀ ਦਵਾਈਆਂ ਵੇਚਣਾ. ਕਾਲੇ ਚਿਹਰੇ ਨੂੰ ਗੋਰਾ ਪੀਲੇ ਬੁਲ੍ਹਾਂ ਨੂੰ ਲਾਲ ਕਰਨਾ, ਰਾਸਲੀਲਾ ਵਿਚ ਮੁੰਡਿਆਂ ਨੂੰ ਕ੍ਰਿਸ਼ਨ ਦੀਆਂ ਸਖੀਆਂ ਤੇ ਸੀਤਾ ਬਣਾਨਾ ਧੋਖਾ ਨਹੀਂ ਹੈ, ਸੇਠਾਂ ਦੇ ਹਿਤਾਂ ਨੂੰ ਲੋਕਤੰਤਰ ਕਹਿਣਾ ਵੀ ਧੋਖਾ ਨਹੀਂ. ਬਸ ਮੁੰਡੇ ਨੂੰ ਕੁੜੀ ਬਣਾ ਕੇ ਦਿਲ ਪ੍ਰਚਾਵਾ ਕਰਨਾ ਹੀ ਧੋਖਾ ਹੈ? . . ."

ਵਿਕਰਮ ਦੀ ਇਹ ਬਕਵਾਸ ਸੁਣ ਕੇ ਦਿਲ ਵਿਚ ਆਇਆ ਕਿ ਹੁਣ ਉਸ ਨਾਲ ਕਦੀ ਗੱਲ ਨਾ ਕਰਾਂ ਪਰ ਉਸੇ ਵੇਲੇ ਕੁਝ ਸ਼ਰੀਫ ਬੰਦੇ ਵਿਚੋਂ ਬੋਲ ਪਏ – "ਭਰਾਵੋ, ਕਿਉਂ ਜ਼ਿਆਦਤੀ ਕਰਦੇ ਹੋ ਇਹ ਤਾਂ ਉਸਦਾ ਬਿਜ਼ਨਸ ਹੈ – ਆਪਣਾ ਆਪਣਾ ਬਿਜ਼ਨਸ ਹੈ। ਕਿਸੇ ਦਾ ਬਿਜ਼ਨਸ ਖ਼ਰਾਬ ਕਰਨਾ ਠੀਕ ਨਹੀਂ।"

ਇਸ ਕਰਕੇ ਚੁੱਪ ਹੀ ਰਹਿਣਾ ਪਿਆ।

# ਹੋਲੀ ਨਹੀਂ ਖੇਡਦਾ

ਬੈਜਲ ਨੇ ਕਿਹਾ, "ਮੈਂ ਹੋਲੀ ਨਹੀਂ ਖੇਡਦਾ।"

ਪੁੱਛਿਆ – "ਕਿਉਂ ਨਹੀਂ ਖੇਡਦਾ?"

ਉਸਨੇ ਜਵਾਬ ਦਿੱਤਾ, "ਬਸ, ਨਹੀਂ ਖੇਡਦਾ!" ਉਸਦੀ ਆਵਾਜ਼ ਵਿਚ ਖਿੱਝ ਨਹੀਂ ਭਾਵੁਕਤਾ ਐਨੀ ਸਾਫ ਸੀ ਕਿ ਹਮਦਰਦੀ ਤੇ ਉਤਸੁਕਤਾ ਜਾਗ ਪਈ। ਕੁਝ ਉਸ ਤੋਂ ਪੁੱਛ ਕੇ ਕੁਝ ਐਧਰੋਂ ਓਧਰੋਂ ਪਤਾ ਲਗਾਇਆ।

ਮਿਸਟਰ ਕਪੂਰ ਬੈਂਕ ਵਿਚ ਅਕਾਉਟੈਂਟ ਹਨ। ਸਾਰਾ ਦਿਨ ਬੈਂਕ ਦੀਆਂ ਬਹੀਆਂ ਵਿਚ ਸਿਰਖਪਾਈ ਕਰ ਕੇ ਥੱਕੇ ਹੋਏ ਘਰ ਪਰਤਣਾ ਚਾਹੁੰਦੇ ਹਨ ਕਿ ਬੈਂਕ ਦੀਆਂ ਗੱਲਾਂ ਬਿਲਕੁਲ ਭੁਲ ਜਾਣ। ਨਾਸ਼ਤਾ ਕਰਦਿਆਂ ਉਹ ਰੇਡੀਉ ਲਗਾ ਲੈਂਦੇ ਸਨ। ਕੁਝ ਹੀ ਦਿਨਾਂ ਵਿਚ ਰੇਡੀਉ ਦੀ ਖ਼ਰਵੀ ਆਵਾਜ਼ ਤੋਂ ਵੀ ਦਿਲ ਭਰ ਗਿਆ। ਮਿਸਜ਼ ਜਿਉਤਸਨਾ ਕਪੂਰ ਨੂੰ ਉਹ ਕੁਝ ਗਾ-ਗਾ ਕੇ ਸੁਣਾਨ ਲਈ ਕਹਿੰਦੇ। ਪਤਨੀ ਨੂੰ ਨਵੀਆਂ ਧੁਨਾਂ, ਤਰਜ਼ਾਂ ਗਾਣੇ ਅਤੇ ਗਾਣਾ ਸਿਖਾਣ ਲਈ ਹਫਤੇ ਵਿਚ ਇਕ ਦੋ ਵਾਰ ਫਿਲਮ ਵਿਖਾਣ ਵੀ ਲੈ ਜਾਂਦੇ। ਬੈਂਕ ਵਿਚ ਆਮ ਤੌਰ ਤੇ ਸਾਰੇ ਸਿਨੇਮਾ ਹਾਲਾਂ ਦੇ ਪਾਸ ਮੁਫਤ ਆਉਂਦੇ ਸਨ। ਉਹਨਾਂ ਦੇ ਸਾਰੇ ਦਿਨ ਦੇ ਥੱਕੇ ਦਿਮਾਗ ਨੂੰ ਸਿਨੇਮਾ ਵੇਖਦਿਆਂ ਨੀਂਦ ਆ ਜਾਂਦੀ। ਜਿਉਤਸਨਾ ਦਾ ਗਲਾ ਚੰਗਾ ਹੈ, ਗਾਣ ਦਾ ਸ਼ੌਕ ਵੀ ਹੈ ਪਰ ਉਹ ਉਤਸ਼ਾਹ ਨਾਲ ਨਾ ਗਾ ਸਕਦੀ। ਇਕ ਆਦਮੀ ਲਈ ਰੋਜ਼ ਗਾਣਾ ਅਤੇ ਉਹ ਵੀ ਐਸਾ ਆਦਮੀ ਜਿਹੜਾ ਆਪ ਕਦੀ ਨਾ ਗਾਵੇ ਸਗੋਂ ਮੂੰਹ ਵਲ ਘੂਰਦਾ ਹੀ ਰਹੇ।

ਮਿਸਟਰ ਕਪੂਰ ਨੂੰ ਸੰਗੀਤ ਵਿਚ ਘੁਲਮਿਲ ਕੇ ਗੱਪਾਂ ਮਾਰਨ ਨਾਲ ਸੁਖ ਮਿਲਦਾ ਹੈ। ਜਿਉਤਸਨਾ ਵਰਗੀ ਪੜ੍ਹੀ ਲਿਖੀ ਤੇ ਗੁਣਾਂ ਵਾਲੀ ਤੀਵੀਂ ਉਪਰ ਉਹਨਾਂ ਨੂੰ ਮਾਣ ਹੈ। ਉਹ ਚਾਹੁੰਦੇ ਸਨ ਕਿ ਜਿਉਤਸਨਾ ਸੰਗੀਤ ਦਾ ਚੰਗਾ ਗਿਆਨ ਪ੍ਰਾਪਤ ਕਰ ਸਕੇ ਅਤੇ ਆਜ਼ਾਦੀ ਨਾਲ ਸਮਾਜ ਵਿਚ ਮਿਲੇ-ਜੁਲੇ। ਕਪੂਰ ਦੇ ਘਰ ਵਿਚ ਮਰਦਾਵੀਂ ਬੈਠਕ ਤੇ ਜਨਾਨੀ ਬੈਠਕ ਵਖੋ-ਵਖ ਨਹੀਂ ਸੀ। ਮਿਲਣ-ਗਿਲਣ ਵਾਲਿਆਂ ਦੀ ਜਾਣ-ਪਛਾਣ ਉਹ ਆਪਣੀ ਤੀਵੀਂ ਨਾਲ ਵੀ ਕਰਾਉਂਦੇ। ਗੋਸ਼ਟੀ ਤੇ ਮਹਿਫਲ ਉਹਨਾਂ ਦੇ ਘਰ ਅਕਸਰ ਲਗੀਆਂ ਹੀ ਰਹਿੰਦੀਆਂ ਹਨ।

ਮਿਸਟਰ ਕਪੂਰ ਨੂੰ ਇਕ ਦਿਨ ਬੈਂਕ ਵਿਚ ਇਕ ਅਜੀਬ ਜਿਹੇ ਬੰਦੇ ਨਾਲ ਪਾਲਾ ਪੈ ਗਿਆ। ਕਾਲਜ ਦੇ ਲੈਕਚਰਾਰ ਬੈਜਲ ਨੇ ਆਪਣੇ ਸੇਵਿੰਗ ਬੈਂਕ ਦੇ ਹਿਸਾਬ ਵਿਚੋਂ ਕੁਝ ਰੁਪਿਆ ਨਿਕਾਲਣ ਲਈ ਇਕ ਚੈਕ ਭੇਜਿਆ ਸੀ। ਕਾਲਜ ਦਾ ਚਪੜਾਸੀ ਚੈਕ ਵਾਪਸ ਲੈ ਆਇਆ ਸੀ।

ਬੈਜਲ ਆਪ ਬੈਂਕ ਪਹੁੰਚਿਆ। ਉਹ ਬੜਾ ਨਾਰਾਜ਼ ਸੀ। ਉਸਨੇ ਬੈਂਕ ਦੇ ਅਕਾਂਉਟੈਂਟ ਮਿਸਟਰ ਕਪੂਰ ਨੂੰ ਸ਼ਿਕਾਇਤ ਕੀਤੀ। ਚੈਕ ਦਾ ਰੁਪਿਆ ਨਾ ਦਿਤੇ ਜਾਣ ਦਾ ਕਾਰਣ

ਉਸਦੇ ਦਸਖ਼ਤਾਂ ਵਿਚ ਫ਼ਰਕ ਦੱਸਿਆ ਗਿਆ।

ਬੈਜਲ ਨੇ ਅਕਾਊਂਟੈਂਟ ਨੂੰ ਪ੍ਰਸ਼ਨ ਕੀਤਾ, "ਇਕ ਗੱਲ ਦੱਸੋ, ਤਿੰਨ ਸਾਲਾਂ ਤੋਂ ਤੁਹਾਡੇ ਬੈਂਕ ਵਿਚ ਮੇਰਾ ਹਿਸਾਬ ਹੈ। ਰੁਪਿਆ ਨਿਕਾਲਣ ਦੀ ਕਦੀ ਲੋੜ ਨਹੀਂ ਪਈ। ਇਸ ਦੌਰਾਨ ਜੇ ਮੇਰੇ ਦਸਖਤਾਂ ਵਿਚ ਥੋੜ੍ਹਾ ਫ਼ਰਕ ਆ ਵੀ ਗਿਆ ਤਾਂ ਹੈਰਾਨੀ ਦੀ ਕਿਹੜੀ ਗੱਲ ਹੈ। ਕੀ ਇਹ ਬੇਇਨਸਾਫੀ ਨਹੀਂ ਕਿ ਤੁਸੀਂ ਮੇਰਾ ਭੇਜਿਆ ਰੁਪਿਆ ਤਾਂ ਜਮ੍ਹਾ ਕਰਦੇ ਜਾਵੋ ਅਤੇ ਵਾਪਸ ਕਰਨ ਤੋਂ ਮਨ੍ਹਾ ਕਰ ਦਿਉ।"

ਬੈਜਲ ਨੇ ਕਿਹਾ, "ਇਕ ਹੋਰ ਬੇਨਤੀ ਹੈ, ਜੇ ਤੁਸੀਂ ਮੇਰੇ ਵਾਂਗ ਲਗਾਤਾਰ ਤਿੰਨ ਸਾਲ ਆਪਣੇ ਘਰੋਂ ਦੂਰ ਰਹੇ ਅਤੇ ਤਿੰਨ ਸਾਲਾਂ ਬਾਅਦ ਘਰ ਪਰਤਣ ਤੇ ਤੁਹਾਡੇ ਨੌਕਰ ਤੁਹਾਡੀ ਕਿਸੇ ਪੁਰਾਣੀ ਫੋਟੋ ਨਾਲ ਤੁਹਾਡਾ ਚਿਹਰਾ ਮਿਲਾ ਕੇ ਕਹਿਣ ਕਿ ਤੁਹਾਡੀ ਸ਼ਕਲ ਵਿਚ ਫ਼ਰਕ ਆ ਗਿਆ ਹੈ ਅਤੇ ਤੁਹਾਨੂੰ ਤੁਹਾਡੀ ਤੀਵੀਂ ਕੋਲ ਨਾ ਜਾਣ ਦੇਣ ਤਾਂ ਤੁਸੀਂ ਕੀ ਕਰੋਗੇ?"

ਦਲੀਲ ਮਿਸਟਰ ਕਪੂਰ ਨੂੰ ਪਸੰਦ ਆਈ। ਗੱਲਬਾਤ ਤੋਂ ਪਤਾ ਲੱਗਾ ਕਿ ਬੈਜਲ ਕਾਲਜ ਵਿਚ ਫ਼ਿਲਾਸਫ਼ੀ ਪੜ੍ਹਾਉਂਦਾ ਹੈ। ਆਲਮਬਾਗ਼ ਵਿਚ ਕਪੂਰ ਦੇ ਮਕਾਨ ਤੋਂ ਦੂਰ ਨਹੀਂ ਰਹਿੰਦਾ। ਚੈਕ ਦਾ ਰੁਪਿਆ ਤਾਂ ਮਿਲ ਹੀ ਗਿਆ, ਇਸਦੇ ਨਾਲ ਹੀ ਤਕਲੀਫ ਲਈ ਮਾਫੀ ਮੰਗ ਕੇ ਮਿਸਟਰ ਕਪੂਰ ਨੇ ਜਾਣ-ਪਛਾਣ ਵਧਾਣ ਲਈ ਬੈਜਲ ਨੂੰ ਸ਼ਾਮ ਵੇਲੇ ਉਹਨਾਂ ਦਿਨਾਂ ਦੀ ਬੜੀ ਚਰਚਿਤ ਫਿਲਮ ਵੇਖਣ ਦਾ ਸੱਦਾ ਵੀ ਦੇ ਦਿੱਤਾ। ਬੈਜਲ ਦੀ ਮਿਸਜ਼ ਕਪੂਰ ਨਾਲ ਵੀ ਜਾਣ ਪਛਾਣ ਹੋ ਗਈ।

ਕਪੂਰ ਨੇ ਪੁੱਛ ਲਿਆ, "ਕਿਉਂ ਮਿਸਟਰ ਬੈਜਲ, ਫਿਲਮ ਚੰਗੀ ਲਗ ਰਹੀ ਹੈ?"

"ਕੋਈ ਖਾਸ ਨਹੀਂ।" ਬੈਜਲ ਨੇ ਜਵਾਬ ਦਿੱਤਾ। ਫਿਲਮਾਂ ਵਿਚ ਜਿਥੇ ਵੀ ਵੇਖੋ, ਤੀਵੀਆਂ ਸਿਰਫ ਸੋਹਣੇ ਮਰਦਾਂ ਨੂੰ ਪਿਆਰ ਕਰਦੀਆਂ ਹਨ। ਐਸੇ ਮਰਦਾਂ ਨਾਲ ਜਿਹਨਾਂ ਨੂੰ ਗਾਣਾ ਆਉਂਦਾ ਹੋਵੇ। ਕੋਝੇ ਮਰਦ ਲਈ ਸਿਰਫ ਨਿਰਾਸ਼ਾ ਹੀ ਹੁੰਦੀ ਹੈ। ਇਸ ਗੱਲ ਨਾਲ ਮੈਨੂੰ ਉਤਸ਼ਾਹ ਨਹੀਂ ਮਿਲਦਾ।"

ਇਸ ਦਰਦ ਭਰੇ ਮਜ਼ਾਕ ਨਾਲ ਮਿਸਟਰ ਕਪੂਰ ਦੀ ਗੋਗੜ ਵਿਚ ਗੁਦਗੁਦੀ ਹੋਣ ਲੱਗੀ। ਜਿਉਤਸਨਾ ਨੇ ਮੁਸਕਰਾ ਕੇ ਬੁਲ੍ਹ ਦਬਾ ਲਏ ਪਰ ਦਿਲ ਵਿਚ ਇਕ ਹਮਦਰਦੀ ਵੀ ਅਨੁਭਵ ਕੀਤੀ। ਬੈਜਲ ਦਾ ਗੂੜ੍ਹਾ ਸਾਂਵਲਾ ਫਿੰਨਸੀਆਂ ਦੇ ਦਾਗ਼ਾਂ ਨਾਲ ਭਰਿਆ ਚਿਹਰਾ ਉਸਦੀਆਂ ਨਜ਼ਰਾਂ ਦੇ ਸਾਹਮਣੇ ਫਿਰ ਗਿਆ।

ਬੈਜਲ ਸਮਝ ਗਿਆ ਸੀ ਕਿ ਉਸਦੀ ਗੱਲ ਆਪਣੇ ਉਪਰ ਕਰੂਪ ਦਾ ਇਸ਼ਾਰਾ ਕਰਦਿਆਂ ਕਪੂਰ ਦੇ ਕੰਨਾ ਤਕ ਪਹੁੰਚ ਗਈ ਸੀ। ਉਸਨੂੰ ਨੀਰਸ ਫਿਲਮ ਦੇ ਪਰਦੇ ਉਪਰ ਕੁਝ ਛਿਣ ਜਿਉਤਸਨਾ ਦਾ ਸਾਫ ਸੁਥਰਾ ਚਿਹਰਾ ਦਿਸਿਆ। ਉਸਦੀਆਂ ਵੱਡੀਆਂ ਵੱਡੀਆਂ ਅੱਖਾਂ, ਰਸ ਭਰੀ ਨਾਰੰਗੀ ਦੀਆਂ ਫਾੜੀਆਂ ਵਰਗੇ ਬੁਲ੍ਹ ਅਤੇ ਆਪਣੀ ਗੱਲ ਨਾਲ ਜਿਉਸਤਨਾ ਦੇ ਚਿਹਰੇ ਉਪਰ ਆਈ ਹਲਕੀ ਜੇਹੀ ਛਾਪ। ਵਧੀਆ ਸਾੜ੍ਹੀ ਵਿਚ ਲਿਪਟੀ ਉਸਦੀ ਸੋਹਣੀ ਦੇਹ ਅਤੇ ਮੁਕਾਬਲੇ ਵਿਚ ਆਪਣੀ ਕਰੂਪਤਾ। ਇਹ ਮੁਕਾਬਲਾ ਉਸਦੀ ਕਲਪਨਾ ਵਿਚ ਵਸ ਗਿਆ। ਉਸਨੂੰ ਆਪਣੇ ਪਿੰਡ ਵਿਚ ਆਪਣੀ ਤੀਵੀਂ ਦਾ ਚਿਹਰਾ ਯਾਦ ਆ ਜਾਂਦਾ। ਬੈਜਲ ਨੇ ਪਹਿਲੀ ਜਾਣ-ਪਛਾਣ ਵਿਚ ਹੀ ਤੀਵੀਂ ਦੇ ਮੂੰਹ ਉਪਰ ਦਾਸੀ ਦਾ ਭਾਵ ਵੇਖਿਆ ਸੀ। ਉਹ ਸਿਰਫ ਆਗਿਆ ਦੀ ਪਾਲਣਾ ਕਰਨ ਲਈ ਤਿਆਰ-ਬਰ-ਤਿਆਰ ਰਹਿੰਦੀ ਸੀ। ਉਸਦੀ ਆਪਣੀ ਹੋਂਦ ਕੁਝ ਵੀ ਨਹੀਂ ਸੀ।

ਬੈਜਲ ਦੀਆਂ ਗੱਲਾਂ ਕੁਝ ਸ਼ਰਾਰਤੀ ਸਨ। ਸਮਾਜ ਦੀਆਂ ਸਧਾਰਣ ਧਾਰਨਾਵਾਂ ਰਿਵਾਜ਼ਾਂ ਦਾ ਵਿਰੋਧ ਤੇ ਮਜ਼ਾਕ ਕਰਨਾ ਉਸਦੀ ਆਦਤ ਸੀ।

ਕਪੂਰ ਕਹਿੰਦਾ, "ਉਹ ਵਿਹਾਰਕ ਦੁਨੀਆ ਵਿਚ ਨਹੀਂ ਸਗੋਂ ਕਿਤਾਬਾਂ ਦੀ ਦੁਨੀਆ ਵਿਚ ਰਹਿੰਦਾ ਹੈ।"

ਕਪੂਰ ਦੇ ਘਰ ਬੈਜਲ ਦਾ ਆਣਾ ਜਾਣਾ ਆਮ ਗੱਲ ਹੋ ਗਈ। ਸਿਨੇਮਾ ਜਾਂਦੇ ਤਾਂ ਹੁਣ ਕਪੂਰ ਨਹੀਂ ਸਗੋਂ ਜਿਉਤਸਨਾ ਵਿਚਕਾਰ ਬੈਠਦੀ। 'ਪਾਪ ਦਾ ਫਲ' ਫਿਲਮ ਵਿਚ ਸਦਾਚਾਰ ਦਾ ਉਪਦੇਸ਼ ਦਿੰਦਿਆਂ ਬੋਲ ਸਨ – "ਤੀਵੀਂ ਪਾਪ ਅਤੇ ਪਤਨ ਦੀ ਜੜ੍ਹ ਹੈ।"

ਜਿਉਤਸਨਾ ਨੇ ਪੁੱਛ ਲਿਆ – "ਕਿਉਂ ਬੈਜਲ ਸਾਹਿਬ, ਠੀਕ ਹੈ?"

ਬੈਜਲ ਨੇ ਜਵਾਬ ਦਿੱਤਾ – "ਜੇ ਪਾਪ ਤੇ ਪਤਨ ਸਿਰਫ ਮਰਦ ਦਾ ਹੁੰਦਾ ਹੋਵੇ ਤਾਂ ਗੱਲ ਠੀਕ ਹੋ ਸਕਦੀ ਹੈ।"

ਬੈਜਲ ਦਾ ਤਰੀਕਾ ਕੁਝ ਸਨਕੀ ਜਿਹਾ ਸੀ। ਸਮਾਜ ਦੇ ਪ੍ਰਬੰਧ ਦਾ ਹਮੇਸ਼ਾ ਵਿਰੋਧ ਕਰਦਾ ਸੀ। ਪਰ ਜਦੋਂ ਜਿਉਤਸਨਾ ਤੀਵੀਆਂ ਦੀ ਆਜ਼ਾਦੀ ਅਤੇ ਮਰਦਾਂ ਦੀ ਬਰਾਬਰੀ ਦੀ ਗੱਲ ਕਰਦੀ ਤਾਂ ਵੀ ਉਹ ਵਿਰੋਧ ਕਰਦਾ।

ਬੈਜਲ ਕਹਿੰਦਾ, "ਜਦੋਂ ਤਕ ਤੀਵੀਆਂ, ਮਰਦਾਂ ਦੇ ਮੋਢਿਆਂ ਦਾ ਭਾਰ ਹਨ, ਉਹਨਾਂ ਦੀ ਕਮਾਈ ਖਾਂਦੀਆਂ ਹਨ, ਉਹਨਾਂ ਨੂੰ ਮਰਦਾਂ ਦੀ ਲੋੜ ਪੂਰੀ ਕਰਨ ਵਾਲੀ ਚੀਜ਼ ਬਣਕੇ ਰਹਿਣਾ ਹੋਵੇਗਾ।"

ਬੈਜਲ ਨੇ ਕਿਹਾ – "ਤੀਵੀਆਂ ਨੂੰ ਕਿਹੋ ਜੇਹੀ ਆਜ਼ਾਦੀ ਚਾਹੀਦੀ ਹੈ? ਮੇਰੀ ਤੀਵੀਂ ਘਰ ਬੈਠੀ ਹੈ। ਮੈਂ ਉਸਨੂੰ ਪੂਰੀ ਆਜ਼ਾਦੀ ਦਿੰਦਾ ਹਾਂ। ਉਹ ਕਿਉਂ ਮੇਰੇ ਗਲੇ ਵਿਚ ਚਕੀ ਦੇ ਪੁੜ ਵਾਂਗ ਪਈ ਹੋਈ ਹੈ?"

ਜਿਉਤਸਨਾ ਨੂੰ ਇਸ ਗੱਲ ਨਾਲ ਤੀਵੀਂ ਜਾਤ ਦੀ ਬੇਇਜ਼ਤੀ ਮਹਿਸੂਸ ਹੋਈ। ਉਸਨੇ ਜਵਾਬ ਦਿੱਤਾ, "ਇਹ ਤੁਹਾਡਾ ਕੰਮ ਹੈ ਕਿ ਤੁਸੀਂ ਉਹਨਾਂ ਨੂੰ ਪੜ੍ਹਾਓ, ਲਿਖਾਓ ਅਤੇ ਉਹਨਾਂ ਨੂੰ ਯੋਗ ਬਣਾਓ।"

ਬੈਜਲ ਚਿੜ੍ਹ ਗਿਆ, "ਜੀ ਹਾਂ, ਮੇਰਾ ਕੰਮ ਹੈ ਕਿ ਜਿਹੜਾ ਬੰਦਾ ਮੇਰੀ ਹਕੂਮਤ ਦਾ ਵਿਰੋਧ ਕਰਕੇ ਮੇਰੀ ਬਰਾਬਰੀ ਕਰਨਾ ਚਾਹੇ, ਮੈਂ ਉਸਦੀ ਮਦਦ ਕਰਾਂ? ਆਪਣੇ ਪੈਰਾਂ ਉਪਰ ਕੁਹਾੜੀ ਮਾਰਾਂ? ਮੇਰਾ ਮਕਾਨ ਸ਼ਿਕਾਰਪੁਰ ਵਿਚ ਨਹੀਂ।"

ਜਿਉਤਸਨਾ ਨੂੰ ਇਹ ਗੱਲ ਦਾ ਬੜਾ ਮਾਣ ਸੀ ਕਿ ਉਹ ਆਜ਼ਾਦ ਸੀ. ਪਤੀ ਦੇ ਬਰਾਬਰ ਹੀ ਉਸਦਾ ਹੱਕ ਸੀ ਪਰ ਉਸ ਤੋਂ ਵੀ ਵਧੇਰੇ ਮਾਣ ਜਿਉਤਸਨਾ ਨੂੰ ਸੀ ਆਪਣੇ ਸਦਾਚਾਰ ਵਾਲੀ ਤੇ ਸ਼ਰੀਫ ਹੋਣ ਉਪਰ। ਮਰਦਾਂ ਦੇ ਖਿਲਾਫ ਉਸਨੂੰ ਸ਼ਿਕਾਇਤ ਸੀ ਕਿ ਉਹ ਨਾ ਸਿਰਫ ਤੀਵੀਆਂ ਉਪਰ ਗੈਰ-ਵਾਜਬ ਦਬਾਅ ਰਖਦੇ ਹਨ ਸਗੋਂ ਕੁਦਰਤ ਦੇ ਖਿਲਾਫ ਵੀ ਜਾਂਦੇ ਹਨ। ਉਹ ਟਾਂਗੇ ਉਪਰ ਜਦੋਂ ਵੀ ਇਕੱਲੀ ਬਾਜ਼ਾਰ ਜਾਂਦੀ ਸੀ, ਜ਼ਰੂਰ ਕੋਈ ਨਾ ਕੋਈ ਮਰਦ ਉਹਦੇ ਵਲ ਘੂਰ-ਘੂਰ ਕੇ ਵੇਖਦਾ। ਇਸ ਬਾਰੇ ਕਈ ਵਾਰ ਬਹਿਸ ਤੇ ਝਗੜਾ ਹੋ ਚੁੱਕਾ ਸੀ। ਬੈਜਲ ਦੇ ਦਿਲ ਵਿਚ ਜਿਉਤਸਨਾ ਦੀ ਬੇਝਿਝਕ ਅਪਣਤ ਕਾਰਣ ਜਿਹੜਾ ਉਤਸ਼ਾਹ ਪੈਦਾ ਹੁੰਦਾ, ਉਹ ਐਹੋ ਜਿਹੀ ਚਰਚਾ ਨਾਲ ਖ਼ਤਮ ਹੋ ਜਾਂਦਾ।

ਕਪੂਰ ਦੀ ਬੈਠਕ ਦੇ ਕਿਨਾਰੇ ਵਿਚ ਜਿਉਤਸਨਾ ਦੀ ਛੋਟੀ ਜੇਹੀ ਫਰੇਮ ਵਿਚ ਜੜੀ ਫੋਟੋ ਪਈ ਸੀ। ਬੈਜਲ ਜਦੋਂ ਕਦੀ ਬੈਠਕ ਵਿਚ ਇਕੱਲਾ ਹੁੰਦਾ ਤਾਂ ਉਸ ਫੋਟੋ ਵਲ ਵੇਖਦਾ ਰਹਿੰਦਾ। ਇਕ ਦਿਨ ਛੋਟੇ ਮੁੰਡੇ ਨੰਨੂ ਦੀ ਸ਼ਰਾਰਤ ਕਾਰਣ ਫੋਟੋ ਜ਼ਮੀਨ ਉਪਰ ਡਿਗ ਕੇ

ਉਸਦਾ ਸ਼ੀਸ਼ਾ ਟੁੱਟ ਗਿਆ। ਕਈ ਦਿਨ ਬੇਪਰਵਾਹੀ ਕਾਰਣ ਲੰਘ ਗਏ। ਇਕ ਦਿਨ ਜਿਉਤਸਨਾ ਨੇ ਕਿਹਾ – ''ਹੋਰ ਤਾਂ ਸਾਰੇ ਕੰਮ ਹੋ ਸਕਦੇ ਹਨ, ਪਰ ਇਸ ਫੋਟੋ ਦਾ ਫਰੇਮ ਨਹੀਂ ਬਣ ਸਕਦਾ।''

ਬੈਜਲ ਨੇ ਫੋਟੋ ਜਿਉਤਸਨਾ ਦੇ ਹੱਥੋਂ ਫੜ ਲਈ ਅਤੇ ਕਿਹਾ, ਫਰੇਮ ਬਣ ਜਾਵੇਗਾ, ਬੈਜਲ ਫੋਟੋ ਲੈ ਕੇ ਗਿਆ ਪਰ ਵਾਪਸ ਨਾ ਲਿਆਇਆ। ਕਪੂਰ ਤੇ ਜਿਉਤਸਨਾ ਵੀ ਫੋਟੋ ਬਾਰੇ ਭੁੱਲ ਗਏ। ਇਕ ਦਿਨ ਕਪੂਰ ਤੇ ਜਿਉਤਸਨਾ ਬੈਜਲ ਦੇ ਘਰ ਚਾਹ ਪੀ ਕੇ ਗੱਪਾਂ ਮਾਰ ਰਹੇ ਸਨ ਤਾਂ ਉਹਨਾਂ ਦੀ ਨਜ਼ਰ ਅੰਦਰਲੇ ਕਮਰੇ ਵਿਚ ਚਲੀ ਗਈ। ਉਹਨਾ ਨੇ ਵੇਖਿਆ ਜਿਉਤਸਨਾ ਦੀ ਫੋਟੋ, ਬੈਜਲ ਦੇ ਪਲੰਘ ਦੇ ਸਿਰਹਾਣੇ ਇਕ ਛੋਟੀ ਜੇਹੀ ਮੇਜ਼ ਉਪਰ ਰਖੀ ਹੈ। ਕੁਝ ਦਿਨ ਪਹਿਲਾਂ ਤਕ ਉਸ ਫਰੇਮ ਵਿਚ ਕਿਸੇ ਅਖਬਾਰ ਵਿਚੋਂ ਕੱਟੀ ਹੋਈ ਬੈਜਲ ਦੀ ਫੋਟੋ ਸੀ ਜਿਹੜੀ ਉਸਦੇ ਲੇਖ ਨਾਲ ਛਪੀ ਸੀ।

ਜਿਉਤਸਨਾ ਨੇ ਪੁੱਛਿਆ – ''ਫੋਟੋ ਨੂੰ ਫਰੇਮ ਕਿਥੋਂ ਲਗਾਇਆ?''

''ਫੋਟੋ! ਕੀ ਇਹ ਫਰੇਮ ਵਿਚ ਨਹੀਂ?'' ਬੈਜਲ ਨੇ ਜਵਾਬ ਦੇ ਤੌਰ ਤੇ ਪ੍ਰਸ਼ਨ ਕੀਤਾ।

''ਫਰੇਮ ਵਿਚ ਜਿਹੜੀ ਫੋਟੋ ਪਹਿਲਾਂ ਸੀ ਉਹ ਕਿਥੇ ਗਈ?'' ਕਹਿ ਕੇ ਜਿਉਤਸਨਾ ਬੈਜਲ ਦਾ ਫੋਟੋ ਕਿਤਾਬਾਂ ਵਿਚੋਂ ਫਰੋਲਣ ਲੱਗੀ। ਉਹ ਫੋਟੋ ਵੀ ਮਿਲ ਗਈ। ਜਿਉਤਸਨਾ ਨੇ ਉਹ ਫੋਟੋ ਆਪਣੇ ਬਟੂਏ ਵਿਚ ਰਖ ਕੇ ਕਿਹਾ, ''ਇਹ ਬਦਲੇ ਵਿਚ।''

ਜਿਉਤਸਨਾ ਬੈਜਲ ਦੀ ਫੋਟੋ ਲੈ ਗਈ ਤਾਂ ਜਿਵੇਂ ਬੈਜਲ ਦੇ ਪੈਰ ਜ਼ਮੀਨ ਤੋਂ ਉਪਰ ਉਠ ਗਏ ਹੋਣ। ਉਸਦੇ ਦਿਨ ਤੇ ਰਾਤਾਂ ਕਲਪਨਾ ਦੀ ਸੋਹਣੀ ਦੁਨੀਆ ਵਿਚ ਬੀਤਣ ਲੱਗੇ। ਉਹ ਰਾਤੀਂ ਆਪਣੇ ਸਿਰਹਾਣੇ ਨੂੰ ਜਿਉਤਸਨਾ ਸਮਝ ਕੇ ਮਿੱਠੀ ਨੀਂਦ ਸੌਂ ਜਾਂਦਾ ਪਰ ਜੇ ਕਦੀ ਉਸਨੂੰ ਸਵਾਰੀ ਕਰਦਿਆਂ ਜਿਉਤਸਨਾ ਨਾਲ ਬਹਿਣ ਦਾ ਮੌਕਾ ਮਿਲ ਜਾਂਦਾ ਤਾਂ ਦੋਹਾਂ ਵਿਚਾਲੇ ਨਹਿਰ ਜਿੰਨਾ ਫ਼ਰਕ ਬਣਿਆ ਰਹਿੰਦਾ, ਜਿਸ ਵਿਚੋਂ ਸਦਾਚਾਰ ਦਾ ਪਾਣੀ ਸੁਰੱਖਿਅਤ ਵਹਿੰਦਾ ਰਹਿੰਦਾ।

ਮੋਹਰੱਮ ਦੀ ਛੁੱਟੀ ਕਰਕੇ ਬੈਂਕ ਤੇ ਕਾਲਜ ਦੋਵੇਂ ਬੰਦ ਸਨ। ਆਮ ਤੌਰ ਤੇ ਛੁੱਟੀ ਤੋਂ ਪਹਿਲੀ ਰਾਤ ਬੈਜਲ ਨੂੰ ਕਪੂਰ ਦੇ ਘਰ ਖਾਣੇ ਦਾ ਸੱਦਾ ਹੁੰਦਾ ਸੀ ਅਤੇ ਰਾਤੀਂ ਦੇਰ ਤਕ ਬੈਠਕ ਲਗੀ ਰਹਿੰਦੀ ਸੀ। ਬੈਜਲ ਸ਼ਾਮੀਂ ਜਦੋਂ ਕਪੂਰ ਦੇ ਘਰ ਪਹੁੰਚਿਆ ਤਾਂ ਕਪੂਰ ਤੇ ਜਿਉਤਸਨਾ ਦੋਵੇਂ ਘਰ ਨਹੀਂ ਸਨ। ਬੈਜਲ ਬੈਠਕ ਵਿਚ ਬਹਿ ਗਿਆ ਅਤੇ ਇਕ ਅੰਗਰੇਜ਼ੀ ਦੁਕਾਨ ਦੀ ਲਿਸਟ ਵੇਖਣ ਲਗਾ। ਕੁਝ ਦੇਰ ਬਾਅਦ ਟਾਂਗਾ ਆਇਆ। ਜਿਉਤਸਨਾ ਦੌੜ ਕੇ ਉਤਰੀ। ਘਰ ਨਾ ਹੋਣ ਦੀ ਮਾਫੀ ਮੰਗਦਿਆਂ ਉਹਨੇ ਦੱਸਿਆ, ''ਰਸਤੇ ਵਿਚ ਬੈਂਕ ਦੇ ਮਨੇਜਰ ਸਾਹਿਬ ਮਿਲ ਗਏ ਸਨ। ਉਹਨਾ ਨੇ ਰੋਕ ਲਿਆ। ਹੁਣੇ ਆਉਂਦੇ ਹੋਣਗੇ। ਜਿਉਤਸਨਾ ਨੇ ਲਿਸਟ ਉਹਦੇ ਹੱਥੋਂ ਫੜ ਕੇ ਪੁੱਛਿਆ, ''ਇਸ ਵਿਚ ਕੀ ਵੇਖ ਰਹੇ ਹੋ?''

''ਕੁਝ ਨਹੀਂ,'' ਬੈਜਲ ਨੇ ਜਵਾਬ ਦਿੱਤਾ, ''ਬਹੁਤ ਸਾਰੀਆਂ ਚੀਜ਼ਾਂ ਇਹੋ ਜੇਹੀਆਂ ਹੁੰਦੀਆਂ ਹਨ ਜਿਹਨਾਂ ਨੂੰ ਖਰੀਦਣ ਜਾਂ ਪ੍ਰਾਪਤ ਕਰ ਸਕਣ ਦੀ ਸਮਰਥਾ ਨਹੀਂ ਹੁੰਦੀ। ਉਹਨਾਂ ਦੀਆਂ ਫੋਟੂਆਂ ਵੇਖ ਕੇ ਜਾਂ ਉਹਨਾਂ ਦੇ ਨਾਮ ਪੜ੍ਹ ਕੇ ਹੀ ਦਿਲ ਪ੍ਰਚਾਵਾ ਕਰ ਲਈਦਾ ਹੈ।''

ਜਿਉਤਸਨਾ ਬੈਜਲ ਨੂੰ ਅੰਦਰਲੇ ਵਿਹੜੇ ਵਿਚ ਲੈ ਗਈ। ਵਿਹੜੇ ਵਿਚ ਪਾਣੀ ਛਿੜਕ ਕੇ ਅਤੇ ਗਮਲੇ ਧੋ ਕੇ ਵਿਹੜੇ ਨੂੰ ਠੰਡਾ ਕੀਤਾ ਗਿਆ ਸੀ। ਜਿਉਤਸਨਾ ਨੇ ਬੈਜਲ ਨੂੰ

ਵਿਹੜੇ ਵਿਚ ਕੁਰਸੀ ਰਖਵਾ ਕੇ ਬਿਠਾ ਦਿੱਤਾ।

ਬੈਜਲ ਨੇ ਪੁੱਛਿਆ, "ਤੁਸੀਂ ਕਿਥੇ ਗਏ ਸੀ?"

ਜਿਉਤਸਨਾ ਬੈਜਲ ਦੇ ਸਾਹਮਣੇ ਕੁਰਸੀ ਦੇ ਪਿਛਲੇ ਹਿੱਸੇ ਦਾ ਸਹਾਰਾ ਲੈ ਕੇ ਖੜੀ ਸੀ। ਉਸਨੇ ਜਵਾਬ ਦਿੱਤਾ, "ਇਮਾਮਬਾੜੇ ਵਿਚ ਮੋਹਰੱਮ ਦੀ ਰੌਸ਼ਨੀ ਹੁੰਦੀ ਹੈ, ਨਾ, ਵਿਚਾਰੇ ਹਮੇਸ਼ਾ ਪਾਸ ਭੇਜ ਦਿੰਦੇ ਹਨ। ਇਹ ਕਦੀ ਜਾਂਦੇ ਹੀ ਨਹੀਂ। ਅੱਜ ਉਥੇ ਹੀ ਗਏ ਸਾਂ। ਸੋਚਿਆ ਸੀ, ਤੁਹਾਨੂੰ ਨਾਲ ਲੈ ਕੇ ਜਾਵਾਂਗੇ ਪਰ ਡਾਕਟਰ ਰਸ਼ੀਦ ਗੱਡੀ ਲੈ ਕੇ ਆ ਗਏ। ਉਹ ਸਾਨੂੰ ਦੂਸਰੇ ਰਸਤੇ ਤੋਂ ਲੈ ਗਏ।"

"ਤੁਸੀਂ ਖੜੇ ਹੀ ਰਹੋਗੇ?" ਬੈਜਲ ਨੇ ਪੁੱਛਿਆ।

"ਨਹੀਂ, ਨਹੀਂ।" ਜਵਾਬ ਦੇ ਕੇ ਜਿਉਤਸਨਾ ਸਾਹਮਣੀ ਕੁਰਸੀ ਉਪਰ ਬਹਿ ਗਈ। ਜੋਗੀਆ ਰੰਗ ਦੀ ਸਾੜੀ ਦੇ ਜ਼ਰੀ ਵਾਲੇ ਕਿਨਾਰੇ ਨੂੰ ਸਹਿਲਾਉਂਦਿਆਂ ਉਸਨੇ ਪੁੱਛਿਆ, "ਇਹ ਸਾੜ੍ਹੀ ਤੁਹਾਨੂੰ ਕਿਹੋ ਜੇਹੀ ਲੱਗੀ।"

"ਤੁਹਾਡਾ ਮਤਲਬ ਹੈ ਕਿਨਾਰਾ!" ਹੱਥ ਦੇ ਅੰਗੂਠੇ ਨੂੰ ਦੰਦ ਨਾਲ ਕਟਦਿਆਂ ਬੈਜਲ ਨੇ ਕਿਹਾ, "ਚੰਗੀ ਹੈ।"

"ਮੈਂ ਕਹਿ ਰਹੀ ਹਾਂ ਸਾੜ੍ਹੀ।" ਜਿਉਤਸਨਾ ਨੇ ਖਿੱਝ ਕੇ ਕਿਹਾ।

"ਸਿਰਫ ਸਾੜ੍ਹੀ ਦੀ ਮੈਨੂੰ ਪਛਾਣ ਨਹੀਂ।"

"ਤੁਸੀਂ ਤਾਂ ਹਮੇਸ਼ਾ ਟੇਡੀ ਗੱਲ ਕਰਦੇ ਹੋ।" ਜਿਉਤਸਨਾ ਨੇ ਕਿਹਾ ਤੇ ਕੁਰਸੀ ਦੀ ਢੋਹ ਲਗਾ ਕੇ ਨਵੀਂ ਗੱਲ ਸ਼ੁਰੂ ਕਰਨ ਲਈ ਪੁੱਛਿਆ, "ਚੰਗਾ ਇਹ ਦੱਸੋ ਮਰਦਾਂ ਨੂੰ ਇਉਂ ਘੂਰਨ ਨਾਲ ਕੀ ਮਿਲਦਾ ਹੈ? ਇਮਾਮਬਾੜੇ ਤੋਂ ਅਮੀਨਾਬਾਦ ਹੋ ਕੇ ਅਸੀਂ ਟਾਂਗੇ ਤੇ ਆ ਰਹੇ ਸਾਂ। ਬੈਂਕ ਦੇ ਮਨੇਜਰ ਨੇ ਇਹਨਾਂ ਨੂੰ ਰੋਕ ਲਿਆ। ਟਾਂਗੇ ਵਿਚ ਮੈਂ ਇਕੱਲੀ ਰਹਿ ਗਈ। ਬਸ, ਇਕ ਜੈਂਟਲਮੈਨ ਨੇ ਸਾਇਕਲ ਪਿੱਛੇ ਲਗਾ ਲਈ। ਨਾਲੇ ਹਿੰਡੋਲੇ ਦੇ ਚੌਂਕ ਉਪਰ ਦੋਹਾਂ ਪਾਸਿਉਂ ਮੋਟਰਾਂ ਆ ਗਈਆਂ। ਬਾਬੂ ਸਾਹਿਬ ਬਚਦੇ-ਬਚਾਂਦੇ ਇਕ ਦੁਕਾਨ ਦੇ ਤਖ਼ਤੇ ਨਾਲ ਟਕਰਾਏ। ਪੈਂਟ ਫਟ ਗਈ, ਬੜਾ ਮਜ਼ਾ ਆਇਆ। ਮੈਂ ਹੈਰਾਨ ਹਾਂ, ਵੇਖਣ ਨਾਲ ਮਰਦਾਂ ਨੂੰ ਕੀ ਮਿਲਦੈ?"

ਬੈਜਲ ਨੇ ਹੱਥ ਦੇ ਅੰਗੂਠੇ ਨੂੰ ਦੰਦ ਨਾਲ ਕਟਦਿਆਂ ਜਵਾਬ ਦਿੱਤਾ, "ਤੁਸੀਂ ਰੌਸ਼ਨੀ ਵੇਖਣ ਗਏ ਸੀ ਨਾ। ਉਸਨੂੰ ਵੇਖਣ ਨਾਲ ਕੀ ਮਿਲਦੈ? ਤੁਹਾਨੂੰ ਇਮਾਮਬਾੜੇ ਦੀ ਰੌਸ਼ਨੀ ਚੰਗੀ ਲਗਦੀ ਹੈ। ਕਿਸੇ ਨੂੰ ਤੁਹਾਡੇ ਚਿਹਰੇ ਤੇ ਹੀ ਰੌਸ਼ਨੀ ਦਿਸਦੀ ਹੈ।"

ਜਿਉਤਸਨਾ ਨੇ ਸ਼ਰਮ ਨਾਲ ਮੀਟੀਆਂ ਜਾ ਰਹੀਆਂ ਅੱਖਾਂ ਨਾਲ ਬੈਜਲ ਨੂੰ ਧਮਕਾਇਆ "ਤੁਸੀਂ ਬੜੇ ਉਹ ਹੋ?"

"ਉਹ ਕੌਣ?" ਫੁਰਤੀਲੀ ਆਵਾਜ਼ ਵਿਚ ਬੈਜਲ ਨੇ ਪੁੱਛਿਆ, "ਟਾਂਗੇ ਪਿੱਛੇ ਸਾਈਕਲ ਲਗਾ ਕੇ ਸੱਟ ਖਾਣ ਵਾਲਾ ਜਾਂ ਇਮਾਮਬਾੜੇ ਦੀ ਰੌਸ਼ਨੀ ਵੇਖ ਕੇ ਖੁਸ਼ ਹੋਣ ਵਾਲਾ। ਬੇਜਾਨ ਖਿਡੌਣਿਆਂ ਨਾਲ ਖ਼ੁਸ਼ ਹੋਣ ਦੀ ਮੇਰੀ ਉਮਰ ਨਹੀਂ ਅਤੇ ਨਾ ਮੈਂ ਕਿਸੇ ਦੇ ਪਿੱਛੇ-ਪਿੱਛੇ ਜਾਣਾ ਅਤੇ ਉਹ ਮੇਰੇ ਸੱਟ ਖਾਣ ਤੇ ਮੇਰੀ ਪੈਂਟ ਫਟਣ ਉਪਰ ਹੱਸੇ, ਖ਼ੁਸ਼ ਹੋਵੇ ਤਾਂ ਮੈਂ ਸਮਝਾਂ, ਐਸੇ ਹੰਕਾਰੀ ਬੰਦੇ ਨਾਲ ਗੱਲ ਨਹੀਂ ਕਰਨੀ ਚਾਹੀਦੀ।"

ਜਿਉਤਸਨਾ ਨੇ ਹੰਕਾਰ ਦੇ ਦੋਸ਼ ਤੋਂ ਚੌਕੰਨੇ ਹੋ ਕੇ ਪੁੱਛਿਆ, "ਹੰਕਾਰ ਦੀ ਇਸ ਵਿਚ ਕਿਹੜੀ ਗੱਲ ਹੈ?"

"ਮਰਦਾਂ ਦੀ ਖਿੱਚ ਸਕਣ ਦੀ ਤਾਕਤ ਉਪਰ ਹੀ ਤੀਵੀਆਂ ਦੀ ਜ਼ਿੰਦਗੀ ਨਿਰਭਰ

ਕਰਦੀ ਹੈ। ਮਰਦਾਂ ਦੇ ਖਿੱਚੇ ਜਾਣ ਦੀ ਕਮਜ਼ੋਰੀ ਉਪਰ ਹੀ ਤੀਵੀਆਂ ਉਹਨਾਂ ਨੂੰ ਬੇਇਜ਼ਤ ਕਰਦੀਆਂ ਹਨ।'' ਫਰਸ਼ ਵਲ ਵੇਖਦਿਆਂ ਬੈਜਲ ਨੇ ਜਵਾਬ ਦਿੱਤਾ ਅਤੇ ਫਿਰ ਜਿਉਤਸਨਾ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਪੁੱਛਿਆ, ''ਫਰਜ਼ ਕਰੋ, ਇਮਾਮਬਾੜੇ ਵਾਲੇ ਬੜੀਆਂ ਰੰਗ-ਬਰੰਗੀਆਂ ਰੌਸ਼ਨੀਆਂ ਕਰਨ ਅਤੇ ਫਿਰ ਰੌਸ਼ਨੀ ਵੇਖਣ ਆਣ ਵਾਲਿਆਂ ਨੂੰ ਗਾਲ੍ਹਾਂ ਤੇ ਧੱਕੇ ਦੇਣ?''

''ਕੀ ਮਤਲਬ?'' ਤਿਊੜੀਆਂ ਚੜ੍ਹਾ ਕੇ ਜਿਉਤਸਨਾ ਨੇ ਪੁੱਛਿਆ।

''ਮਤਲਬ ਨਾ ਸਮਝਣ ਦਾ ਵੀ ਹੰਕਾਰ ਹੁੰਦਾ ਹੈ।'' ਝਿਜਕਦਿਆਂ ਬੜੀ ਹੌਲੀ ਆਵਾਜ਼ ਵਿਚ ਬੈਜਲ ਨੇ ਜਵਾਬ ਦਿੱਤਾ।

ਉਸ ਅਸਪਸ਼ਟ ਜਵਾਬ ਦਾ ਅਰਥ ਬੜੀ ਡੂੰਘਾਈ ਤਕ ਸਮਝਾਇਆ, ਗੁਲਾਬੀ ਹੁੰਦੀਆਂ ਅੱਖਾਂ ਨੂੰ ਹੇਠਾਂ ਝੁਕਾ ਕੇ ਜਿਉਤਸਨਾ ਨੇ ਕਿਹਾ, ''ਅਸੀਂ ਤਾਂ ਐਸੀ ਥਾਂ ਕਦੀ ਨਾ ਜਾਈਏ। ਸਾਨੂੰ ਤਾਂ ਉਹਨਾਂ ਨੇ ਆਪ ਪਾਸ ਭੇਜੇ ਹਨ. . .।''

ਜਿਉਤਸਨਾ ਨੂੰ ਵਿਚੋਂ ਹੀ ਟੋਕ ਕੇ ਬੈਜਲ ਬੋਲਿਆ, ''ਤੇ ਤੁਸੀਂ ਪਾਸ ਦੇਣਾ ਪਸੰਦ ਨਹੀਂ ਕਰਦੇ?''

ਜਿਉਤਸਨਾ ਨੇ ਬੈਜਲ ਦੀ ਗੁੱਝੀ ਗੱਲ ਨਾਲ ਅਨੁਭਵ ਹੋਈ ਕੰਬਣੀ ਨੂੰ ਲੁਕਾਣ ਲਈ ਸਾੜ੍ਹੀ ਦਾ ਪੱਲੂ ਖਿਚ ਕੇ ਅੱਖਾਂ ਗਮਲਿਆਂ ਵਲ ਫੇਰ ਲਈਆਂ। ਬੈਜਲ ਨੇ ਇਸ਼ਾਰੇ ਦੀ ਪਹੁੰਚ ਤੋਂ ਇਕ ਪੌੜੀ ਹੋਰ ਉਪਰ ਚੜ੍ਹ ਜਾਣ ਲਈ ਕਿਹਾ, ''ਤੁਹਾਡੀਆਂ ਤਾਂ ਗੱਲਾਂ ਦਾ ਮਤਲਬ ਸਮਝਣਾ ਹੀ ਮੁਸ਼ਕਲ ਹੈ।''

ਬੈਜਲ ਨੇ ਪੁੱਛਿਆ, ''ਕਿਹੜੀ ਅਣਹੋਣੀ ਗੱਲ ਕਹਿ ਦਿੱਤੀ ਹੈ ਮੈਂ?''

ਨਜ਼ਰ ਸਾਹਮਣੇ ਕਰਕੇ ਜਿਉਤਸਨਾ ਨੇ ਪੁੱਛਿਆ, ''ਇਹ ਮੈਂ ਕਦੋਂ ਕਿਹਾ ਪਰ ਮਰਦਾਂ ਦਾ ਤੀਵੀਆਂ ਨੂੰ ਤੰਗ ਕਰਨਾ ਕੀ ਠੀਕ ਹੈ?''

ਨਾ-ਸਮਝਣ ਦੀ ਜਿਹੜੀ ਪੱਕੀ ਕੰਧ ਜਿਉਤਸਨਾ ਆਪਣੇ ਚਾਰੇ ਪਾਸੇ ਖੜੀ ਕਰਨਾ ਚਾਹੁੰਦੀ ਸੀ, ਬੈਜਲ ਉਸ ਉਪਰ ਸੱਟ ਮਾਰਨ ਲਈ ਆਪਣੀ ਸਾਰੀ ਹਿੰਮਤ ਇਕੱਠੀ ਕਰਕੇ ਬੋਲਿਆ, ''ਸੜਕ ਦੇ ਕਿਨਾਰੇ ਖੜੇ ਰੁੱਖਾਂ ਨੂੰ ਤਾਂ ਮਰਦ ਤੰਗ ਨਹੀਂ ਕਰਦੇ, ਨਾ ਹੀ ਉਹ ਬਿਜਲੀ ਦੇ ਖੰਭਿਆਂ ਨੂੰ ਘੂਰਦੇ ਨੇ। ਮਰਦਾਂ ਨੂੰ ਖਿਚਣ ਲਈ ਸਾਰੀਆਂ ਕੋਸ਼ਿਸ਼ਾਂ ਕਰਕੇ ਫਿਰ ਉਹਨਾਂ ਉਪਰ ਤੰਗ ਕਰਨ ਦਾ ਦੋਸ਼ ਲਗਾਣਾ ਕਿੰਨਾ ਵੱਡਾ ਹੰਕਾਰ ਤੇ ਬੇਇਨਸਾਫੀ ਹੈ।'' ਜਿਉਤਸਨਾ ਇਸ ਗੱਲ ਨੂੰ ਸਮਝਣ ਤੋਂ ਜ਼ਰੂਰ ਇਨਕਾਰ ਕਰੇਗੀ, ਇਹ ਸੋਚ ਕੇ ਬੇਚੈਨ ਹੋ ਕੇ ਬੋਲਿਆ, ''ਇਹ ਤਾਂ ਤੁਹਾਨੂੰ ਮੰਨਣਾ ਹੀ ਪਵੇਗਾ ਕਿ ਤੀਵੀ-ਮਰਦ ਦੀ ਆਪਸੀ ਖਿੱਚ ਵਿਚ ਤੀਵੀਂ ਕਾਮ ਚਾਹੁਣ ਵਾਲੀ ਚੀਜ਼ ਬਣ ਕੇ ਮਰਦ ਨੂੰ ਸੱਦਾ ਦਿੰਦਾ ਹੈ ਅਤੇ ਮਰਦ ਦਾ ਕੰਮ ਹੈ ਉਸਨੂੰ ਪ੍ਰਾਪਤ ਕਰਨ ਲਈ ਕੋਸ਼ਿਸ਼ ਕਰਨਾ।''

ਬੈਜਲ ਦੀ ਸਾਫ ਗੱਲ ਨਾਲ ਜਿਉਤਸਨਾ ਦੇ ਸਰੀਰ ਵਿਚੋਂ ਚਿੰਗਾਰੀਆਂ ਨਿਕਲਣ ਲੱਗੀਆਂ। ਤੀਵੀ ਹੋਣ ਦੇ ਹੰਕਾਰ ਵਿਚ ਮਰਦ ਦੀ ਬੇਚੈਨੀ ਦਾ ਰਸ ਹੋਰ ਵਧੇਰੇ ਕਰਨ ਲਈ ਉਸਨੇ ਕਿਹਾ – ''ਪਰ ਤੀਵੀਆਂ ਤਾਂ ਮਰਦਾਂ ਨੂੰ ਤੰਗ ਨਹੀਂ ਕਰਦੀਆਂ?''

ਬੈਜਲ ਨੇ ਆਪਣੀ ਕੁਰਸੀ ਅੱਗੇ ਕਰਕੇ ਝੁਕ ਕੇ ਪੁੱਛਿਆ, ''ਕੀ ਤੀਵੀਆਂ ਮਰਦਾਂ ਵਲ ਖਿੱਚੀਆਂ ਨਹੀਂ ਜਾਂਦੀਆਂ?''

ਜਿਉਤਸਨਾ ਨੇ ਗੰਭੀਰਤਾ ਨਾਲ ਕਿਹਾ, ''ਤੀਵੀਆਂ ਮਰਦਾਂ ਦੇ ਪਿੱਛੇ ਤਾਂ ਨਹੀਂ ਦੌੜਦੀਆਂ?''

ਬੈਜਲ ਹੱਸ ਪਿਆ, ''ਮਾਫ ਕਰਨਾ, ਤੀਵੀਆਂ ਦਾ ਤਾਂ ਦਾਅਵਾ ਹੈ ਕਿ ਜਿਹੋ ਜਿਹਾ ਪਿਆਰ ਤੇ ਪਿਆਰ ਲਈ ਕੁਰਬਾਨੀ ਤੀਵੀਆਂ ਕਰ ਸਕਦੀਆਂ ਹਨ, ਮਰਦ ਕਦੀ ਵੀ ਨਹੀਂ ਕਰ ਸਕਦੇ।''

''ਹਾਂ, ਇਹ ਗੱਲ ਬਿਲਕੁਲ ਠੀਕ ਹੈ।'' ਜਿਉਤਸਨਾ ਨੇ ਇਸ ਦਾਅਵੇ ਨੂੰ ਮੰਨਿਆ।

ਬੈਜਲ ਨੇ ਮੁਸਕਰਾਹਟ ਰੋਕਣ ਲਈ ਬੁਲ੍ਹ ਦਬਾਂਦਿਆ ਪੁੱਛਿਆ - ''ਪਿਆਰ ਕਰਦੀਆਂ ਹਨ, ਪਿਆਰ ਲਈ ਕੁਰਬਾਨੀ ਵੀ ਕਰਦੀਆਂ ਹਨ, ਪਰ ਖਿੱਚੀਆਂ ਨਹੀਂ ਜਾਂਦੀਆਂ। ਬਿਨਾਂ ਖਿੱਚ ਤੋਂ ਪਿਆਰ ਕਿਵੇਂ ਹੁੰਦਾ ਹੈ।''

ਜਿਉਤਸਨਾ ਨੇ ਆਪਣੀ ਝਿਜਕ ਲੁਕਾਣ ਲਈ ਫੌਰਨ ਜਵਾਬ ਦਿੱਤਾ, ''ਤੀਵੀਆਂ ਮਰਦਾਂ ਵਾਂਗ ਹਰ ਥਾਂ ਪਿਆਰ ਕਰਨ ਲਈ ਦੀਵਾਨੀਆਂ ਨਹੀਂ ਹੁੰਦੀਆਂ। ਉਹਨਾਂ ਨੂੰ ਜਿਥੇ ਪਿਆਰ ਕਰਨਾ ਚਾਹੀਦਾ ਹੈ, ਉਥੇ ਹੀ ਪਿਆਰ ਕਰਦੀਆਂ ਹਨ।'' ਜਿਉਤਸਨਾ ਕਹਿਣ ਨੂੰ ਤਾਂ ਕਹਿ ਗਈ ਪਰ ਬੈਜਲ ਦੀ ਭਾਵੁਕਤਾ ਦਾ ਧਿਆਨ ਆ ਗਿਆ, ਕਿਧਰੇ ਉਹ ਇਸ ਗੱਲ ਨੂੰ ਆਪਣੇ ਉਪਰ ਲਗਾ ਕੇ ਨਾਰਾਜ਼ ਨਾ ਹੋ ਜਾਵੇ। ਉਸਨੇ ਬੈਜਲ ਵਲ ਬੜੀ ਅਪਣਤ ਤੇ ਭਰੋਸੇ ਨਾਲ ਵੇਖਿਆ।

ਬੈਜਲ ਨੇ ਜਿਉਤਸਨਾ ਦੀ ਕਿਰਪਾ ਭਰੀ ਨਜ਼ਰ ਨੂੰ ਅਣਗੌਲਿਆਂ ਕਰਕੇ ਤਿੱਖੀ ਆਵਾਜ਼ ਵਿਚ ਜਵਾਬ ਦਿੱਤਾ, ''ਜ਼ਰੂਰ, ਪਿਆਰ ਕਿਥੇ ਕਰਨਾ ਚਾਹੀਦੈ, ਅਤੇ ਕਿਥੇ ਨਹੀਂ, ਇਸ ਗੱਲ ਦਾ ਹੁਕਮ ਸਿੱਧਾ ਰੱਬ ਤੋਂ ਤੀਵੀਆਂ ਕੋਲ ਹੀ ਆਉਂਦਾ ਹੋਵੇਗਾ ਅਤੇ ਮਰਦਾਂ ਵਲ ਐਸਾ ਕੋਈ ਸੁਨੇਹਾ ਪਹੁੰਚ ਹੀ ਨਹੀਂ ਸਕਦਾ। ਇਹ ਕਹੋ, ਤੀਵੀਆਂ ਨੂੰ ਜਿਥੇ ਧੱਕ ਦਿੱਤਾ ਜਾਂਦਾ ਹੈ, ਆਪਣੀ ਗੁਲਾਮੀ ਕਾਰਣ ਉਥੇ ਹੀ ਪਿਆਰ ਦਾ ਨਾਟਕ ਕਰਨ ਲਗ ਜਾਂਦੀਆਂ ਹਨ। ਮਰਦਾਂ ਵਿਚ ਥੋੜ੍ਹੀ-ਬਹੁਤ ਆਜ਼ਾਦੀ ਤੇ ਨਿਡਰਤਾ ਹੈ ਇਸੇ ਵਾਸਤੇ ਉਹ ਆਪਣੀ ਮਰਜ਼ੀ ਨਾਲ ਪਿਆਰ ਕਰਨ ਦੀ ਕੋਸ਼ਿਸ਼ ਕਰਕੇ ਲੇਲੇ ਬਣ ਜਾਂਦੇ ਨੇ। ਕਿਉਂ ਸਾਹਿਬ, ਪਿਆਰ ਹੁਕਮ ਨਾਲ ਕੀਤਾ ਜਾਂਦਾ ਹੈ ਕਿ ਇੱਛਾ ਨਾਲ। ਹੁਕਮ ਨਾਲ ਕੀਤੇ ਗਏ ਪਿਆਰ ਨੂੰ ਪਿਆਰ ਨਹੀਂ ਸਗੋਂ ਗੁਲਾਮੀ ਕਹਿਣਾ ਹੀ ਠੀਕ ਰਹੇਗਾ। ਮੇਰੀ ਰਾਏ ਵਿਚ ਮਜ਼ਬੂਰ ਹੋ ਕੇ ਸਾਰੀ ਉਮਰ ਪਿਆਰ ਕਰਨ ਨਾਲੋਂ ਆਪਣੀ ਇੱਛਾ ਨਾਲ ਪਲ ਦੋ ਪਲ ਪਿਆਰ ਕਰ ਲੈਣਾ ਵਧੇਰੇ ਚੰਗਾ ਹੈ।'' ਉਹ ਬੋਲਦਾ ਜਾ ਰਿਹਾ ਸੀ ਕਿ ਕੁਝ ਸੋਚ ਕੇ ਅਚਾਨਕ ਚੁੱਪ ਕਰ ਗਿਆ।

ਜਿਉਤਸਨਾ ਦੇ ਚਿਹਰੇ ਉਪਰ ਖ਼ੂਨ ਦੇ ਦੌੜਨ ਦੀ ਲਾਲੀ ਛਾ ਰਹੀ ਸੀ। ਨਾ ਸਮਝਣ ਦੀ ਗੱਲ ਉਹ ਹੁਣ ਕਿਵੇਂ ਕਹੇ? ਉਸਦਾ ਸਿਰ ਮਿੱਠੀ ਹਾਮੀ ਨਾਲ ਹਿਲ ਰਿਹਾ ਸੀ। ਉਸੇ ਵੇਲੇ ਛੋਟਾ ਮੁੰਡਾ ਨੰਨੂ ਦੌੜ ਕੇ ਆਇਆ। ਜਿਉਤਸਨਾ ਦੇ ਗੋਡੇ ਨਾਲ ਲਿਪਟ ਕੇ ਉਸਨੇ ਸ਼ਿਕਾਇਤ ਕੀਤੀ, ''ਮਾਂ ਜੀ, ਸਾਨੂੰ ਛਿਨੇਮਾ ਨਹੀਂ ਲੈ ਗਏ?''

ਬੈਜਲ ਦੇ ਤਿੱਖੇ ਹਮਲੇ ਤੋਂ ਸਹਾਰਾ ਪ੍ਰਾਪਤ ਕਰਨ ਲਈ ਜਿਉਤਸਨਾ ਬੇਆਸਰਿਆਂ ਵਾਂਗ ਨੰਨੂ ਨਾਲ ਲਿਪਟ ਗਈ। ਪੁੱਤਰ ਨੂੰ ਦਿਲ ਨਾਲ ਲਗਾ ਲੈਣ ਲਈ ਚੁੱਕ ਕੇ ਗੋਦੀ ਵਿਚ ਖੜੀ ਕਰ ਲਿਆ। ਗਿੱਲੀ ਮਿੱਟੀ ਨਾਲ ਲਿਬੜੇ ਬੱਚੇ ਦੇ ਬੂਟਾਂ ਨਾਲ ਜਰੀ ਵਾਲੀ ਸਾੜੀ ਖਰਾਬ ਹੋਣ ਦੀ ਵੀ ਸੁੱਧ ਨਾ ਰਹੀ।

ਜਿਉਤਸਨਾ ਨੇ ਬੱਚੇ ਦੀ ਗਲ੍ਹ ਨਾਲ ਗਲ੍ਹ ਲਗਾ ਕੇ ਕਿਹਾ – ''ਛੋਟੇ-ਛੋਟੇ ਰਾਜੇ ਬੇਟੇ ਕੋਈ ਛਿਨੇਮਾ ਜਾਂਦੇ ਨੇ।''

ਕੰਨੂ ਨੇ ਮਾਂ ਦੇ ਲਾਡ-ਪਿਆਰ ਤੋਂ ਛੁਟਣ ਲਈ ਹੱਥ ਪੈਰ ਮਾਰਦਿਆਂ ਕਿਹਾ, ''ਹਾਂ

ਰੱਜੂ ਵੀਰੇ ਨੂੰ ਚਾਚਾ ਜੀ ਛਿਨੇਮਾ ਲੈ ਜਾਂਦੇ ਨੇ।''

ਜਿਉਤਸਨਾ ਨੇ ਬੈਜਲ ਦੀ ਆੜ ਲੈਂਦਿਆਂ ਕੰਨੂ ਨੂੰ ਬਾਹਾਂ ਵਿਚ ਲੈ ਕੇ ਸਮਝਾਇਆ, ''ਰੱਜੂ ਵੀਰਾਂ ਤਾਂ ਸਕੂਲ ਜਾਂਦਾ ਹੈ। ਜਦੋਂ ਕੰਨੂ ਸਕੂਲ ਜਾਵੇਗਾ ਤਾਂ ਚਾਚਾ ਜੀ ਸਿਨੇਮਾ ਵੀ ਲੈ ਜਾਣਗੇ।'' ਉਸਨੇ ਬੈਜਲ ਵਲ ਵੇਖੇ ਬਿਨਾਂ ਹੀ ਪੁੱਛ ਲਿਆ, ''ਕਿਉਂ ਬੈਜਲ ਸਾਹਿਬ, ਤੁਸੀਂ ਨੰਨੂ ਬਾਬੂ ਨੂੰ ਸਿਨੇਮਾ ਲੈ ਜਾਵੋਗੇ ਨਾ?''

ਬੈਜਲ ਜਵਾਬ ਨਾ ਦੇ ਸਕਿਆ। ਉਹ ਆਪਣੇ ਅਸੰਤੋਖ ਨੂੰ ਸਿਰਫ ਚੁੱਪ ਰਹਿ ਕੇ ਹੀ ਜਤਾ ਸਕਦਾ ਸੀ। ਸ਼ਬਦ ਕਾਫੀ ਨਹੀਂ ਸਨ। ਜਿਉਤਸਨਾ ਨੇ ਬੈਜਲ ਦੇ ਸਾਹਮਣੇ ਆਪਣਾ ਆਪਾ ਸਮਰਪਣ ਕਰਨ ਲਈ ਬੈਜਲ ਦੇ ਦਿਲ ਨੂੰ ਆਪਣੇ ਵੱਸ ਵਿਚ ਕਰਨ ਲਈ ਕੰਨੂ ਦੇ ਛੋਟੇ-ਛੋਟੇ ਹੱਥਾਂ ਨਾਲ ਆਪਣੀਆਂ ਅੱਖਾਂ ਮੀਟਦਿਆਂ ਕਿਹਾ, ''ਤੁਸੀਂ ਬੈਠੋ, ਮੈਂ ਆਂਦੀ ਹਾਂ।'' ਅਤੇ ਉਠ ਕੇ ਅੰਦਰ ਤੁਰ ਗਈ।

ਬੈਜਲ ਨੂੰ ਮਹਿਸੂਸ ਹੋਇਆ ਕਿ ਜਿਉਤਸਨਾ ਉਸਦੇ ਜਜ਼ਬਾਤਾਂ ਨੂੰ ਦੰਦਾਂ ਹੇਠਾਂ ਕੁਚਲਣ ਲਈ ਹੀ ਤੁਰ ਗਈ ਸੀ। ਉਹ ਬੋਲ ਨਾ ਸਕਿਆ ਪਰ ਉਸ ਸੱਟ ਦਾ ਜਵਾਬ ਨਾ ਦੇਣਾ ਵੀ ਅਸਹਿ ਸੀ। ਉਸਨੇ ਨੌਕਰ ਨੂੰ ਬੁਲਾ ਕੇ ਕਿਹਾ – ''ਸਾਹਿਬ ਨੂੰ ਕਹਿ ਦੇਣਾ ਮੈਂ ਜਾ ਰਿਹਾ ਹਾਂ, ਮੈਂ ਬੜੀ ਉਡੀਕ ਕੀਤੀ।''

ਨੌਕਰ ਘਰ ਵਿਚ ਬੈਜਲ ਦੀ ਥਾਂ ਜਾਣਦਾ ਸੀ। ਉਸਨੇ ਬੇਨਤੀ ਕੀਤੀ, ''ਸਾਹਿਬ ਹੁਣੇ ਆਉਂਦੇ ਹੋਣਗੇ, ਬੈਠੋ, ਖਾਣਾ ਤਿਆਰ ਹੈ।'' ਉਸਨੂੰ ਰੁਕਦਿਆਂ ਨਾ ਵੇਖ ਕੇ ਨੌਕਰ ਨੇ ਫਿਰ ਕਿਹਾ, ''ਬੀਬੀ ਜੀ ਹੁਣੇ ਆਉਂਦੇ ਹਨ, ਉਹਨਾਂ ਨੂੰ ਕਹਿ ਦਿਆਂ, ਤੁਸੀਂ ਜਾ ਰਹੇ ਹੋ।''

ਜਿਉਤਸਨਾ ਜਾਰਜੇਟ ਦੀ ਚਿੱਟੀ ਸਾੜ੍ਹੀ ਪਾ ਕੇ ਆਈ ਸੀ। ਉਹ ਜਾਣਦੀ ਸੀ ਕਿ ਚਿੱਟੀ ਸਾੜ੍ਹੀ ਬੈਜਲ ਨੂੰ ਚੰਗੀ ਲਗਦੀ ਸੀ। ਬੈਜਲ ਦੇ ਤੁਰ ਜਾਣ ਦੀ ਗੱਲ ਸੁਣ ਕੇ ਉਸਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਇਹ ਸੱਟ ਬੈਜਲ ਦੇ ਦਿਲ ਚੀਰਨ ਵਾਲੇ ਸ਼ਬਦਾਂ ਨਾਲੋਂ ਵਧੇਰੇ ਤਿੱਖੀ ਸੀ। ਉਹ ਦਿਲ ਸੰਭਾਲ ਕੇ ਬੜੀ ਮੁਸ਼ਕਲ ਨਾਲ ਹੰਝੂ ਰੋਕ ਕੇ ਨੌਕਰ ਉਪਰ ਵਰ੍ਹ ਪਈ, ''ਤੂੰ ਜਾਣ ਕਿਉਂ ਦਿੱਤਾ?'' ਉਹ ਇਹ ਵੀ ਭੁੱਲ ਗਈ ਕਿ ਨੌਕਰ ਮਹਿਮਾਨ ਨੂੰ ਹੱਥ ਫੜ ਕੇ ਤਾਂ ਰੋਕ ਨਹੀਂ ਸੀ ਸਕਦਾ।

ਜਿਉਤਸਨਾ ਬੜੀ ਖਿੰਡ ਜੇਹੀ ਗਈ ਸੀ। ਉਸੇ ਵੇਲੇ ਮਕਾਨ ਦੇ ਬੂਹੇ ਉਪਰ ਮੈਨੇਜਰ ਦੀ ਮੋਟਰ ਦਾ ਹਾਰਨ ਸੁਣਾਈ ਦਿੱਤਾ। ਕਪੂਰ ਕਾਹਲੇ ਕਦਮੀਂ ਅੰਦਰ ਆ ਕੇ ਹੈਰਾਨੀ ਨਾਲ ਪੁੱਛਣ ਲੱਗਾ. ''ਬੈਜਲ ਨਹੀਂ ਆਇਆ?''

ਕਪੂਰ ਇਹ ਜਾਣ ਕੇ ਕਿ ਬੈਜਲ ਆਇਆ ਸੀ ਅਤੇ ਚਲਾ ਗਿਆ, ਪਤਨੀ ਉਪਰ ਨਾਰਾਜ਼ ਹੋਏ ਬਿਨਾਂ ਨਾ ਰਹਿ ਸਕਿਆ। ਗੁੱਸੇ ਵਿਚ ਆਵਾਜ਼ ਉੱਚੀ ਕਰਕੇ ਉਸਨੇ ਕਿਹਾ, ''ਤੈਨੂੰ ਪਹਿਲਾਂ ਕਾਹਦੇ ਲਈ ਭੇਜਿਆ ਸੀ? ਤੂੰ ਉਹਨੂੰ ਪੰਦਰਾਂ ਮਿੰਟ ਵੀ ਨਾ ਰੋਕ ਸਕੀ? ਕਿਸੇ ਨਾਲ ਗੱਲ ਕਰਨ ਦੀ ਤਮੀਜ਼ ਵੀ ਤੈਨੂੰ ਨਹੀਂ।... ਉਸਨੂੰ ਖਾਣੇ ਲਈ ਬੁਲਾਇਆ ਸੀ। ਉਸਦੇ ਨੌਕਰ ਨੇ ਖਾਣਾ ਵੀ ਨਹੀਂ ਬਣਾਇਆ ਹੋਵੇਗਾ। ਤੈਨੂੰ ਐਨੀ ਵੀ ਅਕਲ ਨਹੀਂ। ਤੂੰ ਦਸ ਮਿੰਟ ਠਹਿਰ ਕੇ ਕਪੜੇ ਬਦਲ ਲੈਂਦੀ... ਕਿਹੜਾ ਤਬਾਹੀ ਹੋ ਜਾਣੀ ਸੀ।''

ਜਿਉਤਸਨਾ ਦੀਆਂ ਅੱਖਾਂ 'ਚੋਂ ਦਿਲ ਵਿਚ ਉਮਡਦੇ ਬਦਲ ਵਰ੍ਹ ਪਏ। ਪੱਲੂ ਵਿਚ ਮੂੰਹ ਲਪੇਟ ਕੇ ਉਹ ਪਲੰਘ ਤੇ ਜਾ ਲੇਟੀ ਅਤੇ ਜੋਰ ਨਾਲ ਰੋਣ ਲੱਗੀ। ਉਸਦਾ ਦਿਲ ਕਰ ਰਿਹਾ ਸੀ ਕਿ 'ਪਤੀ' ਉਸਨੂੰ ਬੁਰਾ-ਭਲਾ ਕਹੇ ਤਾਂ ਜੋ ਉਹ ਦਿਲ ਭਰ ਕੇ ਰੋ ਸਕੇ। ਇਹ

ਰੋਣ ਦਾ ਕਾਰਣ ਕਪੂਰ ਦੇ ਖ਼ਰਵੇ ਬੋਲ ਨਹੀਂ, ਬੈਜਲ ਦਾ ਨਾਰਾਜ਼ ਹੋ ਕੇ ਤੁਰ ਜਾਣਾ ਸੀ ਅਤੇ ਉਸਨੂੰ ਨਾਰਾਜ਼ ਕਰਨ ਦਾ ਕਾਰਣ ਉਹ ਆਪ ਸੀ। ਉਸਦਾ ਦਿਲ ਚਾਹੁੰਦਾ ਸੀ, ਮਿੱਟੀ ਵਿਚ ਮਿਲ ਜਾਵੇ, ਧਰਤੀ ਫੱਟ ਜਾਵੇ ਅਤੇ ਉਹ ਉਸ ਵਿਚ ਸਮਾਅ ਜਾਏ। ਬੜੇ ਦਿਨਾਂ ਤੋਂ ਇਕੱਠੇ ਹੋਏ ਅਤ੍ਰਿਪਤ ਦਬੇ ਹੋਏ ਜਜ਼ਬੇ ਅਤੇ ਮਾਨਸਿਕ ਤਣਾਉ ਉਮਡ ਰਹੇ ਸਨ। ਕਪੂਰ ਨੇ ਨੌਕਰ ਨੂੰ ਫੌਰਨ ਸਾਈਕਲ ਕੱਢਣ ਲਈ ਕਿਹਾ ਅਤੇ ਪੈਰ ਮਾਰ ਕੇ ਬੈਜਲ ਨੂੰ ਬੁਲਾ ਲਿਆਣ ਲਈ ਤੁਰ ਪਿਆ। ਜਿਉਤਸਨਾ ਪੱਲੂ ਵਿਚ ਮੂੰਹ ਦਬਾ ਕੇ ਰੋਂਦੀ ਰਹੀ।

ਕਪੂਰ ਨੂੰ ਬੈਜਲ ਆਪਣੇ ਘਰ ਨਾ ਮਿਲਿਆ। ਵਾਪਸ ਪਰਤ ਕੇ ਕਪੂਰ ਹੋਰ ਵੀ ਨਾਰਾਜ਼ ਹੋਇਆ। ਥੋੜ੍ਹੀ ਦੇਰ ਬਾਅਦ ਇਕ ਵਾਰ ਫਿਰ ਉਹ ਬੈਜਲ ਵਲ ਜਾਣ ਲਈ ਤਿਆਰ ਹੋਇਆ ਪਰ ਫਿਰ ਖਿਆਲ ਆਇਆ ਕਿ ਪਤਾ ਨਹੀਂ ਉਹ ਹਾਲੇ ਵੀ ਆਇਆ ਹੈ ਕਿ ਨਹੀਂ। ਸ਼ਾਇਦ ਕਿਸੇ ਹੋਟਲ ਵਿਚ ਚਲਾ ਗਿਆ ਹੈ ਜਾਂ ਕਿਸੇ ਦੋਸਤ ਦੇ ਘਰ! ਹੋ ਸਕਦੈ ਚਿੜੀਆਘਰ ਦੀਆਂ ਉਜਾੜ ਤੇ ਹਨੇਰੀਆਂ ਸੜਕਾਂ ਉਪਰ ਹੀ ਫਿਰਦਾ ਹੋਵੇ। ਉਸ ਵੇਲੇ ਜਾਣਾ ਬੇਕਾਰ ਸਮਝ ਕੇ ਕਪੂਰ ਚੁਪ ਬੈਠਾ ਰਿਹਾ। ਜਿਉਤਸਨਾ ਲਗਾਤਾਰ ਰੋਂਦੀ ਰਹੀ।

ਕਪੂਰ ਨੇ ਰਾਤੀਂ ਬੜੀ ਦੇਰ ਨਾਲ ਖਾਣਾ ਖਾਧਾ। ਖਾਣਾ ਖਾ ਕੇ ਉਹਨਾਂ ਦਾ ਗੁੱਸਾ ਠੰਡਾ ਹੋ ਗਿਆ। ਉਹ ਜਿਉਤਸਨਾ ਨੂੰ ਮਨਾਣ ਲਗਾ। ਸ਼ਬਦਾਂ ਨੇ ਕੰਮ ਨਾ ਕੀਤਾ ਤਾਂ ਉਹਨੇ ਦੂਜੇ ਤਰੀਕੇ ਅਪਣਾਏ। ਪਹਿਲਾਂ ਵੀ ਇਸ ਤਰ੍ਹਾਂ ਹੋ ਚੁਕਾ ਸੀ। ਜਿਸ ਹੱਦ ਤਕ ਪਹੁੰਚ ਕੇ ਜਿਉਤਸਨਾ ਦਾ ਮਾਣ ਖਤਮ ਹੋ ਜਾਂਦਾ ਸੀ, ਅੱਜ ਉਥੇ ਵੀ ਕਪੂਰ ਦੀਆਂ ਕੋਸ਼ਿਸ਼ਾਂ ਬੇਕਾਰ ਰਹੀਆਂ। ਜਿਉਸਤਨਾ ਦਾ ਸਰੀਰ ਸਾਰੇ ਇਸ਼ਾਰਿਆਂ ਲਈ ਅਹਿੱਲ ਬਣਿਆ ਰਿਹਾ। ਉਹ ਗੁੱਸੇ ਨਾਲ ਸਿਸਕੀਆਂ ਲੈਂਦੀ ਰਹੀ। ਜਿਉਤਸਨਾ ਨੂੰ ਬਹੁਤ ਜ਼ਿਆਦਾ ਗੁੱਸਾ ਕਰਨ ਲਈ ਕਪੂਰ ਨੂੰ ਪਛਤਾਵਾ ਹੋਇਆ। ਉਸ ਨੇ ਨਿਸਚਾ ਕੀਤਾ ਕਿ ਸਵੇਰੇ ਛੇਤੀ ਉਠ ਕੇ ਬੈਜਲ ਨੂੰ ਬੁਲਾ ਲਿਆਣਗੇ।

ਜਿਉਤਸਨਾ ਸਿਸਕੀਆਂ ਲੈਂਦੀ ਸੋਚਦੀ ਰਹੀ ਕਿ ਕੀ ਕਰੇ? ਉਸਨੇ ਸਾਰੇ ਫਰਜ਼ਾਂ ਨਾਲ ਪਿਆਰ ਦਾ ਫਰਜ਼ ਵੀ ਪੂਰਾ ਕੀਤਾ ਸੀ ਪਰ ਇਹ ਖਿੱਚ ਆਪਮੁਹਾਰੇ ਉਠ ਰਹੀ ਸੀ? ਇਸ ਪਿਆਰ ਨੂੰ ਉਹ ਕਿਵੇਂ ਰੋਕ ਸਕਦੀ ਸੀ?

ਕਪੂਰ ਬੜੀ ਦੇਰ ਨਾਲ ਸੁੱਤਾ ਸੀ। ਸਵੇਰੇ ਦੇਰ ਨਾਲ ਹੀ ਉਠਿਆ। ਜਿੰਨੀ ਛੇਤੀ ਹੋ ਸਕਦਾ ਸੀ ਸ਼ੇਵ ਕਰਕੇ ਕਪੜੇ ਪਾ ਕੇ ਬੈਂਕ ਜਾਂਦਿਆਂ ਬੈਜਲ ਦੇ ਘਰ ਪਹੁੰਚਿਆ ਤਾਂ ਉਹ ਕਾਲਜ ਜਾ ਚੁਕਾ ਸੀ।

ਜਿਉਤਸਨਾ ਨੇ ਰੋਣ ਨਾਲ ਸੁੱਜੀਆਂ ਅੱਖਾਂ ਨੂੰ ਗੁਲਾਬ ਦੇ ਪਾਣੀ ਨਾਲ ਧੋਤਾ। ਉਹ ਘਰ ਦੇ ਕੰਮਾਂ ਵਿਚ ਰੁਝਣ ਦੀ ਕੋਸ਼ਿਸ਼ ਕਰ ਰਹੀ ਸੀ ਪਰ ਉਸਨੂੰ ਹਰ ਕੰਮ, ਹਰ ਗੱਲ ਅਤੇ ਹਰ ਥਾਂ ਵਿਚ ਬੈਜਲ ਦੀ ਨਾਰਾਜ਼ਗੀ ਦਿਸਦੀ। ਉਹ ਕੀ ਕਰਦੀ? ਪਿਆਰ ਤੇ ਖਿੱਚ ਦੀ ਜਿਹੜੀ ਵਿਆਖਿਆ ਬੈਜਲ ਉਹਦੇ ਸਾਹਮਣੇ ਰਖ ਗਿਆ ਸੀ, ਉਸਦੇ ਸ਼ਬਦ ਨਿਰੰਤਰ ਕੰਨਾਂ ਵਿਚ ਗੂੰਜ ਕੇ, ਗੁਲਾਮੀ ਦਾ ਦੋਸ਼ ਲਗਾ ਰਹੇ ਸਨ। ਜਿਉਤਸਨਾ ਲਈ ਉਹ ਮਨੋਵਿਗਿਆਨ ਨਹੀਂ, ਬੈਜਲ ਦੀ ਆਪਣੀ ਬੇਚੈਨ ਬੇਨਤੀ ਸੀ ਅਤੇ ਉਸ ਦਾ ਕੋਈ ਉਪਾਅ ਨਹੀਂ ਸੀ। ਮੰਨ ਲੈਣ ਅਤੇ ਨਾ ਮੰਨਣ ਵਿਚ ਵੀ. . .। ਸਾਰੀ ਉਮਰ ਪਿਆਰ ਦਾ ਫਰਜ਼ ਨਿਭਾਉਣ ਤੋਂ ਬਾਅਦ ਹੁਣ ਪਿਆਰ ਆਪ ਦਿਲ ਵਿਚ ਉਠ ਕੇ ਉਸਨੂੰ ਬੇਚੈਨ ਕਰਕੇ ਡਰਾ ਰਿਹਾ ਸੀ।

ਕਪੂਰ ਨੇ ਚਾਰ ਦਿਨਾਂ ਵਿਚ ਤਿੰਨ ਵਾਰੀ ਜਿਉਤਸਨਾ ਨੂੰ ਲੈ ਕੇ ਤੇ ਇਕ ਵਾਰ ਇਕੱਲਾ

ਬੈਜਲ ਦੇ ਘਰ ਗੇੜੇ ਲਾਏ। ਬੈਜਲ ਨਹੀਂ ਮਿਲਿਆ। ਹੋਲੀ ਤੋਂ ਪਹਿਲੀ ਸ਼ਾਮ ਕਪੂਰ ਅਤੇ ਜਿਉਤਸਨਾ ਬੜੀ ਦੇਰ ਤਕ ਉਸਦੇ ਘਰ ਬੈਠੇ ਰਹੇ ਸਨ। ਰਾਤੀਂ ਸਾਢੇ ਗਿਆਰਾਂ ਵਜੇ ਤਕ ਵੀ ਬੈਜਲ ਘਰ ਨਾ ਆਇਆ। ਕਪੂਰ ਨੇ ਸਮਝ ਲਿਆ, ਸਿਨੇਮਾ ਵੇਖਣ ਚਲਾ ਗਿਆ ਹੋਵੇਗਾ। ਘਰ ਪਰਤਣ ਲਈ ਉਠਦਿਆਂ ਉਸਨੇ ਕਿਹਾ, "ਸਿਨੇਮਾ ਹੀ ਜਾਣਾ ਸੀ ਤਾਂ ਕਮਬਖਤ ਪਾਸ ਕਿਉਂ ਨਹੀਂ ਲੈ ਗਿਆ?" ਜਿਉਤਸਨਾ ਨੇ ਪਤੀ ਦੇ ਅਗਿਆਨ ਲਈ ਆਪਣੀ ਨਿਰਾਸ਼ਾ ਜਤਾਣ ਲਈ ਸੋਚਿਆ, "ਹਾਂ ਜੇ ਨਾਰਾਜ਼ਗੀ ਦਾ ਮੁੱਲ ਦੋ-ਚਾਰ ਰੁਪਏ ਹੁੰਦਾ ਤਾਂ . .।"

ਜਿਉਤਸਨਾ ਨੂੰ ਘਰ ਪਰਤਦਿਆਂ ਕੁਝ ਦਿਨ ਪਹਿਲਾਂ ਦੀ ਗੱਲਬਾਤ ਯਾਦ ਆ ਰਹੀ ਸੀ। ਹੋਲੀ ਦੇ ਆਉਣ ਵਾਲੇ ਸ਼ੋਰ-ਸ਼ਰਾਬੇ ਦੀ ਚਰਚਾ ਕਰਦਿਆਂ ਉਸਦੇ ਬੈਜਲ ਨੂੰ ਪੁੱਛਿਆ ਸੀ - ਕੀ ਤੁਸੀਂ ਵੀ ਹੋਲੀ ਖੇਡਦੇ ਹੋ? ਬੈਜਲ ਨੇ ਡੂੰਘੀਆਂ ਨਜ਼ਰਾਂ ਨਾਲ ਜਵਾਬ ਦਿੱਤਾ ਸੀ – ਹਾਂ, ਮੈਂ ਤਾਂ ਕਦੋਂ ਤੋਂ ਇਸਦੀ ਉਡੀਕ ਕਰ ਰਿਹਾ ਹਾਂ। ਉਸ ਦਿਨ ਤਾਂ ਸਾਰੇ ਕਸੂਰ ਮਾਫ ਹੋਣਗੇ। ਜਿਉਤਸਨਾ ਰੁਮਾਂਟਿਕ ਹੋ ਗਈ ਸੀ। ਉਸ ਸਿਰ ਹਿਲਾ ਕੇ ਤੇ ਬੁਲ੍ਹ ਦਬਾ ਕੇ ਮੁਸਕਰਾ ਪਈ ਸੀ। ਬੈਜਲ ਦੀ ਇਸ ਗੱਲ ਦੀ ਯਾਦ ਨਾਲ ਦਿਲ ਮੂੰਹ ਵਲ ਆਣ ਲੱਗਾ ਸੀ – ਕਲ੍ਹ ਹੋਲੀ ਹੈ। ਮਾਫੀ ਦੇ ਹੱਕ ਨਾਲ ਕਸੂਰ ਕਰਨ ਦੀ ਧਮਕੀ ਦੇਣ ਵਾਲਾ ਕਿਥੇ ਹੈ? ਦੰਦਾਂ ਨਾਲ ਬੁਲ੍ਹ ਦਬਾ ਕੇ ਜਿਉਤਸਨਾ ਨੇ ਆਉਣ ਵਾਲੇ ਹੰਝੂਆਂ ਦਾ ਘੁੱਟ ਭਰ ਲਿਆ।

ਕਪੂਰ ਨੇ ਸਹੁੰ ਚੁੱਕੀ ਕਿ ਸਵੇਰੇ ਉਠਦਿਆਂ ਹੀ ਬਹੁਤ ਸਾਰਾ ਰੰਗ ਲੈ ਕੇ ਬੈਜਲ ਦੇ ਘਰ ਜਾ ਕੇ ਉਸਦਾ ਮੂੰਹ ਲਾਲ ਤੇ ਹੱਥ ਪੈਰ ਨੀਲੇ ਕਰਕੇ ਕੰਨੋਂ ਫੜ ਕੇ ਘਰ ਲਿਆਣਗੇ ਅਤੇ ਉਸਦੀ ਚੰਗੀ ਤਰ੍ਹਾਂ ਖ਼ਬਰ ਲੈਣਗੇ। ਜਦੋਂ ਸਵੇਰੇ ਨੰਨੂ ਦੇ 'ਹੋਲੀ ਹੋਲੀ' ਚੀਕਣ ਅਤੇ ਰੱਜੂ ਦੇ ਬਾਲਟੀ ਸੁਟਣ ਦੇ ਸ਼ਬਦਾਂ ਨਾਲ ਕਪੂਰ ਨੂੰ ਜਾਗ ਆਈ, ਗੁਆਂਢ ਦੇ ਲੋਕ ਪਿਚਕਾਰੀਆਂ ਤੇ ਰੰਗ ਲੈ ਕੇ ਉਹਨਾਂ ਦੇ ਵਿਹੜੇ ਵਿਚ ਪਹੁੰਚ ਚੁੱਕੇ ਸਨ। ਕਪੂਰ ਨੂੰ ਸਭ ਤੋਂ ਪਹਿਲਾਂ ਬੈਜਲ ਦੀ ਯਾਦ ਆਈ ਪਰ ਉਸ ਸ਼ੋਰ-ਸ਼ਰਾਬੇ ਵਿਚ ਦੱਬੀ ਗਈ। ਗੁਆਂਢੀਆਂ ਦੀ ਯਾਦ ਆਈ ਪਰ ਉਸ ਸ਼ੋਰ-ਸ਼ਰਾਬੇ ਵਿਚ ਦਬੀ ਗਈ। ਗੁਆਂਢੀਆਂ ਤੋਂ ਬਾਅਦ ਬੈਂਕ ਦੇ ਲੋਕ ਅਤੇ ਉਸਤੋਂ ਬਾਅਦ ਡਾਕਟਰ ਸਾਹਨੀ, ਵਕੀਲ ਸਾਹਿਬ, ਅਤੇ ਲਾਲਾ ਰਾਮਪ੍ਰਸਾਦ ਆ ਗਏ। ਪਤਾ ਨਹੀਂ ਕਿੰਨੀ ਵਾਰੀ ਮਿਠਿਆਈ ਆਈ ਅਤੇ ਕਿੰਨੀ ਵਾਰ ਪਾਨਦਾਨ ਵਿਚ ਕਥਾ ਤੇ ਚੂਨਾ ਮੁਕਿਆ। ਇਕ ਵਜ ਗਿਆ ਪਰ ਉਹ ਲੋਕ ਬੈਜਲ ਦੇ ਘਰ ਨਾ ਜਾ ਸਕੇ।

ਲਖਨਊ ਵਿਚ ਹੋਲੀ ਦਾ ਰੰਗ ਇਕ ਵਜੇ ਬੰਦ ਹੋ ਜਾਂਦਾ ਹੈ। ਇਕ ਵਜੇ ਤੋਂ ਬਾਅਦ ਲਾਲ-ਹਰੇ ਰੰਗ ਵਿਚ ਭਰੇ ਕਪੜਿਆਂ ਨਾਲ ਬੈਜਲ ਦੇ ਘਰ ਕਿਵੇਂ ਜਾਂਦੇ। ਨਹਾ ਧੋ ਕੇ ਕਪੂਰ ਨੇ ਟਾਂਗਾ ਮੰਗਵਾਇਆ ਅਤੇ ਬੈਜਲ ਨੂੰ ਮਿਲਣ ਲਈ ਤੁਰ ਪਿਆ। ਸੁੱਕਾ ਰੰਗ ਨਾਲ ਲੈ ਲਿਆ ਸੀ। ਬੈਜਲ ਦੇ ਘਰ ਪਹੁੰਚ ਕੇ ਵੇਖਿਆ, ਹੋਲੀ ਦੀ ਦੀਵਾਨਗੀ ਦੀ ਕੋਈ ਨਿਸ਼ਾਨੀ ਨਹੀਂ ਸੀ। ਨੌਕਰ ਚਾਦਰ ਲੈ ਕੇ ਰਸੋਈ ਵਿਚ ਸੁਤਾ ਪਿਆ ਸੀ। ਬੈਜਲ ਆਪਣੇ ਸੌਣ ਕਮਰੇ ਵਿਚ ਰਾਤ ਵਾਲੇ ਧਾਰੀਦਾਰ ਕਪੜੇ ਪਾਈ, ਸੜਕ ਦੀ ਬਾਰੀ ਵਲ ਮੂੰਹ ਕਰਕੇ, ਸਿਗਰਟ ਪੀਂਦਾ ਗਾ ਰਿਹਾ ਸੀ

"ਇਸ਼ਕ ਮੇਂ ਯੂੰ ਹੀ ਬੇਸਕੂੰ ਕਟਤੀ ਹੈਂ ਜਵਾਨੀਆਂ!"

ਕਪੂਰ ਨੇ ਰੰਗ ਦੀ ਪੁੜੀ ਖੋਲ੍ਹਦਿਆਂ ਕਿਹਾ, "ਵਾਹ ਉਹ ਸ਼ੈਤਾਨਾ। ਵੀਹ ਵਾਰ ਤੇਰੇ ਘਰ ਦੇ ਗੇੜੇ ਲਗਾਏ ਤੇ ਤੂੰ ਹੋਲੀ ਦੇ ਦਿਨ ਵੀ ਨਾ ਆ ਸਕਿਆ।" ਉਹ ਕੁਝ ਕਹਿ

ਸਕੇ ਇਸਤੋਂ ਪਹਿਲਾਂ ਹੀ ਕਪੂਰ ਨੇ ਰੰਗ ਉਸਦੇ ਮੂੰਹ ਤੇ ਵਾਲਾਂ ਵਿਚ ਭਰ ਦਿੱਤਾ। ਜਿਉਤਸਨਾ ਵੇਖ ਰਹੀ ਸੀ, ਬੈਜਲ ਨੇ ਸਾਰਾ ਦਿਨ ਸਿਗਰਟ ਪੀਂਦਿਆਂ, ਧੂੰਆਂ ਉਡਾਂਦਿਆਂ ਤੇ ਇਸ਼ਕ ਦੀਆਂ ਬੇਸਕੂਨੀਆਂ ਦਾ ਰੋਣਾ ਰੋਂਦਿਆਂ ਲੰਘਾਇਆ ਸੀ ਅਤੇ ਉਸਨੂੰ ਯਾਦ ਆ ਰਹੀ ਸੀ, ਉਸਦਾ ਹੋਲੀ ਦੇ ਦਿਨ ਮਾਫੀ ਦੇ ਹੱਕ ਨਾਲ ਕਸੂਰ ਕਰਨ ਦੀ ਇੱਛਾ।

''ਹੋਲੀ ਦੇ ਦਿਨ ਤਾਂ ਸਾਰੀਆਂ ਨਾਰਾਜ਼ਗੀਆਂ ਖ਼ਤਮ ਹੋ ਜਾਂਦੀਆਂ ਹਨ।'' ਜਿਉਤਸਨਾ ਮੁਸਕਰਾਂਦੀਆਂ ਅੱਖਾਂ ਨਾਲ ਅੱਗੇ ਵਧ ਗਈ। ਮਿੱਠੇ ਕਸੂਰ ਦੀ ਮਾਫੀ ਜ਼ਬਰਦਸਤੀ ਲੈ ਕੇ ਬੈਜਲ ਦੀਆਂ ਸਾਰੀਆਂ ਬੇਸਲੂਕੀਆਂ ਨੂੰ ਸ਼ਾਂਤ ਕਰਨ ਲਈ ਉਸਨੇ ਆਪਣੇ ਹੱਥਾਂ ਨਾਲ ਬੈਜਲ ਦੇ ਮੂੰਹ ਉਪਰ ਗੁਲਾਲ ਮਲ ਕੇ ਇਕ ਹਲਕੀ ਜੇਹੀ ਚਪੇੜ ਵੀ ਮਾਰੀ।

ਬੈਜਲ ਨੇ ਵੀ ਮੁਸਕਰਾਣ ਦੀ ਕੋਸ਼ਿਸ਼ ਕਰਦਿਆਂ ਦੋਹਾਂ ਦੇ ਚਿਹਰਿਆਂ ਉਪਰ ਰੰਗ ਮਲਿਆ ਅਤੇ ਫਿਰ ਅਚਾਨਕ ਕੁਝ ਰੁਕਾਵਟਾਂ ਆ ਜਾਣ ਕਾਰਣ ਉਹਨਾਂ ਦੇ ਘਰ ਨਾ ਆ ਸਕਣ ਦੀ ਸਫਾਈ ਜਤਾਈ।

ਕਪੂਰ, ਜਿਉਤਸਨਾ ਤੇ ਬੈਜਲ ਇਕੱਠੇ ਬੈਠੇ ਗੱਲਾਂ ਕਰ ਰਹੇ ਸਨ। ਜਿਉਤਸਨਾ ਵੇਖ ਰਹੀ ਸੀ, ਬੈਜਲ ਉਸ ਤੋਂ ਨਜ਼ਰਾਂ ਬਚਾ ਰਿਹਾ ਸੀ। ਬੈਜਲ ਦੀ ਉਸ ਨਾਰਾਜ਼ਗੀ ਨਾਲ ਉਸਦਾ ਦਿਲ ਗੁਦਗੁਦਾ ਰਿਹਾ ਸੀ। ਉਹ ਮੁਸਕਰਾ ਰਹੀ ਸੀ, ਇਹ ਨਾਰਾਜ਼ਗੀ ਹੁਣੇ ਦੂਰ ਹੋ ਜਾਵੇਗੀ। ਕਪੂਰ ਨੇ ਥੱਕ ਕੇ ਇਕ ਸਿਗਰਟ ਸੁਲਘਾਈ ਅਤੇ ਚਿਹਰੇ ਉਪਰ ਸੁੱਕੇ ਰੰਗ ਦੀ ਰਗੜ ਨਾਲ ਅਨੁਭਵ ਹੋ ਰਹੀ ਚਿੰਗਾਰੀ ਦੂਰ ਕਰਨ ਲਈ ਕਿਹਾ, ''ਨਹਾਵਾਂਗੇ।''

ਬੈਜਲ ਦੇ ਨੌਕਰ ਨੇ ਕਪੂਰ ਲਈ ਮਾਲਕ ਦੇ ਟਰੰਕ ਵਿਚੋਂ ਕਮੀਜ਼, ਧੋਤੀ ਤੇ ਤੌਲੀਆ ਕਢ ਦਿੱਤਾ। ਹੁਕਮ ਲੈ ਕੇ ਉਹ ਕਪੂਰ ਦੇ ਘਰੋਂ ਜਿਉਤਸਨਾ ਲਈ ਸਾੜ੍ਹੀ ਲੈਣ ਵੀ ਚਲਾ ਗਿਆ।

ਕਪੂਰ ਦੇ ਨਹਾ ਲੈਣ ਦੀ ਉਡੀਕ ਵਿਚ ਬੈਜਲ ਸਿਗਰਟ ਪੀਂਦਾ ਕਮਰੇ ਵਿਚ ਟਹਿਲਣ ਲੱਗਾ। ਜਿਉਤਸਨਾ ਉਸਦੀ ਨਾਰਾਜ਼ਗੀ ਵਲ ਵੇਖ ਕੇ ਮੁਸਕਰਾ ਰਹੀ ਸੀ। ਨੇੜੇ ਆ ਕੇ ਉਸਦੇ ਮੋਢੇ ਨਾਲ ਮੱਥਾ ਲਗਾਂਦਿਆਂ ਅੱਖਾਂ ਉਪਰ ਵਲ ਕਰਕੇ ਉਸਨੂੰ ਪੁੱਛਿਆ, ''ਦੱਸੋ ਹੋਲੀ- ਵਾਲੇ ਦਿਨ ਕਿਹੜਾ ਕਸੂਰ ਕਰਨ ਦਾ ਦਿਲ ਕਰਦਾ ਸੀ। ਐਨੀ ਨਾਰਾਜ਼ਗੀ?''

ਬੈਜਲ ਨੇ ਜਜ਼ਬਾਤ-ਵਿਹੂਣੇ ਚਿਹਰੇ ਤੇ ਆਵਾਜ਼ ਨਾਲ ਜਵਾਬ ਦਿੱਤਾ, ''ਮੈਂ ਸਮਝਿਆ ਨਹੀਂ?''

ਉਸਨੇ ਫਿਰ ਬੈਜਲ ਦੀ ਛਾਤੀ ਨਾਲ ਲਗ ਕੇ ਹੱਥ ਦੀਆਂ ਉਂਗਲਾਂ ਨੂੰ ਮਰੋੜਦਿਆਂ ਪਿਆਰ ਨਾਲ ਕਿਹਾ, ''ਹੁਣ ਨਾਰਾਜ਼ਗੀ ਖ਼ਤਮ ਕਰੋ, ਕਹਿੰਦੇ ਸੀ ਅੱਜ ਦੇ ਦਿਨ ਸਾਰੇ ਕਸੂਰ ਮਾਫ ਹੁੰਦੇ ਹਨ। ਜ਼ਿੰਦਗੀ ਵਿਚ ਕਿਸੇ ਪਲ ਤੇ ਸੰਤੋਖ?'' ਉਸਦਾ ਗਲਾ ਭਰ ਆਇਆ।

ਬੈਜਲ ਦਸ਼ਹਿਰੇ ਦੇ ਰਾਵਣ ਵਾਂਗ ਅਡਿੱਗ ਰਿਹਾ। ਉਸਨੇ ਅਧਮੀਟੀਆਂ ਅੱਖਾਂ ਦੀਆਂ ਸਖਤ ਨਜ਼ਰਾਂ ਜਿਉਤਸਨਾ ਦੇ ਚਿਹਰੇ ਤੇ ਪਾ ਕੇ ਹੌਲੀ ਪਰ ਰੁਖੀ ਆਵਾਜ਼ ਵਿਚ ਕਿਹਾ ''ਸੁਖ ਆਪਣੀ ਚੀਜ਼ ਨਾਲ ਮਿਲਦੈ, ਬੇਗਾਨੀ ਚੀਜ਼ ਨਾਲ ਨਹੀਂ।''

ਜਿਉਤਸਨਾ ਦਾ ਚਿਹਰਾ ਲਾਲ ਹੋ ਗਿਆ, ''ਤੀਵੀਂ ਮਰਦ ਦੀ ਜਾਇਦਾਦ ਹੁੰਦੀ ਹੈ?'' ਉਸਨੇ ਘੂਰ ਕੇ ਪੁੱਛਿਆ।

''ਹੁੰਦੀ ਹੈ!'' ਅਹਿਲ ਰਹਿ ਕੇ ਬੈਜਲ ਨੇ ਜਵਾਬ ਦਿੱਤਾ। ''ਮਰਦਾਂ ਨੂੰ ਇਕ ਦੂਜੇ ਦੀ ਜਾਇਦਾਦ ਦੀ ਰਾਖੀ ਕਰਨੀ ਚਾਹੀਦੀ ਹੈ।''

ਜਿਉਤਸਨਾ ਨੂੰ ਲੱਗਿਆ ਜਿਵੇਂ ਉਹ ਬੇਹੋਸ਼ ਹੋ ਕੇ ਚਕਰ ਖਾ ਕੇ ਡਿਗ ਪਵੇਗੀ। ਛੇਤੀ-ਛੇਤੀ ਸਾਹ ਲੈਂਦੀ ਉਹ ਕੁਰਸੀ ਉਪਰ ਡਿਗ ਪਈ। ਉਸਨੇ ਆਪਣਾ ਮੱਥਾ ਕੁਰਸੀ ਦੀ ਪਿੱਠ ਨਾਲ ਲਾ ਲਿਆ। ਬੈਜਲ ਸਿਗਰਟ ਪੀਂਦਾ ਬਾਹਰ ਬਰਾਂਡੇ ਵਿਚ ਟਹਿਲਣ ਲੱਗਾ।

ਕਪੂਰ ਨੇ ਗੁਸਲਖ਼ਾਨੇ ਤੋਂ ਨਿਕਲ ਕੇ ਪੁੱਛਿਆ, "ਬਈ, ਕੰਘੀ ਕਿਥੇ ਹੈ?" ਤੇ ਫਿਰ ਜਿਉਤਸਨਾ ਵਲ ਵੇਖ ਕੇ ਪੁੱਛਿਆ, "ਤੇਰੀ ਸਾੜ੍ਹੀ ਆ ਗਈ ਹੈ ਤਾਂ ਤੂੰ ਵੀ ਨਹਾ ਲੈ।"

ਤਿੱਖੀ ਆਵਾਜ਼ ਵਿਚ ਜਿਉਤਸਨਾ ਨੇ ਜਵਾਬ ਦਿੱਤਾ, "ਨਹੀਂ ਟਾਂਗਾ ਮੰਗਵਾਓ।"

ਹੈਰਾਨੀ ਨਾਲ ਕਪੂਰ ਨੇ ਪਹਿਲਾਂ ਇਕ ਪਾਸੇ ਤੇ ਫਿਰ ਦੂਜੇ ਪਾਸੇ ਵੇਖਦਿਆਂ ਪੁੱਛਿਆ, "ਫਿਰ ਲੜਾਈ ਹੋ ਗਈ?"

ਜਿਉਤਸਨਾ ਨੇ ਫਰਸ਼ ਵੱਲ ਅੱਖਾਂ ਝੁਕਾ ਕੇ ਗੁੱਸੇ ਨਾਲ ਜਵਾਬ ਦਿੱਤਾ, "ਮੈਂ ਤੁਹਾਡੇ ਦੋਸਤਾਂ ਦੀਆਂ ਜੁਤੀਆਂ ਖਾਣ ਵਾਸਤੇ ਹਾਂ?" ਰੋਣਹਾਕੀ ਆਵਾਜ਼ ਨਾਲ ਮੂੰਹ ਸਾੜ੍ਹੀ ਦੇ ਪੱਲੂ ਵਿਚ ਲਪੇਟ ਕੇ ਉਹ ਭੁੱਬਾਂ ਮਾਰ ਮਾਰ ਕੇ ਰੋਣ ਲੱਗੀ। ਕਪੂਰ ਨੇ ਪਰੇਸ਼ਾਨੀ ਨਾਲ ਬੈਜਲ ਵਲ ਵੇਖਿਆ, "ਕੀ ਹੋਇਐ?"

"ਮੈਂ ਤਾਂ ਕੁਝ ਨਹੀਂ ਕਿਹਾ।" ਬੈਜਲ ਨੇ ਸਿਗਰਟ ਦਾ ਟੁਕੜਾ ਸੁੱਟ ਕੇ ਜਵਾਬ ਦਿੱਤਾ ਅਤੇ ਗੁਸਲਖ਼ਾਨੇ ਵਿਚ ਜਾ ਕੇ ਬੂਹਾ ਬੰਦ ਕਰ ਲਿਆ। ਬੈਜਲ ਨਹਾ ਕੇ ਨਿਕਲਿਆ ਤਾਂ ਕਪੂਰ ਤੇ ਜਿਉਸਤਨਾ ਉਸਦੇ ਘਰੋਂ ਜਾ ਚੁੱਕੇ ਸਨ। ਜਿਉਤਸਨਾ ਦੇ ਘਰੋਂ ਆਈ ਸਾੜ੍ਹੀ ਤੇ ਬਲਾਊਜ਼ ਮੇਜ਼ ਉਪਰ ਪਏ ਸਨ। ਨੌਕਰ ਹੈਰਾਨ ਤੇ ਡਰਿਆ ਜਿਹਾ ਇਕ ਪਾਸੇ ਖੜੋਤਾ ਸੀ।

ਉਦੋਂ ਤੋਂ ਬੈਜਲ ਹੋਲੀ ਨਹੀਂ ਖੇਡਦਾ।

# ਭਾਸ਼ਾ

ਜਵਾਨ ਮਰਦ ਭਾਵੇਂ ਕਿੰਨਾ ਵੀ ਸ਼ਰੀਫ਼ ਤੇ ਸਦਾਚਾਰੀ ਹੋਵੇ ਉਹਦੇ ਨਾਲ ਪਤਨੀ, ਮਾਂ-ਭੈਣ ਆਦਿ ਨਾ ਹੋਣ ਤਾਂ ਉਸਦੀ ਸ਼ਰਾਫਤ ਉਪਰ ਭਰੋਸਾ ਨਹੀਂ ਕੀਤਾ ਜਾ ਸਕਦਾ। ਗਲੀ ਮਹੱਲੇ ਵਿਚ ਉਸਨੂੰ ਮਕਾਨ ਕਿਰਾਏ ਤੇ ਨਹੀਂ ਮਿਲ ਸਕਦਾ। ਮਾਸਟਰ ਹਰਬੰਸ ਲਾਲ ਵੀ ਤੀਵੀਂ ਦੇ ਰੂਪ ਵਿਚ ਸ਼ਰਾਫਤ ਦੀ ਜਮਾਨਤ ਕੋਲ ਨਾ ਹੋਣ ਕਰਕੇ ਇਹੋ ਜੇਹੀ ਹੀ ਮੁਸੀਬਤ ਵਿਚ ਸੀ। ਪੰਜਾਬੀ ਹੋਣ ਕਰਕੇ ਉਸਨੂੰ ਇਕ ਪੰਜਾਬੀ ਪਰਿਵਾਰ ਵਿਚ ਦੋ ਕਮਰੇ ਕਿਰਾਏ ਤੇ ਮਿਲ ਗਏ ਸਨ। ਇਕ ਨੌਕਰ ਰਖ ਕੇ ਉਹ ਉਥੇ ਰਹਿੰਦਾ ਸੀ।

ਕਿਸਮਤ ਦੀ ਗੱਲ, ਪੰਜਾਬੀ ਦੋਸਤ ਦੀ ਬਦਲੀ ਹੋ ਗਈ। ਉਹ ਆਪਣਾ ਪਰਿਵਾਰ ਲੈ ਕੇ ਬਨਾਰਸ ਚਲਾ ਗਿਆ। ਵੱਡੇ ਸਾਰੇ ਮਕਾਨ ਦਾ ਸਾਰਾ ਕਿਰਾਇਆ ਇਕੱਲੇ ਮਾਸਟਰ ਹਰਬੰਸ ਲਾਲ ਉਪਰ ਪੈ ਗਿਆ। ਜੇ ਮਕਾਨ ਛੱਡੇ ਤਾਂ ਦੂਜਾ ਮਿਲਣਾ ਔਖਾ ਸੀ। ਉਹਨਾਂ ਦਿਨਾਂ ਵਿਚ ਖਾਸ ਮੁਸੀਬਤ ਇਹੀ ਸੀ ਕਿ ਬਰਮਾ ਵਿਚ ਜਪਾਨੀਆਂ ਦੀ ਚੜ੍ਹਾਈ ਕਾਰਣ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਦੇਸ਼ ਦੇ ਪੂਰਬੀ ਹਿੱਸਿਆਂ ਤੋਂ ਆ ਰਹੇ ਸਨ। ਇਹਨਾਂ ਲੋਕਾਂ ਦੀ ਮਿਹਰਬਾਨੀ ਨਾਲ ਜਿਥੇ ਬਾਲਣ, ਸਬਜ਼ੀ ਤੇ ਦੁੱਧ ਮਹਿੰਗਾ ਹੋ ਗਿਆ ਸੀ, ਮਕਾਨਾਂ ਦੇ ਕਿਰਾਏ ਵੀ ਵਧ ਗਏ ਸਨ। ਐਸੀ ਹਾਲਤ ਵਿਚ ਮਕਾਨ ਬਦਲ ਲੈਣਾ ਸੌਖਾ ਕੰਮ ਨਹੀਂ ਸੀ।

ਲਾਲ ਨੇ ਚਿੱਠੀ ਲਿਖਣ ਦੇ ਪੈਡ ਦਾ ਉਪਰਲਾ ਹਿੱਸਾ ਫਾੜ ਕੇ ਲਾਲ ਪੈਂਸਲ ਨਾਲ ਲਿਖਿਆ – 'ਰੂਮਸ ਟੂਲੈਟ' ਅਤੇ ਬਾਂਸ ਦੀ ਸੋਟੀ ਨਾਲ ਸੜਕ ਉਪਰ ਲਟਕਾ ਦਿੱਤਾ। ਚੌਥੇ ਪਹਿਰ ਉਹ ਕਾਲਜ ਤੋਂ ਪਰਤ ਕੇ ਬੈਠਾ ਹੀ ਸੀ ਕਿ ਨੱਕ ਦੀ ਨੋਕ ਉਪਰ ਚਸ਼ਮਾ ਟਿਕਾਈ, ਮੋਢੇ ਤੇ ਸ਼ਾਲ, ਸੱਜੇ ਹੱਥ ਵਿਚ ਸੋਟੀ ਅਤੇ ਖੱਬੇ ਹੱਥ ਵਿਚ ਧੋਤੀ ਦਾ ਇਕ ਸਿਰਾ ਫੜੀ ਇਕ ਸ਼ਰੀਫ ਬੰਗਾਲੀ ਸਜਣ ਨੇ ਖਾਲੀ ਕਮਰੇ ਵੇਖਣ ਦੀ ਇੱਛਾ ਪ੍ਰਗਟਾਈ।

ਲਾਲ ਨੇ ਸਮਝਿਆ, ਮਕਾਨ ਇਹਨਾਂ ਨੂੰ ਪਸੰਦ ਹੈ। ਆਪਣੇ ਹਿੱਸੇ ਦਾ ਵੀ ਕੁਝ ਹਿੱਸਾ ਉਹਨਾਂ ਦੇ ਸਿਰ ਤੇ ਪਾ ਕੇ ਮਕਾਨ ਦਾ ਵੱਡਾ ਹਿੱਸਾ ਕਿਰਾਏ ਤੇ ਦੇ ਦਿੱਤਾ। ਇਉਂ ਕਰਨਾ ਕੁਝ ਚੰਗਾ ਨਾ ਲੱਗਿਆ ਪਰ ਪੰਦਰਾਂ ਦਿਨਾਂ ਦਾ ਕਿਰਾਇਆ ਉਸਨੂੰ ਵੀ ਤਾਂ ਵਾਧੂ ਹੀ ਦੇਣਾ ਪਿਆ ਸੀ।

ਬੰਗਾਲੀ ਪਰਿਵਾਰ ਆ ਕੇ ਰਹਿਣ ਲੱਗਾ। ਬੁੱਢੇ ਸਜਣ ਨਾਲ ਬੁੱਢੀ ਪਤਨੀ ਸੀ, ਜਿਸਦੇ ਸਿਰਾ ਤੇ ਸੁਹਾਗ ਦੀ ਨਿਸ਼ਾਨੀ ਸੰਧੂਰ ਦੀ ਲਾਲ ਸੜਕ, ਸ਼ਾਇਦ ਉਮਰ ਦੇ ਹਿਸਾਬ ਨਾਲ ਚੌੜੀ ਹੁੰਦੀ ਗਈ ਸੀ। ਖੋਪੇ ਦੇ ਤੇਲ ਨਾਲ ਚੋਪੜੇ ਉਸਦੇ ਅੱਧ ਪੱਕੇ ਚਿੱਟੇ-ਕਾਲੇ ਵਾਲਾਂ ਵਿਚ ਸੰਧੂਰ ਦਾ ਮਹੱਤਵ ਹੀ ਸਭ ਤੋਂ ਵਧ ਸੀ। ਨਾਲ ਹੀ ਇਕ ਵੀਹ-ਬਾਈ ਸਾਲਾਂ ਦੀ ਮੁਟਿਆਰ ਸੀ। ਬੜੇ ਸੰਜਮ ਨਾਲ ਅੱਖਾਂ ਝੁਕਾ ਕੇ ਤੁਰਨ ਵਾਲੀ, ਕੁਝ ਦਬੀ ਹੋਈ ਲਗਦੀ। ਮਾਂ ਵਾਂਗ ਉਹਦੇ ਸਿਰ ਉਪਰ ਸੰਧੂਰ ਦੀ ਲਾਲ ਝੰਡੀ ਨਹੀਂ

ਸੀ ਚਮਕਦੀ, ਜਿਸਦਾ ਮਤਲਬ ਹੁੰਦਾ ਹੈ ਕਿ ਇਹ ਰਸਤਾ ਬੰਦ ਹੈ। ਬੁਢਾਪੇ ਦੇ ਸੁਹਾਗ ਨਾਲ ਮੁਟਿਆਰ ਦੇ ਵੈਰਾਗ ਦੀ ਤੁਲਨਾ ਕਰਕੇ ਲਾਲ ਦੇ ਦਿਲ ਵਿਚ ਮੁਟਿਆਰ ਲਈ ਪਹਿਲੇ ਦਿਨ ਤੋਂ ਹੀ ਹਮਦਰਦੀ ਦਾ ਡੂੰਘਾ ਜਜ਼ਬਾ ਪੈਦਾ ਹੋਇਆ ਸੀ।

ਇਸ ਕਮਰੇ ਤੋਂ ਉਸ ਕਮਰੇ, ਰਸੋਈ ਤੋਂ ਗੁਸਲਖ਼ਾਨੇ ਵਿਚ ਆਂਦੀ-ਜਾਂਦੀ ਦਿਸਦੀ ਰਹਿੰਦੀ ਸੀ। ਲਾਲ ਨੇ ਵੇਖਿਆ, ਉਸਦੀਆਂ ਅੱਖਾਂ ਮੋਟੀਆਂ-ਮੋਟੀਆਂ ਸਨ। ਸਾਹਮਣੇ ਆ ਜਾਣ ਨਾਲ ਉਹ ਇਕ ਨਜ਼ਰ ਅੱਖਾਂ ਚੁਕ ਕੇ ਵੇਖ ਲੈਂਦੀ, ਕੌਣ ਆ ਰਿਹਾ। ਫਿਰ ਅੱਖਾਂ ਝੁਕ ਜਾਂਦੀਆਂ।

ਲਾਲ ਦੀਆਂ ਅੱਖਾਂ ਮੁਟਿਆਰ ਉਪਰ ਝੁਕ ਜਿਹੀਆਂ ਜਾਂਦੀਆਂ। ਉਹਦਾ ਰੰਗ ਪੰਜਾਬੀ ਕੁੜੀਆਂ ਵਾਂਗ ਗੋਰਾ ਨਹੀਂ, ਕਣਕ ਵੰਨਾ ਸੀ, ਜਿਸਨੂੰ ਬੰਗਾਲੀ ਵੀ ਕਹਿੰਦੇ ਹਨ ਫਰਸ਼ਾ, ਕੇਲੇ ਦੇ ਨਵੇਂ ਪੱਤੇ ਵਰਗਾ ਰੰਗ। ਚਿਹਰਾ ਥੋੜ੍ਹਾ ਲੰਬਾ। ਨੱਕ ਉਭਰੇ ਮੱਥੇ ਦੇ ਹੇਠਾਂ ਚੁੱਕੀ ਹੋਈ ਤੇ ਸਿੱਧੀ। ਬੁਲ੍ਹ ਪਤਲੇ ਤੇ ਛੋਟੇ ਆਮ ਤੌਰ ਤੇ ਬੰਦ ਰਹਿੰਦੇ। ਇਉਂ ਲਗਦਾ ਸੀ ਜਿਵੇਂ ਜੇ ਉਹ ਖੁਲ੍ਹ ਜਾਣ ਤਾਂ ਅੰਮ੍ਰਿਤ ਵਰ੍ਹ ਪਵੇ ਪਰ ਉਹ ਰਹਿੰਦੇ ਬੰਦ ਹੀ ਸਨ। ਮਾਂ-ਪਿਉ ਦੀ ਕਿਸੇ ਗੱਲ ਉਪਰ ਉਹ ਥੋੜ੍ਹਾ ਜਿਹਾ ਮੁਸਕਰਾ ਪੈਂਦੀ ਤਾਂ ਦਿਲ ਕਰਦਾ ਉਸਦੀ ਇਹ ਮੁਸਕਰਾਹਟ ਕਦੇ ਵੀ ਖ਼ਤਮ ਨਾ ਹੋਵੇ। ਧੌਣ ਪਿਛੇ ਜੂੜਾ ਬੜਾ ਵੱਡਾ ਤੇ ਭਾਰੀ। ਵਾਲਾਂ ਦੇ ਖੁਲ੍ਹਣ ਨਾਲ ਉਹ ਲਹਿਰਾਂਦੇ ਗੋਡਿਆਂ ਤਕ ਲਮਕ ਜਾਂਦੇ ਜਿਵੇਂ ਕਾਲੇ ਰੰਗ ਦੀ ਪਹਾੜੀ ਨਦੀ ਉਮਡ ਪਈ ਹੋਵੇ। ਸਰੀਰ ਦੀ ਕਾਠੀ ਵਿਚ ਜਿਥੇ ਜਿੰਨਾ ਉਭਾਰ ਹੋਣਾ ਚਾਹੀਦਾ ਉਸ ਤੋਂ ਘੱਟ ਜਾਂ ਵੱਧ ਕਿਧਰੇ ਨਹੀਂ ਸੀ। ਮਾਂ-ਪਿਉ ਉਸਨੂੰ ਪਰਮਿਲਾ ਕਹਿ ਕੇ ਬੁਲਾਂਦੇ।

ਲਾਲ ਸਵੇਰੇ-ਸਵੇਰੇ ਸ਼ੇਵ ਕਰਨ ਲਈ ਚਾਨਣ ਦੀ ਸਹੂਲਤ ਕਾਰਨ ਬਾਰੀ ਸਾਹਮਣੇ ਬੈਠ ਜਾਂਦਾ ਸੀ। ਉਸ ਵੇਲੇ ਜੇ ਮਾਂ ਜਾਂ ਪਿਉ ਦੀ ਆਵਾਜ਼ ਦੇ ਜਵਾਬ ਵਿਚ ਪਰਮਿਲਾ ਸਾਹਮਣੇ ਜੰਗਲੇ ਉਪਰ ਆ ਜਾਵੇ ਤਾਂ ਸੇਫਟੀ-ਰੇਜ਼ਰ ਲਾਲ ਦੇ ਹੱਥ ਵਿਚ ਹੀ ਫੜਿਆ ਰਹਿ ਜਾਂਦਾ। ਉਸਦੀਆਂ ਅੱਖਾਂ ਜੰਗਲੇ ਵਲ ਨਹੀਂ ਜਾਂਦੀਆਂ। ਇਹ ਸਾਰਾ ਕੁਝ ਕਰਦਿਆਂ ਲਾਲ ਨੂੰ ਝਿਜਕ ਵੀ ਹੁੰਦੀ।

ਕਾਲਜ ਵਿਚ ਲੈਕਚਰਾਰ ਹੋਣ ਦੇ ਨਾਤੇ ਉਸਨੂੰ ਆਪਣੀ ਹਾਲਤ ਦਾ ਖ਼ਾਸ ਧਿਆਨ ਸੀ। ਉਸਤੋਂ ਵੱਧ ਇਸ ਗੱਲ ਦਾ ਧਿਆਨ ਕਿ ਜਿਹੜੀ ਗੱਲ ਠੀਕ ਨਹੀਂ, ਉਸਨੂੰ ਕਰਨ ਲਈ ਆਪਣੇ ਆਪ ਹੀ ਸ਼ਰਮ ਆਣੀ ਚਾਹੀਦੀ ਹੈ। ਫਿਰ ਵੀ ਅੱਖਾਂ ਉਪਰ ਚਲਦੀਆਂ ਜਾਂਦੀਆਂ। ਉਹ ਦਿਲ ਨੂੰ ਸਮਝਾ ਲੈਂਦਾ, ਕਿਸੇ ਹੋਰ ਦਾ ਕੋਈ ਨੁਕਸਾਨ ਤਾਂ ਉਹ ਨਹੀਂ ਕਰ ਰਿਹਾ। ਆਪਣੀਆਂ ਅੱਖਾਂ ਉਪਰ ਉਸਦਾ ਹੱਕ ਸੀ, ਭਾਵੇਂ ਕਿਸੇ ਚੀਜ਼ ਨੂੰ ਵੇਖੇ ਪਰ ਪਰਮਿਲਾ ਨਾਲ ਅੱਖਾਂ ਚਾਰ ਹੁੰਦਿਆਂ ਹੀ ਜਦੋਂ ਕੁੜੀ ਦੀਆਂ ਸਹਿਮੀਆਂ ਅੱਖਾਂ ਝੁਕ ਜਾਂਦੀਆਂ ਤਾਂ ਉਹ ਸੋਚਦਾ, ਕਿਉਂ ਉਸ ਵਿਚਾਰੀ ਨੂੰ ਦੁੱਖੀ ਕਰਦਾ ਹੈ? ਆਪਣੇ ਸੁੱਖ ਵਾਸਤੇ ਪਰਮਿਲਾ ਨੂੰ ਦੁੱਖੀ ਕਰਦਿਆਂ ਉਸਨੂੰ ਉਦਾਸੀ ਮਹਿਸੂਸ ਹੁੰਦੀ। ਕਦੀ ਪਰਮਿਲਾ ਦੀਆਂ ਅੱਖਾਂ ਆਪਣੇ ਵਲ ਵੇਖਦਾ ਤਾਂ ਖ਼ੁਸ਼ ਵੀ ਹੋ ਜਾਂਦਾ।

ਪਰਮਿਲਾ ਦੀ ਨਜ਼ਰ ਲਾਲ ਉਪਰ ਪੈ ਜਾਂਦੀ ਤਾਂ ਉਹ ਵੀ ਵੇਖਦੀ, ਨੌਜਵਾਨ ਮਰਦ ਹੈ। ਮਰਦ ਦੀ ਮਰਦਾਨਗੀ ਉਸਦੇ ਤੰਦਰੁਸਤ ਸਰੀਰ ਵਿਚ ਹੈ। ਚਿਹਰੇ ਤੇ ਚੰਗੇ ਸੰਸਕਾਰਾਂ ਦੀ ਚਮਕ ਵੀ ਹੈ। ਦੇਖਣ ਵਿਚ ਸ਼ਰੀਫ ਲਗਦੈ। ਵੇਖ ਕੇ ਸੁੱਖ ਮਿਲਦਾ ਸੀ ਪਰ ਲਾਲ ਦੀ ਨਜ਼ਰ ਆਪਣੇ ਵਲ ਹੁੰਦਿਆਂ ਹੀ ਉਸਦੀਆਂ ਅੱਖਾਂ ਝੁਕ ਜਾਂਦੀਆਂ।

ਉਹ ਸਮਝਦੀ, ਉਸਨੂੰ ਓਹਲੇ ਵਿਚ ਹੋ ਜਾਣਾ ਚਾਹੀਦਾ ਹੈ। ਉਹ ਕੁਝ ਸ਼ਰਮਾ ਜਿਹੀ

ਜਾਂਦੀ ਪਰ ਦੁਖੀ ਨਹੀਂ। ਉਹ ਚਾਹੁੰਦੀ, ਲਾਲ ਭਾਵੇਂ ਉਸਨੂੰ ਵੇਖੇ ਪਰ ਕਿਸੇ ਨੂੰ ਪਤਾ ਨਾ ਲੱਗੇ, ਉਸਨੂੰ ਵੀ ਨਹੀਂ। ਉਹ ਵਾਲਾਂ ਨੂੰ ਕੋਸ਼ਿਸ਼ ਕਰਕੇ ਬੰਨ੍ਹਦੀ ਅਤੇ ਆਪਣੀ ਸਾਧਾਰਣ ਸਾੜ੍ਹੀ ਨੂੰ ਸੁਲਝਾ ਕੇ ਧਿਆਨ ਨਾਲ ਰਖਦੀ, ਖਾਸ ਕਰਕੇ ਲਾਲ ਦੀ ਬਾਰੀ ਅੱਗੋਂ ਨਿਕਲਦਿਆਂ। ਉਸਨੂੰ ਪਤਾ ਸੀ, ਸਵੇਰੇ ਦਸ ਵਜੇ ਤੋਂ ਪਹਿਲਾਂ ਅਤੇ ਸ਼ਾਮੀਂ ਚਾਰ ਵਜੇ ਤੋਂ ਬਾਅਦ ਲਾਲ ਕਮਰੇ ਵਿਚ ਹੀ ਰਹਿੰਦਾ ਹੈ, ਇਸ ਵੇਲੇ ਉਸਦੀ ਨਜ਼ਰ ਇਧਰ ਘੁੰਮ ਜਾਂਦੀ।

ਪਰਮਿਲਾ ਪੂਰਬੀ ਬੰਗਾਲ ਦੀ ਪੜ੍ਹੀ ਲਿਖੀ ਤੇ ਸਭਿਆ ਮੁਟਿਆਰ ਸੀ। ਸਕੂਲ ਵਿਚ ਅੰਗਰੇਜ਼ੀ ਨਾਲ ਪੜ੍ਹ ਕੇ ਵੀ ਉਸਨੇ ਵਿਦਿਆ ਹਾਸਲ ਕੀਤੀ ਸੀ। ਜੀਵਨ ਦੀ ਕਿਤਾਬ ਦੇ ਵੀ ਕੁਝ ਸਫੇ ਉਸਨੇ ਪੜ੍ਹੇ ਸਨ। ਉਸਦੇ ਪਿਤਾ ਜੀ ਬੜੀ ਮੁਸ਼ਕਲ ਨਾਲ ਦੋ ਧੀਆਂ ਦੇ ਵਿਆਹ ਕਰਕੇ ਤੀਜੀ ਧੀ ਦਾ ਵਿਆਹ ਕਰਨ ਦੀ ਫਿਕਰ ਵਿਚ ਸਨ। ਪਰਮਿਲਾ ਨੇ ਵਿਆਹੇ ਤੀਵੀਂ-ਮਰਦਾਂ ਦੀ ਜ਼ਿੰਦਗੀ ਆਪਣੇ ਪਰਿਵਾਰ ਤੇ ਗੁਆਂਢ ਵਿਚ ਵੇਖੀ ਸੀ। ਉਸਦੀ ਕਲਪਨਾ ਤੇ ਜਜ਼ਬੇ ਜਾਗੇ ਹੋਏ ਸਨ। ਉਸਨੇ ਸੰਸਾਰ ਅਤੇ ਮਨੁੱਖ ਨੂੰ ਆਪਣੀ ਬੰਗਾਲੀ ਭਾਸ਼ਾ ਰਾਹੀਂ ਜਾਣਿਆ ਸੀ। ਆਪਣੀ ਭਵਿੱਖ ਦੀ ਜ਼ਿੰਦਗੀ ਤੇ ਦੂਰ ਫੈਲੇ ਸੰਸਾਰ ਦੀ ਕਲਪਨਾ ਵੀ ਉਸਨੇ ਆਪਣੀ ਹੀ ਭਾਸ਼ਾ ਦੀ ਹੱਦ ਵਿਚੋਂ ਨਿਕਲ ਕੇ ਵੇਖੀ। ਉਸਦੇ ਅਭਿਆਸ ਤੇ ਭਾਸ਼ਾ ਦੀਆਂ ਅਦਿਖ ਹੱਦਾਂ ਤੋਂ ਪਰ੍ਹਾਂ ਵੀ ਇਕ ਬੜੀ ਵੱਡੀ ਦੁਨੀਆ ਸੀ। ਲਾਲ ਉਸੇ ਦੁਨੀਆ ਦੀ ਇਕ ਬੜੀ ਖਿਚਵੀਂ ਵਸਤੂ ਸੀ। ਆਪਣੀ ਪਹੁੰਚ ਦੀ ਹੱਦ ਤੋਂ ਪਰ੍ਹਾਂ ਉਹ ਉਸਨੂੰ ਵੇਖ ਸਕਦੀ ਸੀ। ਕਦੀ ਉਸਦੀ ਆਵਾਜ਼ ਵੀ ਕੰਨਾਂ ਵਿਚ ਗੂੰਜ ਜਾਂਦੀ ਸੀ। ਪਰ ਉਹ ਉਸਦੀ ਹੱਦ ਤੋਂ ਬਾਹਰ ਸੀ। ਨਦੀ ਦੇ ਇਸ ਕਿਨਾਰੇ ਉਹ ਆਪ ਸੀ ਤੇ ਉਸ ਕਿਨਾਰੇ ਲਾਲ। ਉਸਦਾ ਦਿਲ ਚਾਹੁੰਦਾ, ਨਦੀ ਦੀ ਇਹ ਰੁਕਾਵਟ ਦੂਰ ਹੋ ਜਾਵੇ। ਦੋਹਾਂ ਸੰਸਾਰਾਂ ਦਾ ਮੇਲ ਹੋ ਜਾਵੇ।

ਇਕ ਦਿਨ ਲਾਲ ਗੁਸਲਖਾਨੇ ਤੋਂ ਨਹਾ ਕੇ ਨਿਕਲ ਰਿਹਾ ਸੀ। ਭਿੱਜੇ ਵਾਲ ਮੱਥੇ ਉਪਰ ਆ ਗਏ ਸਨ। ਦੋਹਾਂ ਹੱਥਾਂ ਵਿਚ ਸਾਬਣ, ਤੇਲ, ਟੁੱਥ ਬਰਸ਼ ਫੜੀ ਤੇ ਮੋਢੇ ਤੇ ਤੌਲੀਆ ਰਖ ਕੇ, ਸਿਰ ਝੁਕਾਈ ਉਹ ਆਪਣੇ ਕਮਰੇ ਦੀਆਂ ਪੌੜੀਆਂ ਵਲ ਜਾ ਰਿਹਾ ਸੀ। ਰਸੋਈ ਵਲੋਂ ਆਉਂਦੀ ਪਰਮਿਲਾ ਨਾਲ ਉਸਦੀ ਟੱਕਰ ਹੋ ਗਈ। ਦੋਵੇਂ ਹੀ ਸੁੰਗੜ ਕੇ ਅਚਾਨਕ ਪਿਛੇ ਹੱਟ ਗਏ। ਉਸ ਵੇਲੇ ਲਾਲ ਦੇ ਮੂੰਹੋਂ ਅੰਗ੍ਰੇਜ਼ੀ ਦੇ ਸਿਰਫ ਦੋ ਹੀ ਸ਼ਬਦ ਨਿਕਲ ਸਕੇ – "ਵੈਰੀ ਸੋਰੀ" (ਮਾਫ ਕਰਨਾ)। ਖੁਲ੍ਹੇ ਵਾਲਾਂ ਵਿਚ ਪਰਮਿਲਾ ਦਾ ਚਿਹਰਾ ਲਾਲ ਸੂਹਾ ਹੋ ਗਿਆ ਸੀ। ਇਕ ਪਲ ਦੇ ਛੋਟੇ ਜਿਹੇ ਹਿੱਸੇ ਵਿਚ ਹੀ ਇਹ ਸਾਰਾ ਕੁਝ ਹੋ ਗਿਆ ਪਰ ਉਸਦੇ ਪ੍ਰਭਾਵ ਨਾਲ ਦੋਹਾਂ ਦੇ ਸਰੀਰ ਸਾਰਾ ਦਿਨ ਸੁਣਸੁਣਾਂਦੇ ਰਹੇ। ਉਹਨਾਂ ਦੀ ਕਲਪਨਾ ਜਿਵੇਂ ਰੁਕ ਜੇਹੀ ਗਈ ਸੀ।

ਲਾਲਾ ਸਾਰਾ ਦਿਨ ਸੋਚਦਾ ਰਿਹਾ. ਜੋ ਕੁਝ ਵੀ ਹੋਇਆ ਉਸਦਾ ਕਸੂਰ ਕੁਝ ਨਹੀਂ ਸੀ, ਫਿਰ ਪਰਮਿਲਾ ਇਸ ਗੱਲੋਂ ਨਾਰਾਜ਼ ਕਿਉਂ ਹੋਈ ਹੋਵੇਗੀ?... ਉਸਨੂੰ ਪਤਾ ਲਗਾ. ਪਰਮਿਲਾ ਦੇ ਸਰੀਰ ਦੀ ਛੋਹ ਨਾਲ ਇਕ ਅਨੋਖੀ ਸੰਵੇਦਨਾ ਪੈਦਾ ਹੋਈ ਸੀ। ਕੀ ਪਰਮਿਲਾ ਨੂੰ ਵੀ ਇਸੇ ਤਰ੍ਹਾਂ ਮਹਿਸੂਸ ਹੋਇਆ ਹੋਵੇਗਾ?... ਸ਼ਾਇਦ ਉਹ ਪਹਿਲਾਂ ਨਾਲੋਂ ਵੀ ਜ਼ਿਆਦਾ ਸ਼ਰਮ ਮਹਿਸੂਸ ਕਰੇਗੀ।

ਲਾਲ ਦਾ ਦਿਲ ਕਹਿੰਦਾ ਸੀ, ਉਹ ਹਿੰਮਤ ਕਰਕੇ ਪਰਮਿਲਾ ਦੇ ਸਾਹਮਣੇ ਜਾ ਕੇ ਖੜਾ ਹੋ ਜਾਵੇ। ਉਸਦੇ ਦੋਵੇਂ ਹੱਥ ਆਪਣੇ ਹੱਥਾਂ ਵਿਚ ਫੜ ਕੇ ਕਹਿ ਦਵੇ – ਮੈਂ ਤੈਨੂੰ ਵੇਖਣਾ ਚਾਹੁੰਦਾ ਹਾਂ। ਉਦੋਂ ਕਲਪਨਾ ਵਿਚ ਹੀ ਉਸਨੂੰ ਦਿਸਣ ਲੱਗਦਾ, ਪਰਮਿਲਾ ਉਸਦੇ ਇਸ

ਤਰ੍ਹਾਂ ਕਰਨ ਨਾਲ ਡਰ ਕੇ ਇਉਂ ਸੁੰਗੜ ਗਈ ਸੀ ਜਿਵੇਂ ਮੀਂਹ ਵਿਚ ਤੁਰਦਾ ਕਿਸੇ ਦੀ ਛੋਹ ਨਾਲ ਸੁੰਗੜ ਜਾਂਦਾ ਹੈ। ਜੋ ਕੁਝ ਵੀ ਹੋਵੇ, ਉਹ ਨਿਸਚਾ ਕਰ ਲੈਣਾ ਚਾਹੁੰਦਾ ਸੀ, ਪਰਮਿਲਾ ਦਾ ਉਸ ਵਾਸਤੇ ਕੀ ਜਜ਼ਬਾ ਹੈ?

ਲਾਲ ਨੇ ਇਕ ਕਾਗਜ਼ ਉਪਰ ਦੋ ਪੰਕਤੀਆਂ ਲਿਖ ਕੇ ਆਪਣੀ ਸਫਾਈ ਦੇਣ ਦੀ ਲੋੜ ਸਮਝੀ ਪਰ ਉਹ ਲਿਖੇ ਤਾਂ ਕਿਸ ਭਾਸ਼ਾ ਵਿਚ? ਉਹ ਬੰਗਾਲੀ ਨਹੀਂ ਸੀ ਜਾਣਦਾ ਤੇ ਪਰਮਿਲਾ ਨੂੰ ਹਿੰਦੀ ਨਹੀਂ ਸੀ ਆਂਦੀ। ਅੰਗਰੇਜ਼ੀ ਵੀ ਪਤਾ ਨਹੀਂ ਉਹ ਜਾਣਦੀ ਸੀ ਕਿ ਨਹੀਂ? ਕੀ ਕਿਸੇ ਬੰਗਾਲੀ ਜਾਣੂ ਤੋਂ ਲਿਖਣਾ ਲਿਆਵੇ? ਉਹ ਸਿਰਫ ਇਹੀ ਲਿਖਣਾ ਚਾਹੁੰਦਾ ਸੀ – ਉਮੀਦ ਹੈ ਕਿ ਤੁਹਾਡੀ ਨਜ਼ਰ ਵਿਚ ਮੈਂ ਕਸੂਰਵਾਰ ਨਹੀਂ ਹਾਂ।

ਇਸ਼ਨਾਨ ਤੋਂ ਬਾਅਦ ਜੰਗਲੇ ਉਪਰ ਟਕਰਾ ਜਾਣਾ ਕੋਈ ਐਨੀ ਵੱਡੀ ਘਟਨਾ ਨਹੀਂ ਸੀ। ਪਰਮਿਲਾ ਵਲ ਅਣਗਹਿਲੀ ਕਰਨਾ ਕਸੂਰ ਹੋ ਸਕਦਾ ਸੀ। ਕਿਸੇ ਮੁਟਿਆਰ ਜਾਂ ਤੀਵੀਂ ਲਈ ਮਰਦ ਦੀ ਅਣਗਹਿਲੀ ਵਰਤਣਾ ਬੇਇਜ਼ਤੀ ਹੈ? . .ਕਿਉਂ?

ਐਤਵਾਰ ਦੇ ਦਿਨ ਲਾਲ ਆਪਣੀ ਬਾਰੀ ਖੋਲ੍ਹ ਕੇ ਸਾਹਮਣੇ ਬੈਠਾ ਕਿਤਾਬ ਪੜ੍ਹਨ ਦੀ ਕੋਸ਼ਿਸ਼ ਕਰ ਰਿਹਾ ਸੀ ਕਿ ਉਸਦਾ ਦਿਲ ਬੇਚੈਨ ਹੋ ਜਾਂਦਾ ਸੀ। ਉਸਦੀ ਨਜ਼ਰ ਬਾਰ-ਬਾਰ ਭਟਕ ਕੇ ਪਰਮਿਲਾ ਦੇ ਕਮਰੇ ਦੇ ਦਰਵਾਜ਼ੇ ਵਲ ਚਲੀ ਜਾਂਦੀ ਸੀ। ਦੋ ਪੰਕਤੀਆਂ ਲਿਖ ਕੇ ਆਪਣੇ ਦਿਲ ਦੀ ਦੁਚਿਤੀ ਖ਼ਤਮ ਕਰਨ ਦੀ ਇੱਛਾ ਬਾਰ-ਬਾਰ ਜਾਗ ਪੈਂਦੀ ਸੀ।

ਸੜਕ ਪਾਰ ਸਾਹਮਣੇ ਮਕਾਨ ਦੀ ਕੰਧ ਉਪਰ ਚਿੱਟਾ ਕਬੂਤਰਾਂ ਦਾ ਜੋੜਾ ਆ ਬੈਠਾ। ਕਬੂਤਰੀ ਲਾਲ ਮੋਤੀਆਂ ਵਰਗੀਆਂ ਆਪਣੀਆਂ ਛੋਟੀਆਂ-ਛੋਟੀਆਂ ਅੱਖਾਂ ਮੀਟੀ ਬਨੇਰੇ ਨਾਲ ਆਪਣੇ ਸਰੀਰ ਨੂੰ ਚਿਪਕਾਈ, ਕਿਸੇ ਭਾਰ ਦੇ ਸ਼ਕ ਤੇ ਉਡੀਕ ਵਿਚ ਹੇਠਾਂ ਦੱਬੀ ਜਾ ਰਹੀ ਸੀ। ਕਬੂਤਰ ਆਪਣੀ ਫੁੱਲੀ ਹੋਈ ਧੌਣ ਨੂੰ ਉਪਰ ਚੁੱਕ ਕੇ ਕਬੂਤਰੀ ਨੂੰ ਆਪਣੀ ਛਾਂ ਵਿਚ ਲੈਣਾ ਚਾਹੁੰਦਾ ਸੀ। ਜਜ਼ਬਾਤਾਂ ਨਾਲ ਫਟ ਰਹੀ ਆਪਣੀ ਛਾਤੀ ਦੇ ਬੜੀ ਨੇੜੇ ਲਾਲ ਨੂੰ ਪਰਮਿਲਾ ਦਾ ਸ਼ਰਮ ਨਾਲ ਸੂਹਾ ਮੂੰਹ ਅਤੇ ਡਰੀਆਂ ਅੱਖਾਂ ਦਿਸਣ ਲਗੀਆਂ ਜਿਹਨਾਂ ਨੂੰ ਉਹ ਆਪਣੀਆਂ ਬਾਹਾਂ ਵਿਚ ਲੈਣਾ ਚਾਹੁੰਦਾ ਸੀ ਪਰ ਭਾਸ਼ਾ ਨਹੀਂ ਸੀ ਜਿਸ ਨਾਲ ਉਹ ਪਰਮਿਲਾ ਨੂੰ ਬੁਲਾ ਲੈਂਦਾ। ਜੇ ਲਾਲ ਤੇ ਪਰਮਿਲਾ ਕਬੂਤਰ-ਕਬੂਤਰੀ ਹੁੰਦੇ ਤਾਂ ਕੀ ਭਾਸ਼ਾ ਦੀਆਂ ਹੱਦਾਂ ਉਹਨਾਂ ਨੂੰ ਇਉਂ ਦੂਰ-ਦੂਰ ਰਖਦੀਆਂ? ਪਰਮਿਲਾ ਕਬੂਤਰੀ ਬਣ ਕੇ ਉਸਦੀ ਹਿੱਕ ਨਾਲ ਕਿਉਂ ਨਹੀਂ ਲਗ ਜਾਂਦੀ। ਉਹ ਕਿਉਂ ਨਹੀਂ ਉਸਨੂੰ ਬੁਲਾ ਲੈਂਦਾ . . ਜਾ ਉਸਦੇ ਕੋਲ ਚਲਾ ਜਾਂਦਾ! ਮਨੁੱਖ ਹੋ ਕੇ ਉਹ ਬੇਸਹਾਰਿਆਂ ਵਾਂਗ ਸਿਰਫ ਉਸ ਵਲ ਵੇਖ ਹੀ ਸਕਦਾ ਸੀ।

ਛੱਜੇ ਤੋਂ ਆਵਾਜ਼ ਆਈ। ਪਰਮਿਲਾ ਹੇਠਾਂ ਵਿਹੜੇ ਵਿਚ ਕੰਮ ਕਰਦੀ ਆਪਣੀ ਮਾਂ ਨੂੰ ਕੁਝ ਕਹਿ ਰਹੀ ਸੀ। ਲਾਲ ਦੀ ਨਜ਼ਰ ਉਸ ਵਲ ਗਈ। ਪਰਮਿਲਾ ਭਿੱਜੇ ਵਾਲ ਪਿੱਠ ਵਲ ਸੁਟ ਕੇ ਚਟਾਈ ਹੱਥ ਵਿਚ ਫੜ ਕੇ ਆਪਣੇ ਹਿੱਸੇ ਦੀ ਛੱਤ ਵਲ ਜਾ ਰਹੀ ਸੀ।

ਪਰਮਿਲਾ ਜੇ ਉਪਰਲੀ ਛੱਤ ਉਪਰ ਖੜੀ ਰਹੇ ਤਾਂ ਲਾਲ ਨਾਲ ਅੱਖਾਂ ਚਾਰ ਹੋ ਸਕਦੀਆਂ ਸਨ। ਉਹ ਉਪਰ ਆਈ। ਉਸਨੇ ਵੇਖ ਲਿਆ ਕਿ ਲਾਲ ਵੇਖ ਰਿਹਾ ਹੈ। ਹੁਣ ਖੜੇ ਰਹਿਣਾ ਠੀਕ ਨਹੀਂ ਸੀ। ਚਟਾਈ ਵਿਛਾ ਕੇ ਉਹ ਇੱਟਾਂ ਦੇ ਜੰਗਲੇ ਓਹਲੇ ਬਹਿ ਗਈ। ਉਥੋਂ ਉਹ ਲਾਲ ਨੂੰ ਵੇਖ ਸਕਦੀ ਸੀ ਪਰ ਲਾਲ ਨੂੰ ਸਿਰਫ ਉਸਦਾ ਪਰਛਾਵਾਂ ਜਿਹਾ ਹੀ ਦਿਸਦਾ ਸੀ। ਲਾਲ ਹੋਰ ਬੇਚੈਨ ਹੋ ਗਿਆ। ਕਾਗਜ਼ ਦੇ ਟੁਕੜੇ ਤੇ ਉਸਨੇ ਲਿਖਿਆ – ਉਮੀਦ ਹੈ ਤੁਹਾਡੀਆਂ ਨਜ਼ਰਾਂ ਵਿਚ ਮੈਂ ਕਸੂਰਵਾਰ ਨਹੀਂ ਹਾਂ! ਹਿੰਦੀ ਵਿਚ ਲਿਖ ਕੇ ਉਸਨੇ ਫਿਰ

ਉਹੀ ਲਾਇਨ ਅੰਗਰੇਜ਼ੀ ਵਿਚ ਵੀ ਲਿਖੀ। ਇਕ ਰੋੜਾ ਲਪੇਟ ਕੇ ਉਸਨੇ ਪੁੜੀ ਬਣਾਈ ਅਤੇ ਪਰਮਿਲਾ ਲਾਗੇ ਛੱਤ ਉਪਰ ਸੁੱਟ ਦਿੱਤੀ। ਉਸਨੂੰ ਪਤਾ ਲੱਗ ਗਿਆ ਕਿ ਪਰਚਾ ਪਰਮਿਲਾ ਨੇ ਚੁਕ ਲਿਆ ਹੈ। ਕੁਝ ਦੇਰ ਬਾਅਦ ਆਵਾਜ਼ ਸੁਣਾਈ ਦਿੱਤੀ। ਪਰਮਿਲਾ ਪੌੜੀਆਂ ਉਤਰ ਕੇ ਹੇਠਾਂ ਚਲੀ ਗਈ ਸੀ ਅਤੇ ਮਾਂ ਨੂੰ ਆਵਾਜ਼ ਦੇ ਰਹੀ ਸੀ।

ਲਾਲ ਦਾ ਦਿਲ ਸ਼ਕ ਨਾਲ ਕੰਬ ਗਿਆ, ਕਿ ਕੀ ਪਰਮਿਲਾ ਗੁੱਸੇ ਵਿਚ ਉਸਦੀ ਇਸ ਹਰਕਤ ਬਾਰੇ ਮਾਂ ਨੂੰ ਸ਼ਿਕਾਇਤ ਕਰਨ ਲਈ ਹੇਠਾਂ ਆਈ ਹੈ ਪਰ ਉਸਦੀ ਸੁਭਾਵਿਕ ਮੁਸਕਰਾਹਟ ਨਾਲ ਉਹ ਡਰ ਦੂਰ ਹੋ ਗਿਆ। ਦੂਜੇ ਪਲ ਹੀ ਇਕ ਹੱਥ ਵਿਚ ਕੰਘੀ ਫੜ ਕੇ ਤੇ ਦੂਜਾ ਸਾੜ੍ਹੀ ਦੇ ਪੱਲੂ ਵਿਚ ਲੁਕਾ ਕੇ ਪਰਮਿਲਾ ਛੱਤ ਤੇ ਵਾਪਸ ਚਲੀ ਗਈ।

ਲਾਲ ਧੱਕ-ਧੱਕ ਕਰਦੇ ਦਿਲ ਨਾਲ ਉਡੀਕ ਰਿਹਾ ਸੀ। ਲਗਭਗ ਅਧੇ ਘੰਟੇ ਬਾਅਦ ਉਸਨੇ ਵੇਖਿਆ ਕਿ ਪਰਮਿਲਾ ਨੇ ਛੱਤ ਦੇ ਬਨੇਰੇ ਉਪਰ ਇਕ ਕਾਗਜ਼ ਪੱਥਰ ਦੇ ਹੇਠਾਂ ਰਖਿਆ ਹੈ। ਕੰਘੀ ਨਾਲ ਸੰਵਾਰੇ ਆਪਣੇ ਵਾਲਾਂ ਨੂੰ ਪਿੱਠ ਤੇ ਸੁੱਟ ਕੇ ਚਟਾਈ ਸੰਭਾਲ ਕੇ ਉਹ ਹੇਠਾਂ ਤੁਰੀ ਜਾ ਰਹੀ ਸੀ। ਲਾਲ ਝਟਪਟ ਦੂਜੀ ਛੱਤ ਤੇ ਗਿਆ. ਉਸਦੀਆਂ ਦੋ ਲਾਇਨਾਂ ਦੇ ਜਵਾਬ ਵਿਚ ਇਸ ਕਾਗਜ਼ ਉਪਰ ਪੰਜ ਲਾਇਨਾਂ ਲਿਖੀਆਂ ਸਨ। ਅੱਖਰ ਛੋਟੇ-ਛੋਟੇ. ਗੋਲ-ਗੋਲ, ਬੜੇ ਸੋਹਣੇ ਪਰ ਬੰਗਲਾ ਭਾਸ਼ਾ ਵਿਚ ਸਨ। ਉਹ ਬੇਵਸੀ ਦਾ ਇਕ ਡੂੰਘਾ ਸਾਹ ਲੈ ਕੇ ਆਪਣੀ ਥਾਵੇਂ ਆ ਬੈਠਾ. ਹੁਣ ਕੀ ਕਰੇ? ਕੀ ਇਹਨਾਂ ਪੰਕਤੀਆਂ ਨੂੰ ਕਿਸੇ ਬੰਗਾਲੀ ਜਾਣਨ ਵਾਲੇ ਤੋਂ ਪੜ੍ਹਾ ਕੇ ਸੁਣੇ ਪਰ ਇਸ ਤਰ੍ਹਾਂ ਕਰਨ ਨਾਲ ਉਸਦੇ ਖ਼ਿਲਾਫ ਸ਼ਕ ਦਾ ਜਾਲ ਫੈਲ ਜਾਵੇਗਾ। ਉਹ ਜਾਣਦਾ ਸੀ ਕਿ ਬੰਗਾਲੀਆਂ ਵਿਚ ਇਲਾਕਾਵਾਦੀ ਪਹੁੰਚ ਘਟ ਨਹੀਂ ਹੁੰਦੀ।

ਬੰਗਲਾ ਦਾ ਕਾਇਦਾ ਲਿਆ ਕੇ ਅੱਖਰ ਪਛਾਣਨ ਦੀ ਕੋਸ਼ਿਸ਼ ਵੀ ਬੇਕਾਰ ਗਈ। ਛਾਪੇ ਦੇ ਅੱਖਰ ਲਿਖਾਵਟ ਵਿਚ ਆ ਕੇ ਕੀ ਦਾ ਕੀ ਰੂਪ ਧਾਰ ਲੈਂਦੇ ਹਨ। ਆਪਣੇ ਲਿਖੇ ਪੁਰਜੇ ਦੇ ਜਵਾਬ ਵਿਚ ਲਾਲ ਸਿਰਫ ਇਹੀ ਸਮਝ ਸਕਿਆ ਕਿ ਉਸਦੀ ਖਿੱਚ ਬੇਕਾਰ ਨਹੀਂ। ਉਸਨੂੰ ਕੀ ਮਿਲ ਸਕਦਾ ਹੈ. ਇਹ ਜਾਣਨ ਦੀ ਇੱਛਾ ਉਸਨੂੰ ਸ਼ੈਦਾਈ ਬਣਾ ਰਹੀ ਸੀ। ਪਰ ਕੋਈ ਉਪਾਅ ਨਹੀਂ ਸੀ। ਦਿਨ ਵਿਚ ਕਈ ਵਾਰ ਉਹ ਪੁਰਜ਼ਾ ਉਸਦੇ ਹੱਥਾ ਵਿਚ ਆ ਜਾਂਦਾ ਅਤੇ ਉਹ ਦਿਲ ਮਸੋਸ ਕੇ ਰਹਿ ਜਾਂਦਾ।

ਘੋਸ਼ ਬਾਬੂ ਆਪਣਾ ਸਮਾਂ ਲੰਘਾਣ ਲਈ ਨਾਰੀਅਲ ਦੀ ਗੁੜਗੁੜੀ ਲੈ ਕੇ ਲਾਲ ਦੀ ਬੈਠਕ ਵਿਚ ਆ ਬਹਿੰਦੇ ਸਨ। ਲਾਲ ਨੂੰ ਉਹਨਾ ਦੀਆਂ ਗੱਲਾਂ ਵਿਚ ਕੋਈ ਦਿਲਚਸਪੀ ਨਹੀਂ ਸੀ। ਉਹ ਰੋਜ਼ ਆ ਕੇ ਸੁਣਾਦੇ ਮੱਛੀ ਕਿੰਨੀ ਮੁਸ਼ਕਲ ਨਾਲ ਮਿਲਦੀ ਸੀ। ਲਾਲ ਨੂੰ ਉਹਨਾਂ ਦੀਆਂ ਗੱਲਾਂ ਉਪਰ ਹੈਰਾਨੀ ਜਤਾਣੀ ਹੀ ਪੈਂਦੀ ਤਾਂ ਕਿ ਅਪਣਤ ਬਣੀ ਰਹੇ। ਇਹ ਸਾਰੀਆਂ ਗੱਲਾਂ ਅੰਗਰੇਜ਼ੀ ਵਿਚ ਹੁੰਦੀਆਂ ਜਾਂ ਸਟੇਸ਼ਨਾਂ ਤੇ ਬੋਲੀ ਜਾਣ ਵਾਲੀ ਹਿੰਦੋਸਤਾਨੀ ਵਿਚ। ਘੋਸ਼ ਬਾਬੂ ਲਾਲ ਨਾਲ ਅਪਣਤ ਨੂੰ ਉਸਦੀ ਬੈਠਕ ਤੱਕ ਹੀ ਸੀਮਿਤ ਰਖਣਾ ਚਾਹੁੰਦੇ ਸਨ. ਆਪਣੇ ਕਮਰਿਆਂ ਵਲ ਨਹੀਂ ਸੀ ਵਧਣ ਦਿੰਦੇ। ਲਾਲ ਨੇ ਜੇ ਕਦੀ ਬਾਹਰ ਨਾ ਜਾਣਾ ਹੋਵੇ ਤਾਂ ਘੋਸ਼ ਬਾਬੂ ਦੋਵੇਂ ਪੈਰ ਕੁਰਸੀ ਉਪਰ ਟਿਕਾ ਕੇ ਸੁੰਗੜ ਕੇ ਬੈਠੇ ਸਾਰਾ ਦਿਨ ਕਈ ਵਿਸ਼ਿਆਂ ਬਾਰੇ ਚਰਚਾ ਕਰ ਸਕਦੇ ਸਨ। ਪਰ ਆਪਣੇ ਅੰਦਰਲੇ ਕਮਰਿਆਂ ਵਲ ਉਹਨਾਂ ਦੀ ਬੁੱਢੀ ਤੀਵੀਂ ਤੇ ਜਵਾਨ ਧੀ ਸੁਰਖਿਅਤ ਸਨ. ਲਾਲ ਨੂੰ ਬੁਲਾਣ ਦੀ ਇੱਛਾ ਉਹਨਾਂ ਨੇ ਕਦੀ ਵੀ ਨਹੀਂ ਸੀ ਜਤਾਈ।

ਡਰ ਨਾਲ ਜਾਨ ਬਚਾਣ ਵਾਸਤੇ ਉਹ ਆਪਣੇ ਸਾਂਵਲੇ-ਸਲੋਣੇ ਤੇ ਸਿਲ੍ਹੇ ਦੇਸ਼ ਦਾ ਪਿਆਰ ਛੱਡ ਕੇ ਪੱਛਮ ਵਲ ਦੌੜ ਆਏ ਸਨ। ਇਹ ਡਰ ਹੁਣ ਉਹਨਾਂ ਨੂੰ ਬੇਕਾਰ ਲੱਗਣ

ਲੱਗਾ ਸੀ। ਹਰ ਰੋਜ਼ ਹੀ ਉਹ ਵਾਪਸ ਜਾਣ ਦੀ ਚਰਚਾ ਕਰਦੇ ਸਨ। ਖ਼ਤਰਾ ਇਹ ਸੀ ਕਿ 1942 ਵਿਚ ਸਰਕਾਰ ਲਈ ਅਸੰਤੋਖ ਪ੍ਰਗਟਾਉਣ ਲਈ ਲੋਕਾਂ ਨੇ ਦੀਵਾਨਗੀ ਵਿਚ ਆਪਣੇ ਹੱਥਾਂ ਨਾਲ ਆਣ-ਜਾਣ ਦੇ ਸਾਧਨਾਂ, ਰੇਲਾਂ ਤੇ ਪੁਲਾਂ ਨੂੰ ਤੋੜ ਦਿੱਤਾ ਸੀ। ਇਸ ਨਾਲ ਪੂਰਬੀ ਬੰਗਾਲ ਵਾਲੇ ਪਾਸੇ ਦਾ ਲੰਬਾ ਸਫਰ ਕਰਨ ਦੀ ਸਹੂਲਤ ਨਹੀਂ ਸੀ ਰਹੀ। ਗੱਡੀਆਂ ਵਿਚ ਭੀੜ ਬਹੁਤ ਰਹਿੰਦੀ ਸੀ। ਰੇਲ ਦੀ ਟਿਕਟ ਬੜੀ ਔਖ ਨਾਲ ਮਿਲਦੀ ਸੀ। ਲਾਲ ਇਹ ਸਾਰੀਆਂ ਗੱਲਾਂ ਘੋਸ਼ ਬਾਬੂ ਤੋਂ ਸੁਣਦਾ ਤੇ ਉਸਦਾ ਦਿਲ ਬੇਚੈਨ ਹੋ ਜਾਂਦਾ – ਹਾਇ ਕੀ ਪਰਮਿਲਾ, ਉਸ ਨਾਲ ਦੋ ਗੱਲਾਂ ਕੀਤੇ ਬਿਨਾਂ, ਉਸਨੂੰ ਅੱਗ ਨਾਲ ਸੁਲਘਦਾ ਰਹਿਣ ਲਈ ਛੱਡ ਕੇ ਤੁਰ ਜਾਵੇਗੀ? ਪਰ ਉਹ ਕੀ ਕਰ ਸਕਦਾ ਸੀ?

ਪਰਮਿਲਾ ਦਾ ਦਿਲ, ਬੰਗਾਲ ਵਾਪਸ ਜਾਣ ਲਈ ਮਾਂ-ਪਿਉ ਦਾ ਉਤਸ਼ਾਹ ਵੇਖ ਕੇ ਡੁੱਬਣ ਲੱਗਦਾ। ਲਾਲ ਦੀ ਬਾਰੀ ਵਲ ਉਹ ਪਿਆਸੀਆਂ ਨਜ਼ਰਾਂ ਨਾਲ ਵੇਖਦੀ ਪਰ ਬੇਵਸ ਸੀ। ਮਾਂ ਨੂੰ ਰਸੋਈ ਵਿਚ ਰੁੱਝੇ ਰਹਿਣ ਤੇ ਪਿਉ ਦੇ ਸੌਦਾ ਲੈਣ-ਜਾਣ ਵੇਲੇ ਉਹ ਹਿੰਮਤ ਕਰਕੇ ਲਾਲ ਦੀ ਬਾਰੀ ਸਾਹਮਣੇ ਖੜੀ ਹੋ ਜਾਂਦੀ। ਸਵੇਰੇ ਠੰਡ ਦੀ ਧੁੱਪ ਸੇਕਣ ਲਈ ਕੋਈ ਰਸਾਲਾ ਜਾਂ ਸਲਾਈ-ਬੁਣਾਈ ਦਾ ਕੰਮ ਲੈ ਕੇ ਉਹ ਸਾਰਿਆਂ ਤੋਂ ਉਪਰਲੀ ਛੱਤ ਤੇ ਚਲੀ ਜਾਂਦੀ। ਜੇ ਲਾਲ ਹਿੰਮਤ ਕਰਦਾ ਤਾਂ ਚੁਪਚਾਪ ਉਸ ਕੋਲ ਪਹੁੰਚ ਸਕਦਾ ਸੀ। ਲਾਲ ਦੀ ਨਜ਼ਰ ਪੈਣ ਨਾਲ ਉਹ ਓਹਲੇ ਨਹੀਂ ਸੀ ਹੁੰਦੀ। ਸਿਰ ਝੁਕਾਈ ਉਸੇ ਤਰ੍ਹਾਂ ਖੜੀ ਰਹਿੰਦੀ ਸਗੋਂ ਕਦੀ ਕਦੀ ਚੋਰੀ ਚੋਰੀ ਵੇਖ ਵੀ ਲੈਂਦੀ ਸੀ। ਲਾਲ ਦੀ ਬੇਚੈਨੀ ਨੂੰ ਉਹ ਨੇੜੇ ਆਣ ਦੀ ਆਵਾਜ਼ ਸਮਝ ਕੇ ਉਸਦੀਆਂ ਬਾਹਾਂ ਵਿਚ ਸਿਮਟ ਜਾਣ ਲਈ ਤਿਆਰ ਸੀ ਪਰ ਲਾਲ ਦੀਆਂ ਬਾਹਾਂ ਉਸਨੂੰ ਸੰਭਾਲਣ ਲਈ ਅੱਗੇ ਨਾ ਵਧ ਸਕਦੀਆਂ।

ਪਰਮਿਲਾ ਨੂੰ ਲਗਦਾ, ਉਸ ਲਈ ਕਿਧਰੇ ਕੋਈ ਸਹਾਰਾ ਜਾਂ ਥਾਂ ਨਹੀਂ ਸੀ। ਉਸਦੀ ਆਪਣੀ ਹੋਂਦ ਜ਼ਰੂਰ ਸੀ ਪਰ ਸੰਸਾਰ ਦੇ ਐਨੇ ਵੱਡੇ ਘਰ ਵਿਚ ਉਸਨੂੰ ਰਖਣ ਲਈ ਕਿਸੇ ਡੱਬੇ, ਟਰੰਕ, ਅਲਮਾਰੀ ਜਾਂ ਬਾਰੀ ਵਿਚ ਕੋਈ ਥਾਂ ਨਹੀਂ ਸੀ। ਉਸਨੂੰ ਰੋਣ ਆ ਜਾਂਦਾ ਅਤੇ ਸੋਚਦੀ ਕਿ ਉਹ ਮਰ ਜਾਏ।

ਲਾਲ ਆਪਣੇ ਬੜੀ ਨੇੜਿਉਂ ਐਧਰ-ਉਧਰ ਆਂਦੀ-ਜਾਂਦੀ ਪਰਮਿਲਾ ਦੇ ਸਰੀਰ ਨੂੰ ਮਹਿਸੂਸ ਕਰਦਾ। ਪਰਮਿਲਾ ਦੇ ਸਰੀਰ ਨੂੰ ਛੂਹਦੀ ਹਵਾ ਦੀ ਖੁਸ਼ਬੂ ਨਾਲ ਉਸਦੇ ਸਰੀਰ ਦਾ ਰੋਮ-ਰੋਮ ਭੜਕ ਜਾਂਦਾ।

ਦਿਲ ਦੀ ਬੇਚੈਨੀ ਨਾਲ ਟੁਟੇ-ਫੁੱਟੇ ਇਕ ਦੋ ਸ਼ਬਦ ਉਸਨੇ ਪਰਮਿਲਾ ਨੂੰ ਕਹੇ। ਜਵਾਬ ਵਿਚ ਉਸਨੇ ਸਿਰ ਝੁਕਾ ਲਿਆ। ਇਸਦਾ ਅਰਥ ਉਹ ਕੀ ਸਮਝੇ? ਅਤੇ ਪਰਮਿਲਾ ਵੀ ਕੀ ਉਸਦੇ ਸ਼ਬਦਾਂ ਦੇ ਅਰਥ ਸਮਝੀ ਹੋਵੇਗੀ?

ਬਨੇਰੇ ਤੇ ਧੌਣ ਫੈਲਾਈ ਕਬੂਤਰ ਦਾ ਆਸਰਾ ਪਾਣ ਲਈ ਜਿਵੇਂ ਕਬੂਤਰੀ ਨੇੜੇ ਆ ਕੇ ਦੁਬਕ ਜਾਂਦੀ ਹੈ ਉਸੇ ਤਰ੍ਹਾਂ ਹੀ ਪਰਮਿਲਾ ਵੀ ਉਸਦੇ ਨੇੜੇ ਆ ਕੇ ਅਹਿੱਲ ਜੇਹੀ ਹੋ ਜਾਂਦੀ ਹੈ। ਪਰ ਲਾਲ ਤਾਂ ਕਬੂਤਰ ਨਹੀਂ ਸੀ? ਉਸਦੇ ਜਜ਼ਬੇ ਸਿਰਫ ਹੱਥ ਪੈਰ ਹਿਲਾਣ ਨਾਲ ਨਹੀਂ, ਸ਼ਬਦਾਂ ਵਿਚ ਪ੍ਰਗਟ ਹੋਣਾ ਚਾਹੁੰਦੇ ਸਨ। ਉਹਨਾਂ ਸ਼ਬਦਾਂ ਦੀ ਪਰਮਿਲਾ ਤਕ ਪਹੁੰਚ ਨਹੀਂ ਸੀ, ਇਸੇ ਵਾਸਤੇ ਲਾਲ ਅਸਫਲ ਰਹਿ ਜਾਂਦਾ ਸੀ।

ਉਸ ਦਿਨ ਸ਼ਾਮ ਦੀ ਗੱਡੀ ਰਾਹੀਂ ਘੋਸ਼ ਬਾਬੂ ਬੰਗਾਲ ਚਲੇ ਜਾਣ ਲਈ ਬਿਸਤਰਾ ਤੇ ਸਮਾਨ ਬੰਨ੍ਹ ਰਹੇ ਸਨ। ਕੁਝ ਮਿੰਟਾਂ ਬਾਅਦ ਉਹ ਲਾਲ ਦੀ ਬੈਠਕ ਵਿਚ ਆਉਂਦੇ ਅਤੇ ਖ਼ੁਸ਼ੀ ਤੇ ਉਤਸ਼ਾਹ ਲਾਲ ਚਮਕਦੀਆਂ, ਬੁਢਾਪੇ ਕਾਰਣ ਪੀਲੀਆਂ ਪੈ ਗਈਆਂ ਅੱਖਾਂ ਝਪਕ ਕੇ ਕਹਿ ਜਾਂਦੇ, "ਹੁਣ ਤਾਂ ਜਾਂਦੇ ਹਾਂ। ਐਨੇ ਦਿਨ ਤੁਹਾਡੇ ਨਾਲ ਬੜੇ ਸੁਖੀ ਰਹੇ ਹਾਂ।"

ਲਾਲ ਉਪਰੋਂ ਤਾਂ ਮੁਸਕਰਾ ਪੈਂਦਾ ਪਰ ਅੰਦਰੋਂ ਉਹਦਾ ਦਿਲ ਚੀਰਿਆ ਜਾਂਦਾ।

ਲਾਲ ਦਸ ਵਜੇ ਕਾਲਜ ਤਾ ਗਿਆ ਪਰ ਉਸਦਾ ਦਿਲ ਉਸਦੇ ਕਾਬੂ ਵਿਚ ਨਹੀ ਸੀ। ਅੱਜ ਪਰਮਿਲਾ ਖੋਹੀ ਜਾਵੇਗੀ। ਉਹ ਫਿਰ ਕਦੀ ਉਸਨੂੰ ਵੇਖ ਨਹੀਂ ਸਕੇਗਾ। ਦਿਲ ਤੇ ਸਰੀਰ ਦੀ ਬੇਚੈਨੀ ਕਾਰਣ ਉਹ ਮਕਾਨ ਵਿਚ ਪਰਤ ਆਇਆ। ਮਕਾਨ ਦੇ ਪੂਰਬ ਵਲੋਂ ਆਂਦਿਆਂ ਉਸਨੇ ਵੇਖਿਆ ਕਿ ਘੋਸ਼ ਬਾਬੂ ਆਪਣੀ ਪਤਨੀ ਨਾਲ ਬਾਜ਼ਾਰ ਵਾਲੇ ਪਾਸੇ ਜਾ ਰਹੇ ਸਨ।

ਲਾਲ ਨੇ ਘਰ ਜਾ ਕੇ ਨੌਕਰ ਨੂੰ ਕਿਸੇ ਕੰਮ ਲਈ ਬਾਹਰ ਭੇਜ ਦਿੱਤਾ। ਪਰਮਿਲਾ ਬੂਹੇ ਦੀ ਚੁਗਾਠ ਵਿਚ ਸਿਰ ਝੁਕਾਈ ਉਹਦੀ ਆਵਾਜ਼ ਸੁਣ ਰਹੀ ਸੀ। ਲਾਲ ਨੇ ਵੇਖਿਆ ਤੇ ਹਿੰਮਤ ਕਰਕੇ ਹੇਠਾਂ ਆ ਗਿਆ, ਬਿਲਕੁਲ ਪਰਮਿਲਾ ਦੇ ਨੇੜੇ। ਆਂਦਿਆਂ ਹੀ ਉਸਨੇ ਕਿਹਾ – "ਅੱਜ ਤੁਸੀਂ ਜਾ ਰਹੇ ਹੋ, ਇਕ ਵੀ ਗੱਲ ਕੀਤੇ ਬਿਨਾਂ?"

ਲਾਲ ਦੀਆਂ ਬਾਹਾਂ ਦੇ ਆਸਰੇ ਦੀ ਬੇਚੈਨੀ ਨਾਲ ਉਡੀਕ ਕਰਦਿਆਂ ਪਰਮਿਲਾ ਦਾ ਰੋਮ-ਰੋਮ ਕੰਬ ਰਿਹਾ ਸੀ। ਸਾਰੀ ਹਿੰਮਤ ਇਕੱਠੀ ਕਰਕੇ ਸਿਰ ਝੁਕਾ ਕੇ ਉਸਨੇ ਭਰੇ ਹੋਏ ਗਲੇ ਨਾਲ ਜਵਾਬ ਦਿੱਤਾ – "ਆਮੀ ਸ਼ਾਰਬ ਭਾਵੇ ਅਨੁਗਤ।"

ਬੰਗਲਾ ਉਚਾਰਣ, ਕੁਝ ਗਲੇ ਵਿਚ ਹੰਝੂ ਭਰੇ ਹੋਣ ਕਾਰਣ, ਕੁਝ ਆਵਾਜ਼ ਹੌਲੀ ਹੋਣ ਕਾਰਨ ਲਾਲ ਕੁਝ ਵੀ ਨਾ ਸਮਝ ਸਕਿਆ। ਇਕ ਪ੍ਰਬਲ ਖਿੱਚ ਨਾਲ ਉਹ ਖਿਚਿਆ ਖੜ੍ਹਾ ਰਿਹਾ। ਯੋਗ-ਅਯੋਗ ਦਾ ਸ਼ਕ ਉਸਦੇ ਕੰਬਦੇ ਸਰੀਰ ਨੂੰ ਪਥਰਾ ਰਿਹਾ ਸੀ। ਪਰਮਿਲਾ ਦੇ ਵਾਲਾਂ ਤੇ ਸਰੀਰ ਦੀ ਖੁਸ਼ਬੋ ਨਾਲ ਵਧੇਰੇ ਬੇਚੈਨ ਹੋ ਕੇ ਉਹ ਅੱਗੇ ਵਧਣ ਤੇ ਪਿੱਛੇ ਹਟਣ ਵਿਚ ਅਸਮਰਥ ਖੜਾ ਰਿਹਾ। ਪਰਮਿਲਾ ਵੀ ਹੰਝੂ ਵਹਾਂਦੀ ਸਿਰ ਝੁਕਾਈ ਨਿਰਸ਼ਬਦ ਖੜੀ ਰਹੀ।

ਲਾਲ ਬੇਚੈਨ ਹੋ ਰਿਹਾ ਸੀ। ਉਹ ਹਿੰਮਤ ਕਰਕੇ ਕਬੂਤਰ ਵਾਂਗ ਧੌਣ ਫੈਲਾਈ ਅੱਗੇ ਕਿਉਂ ਨਹੀਂ ਵਧ ਸਕਦਾ? ਪਰ ਉਹ ਕਬੂਤਰ ਨਹੀਂ ਮਨੁੱਖ ਸੀ। ਪਰਮਿਲਾ ਵੀ ਕਬੂਤਰੀ ਨਹੀਂ ਮਾਨਵ ਸੀ ਪਰ ਮਨੁੱਖ ਦੇ ਸਭ ਤੋਂ ਵੱਡੇ ਸਾਧਨ ਭਾਸ਼ਾ ਤੋਂ ਸੱਖਣੀ।

ਗਲੀ ਵਿਚ ਖੁਲ੍ਹਣ ਵਾਲੇ ਮਕਾਨ ਦੇ ਬੂਹੇ ਦੀ ਕੁੰਡੀ ਖੜਕੀ ਤੇ ਘੋਸ਼ ਬਾਬੂ ਦੀ ਆਵਾਜ਼ ਸੁਣਾਈ ਦਿੱਤੀ। ਆਪਣੀ ਹਾਲਤ ਤੋਂ ਸੁਚੇਤ ਹੋ ਕੇ ਲਾਲ ਮੂੰਹ ਵਿਚਲੀ ਕੁੜਿਤਣ ਨੂੰ ਨਿਗਲਣ ਦੀ ਕੋਸ਼ਿਸ਼ ਕਰਦਾ ਪੰਜਿਆਂ ਭਾਰ ਆਪਣੀਆਂ ਪੌੜੀਆਂ ਵਲ ਚਲਾ ਗਿਆ। ਪਰਮਿਲਾ ਅੱਖਾਂ ਵਿਚੋਂ ਵਹੇ ਹੰਝੂਆਂ ਨੂੰ ਪੱਲੂ ਲਾਲ ਪੂੰਝਦੀ ਤੇ ਗਲੇ ਵਿਚ ਭਰੀਆ ਆਹ ਦਾ ਘੁਟ ਭਰਦੀ ਕੁੰਡੀ ਖੋਲ੍ਹਣ ਬੂਹੇ ਵਲ ਵਧ ਗਈ।

ਸ਼ਾਮ ਵੇਲੇ ਘੋਸ਼ ਪਰਿਵਾਰ ਨੂੰ ਰੇਲ ਉਪਰ ਬਿਠਾਣ ਲਈ ਲਾਲ ਵੀ ਆਇਆ। ਉਸ ਭੀੜ ਵਿਚ ਘੋਸ਼ ਬਾਬੂ ਲਗਭਗ ਚਲਦੀ ਗੱਡੀ ਵਿਚ ਪਹਿਲਾ ਆਪ ਅੰਦਰ ਜਾ ਕੇ ਪਤਨੀ ਤੇ ਧੀ ਦੇ ਹੱਥ ਫੜ ਕੇ ਅੰਦਰ ਖਿਚ ਰਹੇ ਸਨ। ਲਾਲ ਬੁਲ੍ਹ ਦਬਾਈ ਵੇਖਦਾ ਰਿਹਾ। ਗੱਡੀ ਵਿਚ ਪੈਰ ਰਖਣ ਵੇਲੇ ਵੀ ਪਰਮਿਲਾ ਦੀ ਨਜ਼ਰ ਲਾਲ ਵਲ ਹੋਣ ਕਰਕੇ ਉਹ ਲੜਖੜਾ ਗਈ। – "ਏਈ ਜੇ ਸਾਵਧਾਨ" ਘੋਸ਼ ਬਾਬੂ ਨੇ ਲਲਕਾਰਿਆ ਅਤੇ ਉਸਨੂੰ ਉਪਰ ਖਿੱਚ ਕੇ ਸੰਭਾਲ ਲਿਆ।

ਲਾਲ ਦਿਲ ਦੀ ਨਿਰਾਸ਼ਾ ਨਾਲ ਸਾਹ ਰੋਕੀ, ਕਬੂਤਰ ਦੀ ਧੌਣ ਉਪਰ ਚੁਕੀ ਪਲੇਟਫਾਰਮ ਤੋਂ ਪਰਤ ਗਿਆ। ਉਸਦੀ ਛਾਂ ਵਿਚ ਦਬਣ ਲਈ ਬੇਚੈਨ ਕਬੂਤਰੀ ਖੋਹੀ ਗਈ ਸੀ। ਉਸਨੂੰ ਪ੍ਰਾਪਤ ਕਰਨ ਲਈ ਉਸ ਕੋਲ ਭਾਸ਼ਾ ਦਾ ਸਾਧਨ ਨਹੀਂ ਸੀ।

# ਪਰਦਾ

ਚੌਧਰੀ ਪੀਰ ਬਖ਼ਸ਼ ਦੇ ਦਾਦਾ ਚੁੰਗੀ ਮਹਿਕਮੇ ਵਿਚ ਦਰੋਗਾ ਸਨ। ਆਮਦਨ ਚੰਗੀ ਸੀ। ਇਕ ਛੋਟਾ ਪਰ ਪੱਕਾ ਮਕਾਨ ਵੀ ਉਹਨਾਂ ਨੇ ਬਣਵਾ ਲਿਆ ਸੀ। ਮੁੰਡਿਆਂ ਨੂੰ ਪੂਰੀ ਵਿਦਿਆ ਦਿਵਾਈ ਸੀ। ਦੋਵੇਂ ਮੁੰਡੇ ਐਂਟਰਸ ਪਾਸ ਕਰਕੇ ਰੇਲਵੇ ਤੇ ਡਾਕਖਾਨੇ ਵਿਚ ਬਾਬੂ ਲਗ ਗਏ ਸਨ। ਚੌਧਰੀ ਸਾਹਿਬ ਦੀ ਜ਼ਿੰਦਗੀ ਵਿਚ ਮੁੰਡਿਆਂ ਦੇ ਵਿਆਹ ਤੇ ਬਾਲ-ਬੱਚੇ ਵੀ ਹੋਏ ਪਰ ਅਹੁਦਿਆਂ ਤੇ ਤਨਖ਼ਾਹਾਂ ਵਿਚ ਬਹੁਤਾ ਵਾਧਾ ਨਾ ਹੋ ਸਕਿਆ। ਤੀਹ ਚਾਲ੍ਹੀ ਰੁਪਏ ਮਹੀਨੇ ਤਕ ਹੀ ਰਹੇ।

ਚੌਧਰੀ ਸਾਹਿਬ ਆਪਣੇ ਵੇਲੇ ਨੂੰ ਯਾਦ ਕਰਕੇ ਕਹਿੰਦੇ - ਉਹ ਵੀ ਕੀ ਵੇਲਾ ਹੁੰਦਾ ਸੀ। ਲੋਕ ਮਿਡਲ ਪਾਸ ਕਰਕੇ ਡਿਪਟੀ-ਕਲਕਟਰੀ ਕਰਕੇ ਸਨ ਅਤੇ ਅਜ਼ਕਲ੍ਹ ਦੀ ਪੜ੍ਹਾਈ ਹੈ ਕਿ ਐਂਟਰਸ ਤਕ ਅੰਗਰੇਜ਼ੀ ਪੜ੍ਹ ਕੇ ਮੁੰਡੇ ਤੀਹ-ਚਾਲ੍ਹੀ ਤੋਂ ਅੱਗੇ ਨਹੀਂ ਵਧ ਸਕਦੇ। ਪੁੱਤਰਾਂ ਨੂੰ ਉੱਚੇ ਅਹੁਦਿਆਂ ਤੇ ਵੇਖਣ ਦੀ ਇੱਛਾ ਦਿਲ ਵਿਚ ਲੈ ਕੇ ਹੀ ਉਹਨਾਂ ਨੇ ਅੱਖਾਂ ਮੀਟ ਲਈਆਂ ਸਨ।

ਖੁਦਾ ਦੀ ਦਇਆ ਨਾਲ ਚੌਧਰੀ ਸਾਹਿਬ ਦੇ ਖ਼ਾਨਦਾਨ ਵਿਚ ਬਰਕਤ ਪਈ। ਚੌਧਰੀ ਫਜ਼ਲਕੁਰਬਾਨ ਰੇਲਵੇ ਵਿਚ ਕੰਮ ਕਰਦੇ ਸਨ। ਅੱਲਾ ਨੇ ਉਹਨਾਂ ਨੂੰ ਚਾਰ ਪੁੱਤਰ ਤੇ ਤਿੰਨ ਧੀਆਂ ਦਿੱਤੀਆਂ ਸਨ। ਚੌਧਰੀ ਇਲਾਹੀ ਬਖ਼ਸ਼ ਡਾਕਖ਼ਾਨੇ ਵਿਚ ਸਨ। ਉਹਨਾਂ ਦੇ ਵੀ ਅੱਲਾ ਦੀ ਕਿਰਪਾ ਨਾਲ ਚਾਰ ਪੁੱਤਰ ਤੇ ਦੋ ਧੀਆਂ ਸਨ।

ਚੌਧਰੀ ਖਾਨਦਾਨ ਆਪਣੇ ਮਕਾਨ ਨੂੰ ਹਵੇਲੀ ਕਹਿੰਦਾ ਸੀ। ਨਾਮ ਵੱਡਾ ਤਾਂ ਵੀ ਥਾਂ ਤੰਗ ਹੀ ਰਹੀ। ਦਰੋਗਾ ਸਾਹਿਬ ਦੇ ਜ਼ਮਾਨੇ ਵਿਚ ਜਨਾਨਾ ਅੰਦਰ ਸੀ ਅਤੇ ਬਾਹਰ ਬੈਠਕ ਵਿਚ ਉਹ ਮੂੜੇ ਉਪਰ ਬੈਠ ਕੇ ਹੁਕਾ ਗੁੜਗੁੜਾਂਦੇ ਸਨ। ਉਨ੍ਹਾਂ ਤੋਂ ਬਾਅਦ ਥਾਂ ਦੀ ਤੰਗੀ ਕਾਰਣ ਬੈਠਕ ਵੀ ਜਨਾਨੇ ਵਿਚ ਸ਼ਾਮਲ ਹੋ ਗਈ ਅਤੇ ਘਰ ਦੀ ਡਿਉਢੀ ਉਪਰ ਪਰਦਾ ਲਗ ਗਿਆ ਸੀ। ਬੈਠਕ ਨਾ ਹੋਣ ਦੇ ਬਾਵਜੂਦ ਘਰ ਦੀ ਇੱਜ਼ਤ ਦਾ ਧਿਆਨ ਸੀ ਇਸੇ ਵਾਸਤੇ ਪਰਦਾ ਬੋਰੀ ਦੇ ਟਾਟ ਦਾ ਨਹੀਂ ਸਗੋਂ ਵਧੀਆ ਕਿਸਮ ਦਾ ਲਗਾਇਆ ਗਿਆ ਸੀ।

ਦੋਹਾਂ ਭਰਾਂਵਾਂ ਦੇ ਬਾਲ-ਬੱਚੇ ਇਕੋ ਮਕਾਨ ਵਿਚ ਰਹਿੰਦੇ ਸਨ ਪਰ ਅੰਦਰੋਂ ਵੱਖੋ-ਵੱਖ ਸੀ। ਬਰਾਂਡੇ ਦਾ ਪਰਦਾ ਕਿਹੜਾ ਭਰਾ ਲਿਆਏ ? ਇਸ ਸਮੱਸਿਆ ਦਾ ਹੱਲ ਇਹ ਹੋਇਆ ਕਿ ਦਰੋਗਾ ਸਾਹਿਬ ਦੇ ਵੇਲੇਂ ਦੀਆਂ ਰੰਗਦਾਰ ਦਰੀਆਂ ਇਕ-ਇਕ ਕਰਕੇ ਲਮਕਾਈਆਂ ਜਾਣ ਲਗੀਆਂ।

ਤੀਜੀ ਪੀੜ੍ਹੀ ਦੇ ਵਿਆਹ ਹੋਣ ਲੱਗੇ ਤਾਂ ਚੌਧਰੀ ਖਾਨਦਾਨ ਦੀ ਔਲਾਦ ਨੂੰ ਹਵੇਲੀ ਛੱਡ ਕੇ ਦੂਜੀਆ ਥਾਵਾਂ ਭਾਲਣੀਆਂ ਪਈਆਂ। ਚੌਧਰੀ ਇਲਾਹੀ ਬਖ਼ਸ਼ ਦੇ ਵੱਡੇ ਸ਼ਹਿਜ਼ਾਦੇ ਐਂਟਰਸ ਪਾਸ ਕਰਕੇ ਡਾਕਖ਼ਾਨੇ ਵਿਚ ਵੀਹ ਰੁਪਏ ਦੀ ਕਲਰਕੀ ਤੇ ਜਾ ਲੱਗੇ। ਦੂਸਰੇ

ਸ਼ਹਿਜ਼ਾਦੇ ਸਿਵਿਲ ਪਾਸ ਕਰਕੇ ਹਸਪਤਾਲ ਦੇ ਕੰਪਾਊਡਰ ਲੱਗੇ। ਜਿਉਂ ਜਿਉਂ ਸਮਾਂ ਲੰਘਦਾ ਜਾਂਦਾ ਤਿਉਂ ਤਿਉਂ ਪੜ੍ਹਾਈ ਤੇ ਨੌਕਰੀ ਦੋਹਾਂ ਦੀ ਮੁਸ਼ਕਲ ਹੁੰਦੀ ਜਾਂਦੀ। ਤੀਜਾ ਪੁੱਤਰ ਹੋਣਹਾਰ ਸੀ। ਉਸਨੂੰ ਵਜ਼ੀਫਾ ਮਿਲਿਆ। ਜਿਵੇਂ ਕਿਵੇਂ ਮੈਟਰਿਕ ਪਾਸ ਕਰਕੇ ਸਕੂਲ ਮਾਸਟਰ ਬਣ ਕੇ ਪਿੰਡ ਚਲਾ ਗਿਆ।

ਚੌਥਾ ਮੁੰਡਾ ਪੀਰ ਬਖ਼ਸ਼ ਪ੍ਰਾਇਮਰੀ ਤੋਂ ਅੱਗੇ ਨਾ ਵਧ ਸਕਿਆ। ਅਜਕਲ੍ਹ ਦੀ ਪੜ੍ਹਾਈ ਮਾਂ-ਪਿਉ ਉਪਰ ਖਰਚੇ ਦੇ ਭਾਰ ਤੋਂ ਬਿਨਾਂ ਹੋਰ ਕੀ ਹੈ? ਸਕੂਲ ਦੀ ਫੀਸ, ਹਰ ਮਹੀਨੇ ਕਿਤਾਬਾਂ, ਕਾਪੀਆਂ, ਨਕਸ਼ੇ ਆਦਿ ਲਈ ਰੁਪਏ ਹੀ ਰੁਪਏ।

ਚੌਧਰੀ ਪੀਰ ਬਖ਼ਸ਼ ਦਾ ਵੀ ਵਿਆਹ ਹੋ ਗਿਆ ਸੀ। ਅੱਲਾ ਦੀ ਕਿਰਪਾ ਨਾਲ ਬੀਵੀ ਦੀ ਗੋਦੀ ਵੀ ਛੇਤੀ ਭਰ ਗਈ। ਪੀਰ ਬਖ਼ਸ਼ ਨੇ ਰੁਜ਼ਗਾਰ ਦੇ ਤੌਰ ਤੇ ਖ਼ਾਨਦਾਨ ਦੀ ਇੱਜ਼ਤ ਦੇ ਧਿਆਨ ਨਾਲ, ਇਕ ਤੇਲ ਦੀ ਮਿੱਲ ਵਿਚ ਮੁਨਸ਼ੀਗਿਰੀ ਕਰ ਲਈ। ਪੜ੍ਹਾਈ ਜ਼ਿਆਦਾ ਨਹੀਂ ਤਾਂ ਕੀ ਹੋਇਆ ਸੁਫੈਦਪੋਸ਼ ਖ਼ਾਨਦਾਨ ਦੀ ਇੱਜ਼ਤ ਤਾਂ ਕੋਲ ਸੀ। ਮਜ਼ਦੂਰੀ ਤੇ ਦਸਤਕਾਰੀ ਉਹਨਾਂ ਦੇ ਕਰਨ ਦੀਆਂ ਚੀਜ਼ਾਂ ਨਹੀਂ ਸਨ। ਉਹ ਚੌਕੀ ਉਪਰ ਬੈਠ ਕੇ, ਕਲਮ-ਦਵਾਤ ਦਾ ਕੰਮ ਕਰਦੇ ਸਨ।

ਬਾਰਾਂ ਰੁਪਏ ਮਹੀਨਾ ਵਧੇਰੇ ਨਹੀਂ ਹੁੰਦਾ। ਚੌਧਰੀ ਪੀਰ ਬਖ਼ਸ਼ ਨੂੰ ਮਕਾਨ ਕੱਚੀ ਬਸਤੀ ਵਿਚ ਲੈਣਾ ਪਿਆ। ਮਕਾਨ ਦਾ ਕਿਰਾਇਆ ਦੋ ਰੁਪਏ ਸੀ। ਆਲੇ-ਦੁਆਲੇ ਗਰੀਬ ਤੇ ਕਮੀਨ ਲੋਕਾਂ ਦੀ ਬਸਤੀ ਸੀ। ਕੱਚੀ ਗਲੀ ਦੇ ਵਿਚ ਵਿਚਾਲੇ ਲੱਗੇ ਕਮੇਟੀ ਦੇ ਨਲਕੇ ਤੋਂ ਲਗਾਤਾਰ ਪਾਣੀ ਟਪਕਣ ਨਾਲ ਕਾਲੀ ਧਾਰ ਵਗਦੀ ਰਹਿੰਦੀ ਸੀ। ਨਾਲੀ ਦੇ ਕਿਨਾਰੇ ਘਾਹ ਉੱਗ ਆਇਆ ਸੀ। ਨਾਲੀ ਉਪਰ ਮੱਖੀਆਂ ਤੇ ਮੱਛਰਾਂ ਦੀ ਭਰਮਾਰ ਸੀ। ਸਾਹਮਣੇ ਰਮਜ਼ਾਨੀ ਧੋਬਣ ਦੀ ਭੱਠੀ ਸੀ ਜਿਸ ਵਿਚੋਂ ਧੂਆਂ ਤੇ ਉਬਲੇ ਕਪੜਿਆਂ ਦੀ ਬੂ ਉਡਦੀ ਰਹਿੰਦੀ ਸੀ। ਸੱਜੇ ਪਾਸੇ ਨਗਾਰੇ ਬਣਾਨ ਵਾਲੇ ਬੀਕਾਨੇਰੀ ਮੋਚੀਆਂ ਦੇ ਘਰ ਸਨ। ਖੱਬੇ ਪਾਸੇ ਵਰਕਸ਼ਾਪ ਵਿਚ ਕੰਮ ਕਰਨ ਵਾਲੇ ਕੁਲੀ ਰਹਿੰਦੇ ਸਨ।

ਉਸ ਸਾਰੀ ਬਸਤੀ ਵਿਚ ਚੌਧਰੀ ਪੀਰ ਬਖ਼ਸ਼ ਹੀ ਪੜ੍ਹਿਆ ਲਿਖਿਆ ਤੇ ਸੁਫੈਦਪੋਸ਼ ਸੀ। ਸਿਰਫ ਉਹਨਾਂ ਦੇ ਘਰ ਹੀ ਬਰਾਂਡਾ ਤੇ ਪਰਦਾ ਸੀ। ਸਾਰੇ ਲੋਕ ਉਸਨੂੰ ਚੌਧਰੀ ਜੀ, ਮੁਨਸ਼ੀ ਜੀ ਕਹਿੰਦੇ ਤੇ ਸਲਾਮ ਕਰਦੇ ਸਨ। ਉਹਨਾਂ ਦੇ ਘਰ ਦੀਆਂ ਤੀਵੀਆਂ ਨੂੰ ਕਦੀ ਕਿਸੇ ਨੇ ਗਲੀ ਵਿਚ ਨਹੀਂ ਸੀ ਵੇਖਿਆ। ਖੁਦਾ ਦੀ ਦਇਆ ਨਾਲ ਘਰ ਵਿਚ ਔਲਾਦ ਸੀ ਪਰ ਉਹ ਵੀ ਧੀਆਂ। ਚਾਰ-ਪੰਜ ਸਾਲਾਂ ਦੀ ਉਮਰ ਤਕ ਕਿਸੇ ਕੰਮਕਾਜ ਨਾਲ ਘਰੋਂ ਬਾਹਰ ਨਿਕਲਦੀਆਂ ਤੇ ਫਿਰ ਘਰ ਦੀ ਇੱਜ਼ਤ ਦਾ ਧਿਆਨ ਕਰਕੇ ਉਹਨਾਂ ਦਾ ਬਾਹਰ ਨਿਕਲਣਾ ਠੀਕ ਨਾ ਸਮਝਿਆ ਜਾਂਦਾ। ਪੀਰ ਬਖ਼ਸ਼ ਆਪ ਹੀ ਮੁਸਕਰਾਂਦਿਆਂ ਸਵੇਰੇ ਸ਼ਾਮ ਨਲਕੇ ਤੋਂ ਘੜੇ ਨਾਲ ਪਾਣੀ ਭਰ ਲਿਆਂਦੇ ਸਨ।

ਚੌਧਰੀ ਦੀ ਤਨਖ਼ਾਹ ਦਸ-ਬਾਰਾਂ ਸਾਲਾਂ ਵਿਚ ਬਾਰਾਂ ਤੋਂ ਅਠਾਰਾਂ ਹੋ ਗਈ ਸੀ। ਅੱਲਾ ਦੀ ਬਰਕਤ ਹੁੰਦੀ ਤਾਂ ਰੁਪਏ ਪੈਸੇ ਦੀ ਸ਼ਕਲ ਵਿਚ ਨਹੀਂ ਸਗੋਂ ਔਲਾਦ ਦੇ ਰੂਪ ਵਿਚ। ਪੰਦਰਾਂ ਸਾਲਾਂ ਵਿਚ ਪੰਜ ਬੱਚੇ ਹੋਏ ਸਨ। ਪਹਿਲਾਂ ਤਿੰਨ ਕੁੜੀਆਂ ਤੇ ਬਾਅਦ ਵਿਚ ਦੋ ਮੁੰਡੇ।

ਦੂਜੀ ਕੁੜੀ ਹੋਣ ਵਾਲੀ ਸੀ ਤਾਂ ਪੀਰ ਬਖ਼ਸ਼ ਦੀ ਮਾਂ ਮਦਦ ਵਾਸਤੇ ਆਈ ਸੀ। ਪਿਤਾ ਜੀ ਸਵਰਗਵਾਸ ਹੋ ਚੁੱਕੇ ਸਨ। ਦੂਜਾ ਕੋਈ ਭਰਾ ਮਾਂ ਨੂੰ ਲੈਣ ਵਾਸਤੇ ਨਾ ਆਇਆ। ਉਹ ਛੋਟੇ ਮੁੰਡੇ ਕੋਲ ਹੀ ਰਹਿਣ ਲਗੀ ਸੀ।

ਜਿਥੇ ਬਾਲ-ਬੱਚੇ ਤੇ ਘਰ-ਬਾਰ ਹੁੰਦਾ ਹੈ ਸੌ ਕਿਸਮ ਦੇ ਝੰਜਟ ਵੀ ਹੁੰਦੇ ਰਹਿੰਦੇ ਹਨ। ਕਦੀ ਬੱਚੇ ਨੂੰ ਤਕਲੀਫ ਹੈ ਤੇ ਕਦੀ ਬੱਚਿਆਂ ਦੀ ਮਾਂ ਨੂੰ। ਐਸੇ ਸਮੇਂ ਉਧਾਰ ਦੀ ਲੋੜ ਕਿਸਨੂੰ ਨਹੀਂ? ਘਰ-ਬਾਹਰ ਹੈ ਤਾਂ ਕਰਜ਼ਾ ਵੀ ਹੋਵੇਗਾ।

ਮਿੱਲ ਦੀ ਨੌਕਰੀ ਦਾ ਨੇਮ ਪੱਕਾ ਹੁੰਦਾ ਹੈ। ਹਰ ਮਹੀਨੇ ਦੀ ਸੱਤ ਤਾਰੀਖ ਨੂੰ ਗਿਣ ਕੇ ਤਨਖ਼ਾਹ ਮਿਲ ਜਾਂਦੀ ਹੈ। ਪੇਸ਼ਗੀ ਨਾਲ ਮਾਲਕ ਨੂੰ ਚਿੜ੍ਹ ਸੀ। ਕਦੀ ਬੜੀ ਲੋੜ ਪੈਣ ਤੇ ਹੀ ਮਿਹਰਬਾਨੀ ਕਰਦੇ ਸਨ। ਜ਼ਰੂਰਤ ਪੈਂਦੀ ਤਾਂ ਚੌਧਰੀ ਘਰ ਦੀ ਕੋਈ ਛੋਟੀ-ਮੋਟੀ ਚੀਜ਼ ਗਿਰਵੀ ਰਖ ਕੇ ਉਧਾਰ ਲੈ ਆਂਦੇ ਸਨ। ਗਿਰਵੀ ਰਖ ਕੇ ਰੁਪਏ ਦੇ ਬਾਰਾਂ ਆਨੇ ਹੀ ਮਿਲਦੇ ਸਨ। ਵਿਆਜ ਮਿਲਾ ਕੇ ਸੋਲ੍ਹਾਂ ਆਨੇ ਹੋ ਜਾਂਦੇ ਸਨ। ਫਿਰ ਗਿਰਵੀ ਰਖੀ ਚੀਜ਼ ਘਰ ਵਾਪਸ ਆਉਣ ਦੀ ਉਮੀਦ ਵੀ ਨਹੀਂ ਸੀ ਹੁੰਦੀ।

ਮੁਹੱਲੇ ਵਿਚ ਪੀਰ ਬਖ਼ਸ਼ ਦੀ ਇੱਜ਼ਤ ਸੀ। ਉਸ ਇੱਜ਼ਤ ਦਾ ਮੁੱਲ ਸੀ ਘਰ ਦੇ ਬੂਹੇ ਤੇ ਲੱਗਿਆ ਪਰਦਾ। ਅੰਦਰ ਜੋ ਵੀ ਹੋਵੇ ਪਰਦਾ ਠੀਕ-ਠਾਕ ਰਹਿੰਦਾ ਸੀ। ਕਦੇ ਬੱਚਿਆਂ ਦੇ ਖਿੱਚਣ ਜਾਂ ਬੇਮੇਹੀ ਹਵਾ ਦੇ ਬੁੱਲਿਆਂ ਨਾਲ ਉਸ ਵਿਚ ਮੋਰੀਆਂ ਹੋ ਜਾਣ ਤਾਂ ਪਰਦੇ ਪਿਛੋਂ ਜ਼ਨਾਨਾ ਹੱਥ ਸੂਈ ਧਾਗੇ ਨਾਲ ਉਸਦੀ ਮੁਰੰਮਤ ਕਰ ਦਿੰਦੇ ਸਨ।

ਦਿਨਾਂ ਦੀ ਖੇਡ! ਮਕਾਨ ਦੇ ਬਰਾਂਡੇ ਦੇ ਬੂਹੇ ਬਿਲਕੁਲ ਗਲ ਗਏ ਸਨ। ਕਈ ਵਾਰ ਕੱਸੇ ਜਾਣ ਕਰਕੇ ਪੇਚ ਟੁੱਟ ਗਏ ਅਤੇ ਮੋਰੀਆਂ ਢਿਲੀਆਂ ਪੈ ਗਈਆਂ। ਮਕਾਨ ਮਾਲਕ ਸਰਜੂ ਪਾਂਡੇ ਨੂੰ ਉਸਦੀ ਫਿਕਰ ਨਹੀਂ ਸੀ। ਚੌਧਰੀ ਕਦੀ ਜਾ ਕੇ ਕਹਿੰਦਾ ਤਾਂ ਜਵਾਬ ਮਿਲਦਾ – "ਕਿਹੜੀ ਵੱਡੀ ਰਕਮ ਦਿੰਦੇ ਹੋ? ਦੋ ਰੁਪਏ ਕਿਰਾਇਆ ਤੇ ਉਹ ਵੀ ਛੇ-ਛੇ ਮਹੀਨੇ ਦਾ ਬਕਾਇਆ। ਜਾਣਦੇ ਹੋ ਲੱਕੜ ਦਾ ਕੀ ਮੁੱਲ ਹੈ? ਮਕਾਨ ਛੱਡ ਦਿਉ।" ਅਖੀਰ ਬੂਹੇ ਟੁੱਟ ਗਏ। ਰਾਤੀ ਉਹਨਾਂ ਨੂੰ ਚੌਧਰੀ ਜਿਵੇਂ ਕਿਵੇਂ ਹੋ ਸਕਦਾ ਸੀ ਟਿਕਾ ਦਿੰਦਾ। ਸਾਰੀ ਰਾਤ ਡਰ ਰਹਿੰਦਾ ਕਿ ਜੇ ਕੋਈ ਚੋਰ ਆ ਜਾਏ?

ਮੁਹੱਲੇ ਵਿਚ ਸੁਫੈਦਪੋਸ਼ੀ ਤੇ ਇੱਜ਼ਤ ਹੋਣ ਦੇ ਬਾਵਜੂਦ ਘਰ ਵਿਚ ਕੁਝ ਨਹੀਂ ਸੀ। ਸ਼ਾਇਦ ਚੋਰ ਨੂੰ ਲਿਜਾਣ ਲਈ ਇਕ ਵੀ ਸਾਬਤ ਭਾਂਡਾ ਜਾਂ ਕਪੜਾ ਨਾ ਮਿਲਦਾ। ਪਰ ਚੋਰ ਤਾਂ ਫਿਰ ਚੋਰ ਹੀ ਹੈ। ਚੋਰੀ ਹੋਣ ਵਾਸਤੇ ਕੁਝ ਵੀ ਨਾ ਹੋਵੇ ਤਾਂ ਵੀ ਚੋਰ ਦਾ ਡਰ ਬਣਿਆ ਹੀ ਰਹਿੰਦਾ ਹੈ। ਉਹ ਚੋਰ ਜੁ ਹੋਇਆ।

ਚੋਰੀ ਨਾਲੋਂ ਜ਼ਿਆਦਾ ਚਿੰਤਾ ਇੱਜ਼ਤ ਦੀ ਸੀ। ਬੂਹੇ ਨਾ ਹੋਣ ਕਰਕੇ ਪਰਦਾ ਹੀ ਇੱਜ਼ਤ ਦਾ ਰਖਵਾਲਾ ਸੀ। ਉਹ ਪਰਦਾ ਵੀ ਤਾਰ-ਤਾਰ ਹੁੰਦਿਆਂ ਇਕ ਰਾਤ ਹਨੇਰੀ ਕਾਰਣ ਕਿਸੇ ਵੀ ਹਾਲਤ ਵਿਚ ਲਟਕਾਣ ਜੋਗਾ ਨਾ ਰਿਹਾ। ਦੂਜੇ ਦਿਨ ਸਵੇਰੇ ਘਰ ਦੀ ਇਕੋ ਇਕ ਵਿਰਾਸਤੀ ਦਰੀ ਬੂਹੇ ਤੇ ਲਮਕਾ ਦਿੱਤੀ ਗਈ। ਮੁਹੱਲੇ ਵਾਲਿਆਂ ਨੇ ਵੇਖਿਆ ਅਤੇ ਚੌਧਰੀ ਨੂੰ ਸਲਾਮ ਦਿੱਤੀ – ਓਏ ਚੌਧਰੀ। ਇਸ ਜ਼ਮਾਨੇ ਵਿਚ ਦਰੀ ਨੂੰ ਕਿਉਂ ਖ਼ਰਾਬ ਕਰਨਾ ਹੈਂ। ਬਾਜ਼ਾਰੋਂ ਲਿਆ ਕੇ ਟਾਟ ਦਾ ਟੁਕੜਾ ਲਟਕਾ ਦੇ। ਚੌਧਰੀ ਪੀਰ ਬਖ਼ਸ਼ ਮਿੱਲ ਤੋਂ ਆਂਦਾ ਜਾਂਦਾ ਕਈ ਵਾਰੀ ਟਾਟ ਦਾ ਮੁੱਲ ਪੁੱਛ ਚੁੱਕਾ ਸੀ। ਦੋ ਗਜ਼ ਟਾਟ ਅੱਠ ਆਨਿਆਂ ਤੋਂ ਘਟ ਨਹੀਂ ਸੀ ਮਿਲਦਾ। ਹੱਸ ਕੇ ਬੋਲਿਆ – "ਹੋਣ ਦਿਉ! ਫਿਰ ਕੀ ਹੋਇਆ। ਸਾਡੀ ਪੱਕੀ ਹਵੇਲੀ ਵਿਚ ਵੀ ਦਰੀ ਦਾ ਹੀ ਪਰਦਾ ਹੁੰਦਾ ਸੀ।"

ਕਪੜੇ ਦੀ ਮਹਿੰਗਾਈ ਦੇ ਸਮੇਂ ਘਰ ਦੀਆਂ ਪੰਜੇ ਤੀਵੀਆਂ ਦੇ ਸਰੀਰਾਂ ਤੋਂ ਕਪੜੇ ਲਹਿੰਦੇ ਜਾ ਰਹੇ ਸਨ ਜਿਵੇਂ ਰੁਖ ਆਪਣੀ ਖੱਲ ਛੱਡ ਦਿੰਦੇ ਹਨ। ਪਰ ਚੌਧਰੀ ਸਾਹਿਬ ਦੀ ਆਦਮਨ ਨਾਲ ਦਿਨ ਵਿਚ ਇਕ ਵਾਰੀ ਕਿਸੇ ਤਰ੍ਹਾਂ ਢਿੱਡ ਭਰ ਸਕਣ ਲਈ ਆਟੇ

ਤੋਂ ਬਿਨਾਂ ਕਪੜੇ ਦੀ ਗੁੰਜਾਇਸ਼ ਹੀ ਕਿਥੇ ਸੀ? ਉਹਨਾਂ ਨੇ ਆਪ ਨੌਕਰੀ ਤੇ ਜਾਣਾ ਹੁੰਦਾ ਸੀ। ਕੁੜਤੇ ਪਜਾਮੇ ਵਿਚ ਜਦੋਂ ਟਾਕੀਆਂ ਸੰਭਾਲਣ ਦੀ ਤਾਕਤ ਨਾ ਰਹੀ ਤਾਂ ਮਾਰਕੀਨ ਦਾ ਇਕ ਕੁੜਤਾ ਪਜਾਮਾ ਜ਼ਰੂਰੀ ਹੋ ਗਿਆ, ਪਰ ਉਹ ਮਜ਼ਬੂਰ ਸਨ। ਬਰਕਤ ਦੇ ਜਨਮ ਵੇਲੇ ਪੀਰ ਬਖ਼ਸ਼ ਨੂੰ ਰੁਪਏ ਦੀ ਲੋੜ ਆਣ ਪਈ ਸੀ। ਕਿਧਰੇ ਹੋਰ ਕੋਈ ਪ੍ਰਬੰਧ ਨਾ ਹੋ ਸਕਣ ਕਰਕੇ ਉਸਨੇ ਪੰਜਾਬੀ ਖਾਨ ਬਬਰ ਅਲੀ ਖਾਂ ਤੋਂ ਚਾਰ ਰੁਪਏ ਉਧਾਰ ਲੈ ਲਏ ਸਨ।

ਬਬਰ ਅਲੀ ਖਾਂ ਦਾ ਰੁਜ਼ਗਾਰ ਕੱਚੇ ਘਰਾਂ ਦੇ ਮੁਹੱਲੇ ਵਿਚ ਕਾਫੀ ਚਲਦਾ ਸੀ। ਬੀਕਾਨੇਰੀ ਮੋਚੀ, ਵਰਕਸ਼ਾਪ ਦੇ ਮਜ਼ਦੂਰ ਤੇ ਕਦੀ ਕਦੀ ਰਮਜ਼ਾਨੀ ਧੋਬੀ ਵੀ ਬਬਰ ਮੀਆਂ ਤੋਂ ਕਰਜ਼ਾ ਲੈਂਦੇ ਰਹਿੰਦੇ ਸਨ। ਕਈ ਵਾਰੀ ਚੌਧਰੀ ਪੀਰ ਬਖ਼ਸ਼ ਨੇ ਬਬਰ ਅਲੀ ਨੂੰ ਕਰਜ਼ਾ ਤੇ ਵਿਆਜ਼ ਦੀ ਰਕਮ ਨਾ ਮਿਲਣ ਤੇ ਆਪਣੇ ਦੋ ਹੱਥਾਂ ਦੇ ਡੰਡੇ ਨਾਲ ਕਰਜ਼ਦਾਰ ਦਾ ਬੂਹਾ ਤੋੜਦਿਆਂ ਵੇਖਿਆ ਸੀ, ਉਸਨੂੰ ਸ਼ਾਹੂਕਾਰ ਤੇ ਕਰਜ਼ਦਾਰ ਦੀ ਵਿਚੋਲਗੀ ਵੀ ਕਰਨੀ ਪਈ ਸੀ। ਖਾਨ ਨੂੰ ਉਹ ਸ਼ੈਤਾਨ ਸਮਝਦਾ ਸੀ ਪਰ ਮਜ਼ਬੂਰ ਹੋ ਕੇ ਉਸੇ ਦੀ ਸ਼ਰਣ ਲੈਣੀ ਪਈ। ਚਾਰ ਆਨੇ ਰੁਪਿਆ ਮਹੀਨੇ ਤੇ ਚਾਰ ਰੁਪਏ ਕਰਜ਼ਾ ਲਿਆ ਸੀ। ਸ਼ਰੀਫ ਖ਼ਾਨਦਾਨੀ ਮੁਸਲਮਾਨ ਭਰਾ ਦਾ ਧਿਆਨ ਕਰਕੇ ਬਬਰ ਅਲੀ ਨੇ ਇਕ ਰੁਪਿਆ ਮਹੀਨਾ ਕਿਸ਼ਤ ਮੰਨੀ ਸੀ ਤੇ ਅੱਠ ਮਹੀਨੇ ਵਿਚ ਕਰਜ਼ਾ ਉਤਰਨਾ ਸੀ।

ਖਾਨ ਦੀ ਕਿਸ਼ਤ ਨਾ ਦੇ ਸਕਣ ਦੀ ਹਾਲਤ ਵਿਚ ਬੂਹੇ ਤੇ ਇੱਜ਼ਤ ਮਿੱਟੀ ਵਿਚ ਮਿਲਣ ਦੇ ਸ਼ਕ ਨਾਲ ਚੌਧਰੀ ਦੇ ਰੌਂਗਟੇ ਖੜੇ ਹੋ ਜਾਂਦੇ ਸਨ। ਸੱਤ ਮਹੀਨੇ ਭੁੱਖਿਆਂ ਰਹਿ ਕੇ ਵੀ ਕਿਸੇ ਤਰ੍ਹਾਂ ਉਹ ਕਿਸ਼ਤ ਦਿੰਦੇ ਰਹੇ ਪਰ ਸਾਵਣ ਦੇ ਮਹੀਨੇ ਜਦੋਂ ਬਾਜਰਾ ਵੀ ਰੁਪਏ ਦਾ ਤਿੰਨ ਸੇਰ ਮਿਲਣ ਲੱਗਾ ਤਾਂ ਕਰਜ਼ੇ ਦੀ ਕਿਸ਼ਤ ਦੇਣਾ ਸੰਭਵ ਨਾ ਰਿਹਾ। ਖਾਨ ਸੱਤ ਤਾਰੀਖ ਦੀ ਸ਼ਾਮ ਨੂੰ ਹੀ ਆਇਆ। ਚੌਧਰੀ ਪੀਰ ਬਖ਼ਸ਼ ਨੇ ਖਾਨ ਦੀ ਦਾੜ੍ਹੀ ਛੋਹ ਕੇ ਅੱਲਾ ਦੀ ਸਹੁੰ ਖਾ ਕੇ ਇਕ ਮਹੀਨੇ ਦੀ ਮਾਫੀ ਮੰਗੀ ਅਤੇ ਅਗਲੇ ਮਹੀਨੇ ਇਕ ਦਾ ਸਵਾ ਦੇਣ ਦਾ ਵਾਅਦਾ ਕਰ ਲਿਆ। ਖਾਨ ਨੇ ਮੰਨ ਲਿਆ।

ਭਾਦੋਂ ਵਿਚ ਹਾਲਤ ਹੋਰ ਵੀ ਪਰੇਸ਼ਾਨੀ ਵਾਲੀ ਹੋ ਗਈ। ਬੱਚਿਆਂ ਦੀ ਮਾਂ ਦੀ ਤਬੀਅਤ ਦਿਨੋ-ਦਿਨ ਵਿਗੜ ਰਹੀ ਸੀ। ਖਾਧਾ ਪੀਤਾ ਉਸਦੇ ਢਿੱਡ ਵਿਚ ਨਹੀਂ ਸੀ ਰੁਕਦਾ। ਪਚਾਣ ਲਈ ਉਸਨੂੰ ਕਣਕ ਦੀ ਰੋਟੀ ਦੇਣਾ ਜ਼ਰੂਰੀ ਹੋ ਗਿਆ ਸੀ। ਕਣਕ ਬੜੀ ਔਖੀ ਮਿਲਦੀ ਸੀ ਅਤੇ ਉਹ ਵੀ ਰੁਪਏ ਦੀ ਪੌਣੇ ਦੋ ਸੇਰ। ਬਿਮਾਰ ਦਾ ਦਿਲ ਜੁ ਹੋਇਆ. ਕਦੀ ਪਿਆਜ਼ ਦੇ ਟੁਕੜੇ ਜਾਂ ਧਨੀਏ ਦੀ ਖ਼ੁਸ਼ਬੂ ਲਈ ਕਰ ਪੈਂਦਾ। ਕਦੀ ਪੈਸੇ ਦੀ ਸੌਂਫ. ਜਵੈਣ. ਕਾਲਾ ਲੂਣ ਦੀ ਵੀ ਲੋੜ ਹੋਵੇ ਤਾ ਪੈਸੇ ਦੀ ਕੋਈ ਚੀਜ਼ ਮਿਲਦੀ ਹੀ ਨਹੀਂ ਸੀ। ਬਾਜ਼ਾਰ ਵਿਚ ਤਾਂਬੇ ਦਾ ਨਾਮ ਹੀ ਨਹੀਂ ਸੀ ਰਹਿ ਗਿਆ, ਪੂਰਾ ਆਨਾ ਜਾਂਦਾ ਸੀ। ਚੌਧਰੀ ਨੂੰ ਚਾਰ ਰੁਪਏ ਮਹਿੰਗਾਈ ਭੱਤੇ ਦੇ ਵੀ ਮਿਲੇ ਪਰ ਪੇਸ਼ਗੀ ਲੈਂਦਿਆਂ – ਲੈਂਦਿਆਂ ਤਨਖਾਹ ਵਾਲੇ ਦਿਨ ਸਿਰਫ ਚਾਰ ਰੁਪਏ ਹੀ ਬਾਕੀ ਮਿਲੇ।

ਬੱਚੇ ਪਿਛਲੇ ਹਫਤੇ ਲਗਭਗ ਫਾਕੇ ਉਪਰ ਹੀ ਸਨ। ਚੌਧਰੀ ਕਦੀ ਮੁਹੱਲੇ ਵਿਚੋਂ ਦੋ ਪੈਸੇ ਦੀ ਮਕੱਈ ਖਰੀਦ ਲਿਆਂਦਾ ਤੇ ਕਦੀ ਬਾਜਰਾ ਉਬਾਲ ਕੇ ਸਾਰੇ ਕਟੋਰਾ-ਕਟੋਰਾ ਭਰ ਕੇ ਪੀ ਲੈਂਦੇ ਸਨ। ਬੜੀ ਮੁਸ਼ਕਲ ਨਾਲ ਮਿਲੇ ਚਾਰ ਰੁਪਿਆਂ ਵਿਚੋਂ ਵੀ ਸਵਾ ਰੁਪਿਆ ਖਾਨ ਦੇ ਹੱਥ ਉਪਰ ਰਖਣ ਦੀ ਹਿੰਮਤ ਚੌਧਰੀ ਨਾ ਕਰ ਸਕਿਆ।

ਮਿੱਲ ਤੋਂ ਘਰ ਪਰਤਦਿਆਂ ਚੌਧਰੀ ਮੰਡੀ ਵਲ ਤੁਰ ਪਿਆ। ਦੋ ਘੰਟਿਆਂ ਬਾਅਦ ਜਦੋਂ

ਸਮਝਿਆ ਕਿ ਖਾਨ ਤੁਰ ਗਿਆ ਹੋਵੇਗਾ, ਅਨਾਜ ਦੀ ਗੰਢ ਚੁੱਕ ਕੇ ਘਰ ਪਹੁੰਚਿਆ। ਖਾਨ ਦੇ ਡਰ ਨਾਲ ਦਿਲ ਡੁਬ ਰਿਹਾ ਸੀ ਪਰ ਦੂਜੇ ਪਾਸੇ ਚਾਰ ਭੁੱਖੇ ਬੱਚਿਆਂ, ਉਹਨਾਂ ਦੀ ਮਾਂ ਦੇ ਦੁੱਧ ਨਾ ਉਤਰ ਸਕਣ ਕਰਕੇ ਸੁਕ ਕੇ ਕੰਡਾ ਹੋ ਰਹੇ ਗੋਦੀ ਦੇ ਬੱਚੇ ਅਤੇ ਚਲ ਫਿਰ ਨਾ ਸਕਣ ਵਾਲੀ ਬੁੱਢੀ ਮਾਂ ਦੀਆਂ ਭੁੱਖ ਨਾਲ ਵਿਲਕਦੀਆਂ ਸ਼ਕਲਾਂ ਚੌਧਰੀ ਦੀਆਂ ਅੱਖਾਂ ਸਾਹਮਣੇ ਫਿਰ ਜਾਂਦੀਆਂ। ਧੜਕਦੇ ਦਿਲ ਨਾਲ ਉਹ ਕਹਿਣ ਲੱਗੇ ਸਨ – ''ਅੱਲਾ ਸਭ ਵੇਖਦਾ ਹੈ, ਉਹੀ ਕਰੇਗਾ।''

ਸੱਤ ਦੀ ਸ਼ਾਮ ਅਸਫਲ ਰਹਿ ਕੇ ਖਾਨ ਅੱਠ ਤਾਰੀਖ ਤੜਕੇ ਹੀ, ਚੌਧਰੀ ਦੇ ਮਿੱਲ ਤੁਰ ਜਾਣ ਤੋਂ ਪਹਿਲਾਂ ਹੀ ਆਪਣਾ ਡੰਡਾ ਫੜ ਕੇ ਬੂਹੇ ਤੇ ਹਾਜ਼ਰ ਹੋ ਗਿਆ ਸੀ।

ਸਾਰੀ ਰਾਤ ਸੋਚ ਸੋਚ ਕੇ ਚੌਧਰੀ ਨੇ ਖਾਨ ਲਈ ਬਿਆਨ ਤਿਆਰ ਕੀਤਾ ਸੀ – ਮਿੱਲ ਦੇ ਮਾਲਕ ਚਾਰ ਦਿਨਾਂ ਲਈ ਬਾਹਰ ਗਏ ਨੇ। ਉਹਨਾਂ ਦੇ ਦਸਤਖ਼ਤ ਤੋਂ ਬਿਨਾਂ ਕਿਸੇ ਨੂੰ ਤਨਖ਼ਾਹ ਨਹੀਂ ਮਿਲ ਸਕੀ। ਤਨਖ਼ਾਹ ਮਿਲਦਿਆਂ ਹੀ ਉਹ ਸਵਾ ਰੁਪਿਆ ਹਾਜ਼ਰ ਕਰੇਗਾ।

ਠੀਕ ਕਾਰਣ ਦੱਸਣ ਨਾਲ ਵੀ ਖਾਨ ਬੜੀ ਦੇਰ ਬੋਲਦਾ ਰਿਹਾ, ''ਆਮ ਵਤਨ ਛੋਡ ਕੇ ਪਰਦੇਸ ਮੇਂ ਪੜਾ ਹੈ, ਏਸੇ ਰੁਪਿਆ ਛੋਡ ਦੇਨੇ ਕੇ ਵਾਸਤੇ? ਅਮਾਰਾ ਭੀ ਬਾਲ-ਬੱਚਾ ਹੈ। ਚਾਰ ਰੋਜ਼ ਮੇਂ ਰੁਪਿਆ ਨਹੀਂ ਦੇਗਾ ਤੋ ਅਮ ਤੁਮਾਰਾ . . . ਕਰ ਦੇਗਾ।''

ਪੰਜਵੇਂ ਦਿਨ ਰੁਪਿਆ ਕਿਥੋਂ ਆ ਜਾਂਦਾ। ਤਨਖ਼ਾਹ ਮਿਲਿਆਂ ਹਾਲੇ ਹਫਤਾ ਵੀ ਨਹੀਂ ਸੀ ਬੀਤਿਆ। ਮਾਲਕ ਨੇ ਪੇਸ਼ਗੀ ਦੇਣ ਤੋਂ ਸਾਫ ਮਨ੍ਹਾਂ ਕਰ ਦਿੱਤਾ। ਛੇਵੇਂ ਦਿਨ ਕਿਸਮਤ ਨਾਲ ਐਤਵਾਰ ਸੀ। ਮਿੱਲ ਵਿਚ ਛੁੱਟੀ ਹੋਣ ਦੇ ਬਾਵਜੂਦ ਚੌਧਰੀ ਖਾਨ ਤੋਂ ਡਰਦਾ ਸਵੇਰੇ ਹੀ ਬਾਹਰ ਨਿਕਲ ਗਿਆ ਸੀ। ਜਾਣ-ਪਛਾਣ ਦੇ ਕਈ ਬੰਦਿਆਂ ਕੋਲ ਗਿਆ। ਐਧਰ-ਉਧਰ ਦੀ ਗੱਲਬਾਤ ਕਰਕੇ ਉਹ ਕਹਿੰਦੇ – ''ਭਰਾਵਾ ਜੇ ਹੋ ਸਕੇ ਤਾਂ ਰੁਪਿਆ - ਸਵਾ ਰੁਪਿਆ ਇਕ-ਦੋ ਦਿਨਾਂ ਵਾਸਤੇ ਦੇਵੀਂ, ਅਚਾਨਕ ਲੋੜ ਪੈ ਗਈ ਹੈ।''

''ਮੀਆਂ, ਇਸ ਜਮਾਨੇ ਵਿਚ ਪੈਸੇ ਕਿਥੋਂ?'' – ਜਵਾਬ ਮਿਲਦਾ ''ਪੈਸੇ ਦਾ ਮੁੱਲ ਕੌਡੀ ਵੀ ਨਹੀਂ ਰਹਿ ਗਿਆ। ਹੱਥਾਂ ਵਿਚ ਆਣ ਤੋਂ ਪਹਿਲਾਂ ਹੀ ਉਧਾਰ ਚੁਕਾਣ ਵਿਚ ਹੀ ਸਾਰਾ ਖਰਚ ਹੋ ਜਾਂਦਾ ਹੈ।''

ਦੁਪਹਿਰ ਹੋ ਗਈ। ਖਾਨ ਆਇਆ ਵੀ ਹੋਵੇਗਾ ਤਾਂ ਇਸ ਵੇਲੇ ਤਕ ਬੈਠਾ ਨਹੀਂ ਰਹੇਗਾ। ਇਹ ਸੋਚ ਕੇ ਚੌਧਰੀ ਘਰ ਵਲ ਤੁਰ ਪਿਆ। ਘਰ ਪਹੁੰਚ ਕੇ ਪਤਾ ਲੱਗਾ ਕਿ ਖਾਨ ਆਇਆ ਸੀ ਤੇ ਪੂਰਾ ਘੰਟਾ ਬਰਾਂਡੇ ਤੇ ਲਗੇ ਦਰੀ ਦੇ ਪਰਦੇ ਨੂੰ ਡੰਡੇ ਮਾਰ ਮਾਰ ਕੇ ਬੋਲਦਾ ਰਿਹਾ। ਪਰਦੇ ਪਿਛੋਂ ਬੁੱਢੀ ਮਾਂ ਦੇ ਅੱਲਾ ਦੀ ਕਸਮ ਖਾ ਕੇ ਵਿਸ਼ਵਾਸ ਦਿਲਾਣ ਉਪਰ ਕਿ ਚੋਧਰੀ ਬਾਹਰ ਗਿਆ ਹੈ, ਰੁਪਏ ਲੈਣ ਗਿਆ ਹੈ। ਖਾਨ ਗਾਲ੍ਹਾਂ ਕਢ ਕੇ ਕਹਿੰਦਾ, ''ਨਈਂ ਬਦਜ਼ਾਤ ਚੋਰ ਭੀਤਰ ਮੇਂ ਚੁਪਾ ਹੈ। ਅਮ ਚਾਰ ਘੰਟੇ ਮੇਂ ਫਿਰ ਆਤਾ ਹੈ। ਰੁਪਿਆ ਲੇਕਰ ਜਾਇਗਾ। ਰੁਪਿਆ ਨਹੀਂ ਦੇਗਾ ਤੋ ਉਸਕਾ ਖਾਲ ਉਤਾਰ ਕਰ ਬਾਜ਼ਾਰ ਮੇਂ ਬੇਚ ਦੇਗਾ. . .ਹਮਾਰਾ ਰੁਪਿਆ ਕਿਆ ਹਰਾਮ ਕਾ ਹੈ?''

ਚਾਰ ਘੰਟਿਆਂ ਤੋਂ ਪਹਿਲਾਂ ਹੀ ਖਾਨ ਦੀ ਆਵਾਜ਼ ਸੁਣਾਈ ਦਿੱਤੀ – ''ਚੌਧਰੀ!'' ਪੀਰ ਬਖ਼ਸ਼ ਦੇ ਸਰੀਰ ਵਿਚ ਬਿਜਲੀ ਦੌੜ ਗਈ ਅਤੇ ਉਹ ਬਿਲਕੁਲ ਨਿਸੱਤਾ ਹੋ ਗਿਆ, ਹੱਥ-ਪੈਰ ਸੁੰਨ ਹੋ ਗਏ ਤੇ ਗਲਾ ਖੁਸ਼ਕ।

ਗਾਲ੍ਹ ਕੱਢ ਕੇ ਪਰਦੇ ਨੂੰ ਹਟਾ ਕੇ ਖਾਨ ਦੇ ਦੁਬਾਰਾ ਬੋਲਣ ਨਾਲ ਚੌਧਰੀ ਦਾ ਸਰੀਰ ਬੇਜਾਨ ਜਿਹਾ ਹੋ ਕੇ ਵੀ ਅਹਿੱਲ ਨਾ ਰਹਿ ਸਕਿਆ। ਉਹ ਉਠ ਕੇ ਬਾਹਰ ਆ ਗਿਆ।

ਖਾਨ ਅੱਗ ਵਾਂਗ ਬਲ ਰਿਹਾ ਸੀ, "ਪੈਸਾ ਨਈ ਦੇਨੇ ਕਾ ਵਾਸਤੇ ਚਿਪਤਾ ਹੈ।" ਇਕ ਤੋਂ ਇਕ ਵਧਾ ਕੇ ਤਿੰਨ ਗਾਲ੍ਹਾਂ ਇਕੱਠੀਆਂ ਖਾਨ ਦੇ ਮੂੰਹੋਂ ਪੀਰ ਬਖ਼ਸ਼ ਦੇ ਪੁਰਖਿਆਂ ਤੇ ਪੀਰਾਂ ਦੇ ਨਾਮ ਨਿਕਲੀਆਂ। ਉਸ ਭਿਅੰਕਰ ਸਟ ਨਾਲ ਪੀਰ ਬਖ਼ਸ਼ ਦਾ ਖ਼ਾਨਦਾਨੀ ਲਹੂ ਉਬਲਣ ਦੀ ਥਾਂ ਹੋਰ ਵੀ ਠੰਡਾ ਹੋ ਗਿਆ। ਖਾਨ ਦੇ ਗੋਡੇ ਛੋਹ ਕੇ, ਆਪਣੀ ਮੁਸੀਬਤ ਦੱਸ ਕੇ ਮਾਫੀ ਲਈ ਖੁਸ਼ਾਮਦ ਕਰਨ ਲੱਗਾ।

ਖਾਨ ਦੀ ਤੇਜ਼ੀ ਵਧ ਗਈ। ਉਸਦੀ ਉੱਚੀ ਆਵਾਜ਼ ਨਾਲ ਗੁਆਂਢ ਤੋਂ ਮੋਚੀ ਤੇ ਮਜ਼ਦੂਰ ਚੌਧਰੀ ਦੇ ਬੂਹੇ ਅੱਗੇ ਇਕੱਠੇ ਹੋ ਗਏ। ਖਾਨ ਗੁੱਸੇ ਵਿਚ ਡੰਡੇ ਮਾਰ ਕੇ ਕਹਿ ਰਿਹਾ ਸੀ, "ਪੈਸੇ ਨਹੀਂ ਸੀ ਦੇਣੇ, ਤਾਂ ਲਏ ਕਿਉਂ ਸਨ? ਤਨਖ਼ਾਹ ਕਿਥੇ ਜਾਂਦੀ ਹੈ? ਹਰਾਮੀ ਮੇਰਾ ਪੈਸਾ ਮਾਰੇਗਾ। . .ਮੈਂ ਤੇਰੀ ਖੱਲ੍ਹ ਲਾਹ ਲਵਾਂਗਾ। . .ਪੈਸੇ ਨਹੀਂ ਹਨ ਤਾਂ ਘਰ ਤੇ ਪਰਦਾ ਲਟਕਾ ਦੇ ਸ਼ਰੀਫਜ਼ਾਦਾ ਕਿਵੇਂ ਬਣਦਾ ਹੈ? . .ਤੂੰ ਮੈਨੂੰ ਬੀਵੀ ਦੇ ਗਹਿਣੇ ਦੇ, ਭਾਂਡੇ ਦੇ, ਕੁਝ ਵੀ ਦੇ। ਮੈਂ ਐਵੇਂ ਨਹੀਂ ਜਾਵਾਂਗਾ . . ।"

ਚੌਧਰੀ ਪੀਰ ਬਖ਼ਸ਼ ਨੇ ਬਿਲਕੁਲ ਬੇਬਸੀ ਤੇ ਲਚਾਰੀ ਵਿਚ ਦੋਵੇਂ ਹੱਥ ਚੁਕ ਕੇ ਖ਼ੁਦਾ ਵਰਗੇ ਖਾਨ ਲਈ ਦੁਆ ਮੰਗ ਕੇ ਸਹੁੰ ਚੁੱਕੀ – ਪੈਸੇ ਵੀ ਘਰ ਨਹੀਂ, ਭਾਂਡੇ ਵੀ ਨਹੀਂ, ਕਪੜੇ ਵੀ ਨਹੀਂ। ਖਾਨ ਚਾਹੇ ਤਾਂ ਮੇਰੀ ਖੱਲ ਲਾਹ ਕੇ ਵੇਚ ਲਵੇ।

ਖਾਨ ਹੋਰ ਵੀ ਭੜਕ ਪਿਆ – "ਮੈਂ ਤੇਰੀ ਦੁਆ ਨੂੰ ਕੀ ਕਰਾਂਗਾ, ਮੈਂ ਤੇਰੀ ਚਮੜੀ ਦਾ ਵੀ ਕੀ ਕਰਾਂਗਾ, ਉਹਦੀ ਤਾਂ ਜੁੱਤੀ ਵੀ ਨਹੀਂ ਬਣੇਗੀ। ਤੇਰੀ ਖਲ ਨਾਲੋਂ ਤਾਂ ਟਾਟ ਹੀ ਚੰਗੇ . ." ਖਾਨ ਨੇ ਬਰਾਂਡੇ ਤੇ ਲੱਗਾ ਦਰੀ ਦਾ ਟੁਕੜਾ ਖਿੱਚ ਲਿਆ। ਪਰਦਾ ਹਟਣ ਨਾਲ ਹੀ ਚੌਧਰੀ ਦੀ ਜ਼ਿੰਦਗੀ ਦੀ ਡੋਰੀ ਵੀ ਟੁੱਟ ਗਈ। ਉਹ ਲੜਖੜਾ ਕੇ ਜ਼ਮੀਨ ਤੇ ਡਿੱਗ ਪਿਆ।

ਚੌਧਰੀ ਵਿਚ ਉਹ ਨਜ਼ਾਰਾ ਵੇਖਣ ਦੀ ਤਾਕਤ ਨਹੀਂ ਸੀ ਪਰ ਬੂਹੇ ਉਪਰ ਖੜੀ ਭੀੜ ਨੇ ਵੇਖਿਆ – ਘਰ ਦੀਆਂ ਤੀਵੀਆਂ ਤੇ ਮੁਟਿਆਰਾਂ ਪਰਦੇ ਦੇ ਦੂਜੇ ਪਾਸੇ ਵਾਪਰਦੀ ਘਟਨਾ ਦੀ ਦਹਿਸ਼ਤ ਵਿਚਾਲੇ ਡਰ ਨਾਲ ਇਕੱਠੀਆਂ ਖੜੀਆਂ ਕੰਬ ਰਹੀਆਂ ਸਨ। ਅਚਾਨਕ ਪਰਦਾ ਹਟਣ ਨਾਲ ਉਹ ਇਉਂ ਸੁੰਗੜ ਗਈਆਂ ਜਿਵੇਂ ਉਹਨਾਂ ਦੇ ਸਰੀਰ ਤੋਂ ਕਪੜੇ ਲਾਹੇ ਗਏ ਹੋਣ। ਉਹ ਪਰਦਾ ਹੀ ਤਾਂ ਸਾਰੇ ਘਰ ਦੀਆਂ ਤੀਵੀਆਂ ਦੇ ਸਰੀਰ ਦਾ ਕਪੜਾ ਸੀ। ਉਹਨਾਂ ਦੇ ਸਰੀਰ ਤੇ ਬਚੇ ਚੀਥੜੇ ਉਹਨਾਂ ਦਾ ਤੀਜਾ ਹਿੱਸਾ ਢੱਕਣ ਦੇ ਸਮਰਥ ਵੀ ਨਹੀਂ ਸਨ।

ਅਨਪੜ੍ਹ ਭੀੜ ਨੇ ਨਫਰਤ ਤੇ ਸ਼ਰਮ ਨਾਲ ਅੱਖਾਂ ਫੇਰ ਲਈਆਂ। ਉਸ ਨੰਗੇਜ ਦੀ ਝਲਕ ਨਾਲ ਖਾਨ ਦੀ ਸਖਤੀ ਖਤਮ ਹੋ ਗਈ। ਪਛਤਾਵੇ ਨਾਲ ਥੁੱਕ ਕੇ, ਪਰਦੇ ਨੂੰ ਵਿਹੜੇ ਵਿਚ ਵਾਪਸ ਸੁਟ ਕੇ, ਗੁੱਸੇ ਤੇ ਨਿਰਾਸ਼ਾ ਵਿਚ ਉਸਨੇ ਕਿਹਾ – "ਲਾਹੌਲ ਵਿਲਾ . . ।" ਅਤੇ ਅਸਫਲ ਹੀ ਵਾਪਸ ਪਰਤ ਗਿਆ।

ਭੀੜ ਡਰ ਨਾਲ ਚੀਕ ਕੇ ਓਹਲੇ ਵਲ ਦੌੜਦੀਆਂ ਤੀਵੀਆਂ ਉਪਰ ਦਇਆ ਕਰਕੇ ਬੂਹੇ ਦੇ ਸਾਹਮਣਿਉਂ ਹਟ ਗਈ ਸੀ। ਚੌਧਰੀ ਬੇਹੋਸ਼ ਪਿਆ ਸੀ। ਜਦੋਂ ਉਸਨੂੰ ਹੋਸ਼ ਆਈ, ਬਰਾਂਡੇ ਦਾ ਪਰਦਾ ਵਿਹੜੇ ਵਿਚ ਸਾਹਮਣੇ ਪਿਆ ਸੀ ਪਰ ਉਸਨੂੰ ਚੁਕ ਕੇ ਫਿਰ ਲਮਕਾਣ ਦੀ ਤਾਕਤ ਉਹਨਾਂ ਵਿਚ ਨਹੀਂ ਸੀ। ਸ਼ਾਇਦ ਕੁਝ ਉਸਦੀ ਲੋੜ ਵੀ ਨਹੀਂ ਸੀ।

ਪਰਦਾ ਜਿਸ ਜਜ਼ਬੇ ਦਾ ਪ੍ਰਤੀਕ ਸੀ, ਉਹ ਮਰ ਗਿਆ ਸੀ . . ।

# ਚੋਰੀ ਅਤੇ ਚੋਰੀ

ਇਸ ਭੇਤ ਦੀ ਚਰਚਾ ਕਰਦਿਆਂ ਸ਼ਹਿਰ, ਬਾਜ਼ਾਰ, ਮੁਹੱਲੇ ਤੇ ਬੰਦਿਆਂ ਦੇ ਨਾਮ ਨਾ ਦੱਸਣੇ ਹੀ ਠੀਕ ਹਨ। ਜੇ ਨਾਵਾਂ ਦੀ ਥਾਂ ਸਿਰਨਾਵਾਂ ਦੀ ਵਰਤੋਂ ਨਾਲ ਤੁਹਾਨੂੰ ਕੋਈ ਔਖ ਜਾਂ ਉਲਝਣ ਹੋਵੇ ਤਾਂ ਮਾਫ ਕਰ ਦੇਣਾ।

ਹਾਵੜਾ ਸਟੇਸ਼ਨ ਤੋਂ ਆਪਣੇ ਸ਼ਹਿਰ ਦੀ ਟਿਕਟ ਖਰੀਦਣ ਤੋਂ ਪਹਿਲਾਂ ਦਿਲ ਵਿਚ ਕਾਫੀ ਸਮਾਂ ਦੋਚਿੱਤੀ ਰਹੀ। ਤੀਵੀਂ ਤੇ ਬੱਚਿਆਂ ਨੂੰ ਛੱਡਿਆਂ ਇਕੱਤੀ ਸਾਲ ਹੋ ਗਏ ਸਨ। ਐਨੀ ਦੇਰ ਬਾਅਦ ਉਹਨਾਂ ਦੇ ਸਾਹਮਣੇ ਜਾਣਾ ਠੀਕ ਹੋਵੇਗਾ? ਇੰਨੇ ਸਾਲਾਂ ਬਾਅਦ ਆਪਣੇ ਘਰ, ਮੁਹੱਲੇ, ਸ਼ਹਿਰ ਵਿਚ ਵਾਪਸ ਜਾਣਾ ਠੀਕ ਹੋਵੇਗਾ?. . .ਪਿਤਾ ਜੀ ਹੁਣ ਕੀ ਰਹੇ ਹੋਣਗੇ? ਜਾਣ-ਪਛਾਣ ਦੱਸਣ ਨਾਲ ਵੀ ਕੀ ਉਹ ਲੋਕ ਪਛਾਣ ਸਕਣਗੇ?. . .ਪਛਾਣ ਕੇ ਹੈਰਾਨ ਤਾਂ ਹੋਣਗੇ. . .ਉਹਨਾਂ ਦਾ ਵਿਹਾਰ ਕਿਹੋ ਜਿਹਾ ਹੋਵੇਗਾ?. . .ਉਹ ਗੱਲ ਕੀ ਹਾਲਾਂ ਵੀ ਲੋਕਾਂ ਨੂੰ ਯਾਦ ਹੋਵੇਗੀ?

ਉਸਨੇ ਬਰਮਾ ਪਹੁੰਚ ਕੇ, ਘਰ ਛੱਡਣ ਤੋਂ ਦੋ ਕੁ ਸਾਲਾਂ ਬਾਅਦ ਪਿਉ ਤੇ ਪਤਨੀ ਦੀ ਬੇਚੈਨੀ ਬਾਰੇ ਸੋਚ ਕੇ ਇਕ ਚਿੱਠੀ ਲਿਖ ਕੇ ਆਪਣੇ ਠੀਕ ਠਾਕ ਹੋਣ ਤੇ ਚੰਗੀ ਨੌਕਰੀ ਮਿਲਣ ਦੀ ਖ਼ਬਰ ਭੇਜੀ ਸੀ। ਪਿਉ ਦਾ ਜਵਾਬ ਵੀ ਮਿਲਿਆ ਸੀ।

ਬਰਮਾ ਪਹੁੰਚ ਕੇ ਉਸ ਤੋਂ ਇਕ ਹੋਰ ਭੁੱਲ ਹੋ ਗਈ। ਉਹ ਭੁੱਲ ਪਿਉ ਨੂੰ ਨਹੀਂ ਸੀ ਦੱਸ ਸਕਦਾ। ਸ਼ਰਮ ਤੇ ਝਿਜਕ ਕਾਰਣ ਘਰ ਦੂਜੀ ਚਿੱਠੀ ਲਿਖਣ ਦੀ ਹਿੰਮਤ ਨਹੀਂ ਸੀ ਕਰ ਸਕਿਆ। ਜਿਹੋ ਜੇਹੀ ਨੌਕਰੀ ਉਹ ਆਪਣੇ ਸ਼ਹਿਰਾਂ ਆਪਣੇ ਮੁਹੱਲੇ ਦੇ ਮਕਾਨਾਂ ਤੇ ਮੰਦਰ ਦੇ ਮਾਲਕ ਠੇਕੇਦਾਰ ਦੀ ਕਰ ਰਿਹਾ ਸੀ, ਉਹੋ ਜਿਹਾ ਹੀ ਕੰਮ ਉਸਨੂੰ ਮਾਂਡਲੇ ਵਿਚ ਇਮਾਰਤੀ ਲੱਕੜ ਦੇ ਇਕ ਵੱਡੇ ਵਪਾਰੀ ਕੋਲ ਮਿਲ ਗਿਆ ਸੀ।

ਉਹ ਛੱਬੀ-ਸਤਾਈ ਸਾਲਾਂ ਦੀ ਉਮਰੇ ਆਪਣੇ ਘਰ ਤੇ ਸਮਾਜ ਤੋਂ ਹਜ਼ਾਰਾਂ ਮੀਲ ਦੂਰ ਸੀ। ਆਪਣੇ ਸਮਾਜ ਤੇ ਗੁਆਂਢੀਆਂ ਦੀ ਆਲੋਚਨਾ ਦਾ ਡਰ ਨਹੀਂ ਸੀ। ਉਸਨੂੰ ਆਪਣੇ ਵਰਤੋਂ-ਵਿਹਾਰ ਤੇ ਆਚਰਣ ਲਈ ਕਿਸੇ ਦੀ ਹਾਮੀ ਦੀ ਫਿਕਰ ਨਹੀਂ ਸੀ। ਐਸੀ ਹਾਲਤ ਵਿਚ ਇਹ ਜੁਆਨੀ ਨਾਲ ਚਮਕਦੀਆਂ ਅੱਖਾਂ ਅਤੇ ਸਾਰੇ ਹਾਵਾਂ-ਭਾਵਾਂ ਵਿਚ ਕਾਮਨਾ ਦਾ ਸੱਦਾ ਲਈ ਬਰਮੀ ਸੁੰਦਰੀ ਦੇ ਪਿਆਰ ਤੋਂ ਉਹ ਕਿਸੇ ਤਰ੍ਹਾਂ ਵੀ ਨਾ ਬਚ ਸਕਿਆ ਪਰ ਆਪਣੇ ਪਿਉ, ਆਪਣੇ ਪੰਜ ਸਾਲਾਂ ਦੇ ਪੁੱਤਰ ਦੀ ਮਾਂ ਨੂੰ ਮਲੇਛ ਤੀਵੀਂ ਗ੍ਰਹਿਣ ਕਰਕੇ ਧਰਮ ਤੇ ਜਾਤ ਤੋਂ ਵਿਛੁੰਨੇ ਜਾਣ ਦੀ ਖ਼ਬਰ ਕਿਵੇਂ ਦਿੰਦਾ? ਉਸਦੇ ਪਿਉ, ਤੀਵੀਂ ਤੇ ਆਪ ਉਹਦੀ ਨਜ਼ਰ ਵਿਚ ਵੀ ਮਲੇਛ ਤੀਵੀਂ ਨਾਲ ਵਿਆਹ ਦਾ ਕਸੂਰ ਉਸਦੀ ਪਹਿਲੀ ਗਲਤੀ ਨਾਲੋਂ ਕਿਧਰੇ ਜਿਆਦਾ ਵੱਡਾ ਸੀ। ਹੁਣ ਉਹ ਘਰ ਨਾਲ ਕਿਵੇਂ ਤੇ ਕੀ ਰਿਸ਼ਤਾ ਰਖਦਾ? ਉਹ ਆਪਣੇ ਜਨਮ ਦੇ ਸ਼ਹਿਰ ਤੇ ਘਰ ਨੂੰ ਭੁੱਲਾ ਕੇ ਆਪਣਾ ਨਵਾਂ ਘਰ-ਸੰਸਾਰ ਬਣਾਨ ਲਗ ਪਿਆ। ਉਹ ਅਸਫਲ ਵੀ ਨਹੀਂ ਰਿਹਾ। ਦੋ ਸਾਲਾਂ ਬਾਅਦ ਹੀ ਉਹ ਨੌਕਰੀ ਛੱਡ

ਕੇ ਮਾਂਡਲੇ ਵਿਚ ਆਪਣਾ ਛੋਟਾ ਮੋਟਾ ਕੰਮ-ਧੰਦਾ ਕਰਨ ਲੱਗਾ। ਮਕਾਨ ਖ਼ਰੀਦ ਲਿਆ ਪਰ ਦਿਲ ਦੀ ਡੂੰਘਾਈ ਵਿਚ ਕਿਸੇ ਦਿਨ ਜਨਮ ਦੇ ਸ਼ਹਿਰ ਤੇ ਸੰਸਾਰ ਵਿਚ ਪਹੁੰਚ ਸਕਣ ਦੀ ਕਲਪਨਾ ਬਣੀ ਰਹੀ ਇਸ ਵਾਸਤੇ ਉਹ ਵਿਦੇਸ਼ ਵਿਚ ਆਪਣੀ ਕਮਾਈ ਨੂੰ ਸਥਾਈ ਜਾਇਦਾਦ ਵਿਚ ਨਾ ਲਗਾ ਕੇ ਨਗਦੀ ਇਕੱਠਿਆਂ ਕਰਦਾ ਰਿਹਾ।

ਦੂਜੀ ਸੰਸਾਰ ਜੰਗ ਵੇਲੇ ਜਦੋਂ ਬਰਮਾ ਉਪਰ ਜਪਾਨ ਨੇ ਹਮਲਾ ਕੀਤਾ, ਉਸਦੀਆਂ ਦੋਵੇਂ ਬਰਮੀ ਕੁੜੀਆਂ ਆਪੋ-ਆਪਣੇ ਘਰੀਂ ਵਸ ਚੁਕੀਆਂ ਸਨ। ਜਪਾਨ ਦੇ ਪਹਿਲੇ ਹੀ ਹਵਾਈ ਹਮਲੇ ਵਿਚ ਉਸਦਾ ਮਕਾਨ ਟੁੱਟ ਗਿਆ। ਉਸਦੀ ਤੀਵੀਂ ਵੀ ਦਬ ਕੇ ਮਰ ਗਈ। ਉਹ ਵਿਦੇਸ਼ ਵਿਚ ਸਾਰਾ ਕੁਝ ਗੁਆ ਦੇਣ ਤੇ ਆਪਣੀ ਜਾਨ ਦੇਣ ਲਈ ਕਿਉਂ ਰੁਕਦਾ? ਜੋ ਕੁਝ ਹੋ ਸਕਦਾ ਸੀ ਸਮੇਟ ਕੇ ਆਪਣੇ ਦੇਸ਼ ਵਲ ਦੌੜਿਆ ਪਰ ਦਿਲ ਡਿਕੋਡੋਲੇ ਖਾ ਰਿਹਾ ਸੀ।

ਦੁਨੀਆ ਵਿਚ ਆਪਣੇ ਘਰ ਤੋਂ ਬਿਨਾਂ ਉਸ ਵਾਸਤੇ ਹੋਰ ਕਿਥੇ ਥਾਂ ਸੀ! ਪਰ ਜਿਥੋਂ ਦੌੜਣ ਲਈ ਮਜ਼ਬੂਰ ਹੋ ਗਿਆ ਸੀ, ਉਥੇ ਹੀ ਕਿਵੇਂ ਪਰਤੇ? ਪਿਉ ਸ਼ਾਇਦ ਨਹੀਂ ਰਿਹਾ ਹੋਵੇਗਾ. . .ਤੀਵੀਂ. . .ਪੁੱਤਰ. . .ਪੁੱਤਰ ਹੁਣ ਛੱਤੀ ਸਾਲਾਂ ਦਾ ਜਵਾਨ ਮਰਦ ਹੋਣਾ ਚਾਹੀਦਾ ਹੈ। ਉਸਨੂੰ ਆਪਣਾ ਦੌੜ ਜਾਣ ਵਾਲਾ ਪਿਉ ਯਾਦ ਹੋਵੇਗਾ?. . .ਇਕੱਤੀ ਸਾਲਾਂ ਬਾਅਦ ਵੀ ਮੁਹੱਲੇ ਦੇ ਲੋਕਾਂ ਨੂੰ ਉਹ ਯਾਦ ਹੋਵੇਗਾ. . .ਆਪਣੇ ਸਮਕਾਲੀ ਗੁਆਂਢੀਆਂ ਤੇ ਮੁਹੱਲੇ ਵਾਲਿਆਂ ਦੀਆਂ ਸ਼ਕਲਾਂ ਤੇ ਨਾਮ ਯਾਦ ਆਣ ਲੱਗੇ।. . .ਉਸਦੀ ਉਸ ਗਲਤੀ ਲਈ ਕਿਵੇਂ ਫਟਕਾਰ ਪਈ ਸੀ।. . .ਕਿਸੇ ਨੂੰ ਮੂੰਹ ਵਿਖਾ ਸਕਣਾ ਸੰਭਵ ਨਹੀਂ ਸੀ ਰਿਹਾ।. . .ਕੀ ਹੁਣ ਵੀ ਲੋਕਾਂ ਨੂੰ ਮੈਂ ਤੇ ਉਹ ਹਾਦਸਾ ਯਾਦ ਹੋਵੇਗਾ? ਮੁਹੱਲੇ ਵਿਚ ਅਤੀਤ ਦੀ ਯਾਦ ਦਾ ਸ਼ਕ, ਉਸਦੇ ਘਰ ਪਰਤਣ ਦੀ ਇੱਛਾ ਅਤੇ ਹਿੰਮਤ ਨੂੰ ਤੋੜਦਾ ਸੀ। ਉਸਨੇ ਨਿਸਚਾ ਤੇ ਵਿਸ਼ਵਾਸ ਕਰਨਾ ਚਾਹਿਆ - ਐਨੇ ਸਾਲਾਂ ਤਕ ਮੁਹੱਲੇ ਤੇ ਘਰ ਨਾਲ ਮੇਰਾ ਕੋਈ ਰਿਸ਼ਤਾ ਨਹੀਂ ਰਿਹਾ। ਉਹ ਲੋਕ ਕਦੋਂ ਦੇ ਮੈਨੂੰ ਰੋ-ਧੋ ਕੇ ਭੁੱਲ ਚੁੱਕੇ ਹੋਣਗੇ।

ਉਸਦੇ ਦਿਲ ਵਿਚ ਸ਼ਕ ਜਾਗਦਾ . . . ਜੇ ਲੋਕ ਨਹੀਂ ਭੁੱਲੇ ਹੋਣਗੇ ਤਾਂ ਫਿਰ ਫਿਟਕਾਰ ਤੇ ਚੋਰ-ਚੋਰ। . . .ਬੇਇਜ਼ਤੀ ਤੇ ਬਦਨਾਮੀ, ਜਿਸ ਕਾਰਣ ਘਰ ਤੇ ਸ਼ਹਿਰ ਛੱਡਣਾ ਪਿਆ ਸੀ।

ਹੁਣ ਜਿਥੇ ਪੈਸੇ ਖਰਚਾਂ. ਉਹੀ ਮੇਰੇ ਲਈ ਥਾਂ ਹੈ. ਉਥੇ ਹੀ ਮੇਰਾ ਘਰ ਹੈ।

ਦੋ ਵਾਰ ਘਰ ਬਣਾ ਕੇ ਵੀ ਜਿਥੇ ਨਹੀਂ ਰਿਹਾ ਤਾਂ ਘਰ ਤੇ ਮਾਧਰਾ ਮੇਰੀ ਕਿਸਮਤ ਵਿਚ ਨਹੀਂ ਪਰ ਲੰਬੇ ਤੇ ਔਖੇ ਸਫਰ ਤੋਂ ਬਾਅਦ ਉਸਦੇ ਦਿਲ ਤੇ ਸਰੀਰ ਦੀ ਹਾਲਤ ਇਹੋ ਜੇਹੀ ਸੀ ਕਿ ਸਰਾਂ ਤੇ ਹੋਟਲ ਵਿਚ ਉਸਨੂੰ ਆਰਾਮ ਨਹੀਂ ਸੀ ਮਿਲਦਾ। ਮਕਾਨ ਜਾਂ ਕੋਠੜੀ ਕਿਰਾਏ ਤੇ ਲੈ ਕੇ ਵੀ ਕੰਮ ਨਹੀਂ ਸੀ ਸਰਦਾ। ਉਸਨੂੰ ਸੰਭਾਲ ਤੇ ਸਹਾਰੇ ਦੀ ਲੋੜ ਸੀ।

ਟੁੱਟੇ ਦਿਲ ਤੇ ਕਮਜ਼ੋਰ ਸਰੀਰ ਦੀ ਹਾਲਤ ਵਿਚ ਉਸਨੂੰ ਫਿਕਰ ਇਕ ਪਾਸੇ ਤੇ ਆਪਣੇ ਸ਼ਹਿਰ ਵਲ ਧੱਕ ਰਹੀ ਸੀ। ਵਿਗੜੀ ਹੋਈ ਸਿਹਤ ਵਿਚ ਕਿਸੇ ਵੀ ਵੇਲੇ ਜ਼ਿੰਦਗੀ ਦਾ ਖ਼ਾਤਮਾ ਹੋਣ ਉਪਰ ਉਹ ਲਵਾਰਸ ਮਰ ਜਾਵੇਗਾ? ਆਪਣੀ ਇਕੱਤੀ ਸਾਲਾਂ ਦੀ ਕਮਾਈ ਕਿਸਨੂੰ ਦੇ ਜਾਵੇਗਾ? ਘਰ ਵਿਚ ਛੱਡੇ ਪੰਜ ਸਾਲਾਂ ਦੇ ਪੁੱਤਰ ਦੀ ਸ਼ਕਲ ਯਾਦ ਆ ਜਾਂਦੀ – ਗੁਦਗੁਦਾ, ਗੋਲ-ਮਟੋਲ ਸਰੀਰ, ਸਲੋਣਾ, ਸੋਹਣਾ, ਪਿਆਰਾ ਪਿਆਰਾ

ਚਿਹਰਾ, ਵੱਡੀਆਂ ਵੱਡੀਆਂ ਅੱਖਾਂ, ਘੁੰਗਰਾਲੇ ਵਾਲ। ਮੁੰਡੇ ਦੀ ਮਾਂ ਤੇ ਦਾਦੀ ਨਜ਼ਰ ਲਗਣ ਦੇ ਡਰ ਕਾਰਣ ਹਮੇਸ਼ਾ ਫਿਕਰ ਕਰਦੀਆਂ। ਟੂਣੇ-ਟੋਟਕੇ ਤੇ ਮੰਨਤਾਂ ਮੰਗਦੀਆਂ ਰਹਿੰਦੀਆਂ ਸਨ। ਦਿਲ ਦੇ ਆਕਾਸ਼ ਵਿਚ ਛਾਏ ਡੂੰਘੇ ਤੇ ਕਾਲੇ ਬੱਦਲਾਂ ਵਿਚੋਂ ਪੰਜ ਸਾਲਾਂ ਦੇ ਪੁੱਤਰ ਦਾ ਚਿਹਰਾ ਚੰਨ ਵਾਂਗ ਝਾਕਦਾ ਸੀ। ਨਿਰਾਸ਼ਾ ਦੇ ਹਨੇਰੇ ਵਿਚ ਰੌਸ਼ਨੀ ਜੇਹੀ ਚਮਕ ਪੈਂਦੀ – ਮੇਰਾ ਕੋਈ ਕਿਉ ਨਹੀਂ ਹੈ? ਮੇਰਾ ਪੁੱਤਰ ਹੈ - ਛੱਤੀ ਸਾਲਾਂ ਦਾ ਜਵਾਨ ਹੋਵੇਗਾ। ਉਸਦੀ ਮਾਂ ਵੀ ਹੋਵੇਗੀ, ਇਹੀ ਕੋਈ ਪੰਜਾਹ-ਇਕਵੰਞਾ ਦੀ। ਪੁੱਤਰ ਕੀ ਕਰਦਾ ਹੋਵੇਗਾ? . . . ਆਪਣੇ ਪਿਉ ਵਾਂਗ ਪੰਡਤ-ਪੁਜਾਰੀ ਹੀ ਬਣਿਆ ਹੋਵੇਗਾ ਜਾਂ ਇਸ ਜ਼ਮਾਨੇ ਵਿਚ ਪੜ੍ਹ ਲਿਖ ਕੇ ਕੁਝ ਹੋਰ . . . ਜਾ ਕੇ ਹੀ ਪਤਾ ਲਗੇਗਾ। ਉਹ ਆਪਣੇ ਪੁੱਤਰ ਤੇ ਉਸਦੀ ਮਾਂ ਨੂੰ ਇਕ ਵਾਰ ਤਾਂ ਵੇਖੇ। ਚੜ੍ਹਦੀ ਜਵਾਨੀ ਵਿਚ ਆਪਣੇ ਪੁੱਤਰ ਦੀ ਮਾਂ ਤੋਂ ਮਿਲੀ ਸੇਵਾ ਤੇ ਸੁਖ ਇਕ ਵਾਰ ਹੋਰ ਮਹਿਸੂਸ ਕਰ ਸਕਣ ਦੀ ਆਸ ਤਸੱਲੀ ਦਿੰਦੀ ਸੀ। ਮੇਰੇ ਤੁਰ ਆਣ ਨਾਲ ਵਿਚਾਰੀ ਦਾ ਰੋ-ਰੋ ਕੇ ਕੀ ਹਾਲ ਹੋਇਆ ਹੋਵੇਗਾ? . . . ਹਿੰਦੂ ਤੀਵੀਂ - ਜਿਸਦੀ ਜ਼ਿੰਦਗੀ ਵਿਚ ਇਕ ਹੀ ਮਰਦ ਹੁੰਦਾ ਹੈ। ਉਸਨੂੰ ਪੁੱਤਰ ਤੇ ਉਸਦੀ ਮਾਂ ਤੋਂ ਸਿਰਫ ਪਿਆਰ ਤੇ ਸਹਾਰੇ ਦੀ ਲੋੜ ਸੀ। ਉਹ ਕੁਝ ਪ੍ਰਾਪਤ ਕਰਨ ਦੀ ਥਾਂ ਉਹਨਾਂ ਨੂੰ ਆਪਣੀ ਕਮਾਈ ਦੇ ਕੇ ਤਸੱਲੀ ਪ੍ਰਾਪਤ ਕਰਨੀ ਚਾਹੁੰਦਾ ਸੀ।

ਹਾਵੜਾ ਵਿਚ ਆਪਣੇ ਸ਼ਹਿਰ ਦਾ ਟਿਕਟ ਖ਼ਰੀਦ ਦੇ ਉਸਨੇ ਆਪਣੀ ਦੁਚਿਤੀ ਨੂੰ ਖ਼ਤਮ ਕਰ ਦਿੱਤਾ ਸੀ।

ਉਹ ਆਪਣੇ ਸ਼ਹਿਰ ਤਕ ਤੀਹ ਘੰਟੇ ਦੇ ਸਫਰ ਦੌਰਾਨ ਤੀਹ-ਇਕੱਤੀ ਸਾਲਾਂ ਵਿਚ ਹੋਈਆਂ ਤਬਦੀਲੀਆਂ ਦਾ ਅੰਦਾਜ਼ਾ ਲਗਾਣ ਦੀਆਂ ਕੋਸ਼ਿਸ਼ਾਂ ਕਰਨ ਆ ਰਿਹਾ ਸੀ। ਆਪਣੇ ਸ਼ਹਿਰ ਦਾ ਸਟੇਸ਼ਨ ਬਹੁਤਾ ਬਦਲਿਆ ਨਹੀਂ ਲੱਗਾ ਪਰ ਸਟੇਸ਼ਨ ਤੋਂ ਬਾਹਰ ਕਾਫੀ ਤਬਦੀਲੀ ਦਿੱਸੀ। ਟਰਾਮਾਂ ਤੇ ਟਾਂਗਿਆਂ ਦੀ ਥਾਂ ਬਰਮਾ ਦੇ ਸ਼ਹਿਰਾਂ ਵਾਂਗ ਸਾਈਕਲ ਰਿਕਸ਼ੇ ਚਲਣ ਲੱਗੇ ਸਨ। ਉਸਨੇ ਰਿਕਸ਼ੇ ਵਾਲੇ ਨੂੰ ਆਪਣੀ ਥਾਂ ਦੱਸੀ।

"ਜਾਣਦਾ ਹਾਂ," ਰਿਕਸ਼ੇ ਵਾਲੇ ਨੇ ਕਿਹਾ, 'ਚੋਰ ਗੁਪਾਲ ਜੀ ਦਾ ਮੰਦਰ ਨਾ।"

ਗੁਪਾਲ ਜੀ ਦਾ ਮੰਦਰ ਉਸਦੇ ਮੁਹੱਲੇ ਵਿਚ ਜ਼ਰੂਰ ਸੀ। ਉਸਦੇ ਪਿਤਾ ਜੀ ਹੀ ਤਾਂ ਉਸ ਮੰਦਰ ਦੇ ਪੁਜਾਰੀ ਸਨ ਪਰ ਚੋਰ ਗੁਪਾਲ ਜੀ ਦਾ ਮੰਦਰ ਉਸਨੇ ਨਹੀਂ ਸੀ ਸੁਣਿਆ। ਇਸ ਨਾਮ ਨਾਲ ਉਸਨੂੰ ਹੈਰਾਨੀ ਹੋਈ, ਸਗੋਂ ਹੋਰ ਸ਼ਬਦ ਨਾਲ ਦਿਲ ਦੀ ਡੂੰਘਾਈ ਵਿਚ ਸ਼ਕ ਵੀ ਜਾਗਣ ਲੱਗਾ – ਕਿਸ ਚੋਰੀ ਵਲ ਇਸ਼ਾਰਾ ਹੈ। ਉਸਨੇ ਚੋਰ-ਗੁਪਾਲ ਜੀ ਦੇ ਨਾਮ ਨੂੰ ਅਣਗੌਲਿਆਂ ਕਰਕੇ ਫਿਰ ਆਪਣੀ ਥਾਂ ਦੱਸੀ।

"ਹਾਂ - ਹਾਂ, ਠੀਕ ਹੈ।" ਰਿਕਸ਼ੇ ਵਾਲੇ ਨੇ ਭਰੋਸਾ ਦਿਵਾ ਕੇ ਰਿਕਸ਼ਾ ਤੋਰ ਲਿਆ। ਪੱਧਰੀ ਸੜਕ ਤੇ ਰਿਕਸ਼ੇ ਦੀ ਚਾਲ ਜਿਉਂ ਜਿਉਂ ਵਧ ਰਹੀ ਸੀ ਤਿਉਂ ਤਿਉਂ ਉਸਦੇ ਦਿਲ ਦੀ ਧੱਕ-ਧੱਕ ਵੀ ਵਧ ਰਹੀ ਸੀ। . . . ਕੀ ਹੋਵੇਗਾ? ਕੋਈ ਪਛਾਣੇਗਾ ਕਿ ਨਹੀਂ? ਪਛਾਣ ਕੇ . . . ਉਸਦੇ ਪੁਰਾਣੇ ਜਾਣੂ?

ਰਿਕਸ਼ਾ ਉਸਦੇ ਪੁਰਾਣੇ ਜਾਣੇ-ਪਛਾਣੇ ਬਾਜ਼ਾਰ ਵਿਚ ਗੁਪਾਲ ਜੀ ਦੇ ਮੰਦਰ ਦੀ ਗਲੀ ਸਾਹਮਣੇ ਆ ਕੇ ਰੁਕ ਗਿਆ। ਉਹ ਸੱਜੇ ਪਾਸੇ ਗਲੀ ਵਿਚ ਮੰਦਰ ਤੇ ਨੁਕਰ ਵਾਲੇ ਮਕਾਨ ਨੂੰ ਹੈਰਾਨੀ ਤੇ ਦਹਿਸ਼ਤ ਨਾਲ ਵੇਖਦਾ ਰਹਿ ਗਿਆ। ਥਾਂ ਤੇ ਹਾਲਾਤ ਭਾਵੇਂ ਉਹੀ ਸਨ ਪਰ ਆਕਾਰ ਤੇ ਪ੍ਰਕਾਰ ਚਮਤਕਾਰੀ ਤਰੀਕੇ ਨਾਲ ਫੈਲ ਕੇ ਵਿਸ਼ਾਲ ਹੋ ਗਏ ਸਨ। ਮੰਦਰ ਆਪਣੀ ਥਾਵੇਂ ਹੀ ਸੀ ਪਰ ਮੰਦਰ ਦੇ ਚਾਰੇ ਪਾਸੇ ਤੇ ਖ਼ਾਲੀ ਥਾਵੇਂ ਸੰਗਮਰਮਰ ਦਾ

ਕਾਲਾ-ਚਿਟਾ ਸ਼ਤਰੰਜੀ ਚਬੂਤਰਾ ਬਣ ਗਿਆ ਸੀ। ਚਬੂਤਰੇ ਦੇ ਚਾਰੇ ਪਾਸੇ ਛਾਤੀ ਤੱਕ ਉਚਾ ਜਾਲੀਦਾਰ ਜੰਗਲਾ ਲਗ ਗਿਆ ਸੀ। ਇਕੱਤੀ ਸਾਲ ਪਹਿਲਾਂ ਦਾ ਛੋਟਾ-ਸਧਾਰਣ ਜਿਹਾ ਮੰਦਰ ਹੁਣ ਬੜਾ ਦਿਲ-ਖਿੱਚਵਾਂ ਲਗ ਰਿਹਾ ਸੀ। ਮੰਦਰ ਉਪਰ ਕਈ ਕਲਸ਼ਾਂ ਵਾਲੀ ਚਮਕਦੀ ਸੁਨਹਿਰੀ ਛੱਤਰੀ ਲਗ ਗਈ ਸੀ। ਮੰਦਰ ਦੇ ਚਬੂਤਰੇ ਉਪਰ ਤੀਵੀਂ-ਮਰਦ, ਭਗਤਾਂ ਤੇ ਬੱਚਿਆਂ ਦੀ ਭੀੜ ਦਾ ਮੇਲਾ ਜਿਹਾ ਲੱਗਾ ਸੀ। ਮੰਦਰ ਦੇ ਚਬੂਤਰੇ ਦੀਆਂ ਪੌੜੀਆਂ ਉਪਰ ਬੈਠੇ ਫੁੱਲ-ਪਤਾਸਿਆਂ ਤੇ ਛਾਬਿਆਂ ਵਾਲੇ ਆਵਾਜ਼ਾਂ ਲਗਾ ਰਹੇ ਸਨ। ਗਲੀ ਦੇ ਕਿਨਾਰੇ ਹਲਵਾਈ ਦੀ ਦੁਕਾਨ ਹਾਲੇ ਵੀ ਸੀ ਪਰ ਪੱਛਮੀ-ਉਤਰ ਵਲੋਂ ਆਏ ਭਗਤ ਕਿਸ਼ਨ ਚੰਦਰ ਹਲਵਾਈ ਦੀ ਇਕ ਕੜਾਹੀ ਤੇ ਦੋ ਪਰਾਤਾਂ ਵਾਲੀ ਛੋਟੀ ਜੇਹੀ ਹੱਟੀ ਥਾਂ ਦੋ ਮੰਜ਼ਲਾਂ ਵਾਲਾ ਮਕਾਨ ਤੇ ਹਲਵਾਈ ਦੀ ਵੱਡੀ ਸਾਰੀ ਤੇ ਸੱਜੀ ਹੋਈ ਦੁਕਾਨ। ਇਮਾਰਤ ਤੇ ਮੋਟੇ ਅੱਖਰਾਂ ਵਿਚ ਲਿਖਿਆ ਸੀ – 'ਭਗਤ-ਭਵਨ।''

'ਉਸਨੇ' ਹਿੰਮਤ ਇਕੱਠੀ ਕਰਕੇ ਆਪਣਾ ਛੋਟਾ ਜਿਹਾ ਬਿਸਤਰਾ ਤੇ ਹਲਕਾ ਜਿਹਾ ਸੂਟਕੇਸ ਚੁਕ ਲਿਆ ਅਤੇ ਗਲੀ ਪਾਰ ਕਰਕੇ ਮੰਦਰ ਦੇ ਸੱਜੇ ਪਾਸੇ ਆਪਣੇ ਮਕਾਨ ਵਲ ਵਧ ਗਿਆ। ਮੁਹੱਲੇ ਦੀ ਹਾਲਤ ਬਹੁਤੀ ਨਹੀਂ ਸੀ ਬਦਲੀ ਪਰ ਉਸਦਾ ਆਪਣਾ ਮਕਾਨ ਪੱਕਾ ਬਣ ਗਿਆ ਸੀ। ਮਕਾਨ ਦੇ ਬਰਾਂਡੇ ਵਿਚ ਮੂੜੇ ਤੇ ਬੈਠੀ ਇਕ ਅਧਖੜ ਤੀਵੀਂ ਪੰਜ-ਛੇ ਸਾਲਾਂ ਦੇ ਬੱਚੇ ਨੂੰ ਸੁਆਣ ਦੀ ਕੋਸ਼ਿਸ਼ ਕਰ ਰਹੀ ਸੀ।

ਤੀਵੀਂ ਦਾ ਚਿਹਰਾ ਵੇਖਦੇ ਹੀ ਉਸਦਾ ਦਿਲ ਪਿਘਲ ਗਿਆ। ਯਾਦ ਨੇ ਤੀਵੀਂ ਦੇ ਚਿਹਰੇ ਨੂੰ ਇਕੱਤੀ ਸਾਲ ਘਟਾ ਕੇ ਵੇਖਿਆ। ਉਹੀ ਆਕਾਰ, ਉਹੀ ਨੈਣ-ਨਕਸ਼ - ਉਮਰ ਨਾਲ ਫੁਲ ਕੇ ਢਿੱਲੇ ਹੋ ਗਏ ਸਨ।

ਉਸਨੇ ਆਪਣੇ ਆਪਨੂੰ ਸੰਜਮ ਵਿਚ ਰਖ ਕੇ ਆਪਣੇ ਪਿਤਾ ਜੀ ਦਾ ਨਾਂ ਲੈ ਕੇ ਪੁੱਛਿਆ, ''. . .ਦਾ ਮਕਾਨ ਇਹੀ ਹੈ?''

ਪ੍ਰਸ਼ਨ ਦੀ ਆਵਾਜ਼ ਤੋਂ ਹੈਰਾਨ ਹੋ ਕੇ ਤੀਵੀਂ ਦੀ ਨਜ਼ਰ ਉਸ ਵਲ ਚੁਕੀ ਗਈ। ਇਕ ਛਿਣ ਵੇਖਦੀ ਰਹੀ, ਜਿਵੇਂ ਦਿਸਦੇ ਤੋਂ ਪਾਰ ਵੇਖ ਰਹੀ ਹੋਵੇ। ਹੈਰਾਨੀ ਨਾਲ ਉਸਦਾ ਮੂੰਹ ਖੁਲ੍ਹ ਗਿਆ। ਉਸਦੇ ਚਿਹਰੇ ਤੇ ਅੱਖਾਂ ਟਿਕਾ ਕੇ ਡੂੰਘੇ ਸਾਹ ਨਾਲ ਬੋਲੀ - 'ਕਿਸ ਬਾਰੇ ਪੁੱਛਦੇ ਹੋ?' ਪੱਲੂ ਸੰਭਾਲ ਕੇ ਉਠਣ ਦੀ ਕੋਸ਼ਿਸ਼ ਕਰਦਿਆਂ ਤੀਵੀਂ ਨੇ ਆਪਣੇ ਪੋਤਰੇ ਨੂੰ ਗੋਦੀ ਵਿਚੋਂ ਡਿਗਦੇ-ਡਿਗਦੇ ਸੰਭਾਲਿਆ। ਉਹ ਬੱਚੇ ਨੂੰ ਬਾਹਾਂ ਵਿਚ ਚੁਕ ਕੇ ਖੜੀ ਹੋ ਗਈ ਅਤੇ ਉਸਨੂੰ ਰਾਹ ਦੇਣ ਲਈ ਪਾਸੇ ਹੋ ਗਈ। ਉਹ ਆਪਣੇ ਘਰ ਅੰਦਰ ਚਲਾ ਗਿਆ। ਤੀਵੀਂ ਨੇ ਪੋਤਰੇ ਨੂੰ ਇਕ ਬਾਂਹ ਨਾਲ ਸੰਭਾਲ ਕੇ ਵਿਹੜੇ ਵਿਚ ਖੜੀ ਮੰਜੀ ਡਾਹ ਦਿੱਤੀ। ਉਹ ਮੰਜੀ ਤੇ ਬਹਿ ਗਿਆ। ਤੀਵੀਂ ਵਿਹੜੇ ਵਿਚ ਰਸੋਈ ਵਲ ਗਈ। ਬਿਨਾਂ ਬੋਲੇ ਬੱਚਾ ਨੂੰਹ ਨੂੰ ਫੜਾ ਦਿੱਤਾ ਅਤੇ ਆ ਕੇ ਮੰਜੀ ਲਾਗੇ ਫਰਸ਼ ਤੇ ਬਹਿ ਗਈ। ਫਿਰ ਉਸਦੇ ਗੋਡੇ ਨੇੜੇ ਮੰਜੀ ਦੀ ਬਾਹੀ ਉਪਰ ਸਿਰ ਰਖ ਕੇ ਰੋ ਪਈ। ਉਸਦੇ ਵੀ ਹੰਝੂ ਵਹਿਣ ਲੱਗੇ।

ਰਸੋਈ ਤੋਂ ਇਕ ਮੁਟਿਆਰ ਨੇ ਝਾਕਿਆ। ਉਸਨੇ ਬੱਚੇ ਨੂੰ ਸੰਭਾਲਿਆ ਹੋਇਆ ਸੀ। ਸੱਸ ਨੂੰ ਨਵੇਂ ਆਏ ਬੰਦੇ ਦੇ ਨੇੜੇ ਸਿਰ ਝੁਕਾ ਕੇ ਰੋਂਦਿਆਂ ਵੇਖਿਆ। ਆਣ ਵਾਲੇ ਦੀਆਂ ਅੱਖਾਂ ਵਿਚ ਵੀ ਹੰਝੂ ਸਨ। ਨੂੰਹ ਘੁੰਡ ਕੱਢ ਕੇ ਪਿੱਛੇ ਹੋ ਗਈ। ਉਸਨੇ ਆ ਰਹੇ ਹੰਝੂਆਂ ਦਾ ਘੁਟ ਭਰਕੇ ਭੁਬੀਂ ਰੋਂਦੀ ਆਪਣੀ ਤੀਵੀਂ ਦੇ ਸਿਰ ਉਪਰ ਭਰੋਸੇ ਲਈ ਹੱਥ ਰੱਖ ਦਿੱਤਾ। ਦੂਜੇ ਹੱਥ ਨਾਲ ਰੁਮਾਲ ਕਢ ਕੇ ਹੰਝੂ ਪੂੰਝੇ ਤੇ ਪੁੱਤਰ ਦਾ ਨਾਂ ਲੈ ਕੇ ਪੁੱਛਿਆ - ''

ਕਿਥੇ ਹੈ?''

''ਮੰਦਰ ਵਿਚ ਹੈ। ਹੁਣੇ ਆ ਰਿਹਾ ਹੋਵੇਗਾ।''

ਪੁੱਤਰ ਦੇ ਮੰਦਰੋਂ ਨਿਕਲਣ ਤੇ ਨੂੰਹ ਦੇ ਘਰੋਂ ਨਿਕਲਣ ਨਾਲ ਗੁਆਂਢੀਆਂ ਨੂੰ ਪਤਾ ਲਗਾ। ਬੱਚਿਆਂ ਦੇ ਸਕੂਲੋਂ ਆਣ ਤੇ ਸਾਰੇ ਮੁਹੱਲੇ ਵਿਚ ਖ਼ਬਰ ਫੈਲ ਗਈ। ਇਕੱਤੀ ਸਾਲਾਂ ਬਾਅਦ ਪਰਤੇ ਗੁਆਂਢੀ ਨੂੰ ਵੇਖਣ ਲਈ ਸਾਰੇ ਉਤਸੁਕ ਸਨ। ਗੁਆਂਢਣਾਂ ਦੌੜ-ਦੌੜ ਕੇ ਆਈਆਂ ਅਤੇ ਉਸਦੀ ਪਤਨੀ ਤੇ ਨੂੰਹ ਨੂੰ ਵਧਾਈਆਂ ਦੇਣ ਲੱਗੀਆਂ। ਉਸਦੀ ਉਮਰ ਦੇ ਗੁਆਂਢੀ ਖ਼ਬਰ ਸੁਣ ਕੇ ਆਏ ਤੇ ਗਲੇ ਲਗ ਕੇ ਮਿਲੇ। ਸਾਰੇ ਖ਼ੁਸ਼ ਸਨ।

''. . .ਤੁਸੀਂ ਤਾਂ ਐਸੇ ਗਏ ਕਿ ਭੁੱਲ ਹੀ ਗਏ। ਭਗਵਾਨ ਦੀ ਕਿਰਪਾ ਹੈ ਕਿ ਵਾਪਸ ਆਏ ਹੋ। ਆਪਣਾ ਘਰ ਤਾਂ ਆਪਣਾ ਹੀ ਹੁੰਦਾ ਹੈ।''

ਉਸਦੇ ਪੁਰਾਣੇ ਹਮਜੋਲੀ ਮੁਨਸ਼ੀ ਦੀ ਖ਼ੁਸ਼ੀ ਦਾ ਕੋਈ ਅੰਤ ਹੀ ਨਹੀਂ ਸੀ। ਉਸਦੇ ਮੋਢੇ ਤੇ ਥਪਕੀਆਂ ਦੇ ਦੇ ਕੇ ਖ਼ੁਸ਼ੀ ਜਤਾ ਰਹੇ ਸਨ - ''ਤੂੰ ਗਿਆ, ਤਾਂ ਕੀ ਸੀ ਅਤੇ ਹੁਣ ਰੱਬ ਦਾ ਚਮਤਕਾਰ ਵੇਖਿਆ। ਅਸੀਂ ਤਾਂ ਆਪਣੀਆਂ ਅੱਖਾਂ ਨਾਲ ਬਣਦਿਆਂ ਵੇਖਿਆ ਹੈ! ਇਹ ਸਾਰਾ ਕੁਝ ਤੁਹਾਡੇ ਪਿਤਾ ਪੰਡਤ ਜੀ ਦੀ ਭਗਤੀ ਦਾ ਚਮਤਕਾਰ ਸਮਝੋ ਕਿ ਮੰਦਰ ਜਾਗ ਗਿਆ, ਭਗਵਾਨ ਸਮਝੋ ਕਿ ਮੰਦਰ ਜਾਗ ਗਿਆ, ਭਗਵਾਨ ਪ੍ਰਗਟ ਹੋ ਗਏ। ਭਰਾਵਾ, ਉਹ ਵੱਡੇ ਪਰਮਾਤਮਾ ਸਨ।''

ਦੂਜੇ ਗੁਆਂਢੀਆਂ ਨੇ ਵੀ ਮੁਨਸ਼ੀ ਜੀ ਦੀ ਹਾਮੀ ਭਰੀ – ''ਹਾਂ, ਪੰਡਿਤ ਜੀ ਰੱਬੀ-ਆਤਮਾ ਹੀ ਤਾਂ ਸਨ। ਗਏ ਵੀ ਤਾਂ ਕਿਵੇਂ। ਆਰਤੀ ਤੋਂ ਆ ਕੇ ਸੁੱਤੇ ਤਾਂ ਫਿਰ ਜਾਗੇ ਹੀ ਨਹੀਂ। ਮੂੰਹੋ ਆਹ ਵੀ ਨਹੀਂ ਸੀ ਨਿਕਲੀ।''

ਸ਼ਾਮ ਤਕ ਗੁਆਂਢੀਆਂ ਨਾਲ ਘਿਰਿਆ, ਪੋਤਰੇ-ਪੋਤਰੀ ਨੂੰ ਗੋਦੀ ਵਿਚ ਲੈ ਕੇ ਉਹਨਾਂ ਦੇ ਸਿਰ ਤੇ ਹੱਥ ਫੇਰਦਾ ਰਿਹਾ।

''ਇਹ ਸਾਰਾ ਚਮਤਕਾਰ ਕਿਵੇਂ ਹੋ ਗਿਆ? ਮੰਦਰ ਕਿਵੇਂ ਜਾਗ ਗਿਆ? ਉਤਸੁਕਤਾ ਨੂੰ ਦਬਾਣਾ ਸੰਭਵ ਨਹੀਂ ਸੀ।'' ਉਸਨੇ ਕਈ ਵਾਰੀ ਪੁੱਤਰ ਨੂੰ ਪੁੱਛਿਆ।

''ਸਾਰੀ ਉਹਨਾਂ ਦੀ ਮਾਇਆ ਹੈ! ਸਾਰੀ ਉਸ ਲੀਲਾਧਰ ਦੀ ਲੀਲਾ ਹੈ! ਭਗਵਾਨ ਨੇ ਆਪ ਪ੍ਰਗਟ ਹੋ ਕੇ ਆਪਣੀ ਬਾਲ ਲੀਲਾ ਵਿਖਾਈ. . .ਮੱਖਣ ਚੋਰੀ ਕਰਦੇ ਸਨ, ਭਗਤਾਂ ਦੇ ਦਿਲ ਜਿੱਤਦੇ ਸਨ, ਗੋਪੀਆਂ ਦੇ ਚੀਰ ਹਰਦੇ ਸਨ। ਜਿਸ ਉਪਰ ਕਿਰਪਾਲੂ ਹੋ ਜਾਣ, ਉਸਦੀ ਚੋਰੀ ਕਰਕੇ ਭਵਸਾਗਰ ਤੋਂ ਤਾਰ ਦੇਣ। ਗੋਪਾਲ ਜੀ ਪ੍ਰਸੰਨ ਹੋਏ ਤਾਂ ਆਪਣਾ ਚੋਰ ਦਾ ਰੂਪ ਦਿਖਾ ਦਿੱਤਾ।

ਨੌਜਵਾਨ ਪੁਜਾਰੀ ਪੁੱਤਰ ਨੇ ਕਈ ਵਾਰੀ ਪਿਉ ਦੀ ਉਤਸੁਕਤਾ ਨੂੰ ਟਾਲਣਾ ਚਾਹਿਆ।

ਉਸ ਤੋਂ ਵੀ ਇਕੱਤੀ ਸਾਲ ਪਹਿਲਾਂ ਬੜੀ ਸਖ਼ਤ ਲੋੜ ਕਾਰਣ ਚੋਰੀ ਦਾ ਕਸੂਰ ਹੋ ਗਿਆ ਸੀ। ਮਾਲਕ ਦੇ ਪੈਸਿਆਂ ਵਿਚੋਂ ਦਸ ਰੁਪਏ ਕੱਢੇ। ਮਾਲਕ ਨੇ ਆਪਣੇ ਮੰਦਰ ਦੇ ਪੁਜਾਰੀ ਦਾ ਲਿਹਾਜ਼ ਕਰਕੇ ਉਸਨੂੰ ਪੁਲਸ ਦੇ ਹਵਾਲੇ ਨਾ ਕੀਤਾ, ਨੌਕਰੀ ਤੋਂ ਹਟਾ ਦਿੱਤਾ ਸੀ। ਉਹ ਉਸ ਕਸੂਰ ਤੇ ਕਲੰਕ ਦੇ ਕਾਰਣ ਇਕੱਤੀ ਸਾਲਾਂ ਤਕ ਅਗਿਆਤਵਾਸ ਸਹਿ ਕੇ ਪਰਤਿਆ ਸੀ ਅਤੇ ਉਸਦੀ ਗੈਰਹਾਜ਼ਰੀ ਵਿਚ ਭਗਵਾਨ ਦੀ ਚੋਰ-ਲੀਲਾ ਨਾਲ ਇਹ ਚਮਤਕਾਰ ਹੋ ਗਿਆ ਸੀ। ਉਸਦੀ ਉਤਸੁਕਤਾ ਪਾਗਲਪਨ ਦੀ ਹੱਦ ਤਕ ਪਹੁੰਚ ਗਈ। ਪੁੱਤਰ ਨੇ ਪਿਉ ਦੀ ਬੇਨਤੀ ਤੇ ਉਤਸੁਕਤਾ ਨੂੰ ਬੜਾ ਟਾਲਿਆ ਪਰ ਉਸਨੂੰ ਦੱਸਣਾ ਹੀ ਪਿਆ।

ਜਵਾਨ ਪੁੱਤਰ ਨੇ ਰਾਤ ਦੀ ਇਕੱਲਤਾ ਵਿਚ ਆਵਾਜ਼ ਦਬਾ ਕੇ ਪਿਉ ਦੀ ਉਤਸੁਕਤਾ

ਦਾ ਹਲ ਕੀਤਾ – ''ਜਦੋਂ ਤੁਸੀਂ ਚਲੇ ਗਏ ਸੀ, ਤਾਂ ਗਲੀ ਦੇ ਕਿਨਾਰੇ ਭਗਤ ਕਿਸ਼ਨ ਚੰਦ ਹਲਵਾਈ ਸੀ ਨਾ। ਉਦੋਂ ਮੰਦਰ ਵਿਚ ਬੜੇ ਥੋੜ੍ਹੇ ਲੋਕ ਆਉਂਦੇ ਸਨ। ਨੁਕੜ ਵਾਲਾ ਕਿਸ਼ਨ ਚੰਦ ਹਲਵਾਈ ਦੋਵੇਂ ਵੇਲੇ ਨੇਮ ਨਾਲ ਮੰਦਰ ਆਉਂਦਾ ਸੀ। ਤੁਸੀਂ ਜਾਣਦੇ ਸੀ ਨਾ, ਬੜਾ ਭਗਤ ਬੰਦਾ ਸੀ। ਨੁਕਰ ਵਾਲੀ ਦੁਕਾਨ ਸ਼ੁਰੂ ਕੀਤੀ ਸੀ ਤਾਂ ਉਸਨੇ ਮੂਰਤੀ ਲਈ ਸ਼ਿੰਗਾਰ ਬਣਵਾ ਦਿੱਤਾ ਸੀ – ਭਗਵਾਨ ਦੀ ਮੂਰਤੀ ਲਈ ਕੜੇ ਅਤੇ ਰਾਧਾ ਜੀ ਦੀ ਮੂਰਤੀ ਲਈ ਹਾਰ। ਰਾਤੀਂ ਉਹ ਦੁਕਾਨ ਬੰਦ ਕਰਨ ਤੋਂ ਪਹਿਲਾਂ ਆਰਤੀ ਲਈ ਵੀ ਆਉਂਦਾ ਸੀ। ਉਹ ਨੇਮ ਨਾਲ ਆਰਤੀ ਵੇਲੇ ਆਣ ਲੱਗਾ ਤਾਂ ਉਸਦਾ ਨੇਮ-ਧਰਮ ਵੇਖ ਕੇ ਮੁਹੱਲੇ ਦੇ ਦੋ-ਚਾਰ ਵੱਡੇ-ਬਜ਼ੁਰਗ ਵੀ ਆਣ ਲੱਗੇ। ਕਿਸ਼ਨ ਚੰਦ ਆਪਣੀ ਦੁਕਾਨ ਤੋਂ ਚਰਨਾਮਤ ਲਈ ਦੁੱਧ ਤੇ ਪ੍ਰਸਾਦ ਲਈ ਮਿਠਿਆਈ ਦਾ ਚੂਰਾ ਲੈ ਆਂਦਾ ਸੀ। ਬੱਚੇ ਪ੍ਰਸਾਦ ਦੀ ਆਸ ਵਿਚ ਮੰਦਰ ਵਿਚ ਹੀ ਊਂਘਣ ਲਗਦੇ ਸਨ। ਅਸੀਂ ਵੀ ਉਥੇ ਬੈਠੇ ਰਹਿੰਦੇ ਸਾਂ ਤਾਂ ਤੁਸੀਂ ਨਾਰਾਜ਼ ਹੁੰਦੇ ਸੀ ਨਾ। ਤੁਸੀਂ ਚਲੇ ਗਏ ਤਾਂ ਸਾਡੀ ਉਮਰ ਹੀ ਕੀ ਸੀ? – ਇਹੀ ਕੋਈ ਪੰਜ-ਛੇ ਸਾਲ। ਤੁਸੀਂ ਚਲੇ ਗਏ ਤਾਂ ਦਾਦਾ ਜੀ ਕੁਝ ਨਹੀਂ ਸੀ ਬੋਲਦੇ। ਅਸੀਂ ਬੈਠੇ ਬੈਠੇ ਸੌਂ ਜਾਂਦੇ ਤੇ ਦਾਦਾ ਸੁੱਤੇ-ਸੁੱਤੇ ਹੀ ਸਾਡੇ ਮੂੰਹ ਵਿਚ ਪ੍ਰਸਾਦ ਪਾ ਦਿੰਦੇ।

''ਭਗਵਾਨ ਦੀ ਲੀਲਾ। ਬਾਰਸ਼ ਦੇ ਦਿਨ ਸਨ, ਲੰਬੀ ਝੜੀ ਲਗੀ ਹੋਈ ਸੀ। ਦਾਦਾ ਜੀ ਆਰਤੀ ਲਈ ਚਲੇ ਤਾਂ ਅਸੀਂ ਵੀ ਪ੍ਰਸਾਦ ਦੇ ਲਾਲਚ ਵਿਚ ਨਾਲ ਹੋ ਤੁਰੇ। ਦਾਦਾ ਕਿਸ਼ਨ ਚੰਦ ਦੀ ਉਡੀਕ ਵਿਚ ਬਹਿ ਗਏ। ਬੜੀ ਦੇਰ ਹੋ ਗਈ। ਕਿਸ਼ਨ ਚੰਦ ਨਾ ਆਇਆ ਤਾਂ ਦਾਦਾ ਊਂਘਣ ਲੱਗੇ। ਕਿਣਮਿਣ ਹੋ ਰਹੀ ਸੀ। ਅਸੀਂ ਮੀਂਹ ਕਾਰਣ ਸਾਰਾ ਦਿਨ ਸੁਤੇ ਸਾਂ, ਇਸ ਵਾਸਤੇ ਨੀਂਦ ਨਹੀਂ ਸੀ ਆ ਰਹੀ। ਸੋਚ ਰਹੇ ਸਾਂ, ਪ੍ਰਸਾਦ ਕਦੋਂ ਮਿਲੇਗਾ।

''ਉਦੋਂ ਇਥੇ ਮੁਹੱਲੇ ਵਿਚ ਇਕ ਰੇਲਵੇ ਦਾ ਬਾਬੂ ਰਹਿੰਦਾ ਸੀ। ਉਸਦਾ ਮੁੰਡਾ ਸਾਡੇ ਨਾਲੋਂ ਪੰਜ-ਛੇ ਸਾਲ ਵੱਡਾ ਸੀ। ਉਹ ਘਰੋਂ ਪੈਸੇ ਚੋਰੀ ਕਰਕੇ ਸਾਨੂੰ ਵਿਖਾ-ਵਿਖਾ ਕੇ ਕਿਸ਼ਨ ਚੰਦ ਦੀ ਦੁਕਾਨ ਤੋਂ ਮਿਠਿਆਈ ਖਾਂਦਾ ਸੀ। ਸਾਨੂੰ ਸਿਖਾਂਦਾ ਸੀ – ਮੰਦਰ ਦੀਆਂ ਮੂਰਤਾਂ ਤੋਂ ਗਹਿਣੇ ਲਾਹ ਲਿਆਵੋ ਤਾਂ ਬੜੀ ਮਿਠਿਆਈ ਖਾਈਏ।

''ਨੀਂਦ ਨਹੀਂ ਸੀ ਆ ਰਹੀ, ਤਾਂ ਉਹੀ ਸਾਨੂੰ ਯਾਦ ਆ ਰਿਹਾ ਸੀ। ਸੋਚਿਆ ਦਾਦਾ ਸੁੱਤੇ ਹਨ। ਮੂਰਤੀ ਉਪਰ ਚੜ੍ਹਾਵੇ ਦਾ ਕੋਈ ਪੈਸਾ ਹੁੰਦਾ ਤਾਂ ਚੁਕ ਲੈਂਦੇ ਤੇ ਕਿਸ਼ਨ ਚੰਦ ਤੋਂ ਕਲਾਕੰਦ ਲੈ ਕੇ ਖਾਂਦੇ। ਉਸ ਵੇਲੇ ਕੁਝ ਨਹੀਂ ਸੀ।

''ਕੋਈ ਵੇਖਦਾ ਨਹੀਂ ਸੀ। ਅਸੀਂ ਚੁੱਪਚਾਪ ਭਗਵਾਨ ਦੀ ਮੂਰਤੀ ਦਾ ਕੰਗਣ ਉਤਾਰਿਆ। ਦਾਦਾ ਸੁੱਤੇ ਰਹੇ। ਅਸੀਂ ਮੰਦਰੋਂ ਨਿਕਲੇ। ਉਸ ਵੇਲੇ ਵੀ ਮੀਂਹ ਵਰ੍ਹ ਰਿਹਾ ਸੀ। ਗਲੀ ਦੇ ਕਿਨਾਰੇ ਗਏ। ਦੁਕਾਨ ਵਿਚ ਚਾਨਣਾ ਸੀ। ਕਿਸ਼ਨ ਚੰਦ ਕਲਾਕੰਦ, ਪੇੜੇ ਤੇ ਹੋਰ ਮਿਠਿਆਈਆਂ ਦੇ ਥਾਲਾਂ ਪਿੱਛੇ ਚੌਂਕੜੀ ਮਾਰ ਕੇ ਬੈਠਾ ਊਂਘ ਰਿਹਾ ਸੀ।

''ਅਸੀਂ ਕਿਹਾ, 'ਕਲਾਕੰਦ ਦੇ।' ਅਤੇ ਭਗਵਾਨ ਦੀ ਮੂਰਤੀ ਤੋਂ ਉਤਾਰਿਆ ਕੰਗਣ ਉਸਦੀ ਤਕੜੀ ਵਿਚ ਸੁੱਟਿਆ।

''ਆਵਾਜ਼ ਨਾਲ ਕਿਸ਼ਨ ਚੰਦ ਦੀਆਂ ਅੱਖਾਂ ਖੁਲ੍ਹੀਆਂ, ਹੱਥ ਤੱਕੜੀ ਵਲ ਗਿਆ। ਹੱਥ ਵਿਚ ਕੰਗਣ ਆ ਗਿਆ।''

''ਇਹ ਕੀ?'' ਕਿਸ਼ਨ ਚੰਦ ਨੇ ਕੰਗਣ ਹੱਥ ਵਿਚ ਫੜ ਕੇ ਨੀਂਦ ਵਿਚ ਮੀਟੀਆਂ ਪਲਕਾਂ ਖੋਲ੍ਹ ਕੇ ਹੈਰਾਨੀ ਨਾਲ ਕਿਹਾ।

''ਅਸੀਂ ਡਰ ਤਾਂ ਗਏ ਸਾਂ ਪਰ ਦੋਹਾਂ ਹੱਥਾਂ ਨਾਲ ਕਲਾਕੰਦ ਦੀਆਂ ਮੁੱਠਾਂ ਭਰ ਕੇ ਦੌੜ ਕੇ ਘਰਾਂ ਵਿਚ ਆਣ ਲੁਕੇ।

''ਕੁਝ ਦੇਰ ਬਾਅਦ ਕਿਸ਼ਨ ਚੰਦ ਨੇ ਆ ਕੇ ਦਾਦਾ ਜੀ ਨੂੰ ਉਠਾਇਆ। ਮੰਦਰ ਵਿਚ ਸ਼ੋਰ ਪੈ ਗਿਆ। ਕਿਸ਼ਨ ਚੰਦ ਤੇ ਦਾਦਾ ਹੋਰ ਲੋਕਾਂ ਨੂੰ ਬੁਲਾਣ ਲੱਗੇ। ਅਸੀਂ ਡਰੇ ਕਿ ਭਗਵਾਨ ਦੀ ਮੂਰਤੀ ਤੋਂ ਕੰਗਣ ਚੋਰੀ ਕਰਨ ਲਈ ਬੜੀ ਮਾਰ ਪਵੇਗੀ।''

ਉਸਦੇ ਜੁਆਨ ਪੁਜਾਰੀ ਪੁੱਤਰ ਨੇ ਬੜੇ ਉਤਸ਼ਾਹ ਨਾਲ ਕਿਹਾ – ''ਪਰ ਇਹ ਤਾਂ ਭਗਵਾਨ ਦੀ ਲੀਲਾ ਸੀ। ਕਿਸ਼ਨ ਚੰਦ ਤੇ ਦਾਦਾ ਜੀ ਆਵਾਜ਼ਾਂ ਮਾਰ-ਮਾਰ ਕੇ ਉਤਸ਼ਾਹ ਨਾਲ ਖੁਸ਼ ਹੋ ਕੇ ਨੱਚ ਨੱਚ ਕੇ ਕੰਗਣ ਦਿਖਾ ਦਿਖਾ ਕੇ ਲੋਕਾਂ ਨੂੰ ਦੱਸਣ ਲੱਗੇ।

''ਇਹ ਵੇਖੋ ਕੰਗਣ? ਕੰਗਣ ਕਿਵੇਂ ਦੁਕਾਨ ਤੇ ਪਹੁੰਚ ਗਿਆ। ਪੁਜਾਰੀ ਜੀ ਮੰਦਰ ਵਿਚ ਜਪ-ਤਪ ਕਰਦੇ ਰਹੇ। ਉਹਨਾਂ ਦੇ ਵੇਖਦਿਆਂ ਵੇਖਦਿਆਂ ਕੰਗਣ ਚਲਾ ਗਿਆ। ਮੀਂਹ ਕਾਰਣ ਲੋਕਾਂ ਨੇ ਆਰਤੀ ਲਈ ਦੇਰ ਕੀਤੀ ਤਾਂ ਭਗਵਾਨ ਨੇ ਇਹ ਲੀਲਾ ਵਿਖਾਈ। ਬਾਲ ਰੂਪ ਧਾਰ ਕੇ ਆਏ ਸਨ। ਸੋਹਣੇ, ਸਲੋਣੇ ਘਨਸ਼ਾਮ, ਵਾਲ ਬਿਖਰੇ ਹੋਏ, ਵੱਡੀਆਂ ਰਸ ਭਰੀਆਂ ਅੱਖਾਂ! ਸਾਡੇ ਸਾਹਮਣੇ ਹੱਸ ਕੇ ਬਾਂਹ ਵਿਚੋਂ ਕੰਗਣ ਲਾਹਿਆ ਤੇ ਸੁੱਟ ਕੇ ਕਿਹਾ - ਲਿਆ ਪ੍ਰਸਾਦ ਦੇ। ਗੋਰਸ ਦੇ ਪ੍ਰੇਮੀ ਤਾਂ ਹੈਨ, ਹੱਸ ਕੇ ਦੋਹਾਂ ਹੱਥਾਂ ਨਾਲ ਕਲਾਕੰਦ ਮੂੰਹ ਵਿਚ ਭਰ ਲਿਆ ਅਤੇ ਅੰਤਰ ਧਿਆਨ ਹੋ ਗਏ! ਦਿਲ ਕੀਤਾ ਪੈਰ ਫੜ ਲਈਏ ਪਰ ਉਹ ਤਾਂ ਅੰਤਰ ਧਿਆਨ ਸਨ। ਭਗਤੀ ਭਿੱਜੇ, ਗਦਗਦ ਹੋ ਕੇ ਕਿਸ਼ਨ ਚੰਦ ਤੇ ਦੂਜੇ ਭਗਤਾਂ ਨੇ ਛੈਣੇ, ਚਿਮਟੇ ਲੈ ਲਏ ਅਤੇ ਨੱਚ ਨੱਚ ਕੇ ਕੀਰਤਨ ਕਰਨ ਲੱਗੇ। ਮੰਦਰ ਵਿਚ ਭੀੜ ਲਗ ਗਈ। ਸਵੇਰ ਤਕ ਕੀਰਤਨ ਹੁੰਦਾ ਰਿਹਾ।

''ਸਵੇਰੇ ਸਾਰੇ ਸ਼ਹਿਰ ਵਿਚ ਗੱਲ ਫੈਲ ਗਈ, ਰਾਤੀਂ ਗੁਪਾਲ ਜੀ ਦੇ ਮੰਦਰ ਵਿਚ ਭਗਵਾਨ ਪ੍ਰਗਟ ਹੋਏ। ਮੰਦਰ ਵਿਚ ਧੱਕੇ-ਮੁੱਕੇ ਤੇ ਭੀੜ। ਮੰਦਰ ਵਿਚ ਕਈ ਦਿਨ ਨਿਰੰਤਰ ਕੀਰਤਨ ਹੁੰਦਾ ਰਿਹਾ। ਮੇਲਾ ਜਿਹਾ ਲੱਗਾ ਰਿਹਾ।

''ਸਾਡੀ ਕਿਸੇ ਨੂੰ ਕੁਝ ਕਹਿਣ ਦੀ ਹਿੰਮਤ ਹੀ ਨਾ ਹੋਈ। ਇਸ ਵਿਚ ਕਹਿਣ ਵਾਲੀ ਗੱਲ ਹੀ ਕੀ ਸੀ! ਕਿਸ਼ਨ ਚੰਦ ਨੂੰ ਤਾਂ ਦਰਸ਼ਨ ਹੋ ਹੀ ਗਏ ਸਨ। ਉਹ ਛੈਣੇ ਲੈ ਕੇ ਦਿਨ-ਰਾਤ ਮੰਦਰ ਵਿਚ ਹੀ ਕੀਰਤਨ ਕਰਨ ਲੱਗਾ। ਦੁਕਾਨ ਦੀ ਪਰਵਾਹ ਹੀ ਨਾ ਰਹੀ। ਦੁਕਾਨ ਮੁੰਡੇ ਸੰਭਾਲਣ ਲੱਗੇ। ਜਿਹੜਾ ਵੀ ਮੰਦਰ ਆਉਂਦਾ ਪ੍ਰਸਾਦ ਉਸੇ ਦੀ ਹੱਟੀ ਤੋਂ ਲੈਂਦਾ। ਮੰਦਰ ਦਾ ਨਾਮ 'ਚੋਰ ਗੁਪਾਲ ਜੀ ਦਾ ਮੰਦਰ' ਪੈ ਗਿਆ। ਐਨਾ ਚੜ੍ਹਾਵਾ ਚੜ੍ਹਨ ਲੱਗਾ ਕਿ ਸੰਭਾਲਿਆਂ ਨਹੀਂ ਸੀ ਸੰਭਲਦਾ। ਲੋਕਾਂ ਨੂੰ ਈਰਖਾ ਤਾਂ ਹੋਣੀ ਹੀ ਸੀ। ਲੋਕ ਝਗੜੇ ਕਰਨ ਲੱਗੇ। ਮੰਦਰ ਦਾ ਟਰੱਸਟ ਬਣਵਾ ਦਿੱਤਾ। ਹੁਣ ਸਾਨੂੰ ਤਾਂ ਦਸਵਾਂ ਹਿੱਸਾ ਹੀ ਮਿਲਦਾ ਹੈ। ਜਿਸਨੂੰ ਭਗਵਾਨ ਨੇ ਪ੍ਰਤੱਖ ਦਰਸ਼ਨ ਦਿੱਤੇ ਉਸਨੂੰ ਕਿਸ ਗੱਲ ਦੀ ਥੁੜ ਰਹਿੰਦੀ। ਕਿਸ਼ਨ ਚੰਦ ਜਦੋਂ ਪੂਰਾ ਹੋਇਆ ਉਦੋਂ ਤਕ ਆਪਣੀ ਦੁਕਾਨ ਤੇ ਨਾਲ ਲਗਦੇ ਮਕਾਨ ਖਰੀਦ ਕੇ ਦੋ ਮੰਜ਼ਿਲਾ ਮਕਾਨ ਬਣਵਾ ਚੁੱਕਾ ਸੀ। ਉਸਦੀ ਅਰਥੀ ਨਾਲ ਹਜ਼ਾਰਾਂ ਲੋਕ ਗਏ।''

ਉਹ ਇਕੱਤੀ ਸਾਲਾਂ ਦੇ ਗੁਪਤਵਾਸ ਤੋਂ ਬਾਅਦ ਆਪਣੇ ਘਰ ਪਰਤਿਆ ਸੀ। ਘਰ ਨੂੰ ਉਮੀਦ ਤੋਂ ਵਧ ਅਮੀਰ ਤੇ ਸੁਖੀ ਵੇਖਿਆ, ਪਰ ਉਸਨੂੰ ਨੀਂਦ ਨਹੀਂ ਸੀ ਆ ਰਹੀ। ਪੁੱਤਰ ਤੋਂ ਭਗਵਾਨ ਦੇ ਪ੍ਰਤੱਖ ਹੋਣ ਤੇ ਚਮਤਕਾਰ ਰਾਹੀਂ ਮੰਦਰ ਦੀ ਕਲਾ ਜਾਗਣ ਦਾ ਭੇਤ ਸੁਣ ਕੇ, ਉਸਦਾ ਦਿਮਾਗ ਘੁੰਮਦਾ ਜਾ ਰਿਹਾ ਸੀ। ਭਗਵਾਨ ਦੀ ਲੀਲਾ! ਉਹ ਇਕ

ਚੋਰੀ ਦੇ ਕਸੂਰ ਵਿਚ ਇਕੱਤੀ ਸਾਲ ਗੁਪਤਵਾਸ ਭੋਗਦਾ ਰਿਹਾ ਅਤੇ ਉਸਦੇ ਪੁੱਤਰ ਦੀ ਚੋਰੀ ਦੇ ਸਿੱਟੇ ਵਜੋਂ ਇਹ ਚਮਤਕਾਰ। ਭਗਵਾਨ ਦੀ ਲੀਲਾ ਨੂੰ ਕੌਣ ਜਾਣ ਸਕਦੈ? ਰਾਤ ਦੇ ਚੌਥੇ ਪਹਿਰ ਅੱਖ ਲਗ ਗਈ। ਨੀਂਦ ਖੁਲ੍ਹੀ ਤਾਂ ਦਿਨ ਚੜ੍ਹ ਆਇਆ ਸੀ।

ਪਿਛਲੀ ਰਾਤ ਪੋਤੇ-ਪੋਤੀਆਂ ਨਾਲ ਲਾਡ-ਪਿਆਰ ਕਰਕੇ ਉਸਦਾ ਦਿਲ ਨਹੀਂ ਸੀ ਭਰਿਆ। ਗਿਆਰਾਂ ਸਾਲਾਂ ਦੀ ਪੋਤਰੀ ਤੇ ਛੇ ਸਾਲਾਂ ਦਾ ਪੋਤਰਾ ਉਸਦੀ ਗੋਦੀ ਵਿਚ ਹੀ ਸਿਰ ਰਖ ਕੇ ਸੌਂ ਗਏ ਸਨ। ਨੂੰਹ ਸੁੱਤੇ ਬੱਚਿਆਂ ਨੂੰ ਚੁਕ ਕੇ ਲੈ ਗਈ ਸੀ। ਸਵੇਰੇ ਉਠਦਿਆਂ ਹੀ ਉਸਨੇ ਆਪਣੇ ਪੋਤਰੇ-ਪੋਤਰੀ ਨੂੰ ਆਵਾਜ਼ ਮਾਰੀ।

ਉਸਦੀ ਆਵਾਜ਼ ਸੁਣ ਕੇ ਉਸਦੀ ਪੋਤਰੀ ਆਈ ਅਤੇ ਰੋਣੀ ਸ਼ਕਲ ਬਣਾ ਕੇ ਬੋਲੀ – "ਦਾਦਾ ਜੀ, ਗੁਆਂਢੀ. . .ਦਾ ਲੱਲੂ ਸਾਨੂੰ ਗਾਲ੍ਹਾਂ ਕਢ ਰਿਹੈ ਕਿ ਤੁਹਾਡੇ ਦਾਦਾ ਚੋਰੀ ਕਰਕੇ ਦੌੜੇ ਸਨ।"

ਪੋਤਰੀ ਦੀ ਗੱਲ ਸੁਣ ਕੇ ਉਸਦਾ ਸਰੀਰ ਪਸੀਨੋ-ਪਸੀਨੇ ਹੋ ਗਿਆ ਤੇ ਸਿਰ ਝੁਕ ਗਿਆ। ਦਿਲ ਵਿਚੋਂ ਇਕ ਡੂੰਘਾ ਸਾਹ ਨਿਕਲਿਆ। ਇਕੱਤੀ ਸਾਲਾਂ ਬਾਅਦ ਵੀ ਉਸਦੀ ਚੋਰੀ ਦੀ ਕਾਲਖ ਨਹੀਂ ਸੀ ਧੋਤੀ ਗਈ। ਉਹ ਆਪਣੇ ਘਰ ਤੇ ਮੁਹੱਲੇ ਵਿਚ ਨਹੀਂ ਰਹਿ ਸਕੇਗਾ।

ਉਸਦੀ ਚੋਰੀ ਤਾਂ ਚੋਰੀ ਸੀ, ਕੋਈ ਭਗਵਾਨ ਦੀ ਲੀਲਾ ਜਾਂ ਚਮਤਕਾਰ ਥੋੜ੍ਹਾ ਹੀ ਸੀ।

# ਖੱਚਰ ਤੇ ਆਦਮੀ

ਪੂਰਣ ਦੀ ਜ਼ਿੰਦਗੀ ਦੇ 23 ਸਾਲ ਦਿੱਲੀ ਤੇ ਉਸਦੇ ਆਲੇ-ਦੁਆਲੇ ਹੀ ਲੰਘੇ ਸਨ। ਕਦੀ ਪਹਾੜਾਂ ਤੇ ਜਾਣ ਦਾ ਮੌਕਾ ਨਹੀਂ ਸੀ ਮਿਲਿਆ। ਬਰਫ਼ਾਂ ਪੈਂਦੀਆਂ ਵੇਖਣ ਲਈ ਉਤਸੁਕਤਾ ਨਾਲ ਉਹ ਪਹਿਲੀ ਵਾਰ ਸ਼ਿਮਲੇ ਗਿਆ। ਉਥੇ ਕਦੀ ਕਦੀ ਚੰਗੀ ਬਰਫ਼ ਪੈ ਜਾਂਦੀ ਹੈ। ਦੋ ਦਿਨ, ਰਾਤ ਵੇਲੇ ਬੜੀ ਬਰਫ਼ ਪੈਂਦੀ ਰਹੀ। ਡੇਢ ਦੋ ਫੁੱਟ ਬਰਫ਼ ਡਿਗਣ ਤੋਂ ਬਾਅਦ ਬਰਫ਼ ਪੈਣੀ ਬੰਦ ਹੋ ਗਈ ਤੇ ਠੰਡੀਆਂ ਤੇਜ਼ ਹਵਾਵਾਂ ਚਲਣ ਲਗੀਆਂ। ਪੂਰਣ ਦਾ ਦਿਲ ਬਰਫ਼ ਦੇ ਦੀਦਾਰ ਕਰਕੇ ਖਿੜ ਗਿਆ। ਉਹ ਬਰਫ਼ ਵਿਚ ਜੁੱਤੀਆਂ ਖੋਭ ਕੇ ਤੁਰਨ, ਬਰਫ਼ ਹੱਥਾਂ ਵਿਚ ਫੜ ਕੇ ਉਸਦੇ ਗੋਲੇ ਬਣਾ ਕੇ ਸੁਟਣ ਦੀ ਥਾਂ ਠੰਡ ਨਾਲ ਕੰਬਣ ਲੱਗਾ। ਠੰਡ, ਚਮੜੇ ਦੇ ਕੋਟ ਨੂੰ ਵਿੰਨ ਕੇ ਵੀ ਉਸਨੂੰ ਕੰਬਾ ਦਿੰਦੀ ਸੀ। ਉਸਨੂੰ ਬਰਫ਼ ਵਿਚ ਘੁੰਮਣ ਦੀ ਇੱਛਾ ਨਾ ਰਹੀ।

ਭਾਰਗਵ ਨੇ ਦੋਸਤ ਦੇ ਸਵਾਗਤ ਵਿਚ ਕਮਰਾ ਗਰਮ ਕਰਨ ਲਈ ਬਿਜਲੀ ਦੇ ਹੀਟਰ ਦੀ ਥਾਂ ਕੰਧ ਵਿਚ ਬਣੀ ਪੁਰਾਣੇਂ ਤਰੀਕੇ ਦੀ ਅੰਗੀਠੀ ਵਿਚ ਲੱਕੜਾਂ ਬਲਵਾ ਲਈਆਂ ਸਨ। ਬੜੀਆਂ ਚੰਗੀਆਂ ਲਪਟਾਂ ਉਠ ਰਹੀਆਂ ਸਨ। ਭਾਰਗਵ ਨੇ ਸੋਫਾ ਅੰਗੀਠੀ ਲਾਗੇ ਖਿੱਚ ਲਿਆ। ਦੋਵੇਂ ਸੋਫੇ ਉਪਰ ਬਹਿ ਗਏ ਅਤੇ ਸਿਗਰਟਾਂ ਸੁਲਘਾ ਲਈਆਂ। ਸਾਹਮਣੇ ਅੱਗ ਸੀ, ਸਰੀਰ ਤੇ ਕਾਫੀ ਕਪੜੇ ਸਨ ਪਰ ਬਰਫ਼ੀਲੀਆਂ ਹਵਾਵਾਂ ਵਿਚ ਘੁੰਮਦੇ ਰਹਿਣ ਨਾਲ ਪੂਰਣ ਦੇ ਸਰੀਰ ਵਿਚ ਐਨੀ ਠੰਡ ਰਚ ਗਈ ਸੀ ਕਿ ਅੱਧੇ ਘੰਟੇ ਤਕ ਅੱਗ ਦੇ ਸਾਹਮਣੇ ਬੈਠ ਕੇ ਵੀ ਉਸਨੂੰ ਕੰਬਣੀ ਮਹਿਸੂਸ ਹੋ ਰਹੀ ਸੀ ਅਤੇ ਮੂੰਹੋਂ ਨਿਕਲ ਰਿਹਾ ਸੀ

ਉਫ! ਬੜੀ ਠੰਡ ਹੈ।

''ਇਥੇ ਠੰਡ ਹੈ? ਚੰਗਾ ਭਲਾ ਗਰਮ ਕਮਰਾ ਹੈ।'' ਭਾਰਗਵ ਨੇ ਵਿਰੋਧ ਵਜੋਂ ਕਹਿ ਦਿੱਤਾ. ''ਤੁਹਾਨੂੰ ਅਭਿਆਸ ਨਹੀਂ. ਵਰਨਾ ਸ਼ਿਮਲਾ ਵਿਚ ਵਧੇਰੇ ਠੰਡ ਨਹੀਂ ਹੁੰਦੀ।''

ਭਾਰਗਵ ਪਿਛਲੇ ਪੰਜ ਸਾਲਾਂ ਤੋਂ ਠੰਡ ਦੇ ਆਖਰੀ ਦਿਨ ਸ਼ਿਮਲੇ ਹੀ ਬਿਤਾਉਂਦਾ ਹੈ। ਉਹ ਜ਼ਮੀਨ ਹੇਠਲੇ ਸਰਵੇਖਣ ਵਿਭਾਗ ਦੀ ਖਣਿਜ ਖੋਜ ਕਰਨ ਵਾਲੀ ਪਾਰਟੀ ਵਿਚ ਹੈ। ਇਸ ਪਾਰਟੀ ਦੇ ਲੋਕਾਂ ਨੂੰ ਸਾਲ ਵਿਚ ਛੇ ਮਹੀਨੇ ਸਮੁੰਦਰ ਤੋਂ ਵੀਹ ਹਜ਼ਾਰ ਫੁੱਟ ਉਪਰ ਬਰਫ਼ੀਲੀਆਂ ਥਾਵਾਂ ਵਿਚ ਖੋਜ ਦਾ ਕੰਮ ਕਰਨਾ ਹੁੰਦਾ ਹੈ। ਸਿਰਫ. ਸੱਤ ਹਜ਼ਾਰ ਫੁੱਟ ਉੱਚੇ ਸ਼ਿਮਲੇ ਦੀ ਠੰਡ ਉਹਨਾਂ ਲਈ ਕੀ ਹੈ?

''ਮਾਈ ਗਾਡ!'' ਪੂਰਣ ਨੇ ਦਹਿਸ਼ਤ ਜਤਾਈ, ''ਇਹ ਘੱਟ ਠੰਡ ਹੈ; ਹੋਰ ਕਿੰਨੀ ਠੰਡ ਹੋਵੇਗੀ?'' ਪੂਰਣ ਨੇ ਠੰਡ ਬਾਰੇ ਭਾਰਗਵ ਤੋਂ ਅਜੀਬ ਅਨੁਭਵ ਸੁਣਨ ਲਈ ਉਸਨੂੰ ਉਕਸਾਇਆ ਕਿ ਉਹਨਾਂ ਅਨੁਭਵਾਂ ਦੀ ਤੁਲਨਾ ਕਰਕੇ ਆਪਣੇ ਆਪ ਨੂੰ ਲਗ ਰਹੀ ਠੰਡ ਭੁਲਾ ਸਕੇ।

ਭਾਰਗਵ ਨੇ ਦੋਸਤ ਦਾ ਇਰਾਦਾ ਸਮਝ ਕੇ ਜਵਾਬ ਦਿੱਤਾ – ''ਤਕਲੀਫ ਦੇਣ ਵਾਲੀ

ਠੰਡ ਤਾਂ ਹੁੰਦੀ ਹੈ, ਬਾਰਾਂ ਹਜ਼ਾਰ ਫੁੱਟ ਤੋਂ ਉਪਰ ਜਿਥੇ ਧਰਤੀ ਉਪਰ ਤੇ ਚਾਰੇ ਪਾਸੇ ਬਰਫ਼ ਹੀ ਬਰਫ਼ ਹੁੰਦੀ ਹੈ, ਕਈ ਦਿਨਾਂ ਤਕ ਧੁੱਪ ਨਾ ਦਿਸੇ, ਖਾਸ ਕਰਕੇ ਜਦੋਂ ਗਰਮੀ ਪ੍ਰਾਪਤ ਕਰਨ ਲਈ ਬਾਲਣ ਵੀ ਕੋਲ ਨਾ ਹੋਏ। ਨਾ ਖਾਣਾ ਗਰਮ ਕੀਤਾ ਜਾ ਸਕੇ, ਨਾ ਗਰਮ ਚਾਹ-ਕਾਫੀ ਮਿਲ ਸਕੇ। ਐਸੇ ਸਮੇ ਜਾਨ ਅੱਗ ਦੀ ਚਿੰਗਾਰੀ ਅਤੇ ਚਾਨਣ ਲਈ ਤਰਸ ਜਾਂਦੀ ਹੈ।''

''ਕੀ ਤੈਨੂੰ ਵੀ ਕਦੀ ਇਹੋ ਜਿਹਾ ਅਨੁਭਵ ਹੋਇਆ?'' ਪੂਰਣ ਦੀਆਂ ਅੱਖਾਂ ਉਤਸੁਕਤਾ ਨਾਲ ਫੈਲ ਗਈਆਂ।

''ਸਿਰਫ ਇਕ ਵਾਰ, ਸੋਲ੍ਹਾਂ ਦਿਨਾਂ ਤਕ।''

''ਪਲੀਜ਼! ਕਿਵੇਂ, ਦੱਸ ਨਾ।''

ਭਾਰਗਵ ਨੇ ਸਹੂਲਤ ਲਈ ਪੂਰਣ ਵਲ ਪਾਸਾ ਪਰਤਿਆ। ''ਸਾਡੇ ਗਰੁਪ ਦੇ ਉਸ ਅਨੁਭਵ ਦੀ ਕੁਝ ਖਬਰ ਤਾਂ ਅਖਬਾਰਾਂ ਵਿਚ ਵੀ ਛਪੀ ਸੀ। ਓਹੀ ਲਾਹੌਲ ਘਾਟੀ ਵਾਲੀ ਘਟਨਾ। ਮੌਸਮ ਦੇ ਅੰਦਾਜ਼ੇ ਦੀ ਰਿਪੋਰਟ ਦੇ ਵਿਰੁੱਧ ਅਚਾਨਕ ਬੜੇ ਜ਼ੋਰਾਂ ਨਾਲ ਘਾਟੀ ਦੇ ਉਪਰਲੇ ਹਿੱਸੇ ਵਿਚ ਬਰਫ਼ ਪੈਣ ਲੱਗੀ ਅਤੇ ਅਸੀਂ ਲੋਕ ਫਸ ਗਏ। ਉਸ ਪ੍ਰਦੇਸ਼ ਲਈ ਚੌਵੀ ਘੰਟਿਆਂ ਵਿਚ ਹੋਣ ਵਾਲੇ ਮੌਸਮ ਦੀ ਜਾਣਕਾਰੀ ਮਨਾਲੀ ਤੋਂ ਬ੍ਰਾਡਕਾਸਟ ਕੀਤੀ ਜਾਂਦੀ ਹੈ। ਮਨਾਲੀ ਹੈ ਸਮੁੰਦਰੀ ਪੱਧਰ ਤੋਂ ਪੰਜ-ਛੇ ਹਜ਼ਾਰ ਫੁੱਟ ਦੀ ਉਚਾਈ ਉਪਰ। ਅਸੀਂ ਵਿਸ਼ਲੇਸ਼ਣ ਲਈ ਨਮੂਨੇ ਲੈਣੇ ਸਨ, ਬਾਰਾਂ ਹਜ਼ਾਰ ਫੁੱਟ ਦੀ ਉਚਾਈ ਤੋਂ, ਚਟਾਨਾਂ ਨੂੰ ਤੋੜ ਕੇ। ਸਾਡੇ ਕੂਚ ਦਾ ਪੜਾਅ ਦਸ ਹਜ਼ਾਰ ਫੁੱਟ ਉਪਰ ਸੀ। ਨਿਸ਼ਾਨੇ ਤਕ ਰਸਤਾ ਪੰਜ ਮੀਲਾਂ ਤੋਂ ਵਧ ਨਹੀਂ ਸੀ। ਹਮੇਸ਼ਾ ਬਰਫ਼ ਨਾਲ ਢੱਕੀ ਰਹਿਣ ਵਾਲੀ ਚੌਦ੍ਹਾਂ ਹਜ਼ਾਰ ਫੁੱਟ ਉੱਚੀ ਇਕ ਧਾਰ ਨੂੰ ਲੰਘਣਾ ਸੀ। ਧਾਰ ਨੂੰ ਲੰਘਣ ਲਈ ਇਕ ਦਰਾ ਹੈ, ਉਹ ਵੀ ਤੇਰ੍ਹਾਂ ਹਜ਼ਾਰ ਫੁੱਟ ਉਪਰ। ਦਰੇ ਦੇ ਪਰਲੇ ਪਾਸੇ ਹਜ਼ਾਰ ਫੁੱਟ ਹੇਠਾਂ ਇਕ ਛੋਟਾ ਜਿਹਾ ਮੈਦਾਨ ਹੈ। ਉਥੇ ਸਾਡਾ ਨਿਸ਼ਾਨੇ ਦੇ ਮਹੱਤਵ ਵਾਲੀ ਇਕ ਵਸਤੂ ਦੇ ਅੰਦਾਜ਼ੇ ਨਾਲ ਬਰਮਾ ਚਲਾਣ ਦਾ ਵਿਚਾਰ ਸੀ।

''ਉਹ ਚੀਜ਼ ਮਿਲੀ?'' ਪੂਰਨ ਟੋਕ ਬੈਠਾ।

''ਨਹੀਂ, ਤਿੰਨ ਸਾਲ ਪਹਿਲਾਂ ਉਥੇ ਫਿਰ ਕੋਸ਼ਿਸ਼ ਕੀਤੀ ਗਈ ਸੀ। ਉਹ ਅੰਦਾਜ਼ਾ ਠੀਕ ਨਹੀਂ ਸੀ।'' ਭਾਰਗਵ ਸਿਗਾਰ ਸੁਲਘਾਣ ਲੱਗਾ।

''ਖੈਰ, ਆਪਣਾ ਅਨੁਭਵ ਦੱਸ।''

ਭਾਰਗਵ ਲੰਬਾ ਕਸ਼ ਲੈ ਕੇ ਬੋਲਿਆ – ''ਖਿਆਲ ਸੀ, ਧਾਰ ਨੂੰ ਪਾਰ ਕਰਕੇ ਮੈਦਾਨ ਵਿਚ ਸੱਤ-ਅੱਠ ਦਿਨਾਂ ਤੋਂ ਵਧ ਠਹਿਰਨ ਦੀ ਲੋੜ ਨਹੀਂ ਪਵੇਗੀ। ਕੂਚ-ਪੜਾਅ ਦੇ ਲੋਕਾਂ ਨੇ ਸਲਾਹ ਦਿੱਤੀ – ਖੱਚਰਾਂ ਲਈ ਉਪਰ ਘਾਹ ਤੇ ਦਾਣਾ ਆਦਿ ਲਿਜਾਣ ਦੀ ਲੋੜ ਨਹੀਂ। ਉਥੇ ਇਸ ਮੌਸਮ ਵਿਚ ਪਸ਼ੂਆਂ ਲਈ ਬੜਾ ਵਧੀਆ ਕਿਸਮ ਦਾ ਘਾਹ ਮਿਲੇਗਾ। ਜੇ ਜ਼ਰੂਰੀ ਸਮਝੋ ਤਾਂ ਥੋੜ੍ਹਾ ਬਹੁਤ ਦਾਣਾ ਉਹਨਾਂ ਵਾਸਤੇ ਲੈ ਜਾਵੇ। ਔਖੀਆਂ ਚੜ੍ਹਾਈਆਂ ਉਪਰ ਭਾਰ ਢੋਣ ਤੋਂ ਬਚਣ ਦਾ ਲਾਲਚ ਵੀ ਹੁੰਦਾ ਹੈ।

''ਨਵੀਂ ਥਾਵੇਂ ਸੂਰਜ ਡੁੱਬਣ ਤੋਂ ਜਿੰਨਾਂ ਪਹਿਲਾਂ ਪਹੁੰਚਿਆ ਜਾ ਸਕੇ ਚੰਗਾ ਰਹਿੰਦਾ ਹੈ। ਸੂਰਜ ਦਾ ਚਾਨਣ ਰਹਿ ਗਏ ਰਸਤੇ ਨੂੰ ਸਮਝਣ ਲਈ ਸੌਖਾ ਹੁੰਦਾ ਹੈ। ਗਰੁਪ ਲੀਡਰ ਨੇ ਤੜਕੇ ਕੁਝ ਹਨੇਰਾ ਰਹਿੰਦਿਆਂ ਹੀ ਨਾਸ਼ਤਾ ਕਰਨ ਦਿੱਤਾ। ਯੰਤਰ, ਰਾਸ਼ਨ ਤੇ ਤੰਬੂ ਤੇ ਖੱਚਰਾਂ ਉਪਰ ਲੱਦਵਾ ਦਿੱਤਾ ਅਤੇ ਅਸੀਂ ਦਸ ਸ਼ੇਰਪਿਆਂ ਨੂੰ ਨਾਲ ਲੈ ਕੇ, ਪਹੁ ਫੁੱਟਾਲੇ

ਹੀ ਤੁਰ ਪਏ। ਖੱਚਰਾਂ ਲਈ ਦਾਨਾ ਨੌਂ-ਦਸ ਵਜੇ ਤਕ ਮਿਲਣਾ ਸੀ, ਸ਼ੇਰਪਿਆਂ ਦਾ ਮੁਖੀਆ ਆਪਣੇ ਨੌਂ ਬੰਦਿਆਂ ਤੇ ਛੇ ਖੱਚਰਾਂ ਨਾਲ ਪਿੱਛੇ ਰਹਿ ਗਿਆ ਕਿ ਦਾਨਾ ਮਿਲ ਜਾਣ ਤੋਂ ਬਾਅਦ ਇਕ ਵੱਡੀ ਬਰਮਾ ਮਸ਼ੀਨ ਤੇ ਬਾਲਣ ਲੈ ਕੇ ਸਾਡੇ ਪਿੱਛੇ ਆ ਜਾਵੇਗਾ।

''ਅਸੀਂ ਧਾਰ ਦਾ ਤੰਗ ਦਰਾ ਸਾਢੇ ਗਿਆਰਾਂ ਵਜੇ ਪਾਰ ਕੀਤਾ। ਮੌਸਮ ਫੋਰਕਾਸਟ ਨੇ ਉਤਰ-ਪੱਛਮ ਵਿਚ ਅਸਮਾਨ ਸਾਫ ਰਹਿਣ ਦਾ ਭਰੋਸਾ ਦਿੱਤਾ ਸੀ। ਉਥੇ ਦੇ ਰਹਿਣ ਵਾਲੇ ਲੋਕਾਂ ਨੂੰ ਵੀ ਦੋ-ਤਿੰਨ ਹਫਤਿਆਂ ਤਕ ਬਰਫ਼ ਜਾਂ ਪਾਣੀ ਦਾ ਸ਼ਕ ਨਹੀਂ ਸੀ ਪਰ ਅਸੀਂ ਦੱਰੇ ਤੋਂ ਮੈਦਾਨ ਵਿਚ ਪਹੁੰਚੇ ਹੀ ਸਾਂ ਕਿ ਉਤਰ-ਪੱਛਮ ਵਲੋਂ ਸੰਘਣੇ ਕਾਲੇ ਬੱਦਲ ਆਣ ਲੱਗੇ। ਬੱਦਲਾਂ ਨੇ ਐਨਾ ਹੀ ਮੌਕਾ ਦਿੱਤਾ ਕਿ ਅਸੀਂ ਮੈਦਾਨ ਦੇ ਕਿਨਾਰੇ ਉੱਚੀ ਥਾਂ ਵੇਖ ਕੇ ਤੰਬੂ ਲਗਾ ਲਈਏ। ਜੇ ਅਸੀਂ ਕਿੱਲੇ ਠੋਕਣ ਤੇ ਤੰਬੂ ਖੜੇ ਕਰਨ ਵਿਚ ਸ਼ੇਰਪਿਆਂ ਦੀ ਮਦਦ ਨਾ ਕਰਦੇ ਤਾਂ ਤੰਬੂ ਵੀ ਨਾ ਲਗ ਸਕਦੇ। ਸਾਡੇ ਤੰਬੂ ਲੱਗੇ ਹੀ ਸਨ ਕਿ ਭਿਅੰਕਰ ਕੜਕਵੀਂ ਆਵਾਜ਼ ਨਾਲ ਅਹਿਣ ਪੈਣ ਲਗੇ। ਅਹਿਣ ਐਨੀ ਤੇਜ਼ੀ ਨਾਲ ਅਤੇ ਐਨੇ ਜ਼ਿਆਦਾ ਪਈ ਕਿ ਦਸ ਮਿੰਟਾਂ ਵਿਚ ਉੱਚੇ ਤੇ ਸੰਘਣੇ ਘਾਹ ਨਾਲ ਭਰਿਆ ਮੈਦਾਨ ਚਾਂਦੀ ਦੀ ਵਿਸ਼ਾਲ ਥਾਲੀ ਵਿਚ ਬਦਲ ਗਿਆ। ਅਹਿਣ ਧਾਰ ਦੀ ਢਲਾਣ ਤੇ ਉਪਰਲੇ ਦਰੇ 'ਤੇ ਵੀ ਪਈ ਸੀ। ਸਾਨੂੰ ਸ਼ਕ ਪਿਆ ਕਿ ਜੇ ਅਹਿਣ ਧਾਰ ਦੇ ਪਰਲੇ ਪਾਸੇ ਨਾ ਵੀ ਪਈ ਹੋਵੇ ਤਾਂ ਵੀ ਪਿੱਛੇ ਆਉਂਦੇ ਸ਼ੇਰਪਿਆ ਤੇ ਖੱਚਰਾਂ ਲਈ ਦਰਾ ਪਾਰ ਕਰਨਾ ਬੜਾ ਔਖਾ ਹੋ ਗਿਆ ਹੋਵੇਗਾ। ਥੋੜ੍ਹੀ-ਥੋੜ੍ਹੀ ਦੇਰ ਰੁਕ ਕੇ ਅਹਿਣ ਦੀਆਂ ਉਸ ਤੋਂ ਵੀ ਭਾਰੀ ਬੁਛਾਰਾਂ ਸ਼ਾਮ ਤਕ ਪੈਂਦੀਆਂ ਰਹੀਆਂ। ਸਮਝ ਗਏ ਕਿ ਜੇ ਬਾਕੀ ਦੀ ਪਾਰਟੀ ਦਰੇ ਤਕ ਪਹੁੰਚੀ ਵੀ ਹੋਵੇਗੀ ਤਾਂ ਵੀ ਉਸਨੂੰ ਵਾਪਸ ਜਾਣਾ ਪਿਆ ਹੋਵੇਗਾ।

ਹੇਠਲੇ ਪੜਾਅ ਦੇ ਲੋਕਾਂ ਦੀ ਜਾਣਕਾਰੀ ਗ਼ਲਤ ਨਹੀਂ ਸੀ। ਸਾਡੇ ਪਹੁੰਚਣ ਵੇਲੇ ਮੈਦਾਨ ਵਿਚ ਵਧੀਆ ਘਾਹ ਸੀ ਪਰ ਹੁਣ ਉਸਨੂੰ ਅਹਿਣ ਦੀ ਪੰਜ-ਛੇ ਇੰਚ ਮੋਟੀ ਤਹਿ ਨੇ ਦਬਾ ਲਿਆ ਸੀ। ਸਾਨੂੰ ਫਿਕਰ ਸੀ ਕਿ ਭੁੱਖੀਆਂ ਖੱਚਰਾਂ ਨੂੰ ਕੀ ਪਾਈਏ।

ਸੂਰਜ ਡੁਬਣ ਤੋਂ ਘੰਟੇ ਬਾਅਦ ਅਸੀਂ ਜੰਮਿਆ ਹੋਇਆ ਪੈਰਫੀਨ ਬਾਲ ਕੇ ਰਾਸ਼ਨ ਗਰਮ ਕੀਤਾ ਅਤੇ ਖਾ ਕੇ ਠੰਡ ਤੋਂ ਬਚਣ ਲਈ ਰਜਾਈ ਦੇ ਥੈਲਿਆਂ ਵਿਚ ਹੋ ਗਏ। ਭੁੱਖੇ ਖੱਚਰ ਆਪਣੇ ਤੰਬੂਆਂ ਵਿਚੋਂ ਹਿਣਹਿਣਾ ਕੇ ਖ਼ਾਣਾ ਮੰਗ ਰਹੇ ਸਨ। ਰਾਤੀਂ ਤੰਬੂ ਬਾਰ-ਬਾਰ ਖੜਕਣ ਤੋਂ ਬਰਫ਼ ਡਿਗਣ ਦਾ ਅੰਦਾਜ਼ਾ ਹੁੰਦਾ ਰਿਹਾ। ਸਵੇਰੇ ਉਠ ਕੇ ਵੇਖਿਆ, ਰਾਤੀਂ ਕਾਫੀ ਬਰਫ਼ ਪੈਂਦੀ ਰਹੀ ਸੀ। ਮੈਦਾਨ ਵਿਚ ਬੱਲੀ ਠੋਕਣ ਨਾਲ ਡੇਢ ਫੁੱਟ ਤਕ ਬਰਫ਼ ਵਿਚ ਧੱਸ ਜਾਂਦੀ ਸੀ। ਮੈਦਾਨ ਦੇ ਚਾਰੇ ਪਾਸੇ ਅਤੇ ਢਲਾਣਾ ਉਪਰ ਬੜੀ ਬਰਫ਼ ਜੰਮ ਗਈ ਸੀ। ਖੱਚਰ ਆਪਣੇ ਤੰਬੂ ਵਿਚੋਂ ਹਿਣਹਿਣਾ ਕੇ ਭੁੱਖ ਤੇ ਠੰਡ ਦੀ ਸ਼ਿਕਾਇਤ ਕਰ ਰਹੇ ਸਨ। ਉਹਨਾ ਦੇ ਤੰਬੂ ਵਿਚ ਕੁਝ ਗਰਮੀ ਕਰ ਸਕਣ ਲਈ ਤੇਲ ਤੇ ਸਟੋਵ ਵੀ ਨਹੀਂ ਸੀ। ਇਹ ਸਹੂਲਤ ਤਾਂ ਸਾਡੇ ਲਈ ਵੀ ਨਹੀਂ ਸੀ। ਬਾਲਣ ਬਾਅਦ ਵਿਚ ਆਣਾ ਸੀ। ਬਾਰਾਂ ਹਜ਼ਾਰ ਫੁੱਟ ਉਚੇ ਧਰਾਤਲ ਤੇ ਬਾਲਣ ਲਈ ਝਾੜੀਆਂ ਤੇ ਰੁੱਖ ਤਾਂ ਹੁੰਦੇ ਹੀ ਨਹੀਂ। ਅਸਮਾਨ ਵਿਚ ਹੁਣ ਬਰਫ਼ੀਲੇ ਬੱਦਲ ਰੁਕੇ ਹੋਏ ਸਨ। ਐਸੀ ਹਾਲਤ ਵਿਚ ਕੀ ਉਮੀਦ ਹੋ ਸਕਦੀ ਹੈ ਕਿ ਸ਼ੇਰਪਿਆਂ ਦਾ ਮੁਖੀਆ ਦਾਣਾ ਤੇ ਬਾਲਣ ਲੈ ਕੇ ਆ ਜਾਵੇਗਾ! ਦੁਪਹਿਰ ਤੋਂ ਪਹਿਲਾਂ ਹੀ ਫਿਰ ਬਰਫ਼ ਪੈਣ ਲੱਗੀ। ਕਦੀ ਘਟ ਤੇ ਕਦੀ ਵਧ ਸ਼ਾਮ ਤਕ ਪੈਂਦੀ ਰਹੀ। ਹਰ ਵੇਲੇ ਕਟਣ ਵਾਸਤੇ ਕੁਝ ਚਟਾਨਾਂ ਤੋਂ ਬਰਫ਼ ਡੇਗ ਕੇ, ਉਹਨਾਂ ਨੂੰ ਖੁਰਚ ਕੇ ਵੇਖਦੇ ਰਹੇ ਪਰ ਕੰਮ ਤਾਂ ਕੋਈ ਨਹੀਂ ਸੀ ਹੋ ਸਕਦਾ। ਸਿਰਫ ਠੰਡ ਹੀ ਮਹਿਸੂਸ ਕਰ ਰਹੇ ਸਾਂ।

ਖੱਚਰਾਂ ਦੀ ਤਰਸਯੋਗ ਹਾਲਤ, ਉਹਨਾਂ ਦੀ ਚਾਰਾ ਮੰਗਦੀ ਮਜ਼ਬੂਰ ਨਜ਼ਰ, ਸਾਡੀ ਬੇਵਸੀ, ਦਿਲ ਹੋਰ ਬੇਚੈਨ ਤੇ ਪਰੇਸ਼ਾਨ ਹੋ ਰਿਹਾ ਸੀ।

ਰਾਤੀਂ ਹੋਰ ਬਰਫ਼ ਪਈ। ਦੂਜੇ ਦਿਨ ਸਵੇਰੇ ਵੀ ਬਾਰ-ਬਾਰ ਬਰਫ਼ ਪੈਂਦੀ ਰਹੀ। ਮੈਦਾਨ ਦੇ ਮੁਕਾਬਲੇ ਧਾਰ ਦੀ ਉਚਾਈ ਉਪਰ ਤੇ ਦਰੇ ਵਿਚ ਵਧੇਰੇ ਬਰਫ਼ ਡਿਗ ਰਹੀ ਸੀ। ਦਰਾ ਚੌੜੇ ਭਾਲੇ ਦੀ ਨੋਕ ਵਾਂਗ ਉਪਰੋਂ ਖੁਲ੍ਹਾ ਤੇ ਹੇਠੋਂ ਤੰਗ ਸੀ। ਸਾਫ ਦਿਸ ਰਿਹਾ ਸੀ ਕਿ ਦਰੇ ਦੇ ਅੰਦਰਲੀਆਂ ਢਲਾਣਾਂ ਤੋਂ ਕੱਚੀ ਬਰਫ਼ ਤੇ ਤੋਂਦੇ ਫਿਸਲ-ਫਿਸਲ ਕੇ ਦਰੇ ਨੂੰ ਭਰ ਰਹੇ ਸਨ। ਤੀਜੇ ਦਿਨ ਰਜਾਈ ਦੇ ਥੈਲੇ ਵਿਚੋਂ ਨਿਕਲਣ ਨੂੰ ਦਿਲ ਨਹੀਂ ਸੀ ਕਰਦਾ। ਉਸ ਉਚਾਈ ਉਪਰਲੀ ਹਵਾ ਵਿਚ ਥੋੜ੍ਹੀ ਜੇਹੀ ਹਰਕਤ ਨਾਲ ਵੀ ਸਾਹ ਫੁੱਲਣ ਲਗਦਾ ਹੈ। ਸਰੀਰ ਦੀ ਤਾਕਤ ਸੰਭਾਲੀ ਰਖਣ ਦਾ ਧਿਆਨ ਕਰਨਾ ਪੈਂਦਾ ਹੈ।

•ਤੀਜੀ ਰਾਤ ਵੀ ਬਰਫ਼ ਪਈ ਅਤੇ ਬੱਦਲ ਵੀ ਬਣੇ ਰਹੇ। ਠੰਡ ਦਾ ਕੀ ਕਹਿਣਾ! ਥਰਮਾਮੀਟਰ ਜ਼ੀਰੋ ਤੋਂ ਪੰਤਾਲੀ ਅੰਕ ਹੇਠਾਂ ਸੀ। ਪੂਰੇ ਕਪੜੇ ਪਾ ਕੇ, ਰਜਾਈ ਦੇ ਥੈਲਿਆਂ ਵਿਚ ਲਿਪਟ ਕੇ, ਕੁਝ ਪੜ੍ਹ ਕੇ ਸਮਾਂ ਲੰਘਾਣ ਦੀ ਕੋਸ਼ਿਸ਼ ਕੀਤੀ ਪਰ ਨੱਕ ਵਗੀ ਜਾ ਰਿਹਾ ਸੀ। ਠੰਡ ਨਾਲ ਪੁੜਪੁੜੀਆਂ ਵਿਚ ਪੀੜ ਹੁੰਦੀ ਲਗ ਰਹੀ ਸੀ। ਸ਼ਕ ਹੋ ਗਿਆ ਕਿ ਹੇਠੋਂ ਮਦਦ ਆਉਣੀ ਤਾਂ ਦੂਰ, ਵਾਪਸੀ ਦਾ ਰਾਹ ਵੀ ਘਟੋ-ਘਟ ਚਾਰ-ਪੰਜ ਦਿਨਾਂ ਤਕ ਵੀ ਨਹੀਂ ਮਿਲੇਗਾ। ਖੱਚਰਾਂ ਦੀ ਹਿਣਹਿਣਾਹਟ ਵੀ ਨਹੀਂ ਸੁਣ ਰਹੀ ਸੀ। ਉਹਨਾਂ ਦੀਆਂ ਧੌਣਾਂ ਲਮਕ ਗਈਆਂ ਸਨ। ਵਧੇਰੇ ਠੰਡ ਵਿਚ ਸਰੀਰਕ ਤਾਕਤ ਲਈ ਵਧੇਰੇ ਖ਼ੁਰਾਕ ਤੇ ਕੈਲੋਰੀਜ਼ ਦੀ ਲੋੜ ਹੁੰਦੀ ਹੈ ਅਤੇ ਖੱਚਰ ਵਿਚਾਰੇ, ਸਖ਼ਤ ਮਿਹਨਤ ਕਰਕੇ ਵੀ ਬਿਲਕੁਲ ਭੁੱਖੇ ਸਨ। ਉਸ ਵੇਲੇ ਖੱਚਰਾਂ ਦੇ ਤੰਬੂਆਂ ਤੋਂ ਅਜੀਬ ਖ਼ਬਰ ਮਿਲੀ ਕਿ ਇਕ ਖੱਚਰ ਭੁੱਖ ਨਾਲ ਬੇਚੈਨ ਹੋ ਕੇ ਦੂਜੇ ਖੱਚਰਾਂ ਨੂੰ ਵੱਢਣ ਲਈ ਝਪਟ ਰਿਹਾ ਸੀ ਅਤੇ ਉਸਨੇ ਆਪਣੇ ਨੇੜੇ ਖੜੇ ਖੱਚਰ ਦਾ ਕੰਨ ਵੱਢ ਕੇ ਖਾ ਲਿਆ ਸੀ।

''ਅਜੀਬ!'' ਪੂਰਣ ਨੇ ਟੋਕ ਕੇ ਕਿਹਾ, ''ਘੋੜੇ-ਖੱਚਰਾਂ ਦੇ ਮਾਸਾਹਾਰੀ ਹੋਣ ਦੀ ਗੱਲ ਤਾਂ ਕਦੀ ਨਹੀਂ ਸੁਣੀ।''

''ਕਹਿ ਤਾਂ ਰਿਹਾਂ ਅਜੀਬ ਖ਼ਬਰ ਮਿਲੀ। ਭਾਰਗਵ ਮੌਕਾ ਪਾ ਕੇ ਨਵਾਂ ਸਿਗਰਟ ਸੁਲਘਾਣ ਲੱਗਾ।''

ਪੂਰਣ ਹੱਸ ਪਿਆ – ''ਤੁਸੀਂ ਆਪਣੇ ਰਾਸ਼ਨ ਵਿਚੋਂ ਹੀ ਵਿਚਾਰੇ ਖੱਚਰਾਂ ਨੂੰ ਕੁਝ ਖਾਣ ਵਾਸਤੇ ਦੇ ਦਿੰਦੇ।''

''ਭਾਵ ਇਹ ਕਿ ਸਾਡੇ ਮੁਕਾਬਲੇ ਉਹਨਾਂ ਖੱਚਰਾਂ ਦੀ ਕੀਮਤ ਵਧੇਰੇ ਸੀ। ਸਾਡੇ ਸਾਰਿਆਂ ਦੇ ਅੱਠ ਦਿਨਾਂ ਦੇ ਖਾਣੇ ਨਾਲ ਇਕ ਖੱਚਰ ਦਾ ਇਕ ਦਿਨ ਢਿੱਡ ਭਰਦਾ।

''ਮੈਂ ਸਿਰਫ ਮਜ਼ਾਕ ਲਈ ਕਿਹਾ!''

ਹਾਂ ਪੰਜਵੀਂ ਰਾਤ ਬਰਫ਼ ਨਹੀਂ ਪਈ ਪਰ ਅਗਲੇ ਦਿਨ ਵੀ ਸੰਘਣੇ ਬੱਦਲ ਛਾਏ ਹੋਣ ਕਰਕੇ ਬਰਫ਼ ਪੈਣ ਦੀ ਸੰਭਾਵਨਾ ਬਣੀ ਹੋਈ ਸੀ। ਨਾਸ਼ਤੇ ਵੇਲੇ ਅਸੀਂ ਵਿਚਾਰ ਕਰ ਰਹੇ ਸਾਂ ਕਿ ਇਸ ਹਾਲਤ ਵਿਚ ਜਾਨਾਂ ਬਚਾਣ ਲਈ ਕੀ ਕੀਤਾ ਜਾ ਸਕਦਾ ਹੈ? ਖੱਚਰਾਂ ਦੇ ਸ਼ੇਰਪਾ ਨੇ ਆ ਕੇ ਇਕ ਪਰੇਸ਼ਾਨੀ ਦੱਸੀ ਕਿ ਕੰਨ ਕਟਿਆ ਖੱਚਰ ਲੜਖੜਾ ਕੇ ਡਿੱਗ ਪਿਆ ਹੈ। ਖੱਚਰ ਹਾਲੇ ਜਿਉਂਦਾ ਹੈ ਤੇ ਕੰਨ ਖਾਣ ਵਾਲਾ ਖੱਚਰ ਉਸਨੂੰ ਖਾਣ ਲਈ ਝਪਟ ਰਿਹਾ ਹੈ। ਉਸਨੂੰ ਰੋਕਦੇ ਹਾਂ ਤਾਂ ਉਹ ਸਾਨੂੰ ਵੱਢਦਾ ਹੈ।

''ਅਸੀਂ ਲੋਕ ਹੈਰਾਨੀ ਨਾਲ ਵੇਖਣ ਲਈ ਗਏ। ਸ਼ੇਰਪਾ ਦੀ ਗੱਲ ਠੀਕ ਸੀ। ਮਾਸਾਹਾਰੀ

ਬਣਨ ਵਾਲਾ ਖੱਚਰ ਡਿਗੇ ਖੱਚਰ ਨੂੰ ਖਾਣ ਦੀ ਕੋਸ਼ਿਸ਼ ਕਰ ਰਿਹਾ ਸੀ। ਸੋਚਿਆ ਜਿਹੜਾ ਖੱਚਰ ਡਿਗ ਪਿਆ ਹੈ ਉਸਨੂੰ ਤਾਂ ਬਚਾਇਆ ਨਹੀਂ ਜਾ ਸਕਦਾ, ਜੇ ਦੂਸਰਾ ਉਸ ਨਾਲ ਆਪਣਾ ਢਿੱਡ ਭਰ ਸਕਦੈ ਤਾਂ ਭਰ ਲਵੇ।

ਗਰੁਪ ਲੀਡਰ ਨੇ ਖੱਚਰ ਦੇ ਮਾਸਾਹਾਰੀ ਬਣਨ ਬਾਰੇ ਗੁੱਝੀ ਟਿੱਪਣੀ ਕਰਦਿਆਂ ਕਿਹਾ – "ਕਿਧਰੇ ਸਾਡੀ ਵੀ ਇਹੀ ਹਾਲਤ ਨਾ ਹੋ ਜਾਵੇ।"

ਸਧਾਰਣ ਨੇਮ ਨਾਲ ਸਾਡੇ ਕੋਲ ਲੋੜ ਤੋਂ ਦੁਗਣਾ ਰਾਸ਼ਨ ਹੁੰਦਾ ਹੈ। ਸਾਡਾ ਰਾਸ਼ਨ ਸੋਲ੍ਹਾਂ ਦਿਨ ਚਲ ਸਕਦਾ ਸੀ। ਗਰੁਪ ਲੀਡਰ ਨੇ ਹੁਕਮ ਦਿੱਤਾ ਕਿ ਰਾਸ਼ਨ ਇਸ ਤਰ੍ਹਾਂ ਵਰਤਿਆ ਜਾਵੇ ਕਿ ਘੱਟੋ ਘੱਟ ਚਾਰ ਦਿਨ ਹੋਰ ਚਲ ਸਕੇ। ਪੈਰਾਫੀਨ ਵੀ ਘਟ ਬਾਲਿਆ ਜਾਵੇ, ਸ਼ਾਮ ਦੀ ਚਾਹ ਬੰਦ ਕੀਤੀ ਜਾਵੇ। ਇਸ ਖਿਆਲ ਨਾਲ ਕਿ ਅਸੀਂ ਘਟ ਖਾਣ ਦਾ ਧਿਆਨ ਰਖਣਾ ਹੈ, ਠੰਡ ਤੇ ਕਮਜ਼ੋਰੀ ਜ਼ਿਆਦਾ ਮਹਿਸੂਸ ਹੋਣ ਲੱਗੀ।

ਛੇਵੇਂ ਦਿਨ ਧੁੱਪ ਨਿਕਲ ਆਈ, ਪਰ ਦਰਾ ਬਰਫ਼ ਭਰ ਜਾਣ ਕਾਰਣ ਪਾਰ ਨਹੀਂ ਸੀ ਕੀਤਾ ਜਾ ਸਕਦਾ। ਇਕ ਦਿਨ ਬਾਅਦ ਇਕ ਹੋਰ ਖੱਚਰ ਭੁੱਖ ਨਾਲ ਲੜਖੜਾ ਕੇ ਡਿੱਗ ਪਿਆ। ਮਾਸਾਹਾਰੀ ਬਣ ਜਾਣ ਵਾਲਾ ਖੱਚਰ ਉਦੋਂ ਤਕ ਪਹਿਲੇ ਖੱਚਰ ਨੂੰ ਖਤਮ ਕਰ ਚੁੱਕਾ ਸੀ। ਉਹ ਮਾਸਾਹਾਰੀ ਜਾਨਵਰਾਂ – ਸ਼ੇਰ, ਚੀਤਾ ਆਦਿ ਵਾਂਗ ਖੱਚਰ ਦੇ ਸਰੀਰ ਦੇ ਪਿੰਜਰ ਨੂੰ ਨਹੀਂ ਸੀ ਤੋੜ ਸਕਦਾ। ਉਪਰੋਂ-ਉਪਰੋਂ ਜਿੰਨਾ ਮਾਸ ਖਾ ਸਕਦਾ ਸੀ ਖਾ ਗਿਆ। ਉਸ ਲਈ ਹੋਰ ਖਾਣਾ ਹੋ ਗਿਆ। ਅੱਠਵੇਂ ਦਿਨ ਤੋਂ ਹੋਰ ਖੱਚਰ ਵੀ ਡਿਗਣ ਲੱਗੇ। ਮਾਸਾਹਾਰ ਅਖਵਾਉਣ ਵਾਲਾ ਖੱਚਰ ਉਹਨਾਂ ਉਪਰ ਆਪਣਾ ਗੁਜ਼ਾਰਾ ਕਰਦਾ ਰਿਹਾ। ਖੱਚਰਾਂ ਦੇ ਸਰੀਰ ਭੁੱਖ ਨਾਲ ਸੁੱਕ ਗਏ ਸਨ, ਉਹਨਾਂ ਵਿਚ ਮਾਸ ਹੀ ਕਿੰਨਾ ਸੀ।

"ਛੇ ਦਿਨ ਚੰਗੀ ਧੁੱਪ ਲਗ ਜਾਣ ਨਾਲ ਢਲਾਣਾਂ ਉਪਰ ਥਾਂ-ਥਾਂ ਬਰਫ਼ ਪਿਘਲ ਗਈ ਸੀ, ਪਰ ਦਰਾ ਪਾਰ ਨਹੀਂ ਸੀ ਕੀਤਾ ਜਾ ਸਕਦਾ। ਮੈਦਾਨ ਉਪਰ ਵੀ ਚਾਰ ਇੰਚ ਡੂੰਘੀ ਬਰਫ਼ ਦੀ ਤਹਿ ਸੀ। ਦਰੇ ਦੇ ਸੱਜੇ ਪਾਸੇ ਕੁਝ ਦੂਰ ਦੀ ਥਾਂ ਧਾਰ ਤੋਂ ਨੀਵੀਂ ਸੀ। ਅਸੀਂ ਲੋਕ ਦੂਰਬੀਨਾਂ ਲੈ ਕੇ ਉਸ ਥਾਂ ਬਾਰੇ ਵਿਚਾਰ ਕਰ ਰਹੇ ਸਾਂ, ਇਸ ਬਰਫ਼ ਦੀ ਥਾਲੀ ਵਿਚ ਭੁੱਖਿਆਂ ਮਰਨ ਨਾਲੋਂ ਆਜ਼ਾਦੀ ਦੀ ਕੋਸ਼ਿਸ਼ ਕਰਦਿਆਂ ਮਰਨਾ ਵਧੇਰੇ ਠੀਕ ਸੀ।

"ਪਿਛਲੀ ਸ਼ਾਮ ਨੂੰ ਅਹਿਣ ਦਾ ਬੱਦਲ ਫਿਰ ਦਿਸਿਆ ਸੀ। ਤੇਜ਼ ਹਵਾ ਨੇ ਉਸਨੂੰ ਉਡਾ ਦਿੱਤਾ ਪਰ ਐਸਾ ਬੱਦਲ ਕਿਸੇ ਵੇਲੇ ਵੀ ਵਰ੍ਹ ਸਕਦਾ ਸੀ। ਮੌਸਮ ਨੂੰ ਵੇਖਦਿਆਂ ਇਹੋ ਜਿਹਾ ਸਕ ਹਰ ਰੋਜ਼ ਵਧ ਰਿਹਾ ਸੀ। ਉਸ ਤੋਂ ਇਕ ਸਾਲ ਪਹਿਲਾਂ ਅਸੀਂ ਸਤਾਰਾਂ ਹਜ਼ਾਰ ਫੁੱਟ ਦੀ ਉਚਾਈ ਤਕ ਚੜ੍ਹ ਚੁੱਕੇ ਸਾਂ। ਧਾਰ ਚੌਦਾਂ ਹਜ਼ਾਰ ਫੁੱਟ ਹੀ ਸੀ, ਉਹ ਔਖੀ ਹੋ ਗਈ ਸੀ। ਬਰਫ਼ ਤਾਜ਼ੀ ਤੇ ਕੱਚੀ ਹੋਣ ਨਾਲ ਖੱਚਰ ਜਾਂ ਦੂਜਾ ਪਸ਼ੂ ਨਹੀਂ ਚੜ੍ਹ ਸਕਦਾ। ਉਥੇ ਹਰਕਤ ਸੰਭਵ ਹੈ ਤਾਂ ਸਿਰਫ ਮਨੁੱਖ ਦੀ ਕਿਉਂਕਿ ਮਨੁੱਖ ਸਰੀਰਕ ਤਾਕਤ ਨਾਲ ਕੰਮ ਨਹੀਂ ਲੈਂਦਾ, ਉਹ ਸੋਚ ਵੀ ਸਕਦਾ ਹੈ।

"ਅਸੀਂ ਲੋਕਾਂ ਨੇ ਗਰੁਪ ਲੀਡਰ ਦੇ ਸਾਹਮਣੇ ਮਤਾ ਰਖਿਆ – ਸੰਭਵ ਹੈ ਕੂਚ-ਪੜਾਅ ਵਿਚ ਲੋਕਾਂ ਨੇ ਸਾਨੂੰ ਖ਼ਤਮ ਸਮਝ ਕੇ ਸਾਡੀ ਭਾਲ ਬੇਕਾਰ ਸਮਝੀ ਹੋਏ। ਇਥੇ ਖੱਚਰਾਂ ਵਾਂਗ ਭੁੱਖਿਆਂ ਮਰਨ ਨਾਲੋਂ ਤਾਂ ਚੰਗਾ ਹੈ ਕਿ ਸਾਡੇ ਵਿਚੋਂ ਦੋ ਬੰਦੇ ਦਰੇ ਦੇ ਨੇੜੇ ਨੀਵੀਂ ਥਾਂ ਤੋਂ ਧਾਰ ਲੰਘਣ ਦੀ ਕੋਸ਼ਿਸ਼ ਕਰਨ ਤੇ ਉਸ ਪਾਸੇ ਖ਼ਬਰ ਦੇਣ। ਉਹ ਥਾਂ ਸਵਾ ਮੀਲ ਤੋਂ ਦੂਰ ਨਹੀਂ ਹੋਵੇਗੀ। ਜੇ ਅਸੀਂ ਲੋਕ ਤਿੰਨ ਘੰਟਿਆਂ ਵਿਚ ਧਾਰ ਦੇ ਉਸ ਪਾਰ ਨਾ ਜਾ ਸਕੇ ਤਾਂ ਪਰਤ ਆਵਾਂਗੇ।

''ਗਰੁਪ ਲੀਡਰ ਨੇ ਮਤਾ ਮਨਜ਼ੂਰ ਕੀਤਾ। ਉਹ ਐਨੀ ਕੋਸ਼ਿਸ਼ ਨਾਲ ਟਰੇਂਡ ਕੀਤੇ ਮਾਹਿਰ ਲੋਕਾਂ ਨੂੰ ਜਿਥੋਂ ਤਕ ਹੋ ਸਕੇ ਖ਼ਤਰੇ ਵਿਚ ਪਾਣ ਲਈ ਤਿਆਰ ਨਹੀਂ ਸੀ। ਉਸਨੇ ਸਾਨੂੰ ਸੁਝਾਅ ਦਿੱਤਾ ਕਿ ਇਸ ਕੰਮ ਲਈ ਸ਼ੇਰਪਾ ਲੋਕਾਂ ਨੂੰ ਮੂੰਹ ਮੰਗੇ ਇਨਾਮ ਦਾ ਭਰੋਸਾ ਦੇ ਕੇ ਤਿਆਰ ਕੀਤਾ ਜਾਵੇ। ਸ਼ੇਰਪਾ ਸਾਨੂੰ ਨਾਲ ਲਏ ਬਿਨਾ ਚਲਣ ਲਈ ਤਿਆਰ ਨਹੀਂ ਸਨ।

''ਗਿਆਰਵੇਂ ਦਿਨ ਨਵੀਂ ਮੁਸੀਬਤ ਖੜੀ ਹੋ ਗਈ। ਮਾਸਾਹਾਰੀ ਖੱਚਰ ਮੁਰਦਾ ਖੱਚਰਾਂ ਨੂੰ ਖਤਮ ਕਰ ਬੈਠਾ ਸੀ। ਘਾਹ ਉਪਰ ਹਾਲੇ ਵੀ ਬਰਫ਼ ਦੀ ਇੰਚ-ਡੇਢ ਇੰਚ ਮੋਟੀ ਤਹਿ ਸੀ। ਮਾਸਾਹਾਰੀ ਬਣਿਆ ਖੱਚਰ ਹੁਣ ਭੁੱਖ ਨਾਲ ਬੇਚੈਨ ਹੋ ਕੇ ਆਦਮੀਆਂ ਉਪਰ ਝਪਟ ਰਿਹਾ ਸੀ। ਸ਼ੇਰਪਿਆਂ ਨੇ ਕਿਹਾ ਕਿ ਉਸਨੂੰ ਗੋਲੀ ਮਾਰ ਕੇ ਮਾਰ ਦਿੱਤਾ ਜਾਵੇ ਨਹੀਂ ਤਾਂ ਉਹ ਆਦਮੀਆਂ ਨੂੰ ਮਾਰ ਕੇ ਖਾ ਜਾਵੇਗਾ।

''ਗਰੁਪ ਲੀਡਰ ਨੇ ਖੱਚਰ ਨੂੰ ਗੋਲੀ ਮਾਰਨ ਦਾ ਹੁਕਮ ਨਾ ਦੇ ਕੇ ਕਿਹਾ – ਇਸਦੇ ਚਾਰੋ ਪੈਰ ਬੰਨ੍ਹ ਦਿੱਤੇ ਜਾਣ। ਇਹ ਲਗਾਤਾਰ ਖਾਂਦਾ ਰਿਹਾ ਹੈ। ਹਾਲੇ ਤਿੰਨ-ਚਾਰ ਦਿਨ ਨਹੀਂ ਮਰੇਗਾ। ਧੁੱਪ ਰਹੀ ਤਾਂ ਇਸਨੂੰ ਦੋ ਦਿਨਾਂ ਬਾਅਦ ਘਾਹ ਮਿਲ ਜਾਵੇਗਾ।'' ਉਸਨੇ ਸਾਨੂੰ ਆਪਣਾ ਇਰਾਦਾ ਦੱਸਿਆ – ਪਿੱਛੇ ਪੜਾਅ ਤੇ ਵੱਡਾ ਮੇਟ ਬੜਾ ਭਰੋਸੇ ਦਾ ਬੰਦਾ ਹੈ। ਹੋ ਸਕਦੈ ਉਸਨੂੰ ਧਿਆਨ ਹੋਵੇ ਕਿ ਸਾਡੇ ਕੋਲ ਹਾਲੇ ਚਾਰ ਦਿਨਾਂ ਦਾ ਰਾਸ਼ਨ ਹੈ। ਇਸੇ ਵਾਸਤੇ ਆਪਣੇ ਬੰਦਿਆਂ ਨੂੰ ਕੱਚੀ ਬਰਫ਼ ਵਿਚ ਫਸਾਣ ਦੀ ਕੋਸ਼ਿਸ਼ ਟਾਲ ਰਿਹਾ ਹੋਵੇ। ਚਾਰ ਦਿਨਾਂ ਦੀ ਧੁੱਪ ਬੜੀ ਮਦਦਗਾਰ ਸਾਬਿਤ ਹੋ ਸਕਦੀ ਹੈ। ਉਹ ਉਸ ਦਿਨ ਦੁਪਹਿਰ ਬਾਅਦ ਤੱਕ ਨਾ ਆਇਆ ਤਾਂ ਅਸੀਂ ਅਗਲੀ ਸਵੇਰ ਨੂੰ ਰੱਬ ਦੇ ਭਰੋਸੇ ਧਾਰ ਨੂੰ ਪਾਰ ਕਰਨ ਦੀ ਕੋਸ਼ਿਸ਼ ਕਰਾਂਗੇ। ਪਰ ਹੋ ਸਕਦੈ ਕਿ ਇਸ ਦੌਰਾਨ ਫਿਰ ਮੌਸਮ ਧੋਖਾ ਦੇ ਜਾਵੇ, ਸਾਨੂੰ ਦੋ, ਤਿੰਨ ਜਾਂ ਚਾਰ ਦਿਨ ਇਥੇ ਰੁਕਣਾ ਹੀ ਪੈ ਜਾਵੇ। ਉਸ ਵੇਲੇ ਇਹੀ ਖੱਚਰ ਸਾਡਾ ਖਾਣਾ ਬਣੇਗਾ। ਇਸਦਾ ਮਾਸ ਪਕਾਣ ਲਈ ਕਾਫ਼ੀ ਬਾਲਣ ਦੀ ਲੋੜ ਹੋਵੇਗੀ। ਉਸਦੇ ਲਈ ਪੈਰਾਫੀਨ ਬਚਾਓ, ਡਬਿਆਂ ਵਿਚ ਬੰਦ ਰਾਸ਼ਨ ਗਰਮ ਕਰਨ ਦੀ ਲੋੜ ਨਹੀਂ। ਸਿਰਫ ਨਾਸ਼ਤੇ ਵੇਲੇ ਇਕ ਕੱਪ ਕਾਫੀ ਬਣਾਈ ਜਾਵੇ।

''ਦੋ ਦਿਨ ਬੜੀ ਧੁੱਪ ਪਈ। ਮੈਦਾਨ ਵਿਚ ਥਾਂ-ਥਾਂ ਘਾਹ ਦਿਸਣ ਲਗੀ। ਖੱਚਰ ਨੂੰ ਘਾਹ ਵਲ ਛੱਡ ਦਿੱਤਾ ਗਿਆ। ਉਹ ਲਪਕ-ਲਪਕ ਕੇ ਘਾਹ ਖਾ ਰਿਹਾ ਸੀ ਤੇ ਅਸੀਂ ਡੱਬਿਆਂ ਵਿਚ ਬੰਦ ਰਾਸ਼ਨ ਨਿਗਲ-ਨਿਗਲ ਕੇ ਖਾ ਰਹੇ ਸਾਂ। ਹਰ ਦਿਨ ਪਹਾੜ ਹੋ ਰਿਹਾ ਸੀ। ਦਿਲ ਕਰਦਾ ਸੀ ਕਿ ਧਾਰ ਨੂੰ ਪਾਰ ਕਰਨ ਦੀ ਕੋਸ਼ਿਸ਼ ਵਿਚ ਹੀ ਜਾਨ ਚਲੀ ਜਾਵੇ। ਪਰ ਇਹ ਸਜ਼ਾ ਖ਼ਤਮ ਹੋਵੇ।

''ਸੋਲ੍ਹਵੇਂ ਦਿਨ ਅਸੀਂ ਗਿਆਰਾਂ ਵਜੇ ਤੋਂ ਹੀ ਦਾਰ ਵਾਲੇ ਪਾਸੇ ਦੂਰਬੀਨਾਂ ਲਗਾ ਲਈਆਂ। ਦਰਾ ਲੰਘਣਾ ਹਾਲੇ ਵੀ ਮੁਸ਼ਕਲ ਸੀ। ਅਸੀਂ ਉਸਦੇ ਨੇੜੇ ਧਾਰ ਉਪਰ ਹੇਠ਼ਲੀ ਥਾਂ ਵਲ ਵੇਖ ਰਹੇ ਸਾਂ। ਤਿੰਨ ਵਜ ਗਏ ਤਾਂ ਗਰੁਪ ਲੀਡਰ ਨੇ ਨਿਰਾਸ਼ ਹੋ ਕੇ ਕਿਹਾ – ''ਉਹਨਾਂ ਲੋਕਾਂ ਨੇ ਸੋਚ ਲਿਆ ਹੈ ਕਿ ਅਸੀਂ ਬਰਫ਼ ਵਿਚ ਦਬ ਗਏ ਹਾਂ।'' ਉਹ ਕੁਝ ਦੇਰ ਦੂਰਬੀਨ ਨਾਲ ਧਾਰ ਵਲ ਵੇਖਦਾ ਰਿਹਾ ਫਿਰ ਬੋਲਿਆ, ''ਪਰ ਮੇਰੀ ਬੇਨਤੀ ਹੈ ਕਿ ਦੋ ਦਿਨ ਹੋਰ ਰੁਕਿਆ ਜਾਵੇ। ਉਹਨਾਂ ਲੋਕਾਂ ਦੀ ਉਡੀਕ ਵਿਚ ਨਹੀਂ, ਸਿਰਫ ਇਸ ਵਾਸਤੇ ਕਿ ਦੋ ਦਿਨਾਂ ਦੀ ਧੁੱਪ ਨਾਲ'' ਉਸਨੇ ਧਾਰ ਵਲ ਇਕ ਥਾਂ ਤੇ ਇਸ਼ਾਰਾ ਕੀਤਾ, ''ਉਥੋਂ ਲੰਘਣ ਵਾਸਤੇ ਖਤਰਾ ਘਟ ਜਾਵੇਗਾ।''

''ਸਾਡੇ ਲਈ ਠੰਡ ਤੇ ਸਜ਼ਾ ਵਿਚ ਦੋ ਦਿਨ ਹੋਰ ਲੰਘਾਣ ਦੀ ਕਲਪਨਾ ਅਸਹਿ ਸੀ। ਦੋ ਸਾਥੀ ਉਤਾਵਲੇ ਹੋ ਗਏ – ''ਅਸੀਂ ਇਥੇ ਕੀ ਖਾਵਾਂਗੇ? ਦੋ ਦਿਨ ਭੁੱਖੇ ਰਹਿ ਕੇ ਉਸ ਧਾਰ ਉਪਰ ਚੜ੍ਹਨ ਦੀ ਹਿੰਮਤ ਹੋਵੇਗੀ?''

''ਇਸੇ ਵੇਲੇ ਵਾਸਤੇ ਤਾਂ ਉਹ ਖੱਚਰ ਹੈ।'' ਗਰੁਪ ਲੀਡਰ ਨੇ ਜਵਾਬ ਦਿੱਤਾ, ''ਹੁਣ ਉਹਦਾ ਸਮਾਂ ਆ ਗਿਐ। ਚਲੋ ਉਸਨੂੰ ਖ਼ਤਮ ਕਰੀਏ ਤਾਂ ਜੋ ਚਾਨਣੇ ਵਿਚ ਹੀ ਉਸਨੂੰ ਉਧੇੜਿਆ ਜਾ ਸਕੇ।'' ਉਹ ਰਿਵਾਲਵਰ ਚੁਕਣ ਲਈ ਤੰਬੂ ਵਿਚ ਗਿਆ ਤੇ ਸਾਨੂੰ ਧਾਰ ਦੀ ਰੀੜ ਉਪਰ, ਦਰੇ ਲਾਗੇ ਦੋ ਸ਼ੇਰਪਾ ਦਿਸ ਗਏ।

ਪੂਰਣ ਬੋਲ ਗਿਆ – ''ਵਹਾਟ ਲੱਕ! ਖੱਚਰ ਬਚ ਗਿਆ।''

''ਲੱਕ ਕੀ?'' ਭਾਰਗਵ ਨੇ ਪੁੱਛਿਆ, ਬਾਕੀ ਖੱਚਰਾਂ ਨੂੰ ਕੀ ਅਸੀਂ ਗੋਲੀ ਮਾਰੀ ਸੀ? ਉਸ ਖੱਚਰ ਨੇ ਹਾਲਤ ਲਈ ਕੋਸ਼ਿਸ਼ ਕੀਤੀ, ਸੋ ਬਚ ਗਿਆ।''

''ਪਰ ਖੱਚਰ ਮਾਸਾਹਾਰੀ ਨਹੀਂ ਹੁੰਦੇ।'' ਪੂਰਣ ਨੇ ਕਿਹਾ – ''ਇਹ ਗੱਲ ਗ਼ੈਰ ਕੁਦਰਤੀ ਲਗਦੀ ਹੈ।''

''ਗ਼ੈਰ ਕੁਦਰਤੀ?'' ਭਾਰਗਵ ਦੇ ਚਿਹਰੇ ਤੇ ਤਿਉੜੀਆਂ ਪੈ ਗਈਆਂ। ''ਕੀ ਦੁਨੀਆ ਦੀ ਰਚਨਾ ਦੇ ਆਰੰਭ ਤੋਂ ਜੀਵਾਂ ਦੇ ਰੂਪ ਤੇ ਵਿਹਾਰ ਹਮੇਸ਼ਾ ਇੱਕੋ ਜਹੇ ਰਹੇ ਹਨ? ਜੀਵ ਆਪਣੀ ਹੋਂਦ ਦੀ ਰਾਖੀ ਲਈ ਸ਼ਾਕਾਹਾਰੀ ਤੋਂ ਮਾਸਾਹਾਰੀ ਤੇ ਮਾਸਾਹਾਰੀ ਤੋਂ ਸ਼ਾਕਾਹਾਰੀ ਬਣ ਜਾਂਦਾ ਹੈ। ਇਹੀ ਨਹੀਂ ਸਗੋਂ ਉਹ ਪਾਣੀ ਵਾਲੇ ਜੀਵ ਤੋਂ ਧਰਤੀ ਵਾਲਾ ਅਤੇ ਰੀਂਗਣ ਵਾਲਾ ਵੀ ਬਣ ਜਾਂਦਾ ਹੈ। ਜਿਹੜੇ ਜੀਵ ਹਾਲਤ ਮੁਤਾਬਕ ਬਦਲ ਨਹੀਂ ਸਕੇ ਉਹਨਾਂ ਦੀ ਹੋਂਦ ਖਤਮ ਹੋ ਗਈ। ਉਹਨਾਂ ਦੇ ਪਿੰਜਰ ਹੁਣ ਸਿਰਫ ਅਜਾਇਬ ਘਰਾਂ ਵਿਚ ਹੀ ਮਿਲਦੇ ਹਨ। ਜੀਵਾਂ ਦੀ ਹੋਂਦ ਦੀ ਰੱਖਿਆ ਦੇ ਇਰਾਦੇ ਨਾਲ ਹਾਲਤ ਅਨੁਸਾਰੀ ਆਚਰਣ ਵੀ ਕੁਦਰਤੀ ਹੈ।''

''ਤਾਂ ਵੀ ਗੱਲ ਅਜੀਬ ਜ਼ਰੂਰ ਹੈ।''

''ਅਜੀਬ ਗੱਲ ਸੁਣਨੀ ਚਾਹੁੰਦਾ ਹੈਂ। ਉਹ ਵੀ ਸੁਣਾਂਦਾ ਹਾਂ।'' ਭਾਰਗਵ ਨਵੀਂ ਸਿਗਰਟ ਸੁਲਘਾ ਕੇ ਕਹਿਣ ਲੱਗਾ –

''ਉਹ ਮੇਰੇ ਟਰੇਨਿੰਗ ਪੀਰੀਅਡ ਦੀ ਗੱਲ ਹੈ। ਅਸੀਂ 'ਕੰਚਨ' ਦੀਆਂ ਧਾਰਾਂ ਵਿਚ ਸਾਂ। ਉਸ ਵੇਲੇ ਵੀ ਸਾਡਾ ਕੈਂਪ ਦਸ ਹਜ਼ਾਰ ਫੁੱਟ ਦੀ ਉਚਾਈ ਉਪਰ ਹੀ ਸੀ; ਸਾਨੂੰ ਟਰੇਂਡ ਕਰਨ ਵਾਲਾ ਇਕ ਜਰਮਨ ਸੀ। ਅਸੀਂ ਸਵੇਰੇ ਮਾਊਂਟੇਨਿਅਰਿੰਗ ਲਈ ਕੈਂਪ ਤੋਂ ਸਾਢੇ ਤਿੰਨ ਹਜ਼ਾਰ ਫੁੱਟ ਹੋਰ ਉਪਰ ਗਏ ਸਾਂ। ਵਾਪਸੀ ਤੇ ਭਾਰੀ ਮੀਂਹ ਪੈਣ ਲੱਗਾ। ਉਸ ਮੀਂਹ ਵਿਚ ਬੱਲੀਆਂ ਤੇ ਕਹੀਆਂ ਦੀ ਮਦਦ ਨਾਲ ਦੋ ਦੋ, ਚਾਰ ਚਾਰ ਇੰਚ ਕਰਕੇ ਉਤਰਨਾ ਪਿਆ। ਸੂਰਜ ਡੁੱਬਣ ਤੋਂ ਬਾਅਦ ਹੀ ਕੈਂਪ ਪਹੁੰਚ ਸਕੇ। ਮੀਂਹ ਐਸਾ ਆਇਆ ਕਿ ਮੋਟੇ ਊਨੀ ਵਾਟਰ ਪਰੂਫ ਕਪੜੇ ਹੋਣ ਦੇ ਬਾਵਜੂਦ ਅੰਦਰ ਤਕ ਪਾਣੀ ਭਰ ਜਾਂਦਾ ਸੀ। ਪੇਟੀ ਉਤਾਰਨ ਨਾਲ ਪਾਣੀ ਪੈਂਟ ਵਿਚ ਵੜ ਜਾਂਦਾ ਸੀ। ਠੰਡ ਐਸੀ ਕਿ ਜਬਾੜੇ ਆਕੜਣ ਕਾਰਣ ਮੂੰਹੋਂ ਬੋਲ ਨਾ ਨਿਕਲਣ। ਉਂਗਲਾਂ ਨੀਲੀਆਂ ਪੈ ਕੇ ਆਕੜ ਗਈਆਂ ਸਨ। ਜੁੱਤੀਆਂ ਦੇ ਤਸਮੇ ਕੱਟ ਕੇ ਅਸੀਂ ਉਹਨਾ ਨੂੰ ਉਤਾਰ ਸਕੇ।

ਕੈਂਪ ਵਿਚ ਪਰਤ ਕੇ ਟਰੇਨਰ ਨੇ ਹੁਕਮ ਦਿੱਤਾ – ਸਾਰੇ ਲੋਕ ਪੂਰੇ ਕਪੜੇ ਲਾਹ ਪੈਰਾਂ ਨੂੰ ਰਜਾਈਆਂ ਦੀਆਂ ਥੈਲੀਆਂ ਵਿਚ ਵਾੜ ਕੇ ਚਾਰ-ਚਾਰ ਘੁੱਟ ਬਰਾਂਡੀ ਪੀ ਕੇ ਸਰੀਰ ਨੂੰ ਹੱਥਾਂ ਨਾਲ ਜਿੰਨਾ ਰਗੜ ਸਕਦੇ ਹੋਣ ਰਗੜਣ।

''ਸਾਡੇ ਗਰੁਪ ਵਿਚ ਦੱਖਣ ਦੇ ਇਕ ਕਰਮਕਾਂਡੀ ਪਰਮ ਵੈਸ਼ਣਵੀ ਬ੍ਰਾਹਮਣ ਸਨ। ਦੂਜਿਆਂ ਦੇ ਸਾਹਮਣੇ ਨੰਗੇ ਹੋਣਾ ਉਹਨਾਂ ਨੇ ਨਾ ਮੰਨਿਆ। ਉਹ ਗਿੱਲੀ ਬਨੈਣ, ਕਮੀਜ਼ ਤੇ ਪੈਂਟ ਪਾ ਕੇ ਹੀ ਰਜਾਈ ਦੇ ਥੈਲੇ ਵਿਚ ਵੜਿਆ। ਪੂਰਾ ਵੈਸ਼ਣੋ ਬੰਦਾ ਸੀ, ਬ੍ਰਾਂਡੀ ਕਿਵੇਂ ਪੀਂਦਾ? ਠੰਡ ਕਾਰਣ ਮੂੰਹ ਵੀ ਥੈਲੇ ਵਿਚ ਕਰ ਲਿਆ। ਦੂਜੇ ਦਿਨ ਸਾਰਿਆਂ ਦੇ ਉਠਣ ਵੇਲੇ ਉਹ ਨਾ ਉਠਿਆ। ਆਵਾਜ਼ਾਂ ਮਾਰ ਕੇ ਵੀ ਉਸਦੀ ਨੀਂਦ ਨਾ ਖੁਲ੍ਹੀ ਤਾਂ ਕਾਫੀ ਪਿਆਣ ਲਈ ਥੈਲੇ ਦਾ ਮੂੰਹ ਖੋਲ੍ਹ ਕੇ ਵੇਖਿਆ, ਉਸਦਾ ਮੂੰਹ ਖੁਲ੍ਹਾ ਪਿਆ ਸੀ।

''ਵੈਸ਼ਣੋ ਵਿਸ਼ਣੂਲੋਕ ਸਿਧਾਰ ਗਿਆ ਸੀ।''

''ਸਿੱਧਾ।'' ਭਾਰਗਵ ਨੇ ਸਿਗਰਟ ਦਾ ਲੰਬਾ ਕਸ਼ ਖਿਚਿਆ।

''ਖੈਰ!'' ਪੂਰਣ ਨੇ ਗੁੱਝੀ ਗੱਲ ਕੀਤੀ, ''ਆਪਣਾ ਧਰਮ ਤੇ ਵਿਸ਼ਵਾਸ ਤਾਂ ਨਹੀਂ ਛੱਡਿਆ।''

ਭਾਰਗਵ ਦਾ, ਬੁਲ੍ਹਾਂ ਵਲ ਜਾਂਦਾ ਹੱਥ ਰੁਕ ਗਿਆ, ''ਧਰਮ ਵਿਸ਼ਵਾਸ ਕਿਉਂ, ਸੰਸਕਾਰ ਕਹੋ। ਵੇਖੋ, ਖੱਚਰ ਨੇ ਹਾਲਤ ਸਮਝ ਕੇ ਆਪਣੀ ਰਖਿਆ ਆਪ ਕੀਤੀ ਤੇ ਸੰਸਕਾਰਾਂ ਨਾਲ ਬੱਝਾ ਮਨੁੱਖ ਹਾਲਤ ਦੇ ਅਨੁਸਾਰ ਆਚਰਨ ਨਾ ਕਰ ਸਕਿਆ।''

